# ਸੰਪਾਦਕ ਦੀ ਪੂਰਵ ਰਚਨਾ

**ਕਹਾਣੀ ਸੰਗ੍ਰਹਿ**

1. ਨਚੀਕੇਤਾ ਦੀ ਮੌਤ 1998
(ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵੱਲੋਂ ਸਾਲ 2000 ਲਈ ਭਾਈ ਵੀਰ ਸਿੰਘ ਗਲਪ ਪੁਰਸਕਾਰ ਜੇਤੂ ਪੁਸਤਕ)
2. ਖੂਹ ਗਿੜਦਾ ਹੈ 2004
3. ਖੁਸ਼ਕ ਅੱਖ ਦਾ ਖ਼ਾਬ 2013
4. ਸ਼ਾਇਦ ਰੰਮੀ ਮੰਨ ਜਾਏ ਤੇ ਹੋਰ ਕਹਾਣੀਆਂ 2016, 17
(ਡਾ. ਰਮਿੰਦਰ ਕੌਰ ਵੱਲੋਂ ਸਿੱਧੂ ਦੀਆਂ 2013 ਤੱਕ ਦੀਆਂ ਕੁਲ ਕਹਾਣੀਆਂ ਦਾ ਸੰਪਾਦਨ)

**ਜੀਵਨੀ**

5. ਤੁਰਦੇ ਪੈਰਾਂ ਦੀ ਦਾਸਤਾਨ 2003
(ਕ੍ਰਾਂਤੀਕਾਰੀ ਗੁਰੀਲੇ ਦਰਸ਼ਨ ਦੁਸਾਂਝ ਦੀ ਜੀਵਨ ਗਾਥਾ)
6. ਬਾਬਾ ਬੂਝਾ ਸਿੰਘ 2008, 2017
(ਗ਼ਦਰੀ ਦੇਸ਼ ਭਗਤ ਦੀ ਪੰਜਾਬੀ ਵਿੱਚ ਜੀਵਨੀ)
7. Baba Bujha Singh An Untold Story 2013
(ਗ਼ਦਰੀ ਦੇਸ਼ ਭਗਤ ਦੀ ਅੰਗਰੇਜ਼ੀ ਵਿੱਚ ਜੀਵਨੀ)

**ਤਰਕ/ਵਿਗਿਆਨ ਸੰਗ੍ਰਹਿ**

8. ਚਮਤਕਾਰਾਂ ਦੀ ਦੁਨੀਆਂ 2000

**ਸੰਪਾਦਨਾ**

9. ਨਰਕ ਕੁੰਡ (ਕਹਾਣੀ ਸੰਗ੍ਰਹਿ) 1997
10. ਜੈਮਲ ਸਿੰਘ ਪੱਡਾ (ਜੀਵਨ ਤੇ ਚੋਣਵੀਂ ਰਚਨਾ) 2005
11. ਪਾਸ਼ ਦੀ ਚੋਣਵੀਂ ਕਵਿਤਾ 2010
12. ਸੰਤ ਰਾਮ ਉਦਾਸੀ (ਸ਼ਖ਼ਸੀਅਤ ਅਤੇ ਸਮੁੱਚੀ ਰਚਨਾ) 2014
13. ਵਿਗਿਆਨ ਜੋਤ (ਦੋ-ਮਾਸਿਕ ਪਰਚਾ) 1997 ਤੋਂ
14. ਰਾਗ (ਚੌ-ਮਾਸਿਕ ਸਾਹਿਤਕ ਪਰਚਾ) ਮਈ-ਅਗਸਤ 2017 ਤੋਂ

**Kranti Lai Balda Kan-Kan**
**Sant Ram Udasi**
*Edited By*
***Ajmer Sidhu***
C/o Jandey Hair Dressers
Chandigarh Road
Nawan Shahr-144514
Mobile No : 94630 63990, 85449-50954
Email : ajmersidhu2007@yahoo.co.in,
sidhua7@gmail.com
webblog: www.sidhuajmer.blogspot.com

**ਸਹਿਯੋਗੀ ਸੰਪਾਦਕ : ਸੁਖਵਿੰਦਰ ਕੰਦੋਲਾ**
Mobile: 0044-744-878-7995
Email: sukhvinder_kindola@hotmail.com



ਪਹਿਲੀ ਵਾਰ : 2018

ਉਦਾਸੀ ਦੀ ਫੋਟੋ : ਦੇਵਿੰਦਰ ਨੌਰਾ ਯੂ. ਕੇ. ਵੱਲੋਂ 1979 ਵਿੱਚ ਖਿੱਚੀ ਗਈ ਸੀ।

**ਪ੍ਰਕਾਸ਼ਕ :** **ਤਰਕਭਾਰਤੀ ਪ੍ਰਕਾਸ਼ਨ**
ਪੁਰਾਣੀ ਸਬਜ਼ੀ ਮੰਡੀ, ਕੱਚਾ ਕਾਲਜ ਰੋਡ,
ਸਾਹਮਣੇ ਗਲੀ ਨੰਬਰ 8, ਬਰਨਾਲਾ-148101
ਫੋਨ : 01679-241744, 233244 ਫੈਕਸ : 241744
Email: tarkbharti01@gmail.com

**ਛਾਪਕ :** **ਸ਼ਿਵ ਸ਼ਕਤੀ ਪ੍ਰਿੰਟਰਜ਼, ਨਵੀਂ ਦਿੱਲੀ।**

**ਕੀਮਤ :** 300/-

---

# ਸਮਰਪਣ

ਸੱਜਣਾ! ਸੂਹਾ ਸੂਹਾ ਤੇਰਾ ਵੇ ਗਰਾਂ

ਤੇਰੇ ਪਿੰਡ ਵਿੱਚ ਭੁੱਖੀ ਮਰਦੀ ਨਾ ਵੇਖੀ ਵੇ ਮੈਂ,
ਕਿਸੇ ਬੱਚੜੂ ਦੀ ਅੰਨ੍ਹੀ ਮਾਂ।
ਮੇਰੇ ਪਿੰਡ ਵਿੱਚ ਕੋਈ ਕਾਮਿਆਂ ਦੇ ਪਿੰਡਿਆਂ ਤੋਂ,
ਆਰਾਂ ਦਾ ਵੀ ਲਹੂ ਪੂੰਝੇ ਨਾ।
ਤੇਰੇ ਪਿੰਡ ਬਾਜ ਵੀ ਬਟੇਰਿਆਂ ਦੀ ਡਾਰ ਮੂਹਰੇ,
ਹਾਰ ਗੋਡੇ ਟੇਕਿਆ ਕਰੇ।
ਮੇਰੇ ਪਿੰਡ ਅੱਗ ਵੇ ਮਚਾ ਕੇ ਸੂਹਲ ਕਲੀਆਂ ਦੀ,
ਸੱਥ ਸਾਰੀ ਸੇਕਿਆ ਕਰੇ।
ਮੇਰੇ ਪਿੰਡ ਸਾਰੇ ਹੀ ਕਸਾਈ ਰਾਜੇ ਵਸਦੇ ਤੇ,
ਕੁੱਤੇ ਹੈ ਮੁਕੱਦਮਾਂ ਦਾ ਨਾਂ।
ਸੱਜਣਾ! ਸੂਹਾ ਸੂਹਾ ਤੇਰਾ ਵੇ ਗਰਾਂ।

**(ਮਹਾਨ ਅਕਤੂਬਰ ਰੂਸੀ ਇਨਕਲਾਬ ਦੀ 100ਵੀਂ ਵਰ੍ਹੇਗੰਢ ਮੌਕੇ ਸੰਤ ਰਾਮ ਉਦਾਸੀ ਦੀ ਕਵਿਤਾ 'ਲੈਨਿਨ ਦੇ ਨਾਂ' ਨੂੰ)**

# ਤਤਕਰਾ

**ਭਾਗ ਤਿੰਨ - ਪਰਿਵਾਰ ਤੇ ਸੰਗੀ ਸਾਥੀਆਂ ਦਾ ਬਾਇਸਕੋਪ**



**ਭਾਗ ਚਾਰ - ਗੱਲਾਂ-ਬਾਤਾਂ**

ਸੰਪਾਦਕੀ

# ਕ੍ਰਾਂਤੀ ਦੀ ਗਾਥਾ ਦਾ ਸ਼ਾਇਰ : ਸੰਤ ਰਾਮ ਉਦਾਸੀ

## (20 ਅਪ੍ਰੈਲ 1939- 6 ਨਵੰਬਰ 1986)

**- ਅਜਮੇਰ ਸਿੱਧੂ**

ਗ਼ਦਰ, ਕਿਰਤੀ ਅਤੇ ਮਾਰਕਸੀ-ਲੈਨਿਨੀ ਆਦਿ ਲਹਿਰਾਂ ਨੇ ਭਾਰਤ ਦੇ ਸਿਆਸੀ ਮੋਰਚੇ ਅਤੇ ਸਾਹਿਤਕ ਖੇਤਰ ਵਿੱਚ ਸਰਗਰਮ ਭੂਮਿਕਾ ਹੀ ਨਹੀਂ ਨਿਭਾਈ ਸਗੋਂ ਵੱਡਮੁੱਲਾ ਤੇ ਇਤਿਹਾਸਕ ਰੋਲ ਨਿਭਾਇਆ ਹੈ। ਖਾਸ ਤੌਰ 'ਤੇ ਇਨ੍ਹਾਂ ਲਹਿਰਾਂ ਦੀ ਕਵਿਤਾ ਅਤੇ ਸਾਹਿਤ ਦੀਆਂ ਹੋਰ ਵਿਧਾਵਾਂ ਨੇ ਸੰਪੂਰਨ ਆਜ਼ਾਦੀ ਅਤੇ ਕ੍ਰਾਂਤੀ ਦੇ ਬੀਜ ਲੋਕ ਮਨਾਂ ਵਿੱਚ ਬੀਜੇ। ਉਨ੍ਹਾਂ ਨੂੰ ਹਲੂਣਿਆਂ ਅਤੇ ਤਬਦੀਲੀ ਦੀ ਚਿਣਗ ਲਾਈ। ਵੀਹਵੀਂ ਸਦੀ ਦਾ ਸੱਤਵਾਂ ਦਹਾਕਾ ਪੰਜਾਬੀ ਕਵਿਤਾ ਦੇ ਜੁਝਾਰੂ ਯੁੱਗ ਦਾ ਦਹਾਕਾ ਕਿਹਾ ਜਾ ਸਕਦਾ ਹੈ। ਇਸ ਸਮੇਂ ਨੌਜਵਾਨ ਇਨਕਲਾਬਪਸੰਦ ਹੋ ਗਏ ਸਨ। ਉਨ੍ਹਾਂ ਭਾਰਤੀ ਆਵਾਮ ਦੀ ਕੰਗਾਲੀ ਦੂਰ ਕਰਨ ਅਤੇ ਰਾਜ ਸੱਤਾ ਲੋਟੂ ਹਾਕਮ ਜਮਾਤਾਂ ਤੋਂ ਖੋਹ ਕੇ ਕਿਰਤੀ ਦੇ ਹੱਥ ਦੇਣ ਲਈ ਕਮਰ ਕੱਸ ਲਈ ਸੀ। ਜਿਹੜੇ ਨੌਜਵਾਨ ਇਨਕਲਾਬੀ ਤਬਦੀਲੀ ਦਾ ਸੁਪਨਾ ਲੈ ਕੇ ਤੁਰੇ, ਉਨ੍ਹਾਂ ਵਿੱਚ ਕਿਰਤੀਆਂ ਦੀ ਆਵਾਜ਼ ਦਾ ਪਹਿਰੇਦਾਰ ਸੰਤ ਰਾਮ ਉਦਾਸੀ ਵੀ ਸ਼ਾਮਿਲ ਸੀ। ਉਹ ਜੁਝਾਰੂ ਪੰਜਾਬੀ ਸਾਹਿਤ ਉੱਤੇ ਰੌਸ਼ਨੀ ਵਾਂਗ ਫੈਲਿਆ। ਉਹ ਬੇਬਾਕ, ਨਿਡਰ ਤੇ ਨਿਧੜਕ ਲੇਖਕ ਹੋ ਨਿਬੜਿਆ। ਉਸਦੀ ਸਮੁੱਚੀ ਕਵਿਤਾ ਵਿੱਚ ਦਿੱਲੀ ਲਈ ਵੰਗਾਰ ਪਈ ਹੈ।

ਸੰਤ ਰਾਮ ਉਦਾਸੀ ਜੁਝਾਰੂ ਕਾਵਿ-ਯੁੱਗ ਦਾ ਸਟਾਰ ਕਵੀ ਤੇ ਗਾਇਕ ਸੀ। ਉਸਨੇ ਅਤੇ ਉਸਦੇ ਸਮਕਾਲੀ ਇਨਕਲਾਬੀ ਸ਼ਾਇਰਾਂ ਪਾਸ਼, ਲਾਲ ਸਿੰਘ ਦਿਲ, ਦਰਸ਼ਨ ਖਟਕੜ, ਹਰਭਜਨ ਹਲਵਾਰਵੀ, ਡਾ. ਜਗਤਾਰ, ਅਮਰਜੀਤ ਚੰਦਨ, ਗੁਰਦੀਪ ਗਰੇਵਾਲ, ਵਰਿਆਮ ਸੰਧੂ, ਫਤਹਿਜੀਤ, ਜੈਮਲ ਸਿੰਘ ਪੱਡਾ, ਦਰਸ਼ਨ ਦੁਸਾਂਝ ਅਤੇ ਓਮ ਪ੍ਰਕਾਸ਼ ਸ਼ਰਮਾ ਆਦਿ ਨੇ ਆਪਣੇ ਯੁੱਗ ਦੇ ਸਾਹਿਤਕ, ਸਮਾਜਿਕ ਸਿਆਸੀ ਅਤੇ ਇਤਿਹਾਸਕ ਸਵਾਲਾਂ ਨੂੰ ਮੁਖ਼ਾਤਬ ਹੁੰਦਿਆਂ ਅਜਿਹੀ ਕਵਿਤਾ ਦੀ ਰਚਨਾ ਕੀਤੀ ਜੋ ਹਥਿਆਰਬੰਦ ਸੰਘਰਸ਼ ਵਾਲੀ ਸਿਆਸਤ ਨੂੰ ਉਚਿਆਂਦੀ ਹੋਈ ਲਾਲ ਪਰਚਮ ਲਹਿਰਾਉਂਦੀ ਹੈ। ਇਸ ਜੁਝਾਰਵਾਦੀ ਕਵਿਤਾ ਨੇ ਨਕਸਲਬਾੜੀ ਲਹਿਰ ਦੇ ਸਰੋਕਾਰਾਂ, ਸਰੂਪਾਂ, ਤੇ ਸੰਕਲਪਾਂ ਨੂੰ ਲੋਕਾਈ ਸਾਹਮਣੇ ਪੇਸ਼ ਕੀਤਾ। ਪੰਜਾਬੀ ਕਵਿਤਾ ਨੂੰ ਨਵੀਆਂ ਲੀਹਾਂ 'ਤੇ ਤੋਰਿਆ। ਉਸ ਸਮੇਂ ਦੀ ਪ੍ਰਚੱਲਤ ਪ੍ਰਯੋਗਵਾਦੀ ਕਵਿਤਾ ਨੂੰ ਠੱਲ੍ਹ ਪਾ ਕੇ ਇਹ ਕਵਿਤਾ ਕਿਰਤੀ, ਕਿਸਾਨ, ਦਲਿਤ ਅਤੇ ਔਰਤ ਦੇ ਮਸਲਿਆਂ ਨੂੰ ਸੰਬੋਧਨ ਹੋਈ।

ਛਿੜ ਪਈ ਚਰਚਾ ਹੈ ਕਿਸ ਦੀ ਕੌਣ ਹੈ ਉਹ ਸੂਰਮਾ,
ਸਰਘੀਆਂ ਦੇ ਬੋਲ ਜੋ ਖੇਤਾਂ 'ਚ ਸਾਡੇ ਗਾ ਰਿਹਾ।
ਧਰਤੀ ਦੇ ਪੁੱਤਾਂ ਵਾਸਤੇ ਇਹੋ ਸੁਨੇਹਾ ਹੈ ਨਵਾਂ,

ਤੁਰਦਾ ਜਾਂਦਾ ਹੈ ਹਨੇਰਾ ਤੇ ਸਵੇਰਾ ਆ ਰਿਹਾ।

**(ਦਰਸ਼ਨ ਦੁਸਾਂਝ, ਲੂਣੀ ਧਰਤੀ, ਪੰਨਾ 14)**

ਜਾ ਰਹੇ ਨੇ ਬਸਤੀਆਂ ਨੂੰ ਫੁਟਪਾਥ
ਜਾ ਰਹੀ ਹੈ ਝੀਲ ਕੋਈ ਦਫ਼ਤਰੋਂ
ਨੌਕਰੀ ਤੋਂ ਲੈ ਜਵਾਬ
ਪੀ ਰਹੀ ਏ ਝੀਲ ਕੋਈ ਜਲ ਦੀ ਪਿਆਸ
ਤੁਰ ਪਿਆ ਏ ਸ਼ਹਿਰ ਕੁਝ ਪਿੰਡਾਂ ਦੇ ਰਾਹ
ਸੁੱਟ ਕੇ ਕੋਈ ਜਾ ਰਿਹਾ ਸਾਰੀ ਕਮਾਈ
ਪੂੰਝਦਾ ਕੋਈ ਆ ਰਿਹਾ ਧੋਤੀ ਦੇ ਨਾਲ
ਕਮਜ਼ੋਰ ਪਸ਼ੂਆਂ ਦੇ ਪਿੰਡੇ ਤੋਂ ਆਰਾਂ ਦਾ ਖ਼ੂਨ
ਸ਼ਾਮ ਦਾ ਰੰਗ ਫਿਰ ਪੁਰਾਣਾ ਹੈ....

**(ਲਾਲ ਸਿੰਘ ਦਿਲ, ਸਤਲੁਜ ਦੀ ਹਵਾ, ਪੰਨਾ 10)**

ਜੁਝਾਰਵਾਦੀ ਕਵਿਤਾ ਨੇ ਜਨਮਾਣਸ ਦਾ ਧਿਆਨ ਇਸ ਕਰਕੇ ਖਿੱਚਿਆ, ਕਿਉਂਕਿ ਉਨ੍ਹਾਂ ਭਾਰਤ ਦੀ ਰਸਮੀ ਆਜ਼ਾਦੀ ਅਤੇ ਗਰੀਬ ਵਿਰੋਧੀ ਸਿਆਸਤ ਨੂੰ ਨੰਗਾ ਕਰਨ ਦੇ ਨਾਲ-ਨਾਲ ਉਨ੍ਹਾਂ ਨੂੰ ਨਵੇਂ ਤੇ ਬਰਾਬਰੀ ਵਾਲੇ ਰਾਜ ਪ੍ਰਬੰਧ ਦਾ ਸੁਪਨਾ ਦਿਖਾਇਆ। ਨਵੇਂ ਮਨੁੱਖ ਅਤੇ ਨਵੇਂ ਸਮਾਜ ਦੀ ਸਿਰਜਣਾ ਕਰਨ ਦਾ ਇਨਕਲਾਬੀ ਸੰਕਲਪ ਲੋਕਾਈ ਸਾਹਮਣੇ ਰੱਖਿਆ। ਉਸ ਵਿੱਚੋਂ ਲੋਕ ਆਪਣਾ ਚੰਗੇਰਾ ਭਵਿੱਖ ਅਤੇ ਜਿਉਣ ਹਾਲਤਾਂ ਤਲਾਸ਼ਣ ਲੱਗੇ। ਇਸੇ ਕਰਕੇ ਪ੍ਰੋ. ਮੈਨੇਜਰ ਪਾਂਡੇ ਨੇ ਭਵਿੱਖ ਦੀ ਕਵਿਤਾ ਲਿਖਣ 'ਤੇ ਜ਼ੋਰ ਦਿੱਤਾ ਹੈ-

"ਮੈਂ ਇਹ ਗੱਲ ਜ਼ੋਰ ਦੇ ਕੇ ਕਹਿਣਾ ਚਾਹੁੰਦਾ ਹਾਂ ਕਿ ਸਾਧਾਰਨ ਕਵੀ ਮਹਿਜ਼ ਆਪਣੇ ਸਮੇਂ ਦੀ ਹੀ ਕਵਿਤਾ ਲਿਖਦੇ ਹਨ ਪਰ ਵੱਡੇ ਕਵੀ ਉਹ ਹੁੰਦੇ ਹਨ ਜੋ ਆਪਣੇ ਸਮੇਂ ਦੇ ਨਾਲ-ਨਾਲ ਭਵਿੱਖ ਦੀ ਕਵਿਤਾ ਲਿਖਦੇ ਹਨ।"

**(ਪਾਸ਼ ਦੀ ਪ੍ਰਸੰਗਿਕਤਾ, ਸੰਪਾਦਕ : ਡਾ. ਭੀਮ ਇੰਦਰ ਸਿੰਘ, ਪੰਨਾ 22)**

ਜੁਝਾਰਵਾਦੀ ਕਵੀਆਂ ਨੇ ਦੱਬੇ ਕੁਚਲੇ ਤੇ ਨਪੀੜੇ ਮਨੁੱਖਾਂ ਲਈ ਕਵਿਤਾ ਲਿਖੀ। ਉਸ ਸਮੇਂ ਮਨੁੱਖ ਜੋ ਜਿੱਲਤ ਸਹਿ ਰਿਹਾ ਸੀ, ਉਨ੍ਹਾਂ ਉਸਦੇ ਵਿਰੋਧ ਅਤੇ ਮੁਕਤੀ ਲਈ ਕਵਿਤਾ ਰਚੀ। ਏਹੀ ਕਵਿਤਾ ਉਸ ਲੁੱਟੇ ਮਨੁੱਖ ਲਈ ਪ੍ਰੇਰਨਾ ਤੇ ਸ਼ਕਤੀ ਬਣੀ।

ਸਿਦਕ ਸਾਡੇ ਨੇ ਕਦੇ ਮਰਨਾ ਨਹੀਂ।
ਸੱਚ ਦੇ ਸੰਗਰਾਮ ਨੇ ਹਰਨਾ ਨਹੀਂ।
ਹੁਸਨ ਦੇ ਪੈਰਾਂ 'ਚ ਭਾਵੇਂ ਬੇੜੀਆਂ,
ਉਸਦੀ ਪਰ ਮਟਕ ਨੇ ਮਰਨਾ ਨਹੀਂ।
ਮੰਜ਼ਿਲਾਂ ਨੂੰ ਕਦਮ ਵਧਦੇ ਰਹਿਣਗੇ,
ਰਾਜ਼ੀਨਾਮਾ ਵਕਤ ਨਾਲ ਕਰਨਾ ਨਹੀਂ।

**(ਜੈਮਲ ਸਿੰਘ ਪੱਡਾ, ਜੈਮਲ ਸਿੰਘ ਪੱਡਾ : ਜੀਵਨ ਤੇ ਚੋਣਵੀਂ ਰਚਨਾ, ਸੰਪਾਦਕ ਅਜਮੇਰ ਸਿੱਧੂ, ਪੰਨਾ 99)**

ਫੇਰ ਦਮਾਮਾ ਯੁੱਧ ਦਾ ਵੱਜਿਆ
ਗੱਜੀਏ ਰਣ ਵਿੱਚ ਖੜ੍ਹ ਕੇ
ਹੱਕ ਅਤੇ ਇਨਸਾਫ ਦੀ ਖ਼ਾਤਰ
ਹੱਥ ਭਗੌਤੀ ਫੜ ਕੇ।

**(ਹਰਭਜਨ ਹਲਵਾਰਵੀ, ਮਿੱਟੀ ਦਾ ਰੰਗ, ਪੰਨਾ 35)**

ਪਰ ਅਸਾਂ ਨੇ ਸਿਰ ਨਿਵਾ ਕੇ
ਗੰਦਗੀ ਵਿੱਚ ਰੀਂਗਦੀ ਜ਼ਿੰਦਗੀ ਨਹੀਂ ਮੰਗਣੀ
ਸਿਰ ਉਠਾ ਕੇ ਬਿਜਲੀਆਂ ਨੂੰ ਅੱਖ ਮਾਰਾਂਗੇ

**(ਦਰਸ਼ਨ ਖਟਕੜ, ਸੰਗੀ ਸਾਥੀ, ਪੰਨਾ 9)**

ਦਰਅਸਲ ਜੁਝਾਰਵਾਦੀ ਕਵੀਆਂ ਨੇ ਇਹ ਅੱਗ ਆਪਣੀ ਜ਼ਿੰਦਗੀ ਦੇ ਤਲਖ਼ ਤਜਰਬਿਆਂ ਤੋਂ ਲਈ ਸੀ। ਇਨ੍ਹਾਂ ਕਵੀਆਂ ਦੀ ਸਿਰਜਣ ਪ੍ਰਕਿਰਿਆ ਨੂੰ ਸਮਝਣ ਲਈ ਪਾਸ਼ ਦਾ ਕਥਨ ਸੁਣੋ, ਜਿਹੜਾ ਉਦਾਸੀ ਸਮੇਤ ਹਰ ਜੁਝਾਰੂ ਕਵੀ 'ਤੇ ਢੁੱਕਦਾ ਹੈ–

"ਮੈਂ ਅੱਜ ਤਾਈਂ ਜਿੰਨੀ ਵੀ ਰਚਨਾ ਕੀਤੀ ਹੈ, ਉਸਦੇ ਏਡੀ ਛੇਤੀ ਪਾਪੂਲਰ ਹੋਣ ਦਾ ਇਹੀ ਕਾਰਨ ਹੈ ਕਿ ਇਸਨੂੰ ਲਿਖਣ ਪਿੱਛੇ ਕਿਸੇ ਮੂਡ ਦੀ ਤਰੰਗ ਜਾਂ (Hypocrisy) ਦਾ ਹੱਥ ਨਹੀਂ ਸਗੋਂ ਸਮਾਜੀ ਜ਼ਿੰਦਗੀ ਵਿੱਚ ਮਹਿੰਗੇ ਤੇ ਔਖੇ ਤਜਰਬੇ ਕਰਕੇ ਜੋ ਵੀ ਸਮਝਿਆ ਹੈ, ਲਿਖਿਆ ਹੈ। ਮੈਂ ਸਮਾਜ ਵਿੱਚ ਆਪਣੀ ਕੋਈ ਨਿਰਲੇਪ ਸ਼ਖ਼ਸੀਅਤ ਬਣਾਉਣ ਦੀ ਕੋਸ਼ਿਸ਼ ਨਹੀਂ ਕੀਤੀ। ਮੈਂ ਇਸਦੇ ਬੁਰੇ, ਭਲੇ, ਡਰ, ਦਲੇਰੀ, ਗੰਦਗੀ ਤੇ ਸਫ਼ਾਈ ਵਿੱਚ ਗਲ਼ ਤੱਕ ਡੁੱਬਿਆ ਜਾ ਰਿਹਾ ਹਾਂ। ਜੇ ਮੈਂ ਪੜ੍ਹ ਲਿਖ ਕੇ, ਸੈੱਟ ਹੋ ਕੇ ਪਰੰਪਰਾਗਤ ਰੂਪ ਵਿੱਚ ਪਤਵੰਤੇ ਸੱਜਣਾਂ ਵਿੱਚ ਆਪਣੀ ਥਾਂ ਬਣਾ ਲੈਂਦਾ ਤੇ ਮੈਂ ਇਹ ਕਦੀ ਨਹੀਂ ਸੀ ਬਣ ਸਕਦਾ ਜੋ ਅੱਜ ਹਾਂ"

**(ਤਲਵਵੰਡੀ ਸਲੇਮ ਨੂੰ ਜਾਂਦੀ ਸੜਕ, ਪੰਨਾ 336)**

ਸਮਾਜਿਕ ਤਬਦੀਲੀ ਦੀ ਇੱਛਾ ਰੱਖਣ ਵਾਲੇ ਸੱਭਿਆਚਾਰਕ ਕਾਮਿਆਂ ਦੀ ਇਹ ਧਾਰਨਾ ਰਹੀ ਹੈ ਕਿ ਇਨਕਲਾਬ ਨੂੰ ਸਿਰੇ ਚਾੜ੍ਹਨ ਤੱਕ ਕਲਾਕਾਰਾਂ ਅਤੇ ਸਾਹਿਤਕਾਰਾਂ ਦਾ ਮਹੱਤਵਪੂਰਨ ਰੋਲ ਹੁੰਦਾ ਹੈ, ਇਸੇ ਕਰਕੇ ਉਹ ਅਜਿਹੀਆਂ ਲਿਖਤਾਂ ਅਤੇ ਕਲਾ ਕ੍ਰਿਤਾਂ ਨੂੰ ਪੇਸ਼ ਕਰਨ ਵਿੱਚ ਯਕੀਨ ਰੱਖਦੇ ਹਨ, ਜਿਹੜੀਆਂ ਲੋਕਾਂ ਦੀ ਚੇਤਨਾ ਨੂੰ ਸਾਣ 'ਤੇ ਲਾਉਂਦੀਆਂ ਹਨ। ਉਦਾਸੀ ਵੀ ਏਹੋ ਜਿਹੇ ਲੇਖਕਾਂ ਅਤੇ ਕਲਾਕਾਰਾਂ ਨੂੰ ਦਰੁਸਤ ਮੰਨਦਾ ਹੈ ਜਿਹੜੇ ਲਿਖਤ ਅਤੇ ਕਰਮ ਪੱਖੋਂ ਇਨਕਲਾਬੀ ਵੀ ਹੋਣ। ਆਪਣੀ ਕਵਿਤਾ ਲਿਖਣ ਬਾਰੇ ਉਸਦਾ ਤਰਕ ਇਉਂ ਹੈ–

"ਹੁਣ ਸਵਾਲ ਇਹ ਹੈ ਕਿ ਮੈਂ ਕਵਿਤਾ ਕਿਉਂ ਲਿਖਦਾ ਹਾਂ। ਮੈਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਸਮਾਜ ਦੇ ਜਿਸ ਤਬਕੇ ਨਾਲ ਮੈਂ ਸੰਬੰਧਿਤ ਹਾਂ, ਉਹ ਹਿੰਦੁਸਤਾਨ ਦਾ 80% ਦੱਬਿਆ ਕੁਚਲਿਆ ਤੇ ਲੁੱਟਿਆ ਜਾਂਦਾ ਵਰਗ ਹੈ। ਭਾਰਤ ਦੇ ਮੁੱਠੀ ਭਰ ਲੁਟੇਰਿਆਂ ਨੇ ਜਾਤ-ਪਾਤ, ਧਰਮ, ਇਲਾਕਾਪ੍ਰਸਤੀ, ਮੌਕਾਪ੍ਰਸਤੀ ਤੇ ਅੰਨ੍ਹੀ ਕੌਮਪ੍ਰਸਤੀ ਦਾ ਬੁਰਕਾ ਲੈ ਕੇ ਮੇਰੇ ਲੋਕਾਂ ਨੂੰ ਆਪਣੇ ਵਿੱਚ ਲਪੇਟਿਆ ਹੋਇਆ ਹੈ। ਇਹ ਜ਼ਰੂਰੀ

ਨਹੀਂ ਕਿ ਮੇਰੇ ਬਹੁਤੇ ਲੋਕਾਂ ਨੂੰ ਇਹ ਪਤਾ ਹੋਵੇ ਕਿ ਉਹ ਕਿਸਦੀ ਲਪੇਟ ਵਿੱਚ ਹਨ। ਪਰ ਮੈਨੂੰ ਹਾਲਾਤ ਅਤੇ ਬੁੱਧੀ ਨੇ ਮੌਕਾ ਦਿੱਤਾ ਹੈ ਕਿ ਕੌਣ ਮੇਰੇ ਲੋਕਾਂ ਨੂੰ ਗ਼ੁਲਾਮ ਕਰਨ ਦੇ ਰੁਝਾਨ ਵਿੱਚ ਹੈ। ਉਪਰੋਕਤ ਬਹੁਪੱਖੀ ਲੁੱਟ ਦੀ ਮੈਨੂੰ ਇੱਕ ਦਿਨ ਵਿੱਚ ਵੀ ਸਮਝ ਨਹੀਂ ਆ ਗਈ ਸਗੋਂ ਲੁਟੇਰੇ ਵਰਗ ਦੇ ਉਪਰੋਕਤ ਅੱਡਿਆਂ ਨੇ ਮੈਨੂੰ ਵੀ ਆਪਣੀ ਲਪੇਟ ਵਿੱਚ ਲੈ ਕੇ ਆਪਣੇ ਹੋਰਾਂ ਲੋਕਾਂ ਵਰਗਾ ਬਣਾਉਣਾ ਚਾਹਿਆ। ਪਰ ਮੈਂ ਆਪਣੇ ਮਾਪਿਆਂ, ਰਿਸ਼ਤੇਦਾਰਾਂ, ਭੈਣ ਭਰਾਵਾਂ ਤੇ ਹੋਰ ਸੰਗੀ ਸਾਥੀਆਂ ਨੂੰ ਗੁਲਾਮੀ ਦੇ ਜੂਲੇ ਹੇਠ ਕੁਰਬਲ-ਕੁਰਬਲ ਕਰਦਿਆਂ ਦੇਖ ਕੇ ਜਰ ਨਾ ਸਕਿਆ। ਮੈਂ ਪਹਿਲਾਂ ਰੱਬ ਨੂੰ ਇਨ੍ਹਾਂ ਦੀ ਮੁਕਤੀ ਦਾ ਦਾਤਾ ਸਮਝ ਕੇ ਧਾਰਮਿਕ ਕਵਿਤਾਵਾਂ ਲਿਖੀਆਂ। ਫਿਰ ਭਾਰਤ ਦੀ ਅਖੌਤੀ ਸਮਾਜਵਾਦੀ ਸਰਕਾਰ ਵੱਲ ਝਾਕ ਰੱਖ ਕੇ ਕੌਮਪ੍ਰਸਤੀ ਤੇ ਦੇਸ਼ ਭਗਤੀ ਦੇ ਗੀਤ ਲਿਖੇ। ਪਰ ਜਿਉਂ-ਜਿਉਂ ਮੈਂ ਉਪਰੋਕਤ ਪ੍ਰਕਾਰ ਦੇ ਗੀਤ ਜਾਂ ਕਵਿਤਾ ਲਿਖਦਾ ਤਾਂ ਲੁਟੇਰਿਆਂ ਦੇ ਬੁਰਕੇ ਲੀਰੋ ਲੀਰ ਹੋਣ ਦੀ ਥਾਂ ਹੋਰ ਵੀ ਸੁਭਰ ਹੋ ਜਾਂਦੇ। ਖ਼ੈਰ ਲੁਟੇਰਿਆਂ ਦੇ ਇਸ ਰੁਝਾਨ ਨੇ ਮੇਰੇ ਵਿੱਚ ਤਰਕ ਜਗਾਈ। ਮੈਂ ਵੇਖਿਆ ਕਿ ਲੁਟੇਰੀਆਂ ਸਫ਼ਾਂ ਮੇਰੇ ਲੋਕਾਂ ਨੂੰ ਆਪਣੇ ਵਿੱਚ ਲਪੇਟ ਕੇ ਵੀ ਸਾਡਾ ਕੁਝ ਵੀ ਸੁਆਰਦੀਆਂ ਨਹੀਂ ਸਗੋਂ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ, ਬੰਦਾ ਬਹਾਦਰ, ਭਗਤ ਸਿੰਘ ਅਤੇ ਸਰਾਭੇ ਦੇ ਨਾਵਾਂ ਨੂੰ ਵਰਤ ਕੇ ਸਾਨੂੰ ਜਿਵੇਂ ਕਿਵੇਂ ਰੱਖਣਾ ਚਾਹੁੰਦੀਆਂ ਹਨ। ਫਿਰ ਮੈਂ ਧਾਰਮਿਕ ਕਿਤਾਬਾਂ ਗੁਰੂ ਗ੍ਰੰਥ ਸਾਹਿਬ ਤੋਂ ਲੈ ਕੇ ਅਕਾਲੀ ਮੋਰਚਿਆਂ ਦੇ ਇਤਿਹਾਸ ਤੋਂ ਅਗਵਾਈ ਲਈ। ਆਰਥਿਕ ਤੇ ਸਮਾਜਿਕ ਤੌਰ 'ਤੇ ਆਜ਼ਾਦ ਕੌਮਾਂ ਦੇ ਇਤਿਹਾਸ ਨੂੰ ਪੜ੍ਹਿਆ ਤੇ ਨਾਲ ਹੀ ਮਜ਼ਦੂਰਾਂ ਦੇ ਸਰਵੋਤਮ ਫ਼ਲਸਫ਼ੇ ਮਾਰਕਸਵਾਦ ਲੈਨਿਨਵਾਦ ਦਾ ਸਿੱਖਿਆਰਥੀ ਬਣਿਆ, ਤਾਂ ਮੈਨੂੰ ਆਪਣੀ ਤੇ ਆਪਣੇ ਪਰਿਵਾਰ, ਮਾਵਾਂ, ਭੈਣਾਂ ਅਥਵਾ ਰਿਸ਼ਤੇਦਾਰਾਂ ਨਾਲ ਹੋ ਰਹੀਆਂ ਵਧੀਕੀਆਂ ਦੁਨੀਆਂ ਭਰ ਦੇ ਲੁੱਟੇ ਜਾਂਦੇ ਵਰਗ ਨਾਲ ਲੈ ਗਈਆਂ। ਫਿਰ ਮੈਨੂੰ ਦੁਨੀਆਂ ਦਾ ਲੁਟੇਰਾ ਤੇ ਲੁੱਟਿਆ ਜਾਂਦਾ ਵਰਗ ਪ੍ਰਤੱਖ ਨਜ਼ਰ ਆਉਣ ਲੱਗ ਪਿਆ।''

**(ਸੰਤ ਰਾਮ ਉਦਾਸੀ, ਲਹੂ ਤੋਂ ਲੋਹੇ ਤੱਕ, ਪੰਨਾ-6,7)**

ਸੰਤ ਰਾਮ ਉਦਾਸੀ ਥੁੜ੍ਹਾਂ ਮਾਰੀ ਜ਼ਿੰਦਗੀ ਅਤੇ ਸਿਆਸੀ ਮਾਹੌਲ ਦੀ ਪੈਦਾਵਾਰ ਸੀ। ਜਦੋਂ ਉਹ ਲਿਖਣਾ ਸ਼ੁਰੂ ਕਰਦਾ ਹੈ, ਉਦੋਂ ਭਾਰਤ ਅੰਦਰ ਵਿਸ਼ੇਸ਼ ਤਰ੍ਹਾਂ ਦਾ ਉਥਲ ਪੁਥਲ ਵਾਲਾ ਸਿਆਸੀ ਮਾਹੌਲ ਸੀ। ਉਦੋਂ ਨੌਜਵਾਨਾਂ ਨੂੰ ਇਨਕਲਾਬ ਦੇ ਸੁਪਨੇ ਆ ਰਹੇ ਸਨ। ਉਨ੍ਹਾਂ ਨੂੰ ਗੁਲਾਮੀ ਦੀਆਂ ਜ਼ੰਜੀਰਾਂ ਟੁੱਟਣ ਵਾਲੀਆਂ ਲੱਗਦੀਆਂ ਸਨ। ਉਦਾਸੀ ਤੇ ਉਸਦੇ ਸਮਕਾਲੀਆਂ ਨੇ ਨੌਜਵਾਨਾਂ ਦੇ ਸੁਪਨਿਆਂ ਨੂੰ ਅੰਜਾਮ ਦਿੰਦੇ ਹੋਏ ਇਨਕਲਾਬ ਲਈ ਪ੍ਰਤੀਬੱਧ ਹੋ ਕੇ ਕਾਵਿ ਸਿਰਜਣਾ ਕੀਤੀ ਜੋ ਲੋਕ ਯੁੱਧ ਤੇ ਹਥਿਆਰਬੰਦ ਇਨਕਲਾਬ ਉੱਤੇ ਜ਼ੋਰ ਦਿੰਦੀ ਹੈ। ਉਸਦੀ ਕਵਿਤਾ ਦਾ ਨਾਇਕ ਜੰਗਜੂ, ਇਨਕਲਾਬੀ ਤੇ ਕੰਮੀਆਂ-ਕਮੀਣਾਂ-ਨਪੀੜਿਆਂ ਦੇ ਹੱਕਾਂ ਲਈ ਜੂਝਣ ਵਾਲਾ ਹੈ। ਏਹੋ ਜਿਹੀ ਕਵਿਤਾ ਉਨ੍ਹਾਂ ਲੁੱਟਿਆਂ ਪੁੱਟਿਆਂ ਨੂੰ ਜੂਝਣ ਦੀ ਪ੍ਰੇਰਨਾ ਦਿੰਦੀ ਹੈ। ਇਨਕਲਾਬੀ ਲਹਿਰ ਅਤੇ ਜੀਵਨ ਨੂੰ ਊਰਜਾ ਬਖਸ਼ਦੀ ਹੈ। ਡਿੱਗਿਆਂ ਨੂੰ ਖੜ੍ਹੇ ਕਰ ਦਿੰਦੀ ਹੈ। ਜੰਗ ਲੜ ਰਹੇ ਜੁਝਾਰੂਆਂ ਵਿੱਚ ਜੋਸ਼ ਭਰ

ਦਿੰਦੀ ਹੈ। ਅਜਿਹਾ ਹੀ ਕਾਰਜ ਉਦਾਸੀ ਦੀ ਸਰੋਦੀ ਕਵਿਤਾ ਤੇ ਗੀਤ ਕਰ ਰਹੇ ਹਨ। ਮੂਲ ਰੂਪ ਵਿੱਚ ਉਹ ਗੀਤਕਾਰ ਸੀ। ਉਹ ਗਾ ਅੱਛਾ ਲੈਂਦਾ ਸੀ।

ਇਹ ਚੇਤਨ ਇਨਕਲਾਬੀ ਸ਼ਾਇਰ ਗਲੇ ਸੜੇ ਨਿਜ਼ਾਮ ਨੂੰ ਕ੍ਰਾਂਤੀਕਾਰੀ ਅਮਲ ਰਾਹੀਂ ਬਦਲਣ ਦਾ ਹੋਕਾ ਦਿੰਦੇ ਸਨ। ਇਨ੍ਹਾਂ ਜੁਝਾਰੂ ਕਵੀਆਂ ਦੀ ਕਲਮ ਅਤੇ ਆਵਾਜ਼ ਜ਼ੁਲਮ ਵਿਰੁੱਧ ਸੰਗੀਨ ਬਣ ਕੇ ਖੜ੍ਹ ਗਈਆਂ ਸਨ।

ਮੈਨੂੰ ਖੰਜਰ ਨਾਲ ਮਾਰੋ
ਜਾਂ ਸੂਲੀ 'ਤੇ ਟੰਗ ਦੇਵੋ
ਮੈਂ ਮਰ ਕੇ ਵੀ
ਚੁਗਿਰਦੇ 'ਚ ਬਿਖਰ ਜਾਵਾਂਗਾ
ਤੇ ਤੁਹਾਨੂੰ ਹਰ ਸਿਰ ਵਿੱਚੋਂ
ਮੇਰਾ ਹੀ ਅਕਸ ਦਿੱਸੇਗਾ।

**(ਦਰਸ਼ਨ ਦੁਸਾਂਝ, ਲੂਣੀ ਧਰਤੀ, ਪੰਨਾ-44)**

ਜੇਲ੍ਹ ਦੀ ਗੁੰਮ-ਸੁੰਮ
ਅਤੇ ਤੰਗ ਕੋਠੜੀ ਵਿੱਚ
ਉਸਨੇ ਦੀਵਾਰ 'ਤੇ
ਆਪਣੇ ਲਹੂ ਦੇ ਨਾਲ
ਪਹਿਲਾ ਸ਼ਬਦ ਲਿਖਿਆ
ਜ਼ਿੰਦਗੀ
ਦੂਸਰਾ ਕ੍ਰਾਂਤੀ
ਅਤੇ ਤੀਜਾ ਆਜ਼ਾਦੀ

**(ਜਗਤਾਰ, ਲਹੂ ਦੇ ਨਕਸ਼, ਪੰਨਾ 41)**

ਫਿਰ ਇੱਕ ਦਿਨ ਸੂਰਜ
ਉਸ ਦੀ ਦਹਿਲੀਜ਼ 'ਤੇ ਖੜ੍ਹੋਤਾ ਸੀ
ਜੇ ਸੋਚਾਂ ਤੇ ਚੜ੍ਹ ਰਹੀ
ਅਮਰ ਵੇਲ ਸਾੜਨੀ ਹੈ।
ਤਾਂ ਆ ਤੁਰ ਅੰਗਿਆਰ ਬਣ
ਆਪਣੀ ਅੱਗ 'ਚ ਸੜਿਆ
ਕੋਈ ਰਿਸ਼ੀ ਨਹੀਂ ਬਣਦਾ
ਜੇ ਜ਼ਿੰਦਗੀ ਦਾ ਅਜੇ ਵੀ ਕੋਈ ਨਾਮ ਹੈ
ਤਾਂ ਲਿਸ਼ਕਦਾ ਹਥਿਆਰ ਬਣ।

**(ਗੁਰਦੀਪ ਗਰੇਵਾਲ, ਸਫ਼ਰ ਦੇ ਬੋਲ, ਪੰਨਾ 39-40)**

ਲਾਲ ਕਿਲੇ ਵਿੱਚ ਲਹੂ ਲੋਕਾਂ ਦਾ ਜੋ ਕੈਦ ਹੈ।
ਬੜੀ ਛੇਤੀ ਇਹਦੇ ਬਰੀ ਹੋਣ ਦੀ ਉਮੈਦ ਹੈ।
ਪਿੰਡਾਂ ਵਿੱਚੋਂ ਤੁਰੇ ਹੋਏ ਪੁੱਤ ਨੀ ਬਹਾਦਰਾਂ ਦੇ

ਤੇਰੇ ਮਹਿਲੀਂ ਵੜੇ ਕਿ ਵੜੇ।

**(ਸੰਤ ਰਾਮ ਉਦਾਸੀ, ਸੈਨਤਾਂ, ਪੰਨਾ 28)**

ਜੇ ਰੋਟੀ ਦੀ ਅੱਗ ਚਾਹੀਦੀ ਤਾਂ ਫਿਰ ਸਾਂਭ ਬਾਰੂਦ ਨਾ ਰੱਖੀਂ,
ਜੇ ਕੁਝ ਮੁੜ੍ਹਕੇ ਦਾ ਮੋਹ ਹੈਗਾ ਤਾਂ ਫਿਰ ਨੱਪ ਖਰੂਦ ਨਾ ਰੱਖੀਂ।
ਤੂੰ ਐਟਮ ਦੀ ਧੂੜ ਵਿਚਾਲੇ ਸੁੱਟ ਚਾਨਣ ਦੀ ਮੁੱਠ ਵੇ,
ਉੱਠ ਕਿਰਤੀਆਂ ਉੱਠ ਵੇ! ਉੱਠਣ ਦਾ ਵੇਲਾ!!

**(ਸੰਤ ਰਾਮ ਉਦਾਸੀ, ਸੈਨਤਾਂ, ਪੰਨਾ 32)**

ਜਦੋਂ ਮਾਰਕਸੀ-ਲੈਨਿਨੀ ਲਹਿਰ ਸਿਖ਼ਰ 'ਤੇ ਸੀ, ਉਦੋਂ ਉਦਾਸੀ ਵਿਚਾਰਧਾਰਕ ਤੌਰ 'ਤੇ ਸਪੱਸ਼ਟ ਸੀ। ਉਹ ਇਸੇ ਪ੍ਰਗਤੀਸ਼ੀਲ ਪਹੁੰਚ ਕਾਰਨ ਸਮਾਜ ਵਿੱਚ ਪ੍ਰਚਾਰਿਆ ਤੇ ਸਤਿਕਾਰਿਆ ਜਾਂਦਾ ਰਿਹਾ ਹੈ। ਉਦਾਸੀ ਇਸ ਕਰਕੇ ਵੀ ਵੱਖਰਾ ਹੈ, ਉਸਨੇ ਬੇਜ਼ੁਬਾਨਿਆਂ ਨੂੰ ਜ਼ੁਬਾਨ ਦਿੱਤੀ। ਉਹ ਕਿਰਤੀਆਂ ਦੀ ਆਵਾਜ਼ ਬਣ ਕੇ ਉਭਰਿਆ। ਇਸਦਾ ਉਸਨੂੰ ਖਾਮਿਆਜਾ ਵੀ ਭੁਗਤਣਾ ਪਿਆ। ਉਹ ਜਦੋਂ ਭਾਰਤ ਦੇ ਮਿਹਨਤਕਸ਼ ਲੋਕਾਂ ਦੀ ਸੇਵਾ ਵਿੱਚ ਹਾਜ਼ਰ ਹੋਇਆ, ਉਨ੍ਹਾਂ ਦੇ ਦੁੱਖਾਂ ਦੇ ਗੀਤ ਗਾਉਣ ਲੱਗਾ, ਤਾਂ ਇਸਦੇ ਬਦਲੇ ਸਟੇਟ ਨੇ ਉਸ ਨੂੰ ਬੇਸਹਾਰਾ ਕਰਨ ਦੀ ਕੋਸ਼ਿਸ਼ ਕੀਤੀ। ਉਸਦੇ ਸਮਕਾਲੀ ਸ਼ਾਇਰ ਪਾਸ਼ ਦੇ ਸ਼ਬਦਾਂ ਵਿੱਚੋਂ ਉਦਾਸੀ ਤੇ ਉਸਦੇ ਸਾਥੀਆਂ ਦਾ ਵਿਚਾਰਧਾਰਕ ਨਜ਼ਰੀਆ ਸਪੱਸ਼ਟ ਹੋ ਜਾਂਦਾ ਹੈ-

"ਮੈਂ ਜ਼ਿੰਦਗੀ ਵਿੱਚ ਅਨੇਕ ਮਾਨਸਿਕ ਤੇ ਸਰੀਰਕ ਤਕਲੀਫ਼ਾਂ ਝੱਲੀਆਂ ਹਨ। ਗਲਤ ਸਮਾਜਿਕ ਤੇ ਰਾਜਨੀਤਕ ਪ੍ਰਬੰਧ ਦਾ ਇੱਕ ਸਾਧਾਰਨ ਆਦਮੀ ਵਾਂਗ ਸ਼ਿਕਾਰ ਰਿਹਾ ਹਾਂ ਤੇ ਇਸ ਵਾਤਾਵਰਨ ਨੂੰ ਕਿਸੇ ਨਾਤ੍ਹੇ-ਧੋਤੇ ਸਤਿਕਾਰਤ ਪਤਵੰਤੇ ਦਰਸ਼ਕ ਦੀ ਨਜ਼ਰ ਤੋਂ ਨਹੀਂ ਦੇਖ ਰਿਹਾ, ਸਗੋਂ ਇੱਕ ਦਰੜੇ ਜਾ ਰਹੇ ਆਮ ਆਦਮੀ ਦੇ ਪ੍ਰਤੀਕਰਮ ਵਜੋਂ ਦੇਖ ਰਿਹਾ ਹਾਂ। ਇਹੋ ਮੇਰਾ ਬਾਕੀ ਲੇਖਕਾਂ ਦੇ ਮੁਕਾਬਲੇ ਸਫ਼ਲਤਾ ਦਾ ਭੇਤ ਹੈ।"

**(ਤਲਵੰਡੀ ਸਲੇਮ ਨੂੰ ਜਾਂਦੀ ਸੜਕ, ਪੰਨਾ 337)**

ਇਸੇ ਕਾਰਨ ਉਦਾਸੀ ਦੇ ਗੀਤਾਂ ਦੇ ਨਾਇਕ ਸਟੇਟ ਦਾ ਜ਼ੁਲਮ ਸਹਿੰਦੇ ਹੋਏ ਵੀ ਲਿਫਦੇ ਨਹੀਂ ਸਗੋਂ ਦੂਣ ਸਵਾਏ ਹੋ ਸਟੇਟ ਨੂੰ ਟੱਕਰਦੇ ਹਨ। ਅੰਤਾਂ ਦਾ ਪੁਲਿਸ ਜਬਰ ਵੀ ਉਨ੍ਹਾਂ ਨੂੰ ਝੁਕਾ ਨਹੀਂ ਸਕਿਆ। ਦਰਅਸਲ ਉਦਾਸੀ ਸਿਆਸੀ ਚੇਤਨਾ ਦਾ ਸ਼ਾਇਰ ਹੈ। ਜੋ ਪਹਿਲਾਂ ਖੁਦ ਲੜਾਈ ਦੇ ਮੈਦਾਨ ਵਿੱਚ ਕੁੱਦ ਪੈਂਦਾ ਹੈ। ਪੁਲਿਸ ਤਸੀਹਾ ਕੇਂਦਰ ਬਹਾਦਰਗੜ੍ਹ ਸੀ ਆਈ. ਏ. ਸਟਾਫ (ਲੱਡਾ ਕੋਠੀ – ਸੰਗਰੂਰ) ਦੇ ਤਸ਼ੱਦਦ ਦੀ ਦਹਿਸ਼ਤ ਉਸਨੂੰ ਘਰ ਨਾ ਬਿਠਾ ਸਕੀ, ਸਗੋਂ ਉਹ ਛੋਟੇ ਕਿਸਾਨਾਂ, ਦਲਿਤਾਂ ਅਤੇ ਪਛੜੇ ਵਰਗਾਂ ਦੇ ਸਵੈਮਾਣ, ਮਾਣਮੱਤੇ ਜੀਵਨ, ਉਨ੍ਹਾਂ ਦੀ ਇਨਕਲਾਬੀ ਵਿਚਾਰਧਾਰਾ ਅਤੇ ਸਿਆਸਤ ਲਈ ਪ੍ਰਤੀਬੱਧ ਹੋ ਕੇ ਲਿਖਣ ਲੱਗਾ। ਇਨ੍ਹਾਂ ਬੋਲਾਂ ਨੂੰ ਉਨ੍ਹਾਂ ਤੱਕ ਪਹੁੰਚਾਉਣ ਲਈ ਉਸਦੀ ਜਾਦੂਮਈ ਆਵਾਜ਼ ਵਿਹੜਿਆਂ ਵਿੱਚ ਗੂੰਜਣ ਲੱਗੀ। ਉਸਦੀ ਨੱਬੇ ਫੀਸਦੀ ਕਵਿਤਾ ਇਨਕਲਾਬੀ ਜਜ਼ਬੇ ਨਾਲ ਭਰੀ ਪਈ ਹੈ। ਜੇ ਇਹ ਕਹਿ ਲਿਆ ਜਾਵੇ ਕਿ ਉਸਦਾ ਸਮੁੱਚਾ ਕਾਵਿ (ਮੁੱਢਲੇ

ਦੌਰ ਦੀਆਂ 18 ਕਵਿਤਾਵਾਂ ਨੂੰ ਛੱਡ ਕੇ) ਕਮਿਊਨਿਸਟ ਇਨਕਲਾਬੀ (ਨਕਸਲਬਾੜੀ) ਸਿਆਸਤ ਨੂੰ ਪੇਸ਼ ਕਰਦਾ ਹੈ ਤਾਂ ਇਹ ਅੱਤਕਥਨੀ ਨਹੀਂ ਹੋਵੇਗੀ। ਉਹ ਕਿਰਤੀਆਂ ਦੀ ਸਿਆਸੀ ਧਿਰ ਖੜ੍ਹੀ ਕਰਦਾ ਹੈ ਤੇ ਉਨ੍ਹਾਂ ਨੂੰ ਕਿਰਤੀ ਦੇ ਰਾਜ ਲਈ ਲੜਨ ਲਈ ਪ੍ਰੇਰਦਾ ਹੈ। ਉਹ ਆਪਣੇ ਪਾਠਕਾਂ ਖਾਸ ਤੌਰ 'ਤੇ ਸਰੋਤਿਆਂ ਵਿੱਚ ਸਵੈਮਾਣ, ਅਣਖ, ਇੱਜ਼ਤ ਤੇ ਦਲੇਰੀ ਭਰਦਾ-ਭਰਦਾ ਉਨ੍ਹਾਂ ਨੂੰ ਇਨਕਲਾਬੀ ਸਿਆਸਤ ਨਾਲ ਜੋੜ ਦਿੰਦਾ ਹੈ-

ਅਸੀਂ ਆਪਣਿਆਂ ਢਿੱਡਾਂ ਦੀ ਮੰਗ ਲੈ ਕੇ,
ਨਿੱਤਰ ਆਏ ਹਾਂ ਏਕੇ ਦੀ ਲਾਮ ਉੱਤੇ।
ਲਾਰੇ ਵੇਖ ਕੇ ਇਨ੍ਹਾਂ ਮੁਸਾਹਿਬਾਂ ਦੇ,
ਨੀਝ ਲੱਗੀ ਏ ਹੁਣ ਤਾਂ ਸੰਗਰਾਮ ਉੱਤੇ।
ਜੇਕਰ ਅੱਜ ਨਾ ਹੱਕਾਂ ਦੀ ਗੱਲ ਕੀਤੀ,
ਸਾਡੇ ਬੱਚਿਆਂ ਦੇ ਰਹਿਣੇ ਚੋਹਲ ਜਲਦੇ।
ਖੇਤਾਂ ਵਿੱਚ ਕਿਸਾਨ ਦੇ ਬੋਹਲ ਜਲਦੇ,
ਮੇਰੇ ਗੀਤ ਜਲਦੇ, ਮੇਰੇ ਘੋਲ ਜਲਦੇ।

**(ਲਹੂ ਭਿੱਜੇ ਬੋਲ, ਪੰਨਾ 32)**

ਉਦਾਸੀ ਆਪਣੀ ਪਾਰਟੀ [ਭਾਰਤੀ ਕਮਿਊਨਿਸਟ ਪਾਰਟੀ (ਮਾਰਕਸਵਾਦੀ-ਲੈਨਿਨਵਾਦੀ) ਦੀ ਨੀਤੀ ਅਨੁਸਾਰ ਭਾਰਤੀ ਸਮਾਜ ਅਤੇ ਲੋਕ ਦੋਖੀ ਰਾਜਨੀਤੀ ਨੂੰ ਬਦਲਣਾ ਚਾਹੁੰਦਾ ਸੀ। ਉਸਦੀ ਸਾਰੀ ਦੀ ਸਾਰੀ ਟੇਕ ਮਾਰਕਸਵਾਦ ਉੱਤੇ ਸੀ।

"ਪਾਪਾ ਜੀ ਕਿਹਾ ਕਰਦੇ ਸਨ ਕਿ ਭਾਰਤ ਦੀਆਂ ਬਹੁਤੀਆਂ ਅਲਾਮਤਾਂ ਦਾ ਹੱਲ ਮਾਰਕਸਵਾਦ ਵਿੱਚ ਪਿਆ ਹੈ। ਖਾਸ ਤੌਰ ਤੇ ਗਰੀਬ ਗੁਰਬੇ ਲਈ ਤਾਂ ਏਹੀ ਵਿਚਾਰਧਾਰਾ ਹਾਅ ਦਾ ਨਾਅਰਾ ਮਾਰਦੀ ਹੈ।"

**(ਇਕਬਾਲ ਕੌਰ ਉਦਾਸੀ ਵੱਲੋਂ ਦੋਆਬਾ ਸਾਹਿਤ ਸਭਾ ਗੜ੍ਹਸ਼ੰਕਰ ਦੇ ਉਦਾਸੀ ਸਮਾਗਮ ਮਈ 2015 'ਤੇ ਦਿੱਤੇ ਭਾਸ਼ਣ 'ਚੋਂ)**

ਉਦਾਸੀ ਮਾਰਕਸਵਾਦ ਦਾ ਮੁੱਦਈ ਸੀ। ਉਹ ਨਕਸਲਬਾੜੀ ਲਹਿਰ ਦਾ ਕਾਰਕੁਨ, ਸ਼ਾਇਰ ਤੇ ਗਾਇਕ ਸੀ। ਉਸਦੇ ਤਿੰਨ ਕਾਵਿ ਸੰਗ੍ਰਹਿਾਂ (ਲਹੂ ਭਿੱਜੇ ਬੋਲ- 1971, ਸੈਨਤਾਂ- 1976 ਅਤੇ ਚਨੁੱਕਰੀਆਂ ਸੀਖਾਂ- 1978) ਅਤੇ ਬਾਕੀ ਕਵਿਤਾਵਾਂ (ਜੋ ਉਸਦੀ ਮੌਤ ਬਾਅਦ ਛਪੀਆਂ) ਦੀ ਬਹੁਤੀ ਸ਼ਾਇਰੀ ਨਕਸਲਬਾੜੀ ਦੌਰ ਦੀ ਚੜ੍ਹਤ, ਸੰਘਰਸ਼, ਜਬਰ ਅਤੇ ਉਤਰਾਅ ਦੇ ਸਮੇਂ ਦੀ ਹੈ। ਰੀਂਗਦੀ ਜ਼ਿੰਦਗੀ ਨਾਲੋਂ ਸੱਤਾ ਪਲਟਣ ਦਾ ਇਨਕਲਾਬੀ ਜੋਸ਼, ਨਵੇਂ ਰਾਜ ਪ੍ਰਬੰਧ ਦਾ ਚਾਅ ਅਤੇ ਕੁਰਬਾਨੀ ਦੀ ਅਟੱਲ ਲੋੜ ਪਰੱਤਖ ਦਿਸਦੀ ਹੈ। ਉਹ ਕਿਰਤੀ ਵਰਗ ਦੀ ਮੁਕਤੀ ਅਤੇ ਬੰਦ-ਖਲਾਸੀ ਸਮਾਜਵਾਦ ਵਿੱਚੋਂ ਦੇਖਦਾ ਸੀ ਅਤੇ ਉਸਨੂੰ ਕ੍ਰਾਂਤੀਕਾਰੀ ਯੁੱਧ ਨਾਲ ਜੋੜਦਾ ਸੀ। ਉਹ ਇਨਕਲਾਬ ਦਾ ਪੈਗਾਮ ਘਰ-ਘਰ ਪਹੁੰਚਾਉਣ ਲਈ ਦੋ ਟਾਕਰਵੀਆਂ ਸਥਿਤੀਆਂ ਪੈਦਾ ਕਰਦਾ ਹੈ। ਇਨ੍ਹਾਂ ਸਥਿਤੀਆਂ ਵਿੱਚੋਂ ਹੀ ਉਹ ਆਪਣੀ ਲਹਿਰ ਦੇ ਵਿਚਾਰ, ਮਨੋਰਥ ਤੇ ਰਾਜਨੀਤੀ ਪੇਸ਼ ਕਰ ਜਾਂਦਾ ਹੈ। ਉਹ ਮਾਰਕਸਵਾਦੀ ਸਿਧਾਂਤ ਅਤੇ ਪਾਰਟੀ ਪ੍ਰੋਗਰਾਮ ਨੂੰ ਗੀਤਾਂ, ਕਵਿਤਾਵਾਂ ਰਾਹੀਂ ਸਮਝਾਉਣ ਦਾ ਕੰਮ ਕਰਦਾ

ਹੈ। ਉਦਾਸੀ ਕੋਲ ਇਹ ਕਲਾਕਾਰੀ ਸੀ ਕਿ ਉਹ ਮਾਰਕਸਵਾਦ ਵਰਗੇ ਵਿਗਿਆਨਕ ਸਿਧਾਂਤ ਅਤੇ ਅੰਤਰ-ਰਾਸ਼ਟਰੀ ਪੱਧਰ ਦੇ ਮਸਲਿਆਂ ਨੂੰ ਸੌਖੇ ਢੰਗ ਨਾਲ ਸਮਝਾ ਦਿੰਦਾ ਹੈ। ਉਹ ਦੇਸ਼ ਦੀਆਂ ਸਮੱਸਿਆਵਾਂ ਨੂੰ ਭਾਰਤ ਦੇ ਸਮਾਜਿਕ-ਆਰਥਿਕ ਪਰਿਪੇਖ ਅਨੁਸਾਰ ਹੀ ਸਮਝਦਾ ਨਜ਼ਰ ਆਉਂਦਾ ਹੈ। 'ਸੰਤ ਰਾਮ ਉਦਾਸੀ ਯਾਦਗਾਰੀ ਕੌਮਾਂਤਰੀ ਟਰੱਸਟ' ਦਾ ਪ੍ਰਧਾਨ ਸੁਖਵਿੰਦਰ ਕੰਦੋਲਾ ਆਪਣੀਆਂ ਯਾਦਾਂ ਸਾਂਝੀਆਂ ਕਰਦਾ ਕਹਿੰਦਾ ਹੈ-

"ਮੈਂ ਉਦੋਂ ਜੁਆਨ ਹੋ ਰਿਹਾ ਸੀ। ਉਦਾਸੀ ਨੇ ਜਦੋਂ ਸਾਡੇ ਪਿੰਡਾਂ ਵੱਲ ਆਉਣਾ। ਮੇਰੇ ਪਿਤਾ ਜੀ ਕਾਮਰੇਡ ਹਰਭਜਨ ਸਿੰਘ ਹੱਪੋਵਾਲ ਨੇ ਦੱਸਣਾ। ਸਟੇਜੀ ਪ੍ਰੋਗਰਾਮ ਤੋਂ ਬਾਅਦ ਜਦ ਸਭ ਕਾਮਰੇਡਾਂ ਨੇ ਇਕੱਠੇ ਬੈਠਣਾ ਤਾਂ ਗੰਭੀਰ ਵਿਚਾਰਾਂ ਹੋਣੀਆਂ। ਬਹੁਤੇ ਕਾਮਰੇਡ ਬਾਹਰਲੇ ਮੁਲਕਾਂ ਦੇ ਕ੍ਰਾਂਤੀਕਾਰੀ ਵਿਦਵਾਨਾਂ ਦੀਆਂ ਉਦਾਹਰਣਾਂ ਦੇ ਕੇ ਗੱਲ ਨੂੰ ਅੱਗੇ ਤੋਰਦੇ ਪਰ ਉਦਾਸੀ ਨੇ ਕਹਿਣਾ, ਦੋਸਤੋ, ਮਾਰਕਸਵਾਦ ਨੂੰ ਮੁਲਕ ਦੇ ਹਲਾਤ, ਸਮੱਸਿਆਵਾਂ ਅਤੇ ਪ੍ਰਸਥਿਤੀਆਂ ਮੁਤਾਬਕ ਹੀ ਸਮਝਣਾ ਤੇ ਫਿਰ ਲਾਗੂ ਕਰਨਾ ਚਾਹੀਦਾ ਹੈ ਤਾਂ ਹੀ ਅਸੀਂ ਮਿੱਥੇ ਟੀਚੇ ਵੱਲ ਵੱਧ ਸਕਦੇ ਹਾਂ।"

ਉਦਾਸੀ ਇਤਿਹਾਸਕ ਤੌਰ 'ਤੇ ਪੰਜਾਬ ਵਿੱਚ ਸਿੱਖ ਲਹਿਰ ਦੇ ਇਨਕਲਾਬੀ ਰੋਲ ਨੂੰ ਪ੍ਰਵਾਨ ਕਰਦਾ ਹੈ। ਉਸਦੀ ਬਹੁਤੀ ਕਵਿਤਾ ਵਿੱਚ ਸਿੱਖ ਸੱਭਿਆਚਾਰ ਤੇ ਇਤਿਹਾਸ ਨਾਲ ਸੰਬੰਧਤ ਬਿੰਬ ਪੇਸ਼ ਹੁੰਦੇ ਹਨ। ਨਾ ਕਿ ਸਿੱਖ ਧਰਮ ਦਾ ਧਾਰਮਿਕ ਪੱਖ। ਉਸਨੂੰ ਲੱਗਦਾ ਹੈ ਕਿ ਸਿੱਖ ਲਹਿਰ ਦੀ ਨਾਬਰੀ, ਬਰਾਬਰੀ ਤੇ ਖਾੜਕੂ ਵਿਰਸਾ ਪੰਜਾਬ ਦੇ ਲੋਕਾਂ ਨੂੰ ਛੇਤੀ ਸਮਝ ਆਉਂਦਾ ਹੈ। ਉਸਨੂੰ ਪੰਜਾਬੀ ਸੱਭਿਆਚਾਰ, ਸਿੱਖ ਲਹਿਰ ਤੇ ਪੰਜਾਬ ਦੇ ਵਰਤਾਰਿਆਂ ਦੀ ਡੂੰਘੀ ਸਮਝ ਸੀ। ਡਾ. ਕੇਸਰ ਸਿੰਘ ਕੇਸਰ ਵੀ ਆਪਣੀ ਲਿਖਤ ਵਿੱਚ ਲਿਖਦੇ ਹਨ-

"ਪੰਜਾਬ ਵਿੱਚ ਨਕਸਲੀ ਲਹਿਰ ਦਾ ਵਰਗ ਆਧਾਰ ਗਰੀਬ ਕਿਸਾਨੀ ਦਾ ਸੀ। ਕਿਸਾਨੀ ਦਾ ਵੱਡਾ ਹਿੱਸਾ ਸਿੱਖ-ਇਤਿਹਾਸ ਨੂੰ ਹਮੇਸ਼ਾ ਹੀ ਆਪਣੇ ਰਾਜਸੀ ਸੱਭਿਆਚਾਰਕ ਵਿਰਸੇ ਵੱਜੋਂ ਸਵੀਕਾਰਦਾ ਰਿਹਾ ਹੈ, ਭਾਵੇਂ ਸਿੱਖੀ ਦਾ ਲੋਕ-ਧਰਮੀ ਰੂਪ ਲੋਕ-ਰੋਮਾਂਸ ਦਾ ਹੀ ਇੱਕ ਭੇਦ ਹੈ।"

**(ਪਾਸ਼ ਦੀ ਪ੍ਰਸੰਗਿਕਤਾ, ਪੰਨਾ 37)**

ਮਾਰਕਸਵਾਦ ਦੇ ਹਮਾਇਤੀ ਸਾਹਿਤਕਾਰਾਂ ਵਿੱਚ ਸਾਹਿਤ ਵਿੱਚ ਧਾਰਮਿਕ ਬਿੰਬਾਂ ਨੂੰ ਵਰਤਣ, ਨਾ ਵਰਤਣ ਬਾਰੇ ਹਮੇਸ਼ਾ ਹੀ ਵਿਵਾਦ ਰਿਹਾ ਹੈ। ਪਹਿਲੀ ਧਿਰ (ਜੋ ਧਿਰਾਂ ਹਥਿਆਰ) ਬੰਦ ਇਨਕਲਾਬ ਵਿੱਚ ਵਿਸ਼ਵਾਸ ਨਹੀਂ ਰੱਖਦੀਆਂ) ਧਾਰਮਿਕ ਚਿੰਨ੍ਹਾਂ ਅਤੇ ਬਿੰਬਾਂ ਨੂੰ ਵਰਤਣ ਤੋਂ ਗੁਰੇਜ ਕਰਦੀਆਂ ਹਨ। ਉਹ ਸ਼ੁੱਧ ਮਾਰਕਸੀ ਸਾਹਿਤ, ਇਤਿਹਾਸ ਸਿਧਾਂਤ, ਰਾਜਨੀਤੀ ਤੇ ਸੱਭਿਆਚਾਰ ਨੂੰ ਵਰਤਣ ਅਤੇ ਪ੍ਰਚਾਰਨ ਦੇ ਹੱਕ ਵਿੱਚ ਹਨ। ਹਥਿਆਰਬੰਦ ਇਨਕਲਾਬ ਦੀ ਪੈਰਵਾਈ ਕਰਦੀ ਰਹੀ ਦੂਜੀ ਧਿਰ ਜੁਝਾਰੂ ਧਾਰਮਿਕ ਬਿੰਬਾਂ ਨੂੰ ਵਰਤਦੀ ਵੀ ਹੈ ਤੇ ਇਸਦੀ ਵਕਾਲਤ ਵੀ ਕਰਦੀ ਹੈ। ਦਰਅਸਲ ਹਥਿਆਰਬੰਦ ਕ੍ਰਾਂਤੀ ਦੇ ਚਾਹਵਾਨ ਸੰਸਾਰ ਵਿੱਚ ਕਿਸੇ ਵੀ ਉਸ ਖਾੜਕੂ ਲਹਿਰ ਤੋਂ ਪ੍ਰੇਰਨਾ, ਇਤਿਹਾਸਕ ਸੂਝ, ਸ਼ਹਾਦਤ, ਕੁਰਬਾਨ ਹੋਣ ਦਾ

ਬਲ ਅਤੇ ਬਿੰਬਕਾਰੀ ਲੈਣਾ ਚਾਹੁੰਦੇ ਹਨ ਜੋ ਉਨ੍ਹਾਂ ਦੇ ਸੰਘਰਸ਼ ਵਿੱਚ ਮਦਦਗਾਰ ਹੋਣ। ਪੰਜਾਬ ਦੇ ਨਕਸਲੀ ਗਰੁੱਪਾਂ ਦੇ ਪੇਪਰਾਂ ਦੇ ਨਾਂ ਵੀ ਸਿੱਖ ਸ਼ਬਦਕਾਰੀ ਵਿੱਚੋਂ ਲਏ ਹੋਏ ਸਨ। ਸੀ ਓ ਸੀ ਦਾ ਪੇਪਰ 'ਪ੍ਰਚੰਡ' ਅਤੇ ਨਾਗੀਰੈਡੀਆਂ ਦੇ ਪੇਪਰ 'ਜ਼ਫ਼ਰਨਾਮਾ' ਅਤੇ 'ਜੈਕਾਰਾ' ਇਸੇ ਦੀ ਉਦਾਹਰਣ ਹਨ। ਸੱਤਿਆ ਨਰੈਣ ਸਿੰਘ ਗਰੁੱਪ ਦੇ ਪੇਪਰ 'ਰੋਹਲੇ ਬਾਣ' ਉੱਤੇ ਗੁਰੂ ਗੋਬਿੰਦ ਸਿੰਘ ਦੀ ਫੋਟੋ ਹੁੰਦੀ ਸੀ। ਟਾਈਟਲ ਪੇਜ 'ਤੇ 'ਗੁਰੂ ਗੋਬਿੰਦ ਸਿੰਘ ਦਾ ਰਾਹ, ਸਾਡਾ ਰਾਹ ਲਿਖਿਆ ਹੁੰਦਾ ਸੀ। 'ਨਾਗ ਨਿਵਾਸ' ਅਤੇ 'ਜੈਤੈਗਮ' ਸਾਹਿਤਕ ਪਰਚੇ ਸਨ। ਪੰਜਾਬ ਦੀ ਨਕਸਲੀ ਲਹਿਰ ਦਾ ਸਾਹਿਤ ਸਿੱਖ ਵਿਰਸੇ ਤੋਂ ਵੀ ਪ੍ਰੇਰਨਾ ਤੇ ਸ਼ਕਤੀ ਲੈਂਦਾ ਹੈ ਜਿਵੇਂ :

ਗੋਬਿੰਦ ਸਿੰਘ ਥਾਪਨਾ ਦੇ
ਕੱਚੀ ਗੜ੍ਹੀ ਚਮਕੌਰ ਨੂੰ ਜਾਣ ਦੀ ਹਿੰਮਤ ਵੀ ਦੇ
ਸਾਡੀ ਇਹ ਮਿੱਟੀ ਇੱਕ ਵਰਦਾਨ ਮੰਗਦੀ ਹੈ।
ਕਿ ਸਾਡੇ ਵਿੱਚ ਤੂੰ ਸਲਾਮਤ ਰਹੇਂ।
ਯਾਰ ਸਾਡੇ ਦੀਪ ਸਿੰਘ
ਆਪਣਾ ਕੁਝ ਵੀ ਵੰਡਿਆ ਨਹੀਂ
ਜਾਚ ਤਾਂ ਦੱਸ ਸਿਰ ਤਲੀ 'ਤੇ ਕਿਵੇਂ ਟਿਕਦਾ ਹੈ?

**(ਦਰਸ਼ਨ ਖਟਕੜ, ਸੰਗੀ ਸਾਥੀ, ਪੰਨਾ 9)**

ਪੁੱਤ ਪਾ ਕੇ ਸ਼ਹੀਦੀ ਤੇਰਾ! ਅੰਮੀਏ ਅਮਰ ਹੋ ਗਿਆ।
ਉਹਦਾ ਤੱਕ ਕੇ ਪਹਾੜ ਜਿੱਡਾ ਜੇਰਾ, ਵੈਰੀ ਵੀ ਹੈਰਾਨ ਹੋ ਗਿਆ।
ਉਹ ਜੋ ਅਡਵਾਇਰ, ਅਸੀਂ 'ਊਧਮ' ਦੇ ਵੀਰ ਨੀਂ,
ਸਾਡੇ ਰੋਮ ਰੋਮ ਵਿੱਚ, 'ਬੰਦੇ' ਦੀ ਤਾਸੀਰ ਨ।
'ਰੰਘੜਾਂ' ਨੇ ਸਾਨੂੰ ਮੰਨਿਆ, ਸਾਨੂੰ ਜਾਣਦੇ 'ਵਜੀਦੇ' ਵੀ ਵਥੇਰਾ
ਅੰਮੀਏ ਅਮਰ.....।

**(ਜੈਮਲ ਸਿੰਘ ਪੱਡਾ, ਜੈਮਲ ਸਿੰਘ ਪੱਡਾ (ਜੀਵਨ ਤੇ ਚੋਣਵੀਂ ਰਚਨਾ), ਪੰਨਾ 98)**

ਨਾਨਕ ਚੀਨ ਗਿਆ ਇਹ ਦੱਸਣ
ਕਿ ਲਾਲੋ ਦਾ ਲਹੂ ਚੂਸਦੇ
ਇਹ ਰੱਤ ਪੀਣੇ ਰਾਜੇ
ਪਾਲੇ ਜਿਨ੍ਹਾਂ ਮੁਕੱਦਮ ਕੁੱਤੇ
ਕਦ ਐਵੇਂ ਹਨ ਜਾਂਦੇ
ਬੋਲ ਮਹਾਂ-ਪੁਰਸ਼ਾਂ ਦੇ
ਬੇਦਰਦੀ ਸੰਗ ਮਾਰੇ
"ਰਾਜੇ ਸ਼ੀਹ ਮੁਕੱਦਮ ਕੁੱਤੇ।"

**(ਲਾਲ ਸਿੰਘ ਦਿਲ, ਸਤਲੁਜ ਦੀ ਹਵਾ, ਪੰਨਾ 31)**

ਰਾਵਣ ਤਾਂ ਅਸੀਂ ਅੱਜ ਹੀ ਇੱਕੇ ਡੱਕੇ ਹੋਏ ਹਾਂ
ਜੋ ਗਰਦਾਨੇ ਗਏ ਹਾਂ

ਨੀਚ, ਚੰਡਾਲ, ਰਾਖ਼ਸ਼ਿਸ਼ ਉਰਫ ਸਮਾਜ ਵਿਰੋਧੀ ਅਨਸਰ
ਤੇ ਜੋ ਕਰ ਰਹੇ ਹਾਂ
ਆਪਣੀ ਸੁਨਹਿਰੀ ਮਾਤ ਭੂਮੀ ਦੇ 80 ਪ੍ਰਤੀਸ਼ਤ
ਭੁੱਖੇ ਕਿਰਤੀਆਂ ਦੀ ਗੱਲ
ਰਾਵਣ ਦੇ ਪੁਤਲੇ ਸਾਹਮਣੇ
ਖੜ੍ਹੇ ਹਾਂ ਬੇਵੱਸ ਜਿਹੇ ਬਣਕੇ।

[**ਸੰਤ ਰਾਮ ਉਦਾਸੀ** (**ਸ਼ਖ਼ਸੀਅਤ ਅਤੇ ਸਮੁੱਚੀ ਰਚਨਾ**), **ਪੰਨਾ** 185]

ਉਨ੍ਹਾਂ ਦੇ ਦਿਲਾਂ 'ਚ ਹੁਣ ਐਪਰ
ਸੂਰਜ ਉਭਰ ਆਇਆ ਹੈ
ਕਲਗੀਆਂ ਵਾਲੇ ਦੇ ਹਜ਼ੂਰ 'ਚ
ਸੀਸ ਪੇਸ਼ ਕਰਕੇ ਚੰਡੀ ਦੀ ਮੰਗ ਕੀਤੀ ਹੈ।

(**ਗੁਰਦੀਪ ਗਰੇਵਾਲ**, **ਸਫ਼ਰ ਦੇ ਬੋਲ**, **ਪੰਨਾ** 11)

ਇੱਕੋ ਬਾਪ ਤੇ ਇੱਕੋ ਦੇ ਪੁੱਤ ਸਾਰੇ,
ਹੇ ਰਵਿਦਾਸ ਮੈਂ ਫਿਰ ਦੁਹਰਾ ਰਿਹਾ ਹਾਂ।
'ਬੇਗਮਪੁਰੇ' ਬਾਰੇ ਤੇਰੇ ਗੀਤ ਸਾਰੇ,
ਇਸ ਰਚਨਾ ਦੇ ਵਿੱਚ ਸਮਾਅ ਰਿਹਾ ਹਾਂ।
ਤੇਰੇ ਗੀਤਾਂ 'ਚੋਂ ਸਮਿਆਂ ਨੇ ਸੇਧ ਲੈ ਕੇ,
ਸਮਾਂ ਸੋਚਣਾ ਕਿਰਤ ਆਜ਼ਾਦੀਆਂ ਦਾ।
ਕਦੇ ਹੋਏਗਾ ਹਿੰਦ ਦੀ ਹਿੱਕ ਉੱਤੇ
ਬੇਗ਼ਮਪੁਰਾ ਇੱਕ ਪਿੰਡ ਆਬਾਦੀਆਂ ਦਾ।

[**ਸੰਤ ਰਾਮ ਉਦਾਸੀ** (**ਸ਼ਖ਼ਸੀਅਤ ਅਤੇ ਸਮੁੱਚੀ ਰਚਨਾ**), **ਸੰਪਾਦਕ : ਅਜਮੇਰ ਸਿੱਧੂ**, **ਇਕਬਾਲ ਕੌਰ ਉਦਾਸੀ**, **ਪੰਨਾ** 284, 285]

ਜਿਸ ਦੇ ਮਗਰ ਨਹੀਂ ਦਿਵਾਲਾ
ਉਹ ਖੁਸ਼ਹਾਲੀ ਹੋਰ ਹੋਏਗੀ
ਉਹ ਦੀਵਾਲੀ ਹੋਰ ਹੋਏਗੀ।

[**ਸੰਤ ਰਾਮ ਉਦਾਸੀ**, **ਸੰਤ ਰਾਮ ਉਦਾਸੀ** (**ਸ਼ਖਸੀਅਤ ਅਤੇ ਸਮੁੱਚੀ ਰਚਨਾ**), **ਪੰਨਾ** 268]

ਜਸਵੰਤ ਸਿੰਘ ਕੰਵਲ ਦੇ ਨਾਵਲ 'ਲਹੂ ਦੀ ਲੋਅ' ਦੇ ਪਾਤਰ ਵੀ ਸਿੱਖ ਨਾਇਕਾਂ ਦੀਆਂ ਕੁਰਬਾਨੀਆਂ ਤੋਂ ਪ੍ਰਭਾਵਿਤ ਹੋ ਕੇ ਸ਼ਹਾਦਤ ਦਾ ਜਾਮ ਪੀਂਦੇ ਹਨ। ਜੁਝਾਰਵਾਦੀ ਸਾਹਿਤਕਾਰ ਮੁਸਲਿਮ-ਹਿੰਦੂ ਧਰਮਾਂ ਅਤੇ ਹੋਰ ਮੁਲਕਾਂ ਦੇ ਬਾਗੀਆਂ, ਜੁਝਾਰੂਆਂ ਅਤੇ ਕੁਰਬਾਨੀਆਂ ਤੋਂ ਪ੍ਰੇਰਨਾ ਲੈਣ ਵਾਲਾ ਸਾਹਿਤ ਵੀ ਲਿਖਦੇ ਰਹੇ ਹਨ। ਸੰਤ ਰਾਮ ਉਦਾਸੀ ਗੁਰੂ ਰਵਿਦਾਸ, ਡਾ. ਅੰਬੇਦਕਰ, ਮਾਰਕਸ ਲੈਨਿਨ-ਮਾਓ-ਹੋਚੀਮਿਨ, ਰਮਾਇਣ ਤੇ ਮਹਾਂਭਾਰਤ ਦੇ ਪਾਤਰਾਂ, ਭਗਵਾਨ ਵਾਲਮੀਕ ਅਤੇ ਸਿੱਖ ਗੁਰੂਆਂ-ਨਾਇਕਾਂ ਨੂੰ ਆਪਣੀ ਗੀਤਕਾਰੀ ਵਿੱਚ ਪੰਚਮ ਸੁਰ ਵਿੱਚ ਸ਼ਾਮਿਲ ਕਰਦਾ

ਰਿਹਾ ਹੈ। ਉਹ ਕਵਿਤਾ ਰਾਹੀਂ ਨਾਬਰਾਬਰੀ ਵਾਲੇ ਸਮਾਜ ਦੇ ਅਲੰਬਰਦਾਰਾਂ, ਰਾਜ ਨੇਤਾਵਾਂ, ਜਾਗੀਰਦਾਰਾਂ, ਸਰਮਾਏਦਾਰਾਂ ਅਤੇ ਸਾਮਰਾਜੀਆਂ ਨਾਲ ਸਿੱਧੇ ਟਕਰਾਅ ਵਿੱਚ ਰਹਿੰਦਾ ਹੈ। ਆਪਣੇ ਕਿਰਤੀ ਲੋਕਾਂ ਨੂੰ ਉਨ੍ਹਾਂ ਵਿਰੁੱਧ ਜਾਗਣ ਤੇ ਉੱਠਣ ਦਾ ਹੋਕਾ ਦਿੰਦਾ ਹੈ-

ਉੱਠ ਕਿਰਤੀਆਂ ਉੱਠ ਵੇ ਉੱਠਣ ਦਾ ਵੇਲਾ।
ਜੜ੍ਹ ਵੈਰੀ ਦੀ ਪੁੱਟ ਵੇ ਪੁੱਟਣ ਦਾ ਵੇਲਾ।
ਤੇਰੇ ਸਿਰ 'ਤੇ ਚੋਅ ਚੋਅ ਚਾਨਣ ਗਏ ਨੇ ਤੇਰੇ ਜੁੱਟ ਵੇ।

(**ਸੈਨਤਾਂ, ਪੰਨਾ 32**)

ਉਦਾਸੀ ਉਸ ਦਲਿਤ ਸਮਾਜ ਵਿੱਚ ਜੰਮਿਆ, ਜਿਸਨੂੰ ਕਥਿਤ ਤੌਰ 'ਤੇ ਸਭ ਤੋਂ ਨੀਵੀਂ ਜਾਤ ਮੰਨਿਆ ਜਾਂਦਾ ਹੈ। ਜਿਥੇ ਮਨੁੱਖਾਂ ਨਾਲ ਜਾਤੀ ਭਿੰਨ ਭੇਦ ਜਾਂ ਵਿਤਕਰਾ ਹੀ ਨਹੀਂ ਕੀਤਾ ਜਾਂਦਾ, ਸਗੋਂ ਬਹੁਤ ਹੀ ਨੀਵੇਂ ਪੱਧਰ ਦਾ ਵਰਤਾਓ ਕੀਤਾ ਜਾਂਦਾ ਹੈ। ਧਨਾਢਾਂ ਤੇ ਚੌਧਰੀਆਂ ਵੱਲੋਂ ਉਨ੍ਹਾਂ ਨੂੰ ਪਰਾਧੀਨ/ਅਧੀਨ ਬਣਾ ਕੇ ਰੱਖਣ ਦੀ ਪ੍ਰਵਿਰਤੀ ਭਾਰੂ ਹੈ। ਅਜਿਹੇ ਸਿਸਟਮ ਵਿੱਚ ਬੰਦੇ ਨੂੰ ਬੇਵਸੀ ਭੁਖਮਰੀ, ਕੰਗਾਲੀ ਤੇ ਗੁਲਾਮੀ ਵਾਲਾ ਜੀਵਨ ਜਿਉਣਾ ਪੈਂਦਾ ਹੈ। ਉਹ ਹੱਡ ਭੰਨਵੀਂ ਮਿਹਨਤ ਕਰਕੇ ਵੀ ਭੁੱਖਾ ਹੀ ਸੌਂਦਾ ਹੈ। ਜੇ ਉਹ ਆਪਣੇ ਹੱਕਾਂ ਲਈ ਜਾਗਰਤ ਹੁੰਦਾ ਹੈ ਤਾਂ ਤਸ਼ੱਦਦ ਅਤੇ ਜ਼ਲੀਲ ਕਰਕੇ ਉਸਦੀ ਆਵਾਜ਼ ਦਬਾਅ ਦਿੱਤੀ ਜਾਂਦੀ ਹੈ। ਉਦਾਸੀ, ਉਸਦੇ ਵੱਡ ਵਡੇਰਿਆਂ ਅਤੇ ਪਰਿਵਾਰ ਨੇ ਵੀ ਇਹ ਜ਼ਲਾਲਤ ਭੋਗੀ ਹੋਵੇਗੀ।

"ਸਾਡੇ ਲੋਕਾਂ ਨੂੰ ਜਾਤੀ ਮਾਰ ਤਾਂ ਬਹੁਤ ਪੈਂਦੀ ਹੈ। ਸਾਡੇ ਵੱਡੇਰਿਆਂ ਨੂੰ ਵੀ ਪੈਂਦੀ ਰਹੀ ਆ ਪਰ ਇਹ ਪੀੜ ਅਸੀਂ ਨ੍ਹੀਂ ਹੰਢਾਈ ਕਿਉਂਕਿ ਅਸੀਂ ਨਕਸਲਾਈਟ ਬਾਪ ਦੇ ਬੱਚੇ ਸਾਂ। ਸਾਡੇ ਕੋਲੋਂ ਤਾਂ ਉੱਚੀਆਂ ਜਾਤਾਂ ਵਾਲੇ ਡਰਦੇ ਸਨ। ਸਾਡੇ ਨਾਲ ਬਣਾ ਕੇ ਰੱਖਦੇ ਸੀ। ਉਦੋਂ ਇੱਕ ਡਰ ਹੁੰਦਾ ਸੀ ਕਿ ਨਕਸਲੀਆਂ ਦਾ ਕੀ ਪਤਾ....। ਨਾਲੇ ਸਾਡਾ ਮੇਲ ਜੋਲ ਵੀ ਸਭ ਜਾਤਾਂ ਦੇ ਇਨਕਲਾਬੀਆਂ ਨਾਲ ਸੀ।"

(**ਇਕਬਾਲ ਕੌਰ ਉਦਾਸੀ, ਇੱਕ ਮੁਲਾਕਾਤ 'ਚ**)

ਉਦਾਸੀ ਨੇ ਗਰੀਬੀ, ਭੁੱਖਮਰੀ, ਜ਼ਿਆਦਤੀਆਂ, ਛੂਆ-ਛਾਤ, ਜਾਤ-ਪਾਤ, ਭਿੱਟ.....ਆਪਣੇ ਤਨ-ਮਨ 'ਤੇ ਹੰਢਾਇਆ ਹੋਵੇਗਾ। ਬਹੁਤੇ ਨਕਸਲੀ ਕਵੀ ਅਜਿਹੇ ਜੀਵਨ ਅਤੇ ਇਸ ਜੀਵਨ ਲਈ ਸਮਝੇ ਜਾਂਦੇ ਰਾਜਸੀ ਵਾਤਾਵਰਣ ਨੂੰ ਬਦਲਣ ਲਈ ਆਪਣੀ ਕਾਵਿ ਯਾਤਰਾ ਦਾ ਆਰੰਭ ਫੈਸਲਾਕੁੰਨ ਯੁੱਧ ਨਾਲ ਕਰਦੇ ਹਨ। ਉਦਾਸੀ ਨੇ ਆਪਣੇ ਅਤਿ ਗਰੀਬ ਸਮਝੇ ਜਾਂਦੇ ਸਮਾਜ ਦੀਆਂ ਦੁਸ਼ਵਾਰੀਆਂ ਨੂੰ ਆਪਣੀ ਸੰਵੇਦਨਾ ਦਾ ਹਿੱਸਾ ਬਣਾਇਆ ਤੇ ਉਨ੍ਹਾਂ ਕੰਮੀ ਕਮੀਣਾਂ ਦੀ ਆਵਾਜ਼ ਬਣ ਕੇ ਉਭਰਿਆ, ਜਿਨ੍ਹਾਂ ਦਾ ਪੰਜਾਬੀ ਕਵਿਤਾ ਦੇ ਖੇਤਰ ਵਿੱਚ ਪਹਿਲਾਂ ਕੋਈ ਠੋਸ ਜ਼ਿਕਰ ਨਹੀਂ ਹੋਇਆ।

ਉਦਾਸੀ ਆਪਣਾ ਤੇ ਆਪਣੇ ਕਿਰਤੀ ਲੋਕਾਂ ਦਾ ਖੁਸ਼ਹਾਲੀ ਵਾਲਾ ਜੀਵਨ ਦੇਖਣਾ ਚਾਹੁੰਦਾ ਸੀ। ਇਸੇ ਕਰਕੇ ਉਹ ਭਾਰਤ ਦੀ ਲੋਕ ਵਿਰੋਧੀ ਤੇ ਬੇਮਿਆਰੀ ਸਿਆਸਤ ਨਾਲ ਉਲਝ ਪਿਆ। ਜਿਹੜਾ ਬੰਦਾ ਪੰਜਾਬ/ਭਾਰਤ ਵਿੱਚ ਅਣਖ, ਗੈਰਤ

ਤੇ ਆਜ਼ਾਦ ਫਿਜਾ ਵਿੱਚ ਜਿਉਣਾ ਚਾਹੁੰਦਾ ਹੈ, ਪੂੰਜੀਪਤੀਆਂ, ਜਾਗੀਰਦਾਰਾਂ, ਅਤੇ ਕਾਰਪੋਰੇਟੀਆਂ ਦੇ ਰਾਜ ਵਾਲੀ ਸਿਆਸਤ ਉਸਦਾ ਮਲੀਆਮੇਟ ਕਰ ਦਿੰਦੀ ਹੈ। ਉਦਾਸੀ, ਸ਼ਹੀਦ ਦਿਆ ਸਿੰਘ, 'ਸ਼ਹੀਦ ਤਰਸੇਮ ਬਾਵਾ, ਸ਼ਹੀਦ ਬਾਬਾ ਬੂਝਾ ਸਿੰਘ, ਦਰਸ਼ਨ ਦੁਸਾਂਝ, ਦਰਸ਼ਨ ਖਟਕੜ, ਸ਼ਹੀਦ ਜੈਮਲ ਸਿਘ ਪੱਡਾ, ਸ਼ਹੀਦ ਪਾਸ਼ ਅਤੇ ਲਾਲ ਸਿੰਘ ਦਿਲ ਨਾਲ ਵੀ ਤੇ ਇਨ੍ਹਾਂ ਦੀ ਲਹਿਰ ਦੇ ਹੋਰ ਆਗੂਆਂ ਤੇ ਕਾਰਕੁਨਾਂ ਨਾਲ ਵੀ ਏਹੀ ਕੁਝ ਵਾਪਰਿਆਂ। ਉਨ੍ਹਾਂ ਨੂੰ ਤਹਿਸ ਨਹਿਸ ਕਰਨ ਲਈ ਸਟੇਟ ਵੱਲੋਂ ਹਰ ਹਰਬਾ ਵਰਤਿਆ ਗਿਆ। ਉਦਾਸੀ 'ਤੇ ਵੀ ਅੰਤਾਂ ਦਾ ਪੁਲਿਸ ਤਸ਼ੱਦਦ ਢਾਹਿਆ ਗਿਆ। ਇਹ ਕਹਿਰ ਉਸਦੀ ਕ੍ਰਾਂਤੀਕਾਰੀ ਵਿਚਾਰਧਾਰਾ ਵਿੱਚ ਅਟੱਲ ਵਿਸ਼ਵਾਸ ਨੂੰ ਡੁਲਾ ਨਾ ਸਕਿਆ। ਉਹ ਆਪਣੇ ਇਨਕਲਾਬੀ ਅਕੀਦੇ ਕਾਰਨ ਲੋਕ ਕਵੀ ਹੋ ਨਿਬੜਿਆ। ਅੱਜ ਜਦੋਂ ਤੀਜੀ ਪੀੜ੍ਹੀ ਚੱਲ ਰਹੀ ਹੈ ਤਾਂ ਵੀ ਉਦਾਸੀ ਦੇ ਗੀਤ ਲੋਕ ਘੋਲਾਂ ਵਿੱਚ ਜੁਝਾਰੂਆਂ ਦੇ ਬੁੱਲ੍ਹਾਂ 'ਤੇ ਹੁੰਦੇ ਹਨ। ਉਹ ਕਾਫਲੇ ਬੰਨ੍ਹ ਅੱਗੇ ਵੱਧਦੇ ਹਨ। ਤਦ ਲੋਕ ਕਵੀ ਦੀ ਉਪਾਧੀ ਉਦਾਸੀ ਦੇ ਹੀ ਹਿੱਸੇ ਆਉਂਦੀ ਹੈ। ਕਿਉਂਕਿ ਉਸਨੇ ਲੋਕ ਹਿਤੈਸ਼ੀ ਸੰਵੇਦਨਾ ਦਾ ਹੀ ਸੰਚਾਰ ਕੀਤਾ ਹੈ। ਉਨ੍ਹਾਂ ਦੇ ਸੰਘਰਸ਼ਾਂ ਨੂੰ ਹੀ ਬੋਲ ਦਿੱਤੇ ਹਨ।

ਸੰਤ ਰਾਮ ਉਦਾਸੀ ਨਕਸਲਬਾੜੀ ਲਹਿਰ ਦਾ ਬੁਲਾਰਾ ਰਿਹਾ ਹੈ। ਉਸਦੀ ਪਾਰਟੀ ਜੋ ਰਾਜਨੀਤਕ ਵਿਚਾਰਧਾਰਾ ਲੈ ਕੇ ਆਈ, ਉਸਨੇ ਉਸ ਦ੍ਰਿਸ਼ਟੀ ਤੋਂ ਹੀ ਕਾਵਿ ਸਿਰਜਣਾ ਕੀਤੀ। ਉਸਦੀ ਜਥੇਬੰਦੀ ਮਜ਼ਦੂਰ, ਕਿਸਾਨ ਤੇ ਖਾਸ ਤੌਰ 'ਤੇ ਕਿਰਤੀ ਜਮਾਤ ਨੂੰ ਤਰਜੀਹ ਦੇ ਕੇ ਸੰਘਰਸ਼ ਦੇ ਰਾਹ ਪੈਂਦੀ ਹੈ। ਉਹ ਵੀ ਇਸ ਜਮਾਤ ਨੂੰ ਹੀ ਆਪਣੀਆਂ ਰਚਨਾਵਾਂ ਦਾ ਨਾਇਕ ਬਣਾਉਂਦਾ ਹੈ। ਜੇ ਪਾਰਟੀ ਦਾ ਕੇਂਦਰੀ ਸਰੋਕਾਰ ਕ੍ਰਾਂਤੀ ਹੈ ਤਾਂ ਉਸਦੀ ਕਾਵਿ ਰਚਨਾ ਦੇ ਕੇਂਦਰ ਵਿੱਚ ਵੀ ਕ੍ਰਾਂਤੀ, ਯੁੱਧ ਅਤੇ ਲੋਕਾਂ ਨਾਲ ਮੁਹੱਬਤ ਦੇ ਸਰੋਕਾਰ ਪਏ ਮਿਲਦੇ ਹਨ। ਇਸੇ ਕਰਕੇ ਉਸਦਾ ਕ੍ਰਾਂਤਕਾਰੀ ਵਿਚਾਰਧਾਰਾ ਵਿੱਚ ਪੱਕਾ ਵਿਸ਼ਵਾਸ ਹੈ। ਉਹ ਚੇਤੰਨ ਹੋ ਕੇ ਗੀਤਕਾਰੀ ਕਰਦਾ ਹੈ। ਦਰਅਸਲ ਉਸਨੇ ਆਪਣੀ ਕਲਮ ਦੀ ਵਰਤੋਂ ਲੋਕਾਂ ਵਿੱਚ ਜਾਗਰੂਕਤਾ ਪੈਦਾ ਕਰਨ ਅਤੇ ਇਨਕਲਾਬੀ ਪ੍ਰਚਾਰ ਲਈ ਕੀਤੀ।

ਐਵੇਂ ਭਰਮ ਹੈ ਸਾਡਿਆਂ ਕਾਤਲਾਂ ਨੂੰ,
ਕਿ ਅਸੀਂ ਹੋਵਾਂਗੇ ਦੋ ਜਾਂ ਚਾਰ ਬਾਪੂ।
ਬਦਲੇ ਲਏ ਤੋਂ ਵੀ ਜਿਹੜੀ ਟੁੱਟਣੀ ਨਾ,
ਏਡੀ ਲੰਮੀ ਹੈ ਸਾਡੀ ਕਤਾਰ ਬਾਪੂ।

**(ਵਾਰਸਾਂ ਦੇ ਨਾਂ)**

1972 ਵਿੱਚ ਕਾ. ਐਸ. ਐਨ. ਸਿੰਘ ਵਾਲੀ ਲਾਈਨ ਆ ਜਾਣ ਕਾਰਨ ਕਾ. ਚਾਰੂ ਮਾਜੂਮਦਾਰ ਅਤੇ ਕਾ. ਐਸ. ਐਨ. ਸਿੰਘ ਦੇ ਦੋ ਗਰੁੱਪ ਬਣ ਗਏ ਸਨ। ਚਾਰੂਵਾਦੀ ਐਸ. ਐਨ. ਸਿੰਘੀਆਂ ਦੀ ਜਨਤਕ ਲਾਈਨ ਨੂੰ ਭੰਡਦੇ ਸਨ। ਸਿਰਫ ਹਥਿਆਰਬੰਦ ਸੰਘਰਸ਼ ਉੱਤੇ ਹੀ ਟੇਕ ਰੱਖਦੇ ਸਨ। ਸੰਤ ਰਾਮ ਉਦਾਸੀ ਵੀ ਐਸ ਐਨ ਸਿੰਘੀਆ ਹੋ ਗਿਆ ਸੀ। ਇਹ ਗਰੁੱਪ ਹਥਿਆਰਬੰਦ ਸੰਘਰਸ਼ ਦੇ ਨਾਲ-ਨਾਲ ਖਾੜਕੂ ਜਨਤਕ ਲਹਿਰ ਉਸਾਰ ਰਿਹਾ ਸੀ। ਤਦ ਇਹ ਜਿਹੜੀ ਨਵੀਂ ਲਾਈਨ ਆਈ, ਉਦਾਸੀ ਇਸ ਨੂੰ 'ਵਾਰਸਾਂ ਦੇ ਨਾਂ' ਕਵਿਤਾ ਵਿੱਚ ਪੇਸ਼ ਕਰਦਾ ਹੈ।

ਅਸੀਂ ਸੜਕਾਂ 'ਤੇ ਡਾਂਗਾਂ ਦੀ ਅੱਗ ਸੇਕੀ,
ਐਪਰ ਹੱਕਾਂ ਨੂੰ ਡੰਡ ਲੁਆਈ ਤਾਂ ਨਹੀਂ।
ਸਾਡਾ ਕਾਤਿਲ ਹੀ ਕੱਚਾ ਨਿਸ਼ਾਨਚੀ ਸੀ,
ਅਸੀਂ ਗੋਲੀ ਤੋਂ ਕੰਡ ਭੰਵਾਈ ਤਾਂ ਨਹੀਂ।

ਜਿਵੇਂ ਨਕਸਲੀ ਲਹਿਰ ਹਰ ਤਰ੍ਹਾਂ ਦੇ ਮਾਨਵੀ ਸ਼ੋਸ਼ਣ, ਦਮਨ, ਜਾਤੀ ਜਮਾਤੀ ਦਾਬੇ-ਹੰਕਾਰ ਅਤੇ ਲਿੰਗ ਵਿਤਕਰੇ ਤੋਂ ਮੁਕਤ ਮਾਨਵੀ ਤੇ ਬਰਾਬਰੀ ਵਾਲੇ ਸਮਾਜ ਦੀ ਸਿਰਜਣਾ ਦਾ ਸੁਪਨਾ ਰੱਖਦੀ ਰਹੀ ਹੈ। ਉਦਾਸੀ ਦੀ ਕਵਿਤਾ ਇਸੇ ਸੁਪਨੇ ਨੂੰ ਸਿੰਜਦੀ ਹੈ। ਉਹ ਵੀ ਅਜਿਹੇ ਸਮਾਜ ਦੀ ਸਿਰਜਣਾ ਦਾ ਹੋਕਾ ਦਿੰਦਾ ਹੈ, ਜਿੱਥੇ ਸਾਰੇ ਇਨਸਾਨ ਇਨਸਾਨੀ ਮਾਣ ਤੇ ਬਰਾਬਰੀ ਦੇ ਰੁਤਬੇ ਨਾਲ ਰਹਿਣ। ਆਪ ਚੰਗਾ ਜਿਉਣ ਤੇ ਦੂਜੇ ਨੂੰ ਚੰਗਾ ਜਿਉਣ ਦੇਣ, ਬਿਨਾਂ ਕਿਸੇ ਭਿੰਨ ਭੇਦ ਦੇ। ਉਹ ਹਰ ਬੰਦੇ ਦੀ ਬਰਾਬਰ ਇੱਜ਼ਤ ਦਾ ਹਮਾਇਤੀ ਸੀ। ਉਹ ਸਾਰਿਆਂ ਲਈ ਬਰਾਬਰੀ ਵਾਲਾ, ਨਿਆਂ ਭਰਭੂਰ ਅਤੇ ਸੁਹਜਮਈ ਸੰਸਾਰ ਦਾ ਚਾਹਵਾਨ ਸੀ। ਉਹ ਗਰੀਬ-ਅਮੀਰ, ਉੱਚਾ ਨੀਵਾਂ, ਦਲਿਤ-ਪਛੜਾ-ਉੱਚ ਬ੍ਰਾਹਮਣ ਦੀਆਂ ਨੀਂਹਾਂ ਤੇ ਟਿਕੀ ਰਾਜ ਸੱਤਾ ਦਾ ਵਿਰੋਧੀ ਸੀ।

ਕਿਰਨਾਂ ਦਾ ਆਲ੍ਹਣਾ ਤਾਂ ਬਣੇਗਾ ਆਕਾਸ਼ ਵਿੱਚ,
ਭੌਰ ਵੀ ਵਸੇਗਾ ਵਿੱਚ ਨਵੇਂ ਯੁੱਗ ਦਾ।
ਸਾਨੂੰ ਸੁਰਗਾਂ ਦਾ,
ਸਾਨੂੰ ਸੁਰਗਾਂ ਦਾ ਲਾਰਾ ਅੱਜ ਨਹੀਂ ਪੁੱਗਦਾ।

**[ਸੰਤ ਰਾਮ ਉਦਾਸੀ (ਸ਼ਖ਼ਸੀਅਤ ਅਤੇ ਸਮੁੱਚੀ ਰਚਨਾ) ਪੰਨਾ 52]**

ਇਨਕਲਾਬੀ ਸ਼ਾਇਰ ਪਾਸ਼ ਦੀ ਕਵਿਤਾ ਬੰਦੇ ਅੰਦਰ ਇਨਕਲਾਬ ਦਾ ਸੁਪਨਾ ਬੀਜਦੀ ਹੈ। ਉਦਾਸੀ ਦੀ ਕਵਿਤਾ ਇਸ ਸੁਪਨੇ ਲਈ ਮਰ ਮਿਟਣ ਵਾਲੇ ਯੋਧੇ ਤਿਆਰ ਕਰਦੀ ਹੈ। ਆਧੁਨਿਕ ਪੰਜਾਬੀ ਕਵਿਤਾ ਵਿੱਚ ਉਦਾਸੀ, ਪਾਸ਼, ਦਿਲ, ਖਟਕੜ, ਹਲਵਾਰਵੀ, ਚੰਦਨ ਤੇ ਪੱਡਾ ਦੀ ਸ਼ਬਦਕਾਰੀ ਕ੍ਰਾਂਤੀ ਦੇ ਚਿੰਨ੍ਹ ਬਣ ਕੇ ਉਭਰੀ ਹੈ। ਕਿਰਤੀ ਵਰਗ ਦਾ ਸੁਪਨਾ ਅਤੇ ਰਾਜ ਸੱਤਾ ਦੀ ਚਾਹਤ ਦਾ ਲੋਕ ਮੁਹਾਂਦਰਾ ਪਹਿਲੀ ਵਾਰ ਇਸ ਕਵਿਤਾ ਵਿੱਚ ਉਭਰ ਕੇ ਸਾਹਮਣੇ ਆਇਆ। ਇਨ੍ਹਾਂ ਕਵੀਆਂ ਨੇ ਭਾਰਤ ਦੇ ਲੋਟੂ ਹਾਕਮਾਂ ਦੀ ਸਿਆਸਤ ਅਤੇ ਉਨ੍ਹਾਂ ਦੀ ਕਹਿਣੀ ਤੇ ਕਰਨੀ ਉੱਤੇ ਤਿੱਖੇ ਵਾਰ ਕੀਤੇ। ਇਸ ਕਵਿਤਾ ਦੀ ਭਾਸ਼ਾ ਸਪੱਸ਼ਟ ਤੇ ਤਿੱਖੀ ਹੈ। ਇਨ੍ਹਾਂ ਦੇ ਸ਼ਬਦਾਂ ਵਿੱਚੋਂ ਅੰਗਿਆਰੇ ਨਿਕਲਦੇ ਹਨ। ਦਰਅਸਲ ਇਹ ਕਵਿਤਾ ਹਰ ਹੀਲੇ ਮਨੁੱਖ ਨੂੰ ਇਨਕਲਾਬ ਦੇ ਰਾਹ ਤੋਰਨ ਲਈ ਤੱਤਪਰ ਹੈ। ਇਹ ਕਵਿਤਾ ਗ਼ਦਰੀ ਬਾਬਿਆਂ, ਕਿਰਤੀਆਂ, ਲਾਲ ਪਾਰਟੀ ਵਾਲਿਆਂ, ਸ਼ਹੀਦਾਂ, ਕਾਲੇ ਪਾਣੀ ਤੇ ਕਾਲ ਕੋਠੜੀਆਂ ਦੇ ਕੈਦੀਆਂ ਅਤੇ ਸ਼ਹੀਦ ਭਗਤ ਸਿੰਘ ਤੇ ਸਾਥੀਆਂ ਦੀ ਵਿਰਾਸਤ ਨੂੰ ਅੱਗੇ ਤੋਰਦੀ ਹੈ। ਇਹ ਕਵਿਤਾ ਬੰਦੇ ਨੂੰ ਕੁਰਬਾਨ ਹੋਣ ਤੇ ਸੀਸ ਕਟਵਾਉਣ ਦਾ ਬਲ ਬਖਸ਼ਦੀ ਹੈ;

ਜਿਥੇ ਖ਼ੂਨ ਹੈ ਮੇਰਿਆਂ ਵੀਰਿਆਂ ਦਾ,
ਵਿਛਿਆ ਸੜਕਾਂ 'ਤੇਂ ਹੱਕਾਂ ਦੀ ਲੁੱਕ ਬਣ ਕੇ,

ਬੁੱਚੜਖਾਨਿਆਂ 'ਚੋਂ ਜਿਥੇ ਲੋਕ ਮੇਰੇ,
ਨਿੱਤਰ ਰਹੇ ਇਤਿਹਾਸ ਦੀ ਨੁੱਕ ਬਣ ਕੇ।

[**ਸੰਤ ਰਾਮ ਉਦਾਸੀ (ਸ਼ਖ਼ਸੀਅਤ ਅਤੇ ਸਮੁੱਚੀ ਰਚਨਾ), ਪੰਨਾ 229**]

ਮੇਰੇ ਕੋਲ ਤਾਂ ਬੱਸ
ਪਰਛਾਵਿਆਂ ਦੇ ਵਾਂਗੂੰ
ਗੁਜ਼ਰੇ ਹੋਏ ਵਕਤ ਦੀ
ਲਹੂ ਲੁਹਾਣ ਹੋਈ
ਕਾਤਲਾਂ ਤੇ ਹੱਸਦੀ
ਇੱਕ ਤਵਾਰੀਖ ਹੈ।

(**ਲੂਣੀ ਧਰਤੀ, ਦਰਸ਼ਨ ਦੁਸਾਂਝ, ਪੰਨਾ 24**)

ਉਦਾਸੀ ਦੇ ਗੀਤ ਲੋਕ ਘੋਲਾਂ ਖਾਸ ਕਰ ਪ੍ਰਤੀਰੋਧ ਦੀ ਲਹਿਰ ਦੀ ਜਿੰਦ ਜਾਨ ਹਨ। ਇਹ ਝੂਠੇ ਪੁਲਿਸ ਮੁਕਾਬਲਿਆਂ ਅਤੇ ਤਸੀਹਾ ਕੇਂਦਰਾਂ ਦੇ ਤਸ਼ੱਦਦ ਦਾ ਸ਼ਿਕਾਰ ਹੋਏ ਨਕਸਲੀ ਯੋਧਿਆਂ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਵੀਰ ਗਾਥਾ ਬਿਆਨ ਕਰਦੇ ਹਨ। ਇਹ ਕਿਰਤੀਆਂ ਦੀਆਂ ਰੀਝਾਂ, ਤਲਖੀਆਂ ਅਤੇ ਦੁਸ਼ਵਾਰੀਆਂ ਨੂੰ ਬਿਆਨਦੇ ਹਨ। ਦਿੱਲੀ ਜੋ ਸਟੇਟ ਦਾ ਸਿੰਬਲ ਬਣ ਚੁੱਕੀ ਹੈ, ਨਾਲ ਟੱਕਰ ਲੈਣ ਲਈ ਉਕਸਾਉਂਦੇ ਹਨ। ਪੀੜਤ ਵਰਗ ਦੀ ਪੀੜਾ ਨੂੰ ਯਥਾਰਥਕ ਤੇ ਆਰਥਿਕ ਦ੍ਰਿਸ਼ਟੀ ਤੋਂ ਪੇਸ਼ ਕਰਨਾ ਉਸਦੇ ਗੀਤਾਂ ਦੀ ਕੇਂਦਰੀ ਸੋਚ ਹੈ। ਦਲਿਤ ਵਿਹੜਿਆਂ ਦੇ ਨਰਕ, ਦੁਖਾਂਤ ਅਤੇ ਜੀਵਨ ਸੰਘਰਸ਼ ਨੂੰ ਉਦਾਸੀ ਤੇ ਦਿਲ ਨੇ ਜਿੰਨਾ ਨੇੜਿਓ ਤੱਕਿਆ ਤੇ ਬੇਝਿਜਕ ਹੋ ਕੇ ਲਿਖਿਆ, ਉਨ੍ਹਾਂ ਤੋਂ ਇਲਾਵਾ ਪੰਜਾਬੀ ਭਾਸ਼ਾ ਦੇ ਹੋਰ ਲੇਖਕਾਂ ਦੇ ਹਿੱਸੇ ਬਹੁਤ ਘੱਟ ਆਇਆ ਹੈ। ਜਗਤਾਰ, ਉਦਾਸੀ, ਪਾਸ਼, ਖਟਕੜ ਤੇ ਪੱਡਾ ਨੇ ਇਨਕਲਾਬੀ ਜੁਝਾਰੂਆਂ ਦੀਆਂ ਕੁਰਬਾਨੀਆਂ ਦਾ ਲਹੂ ਦੀ ਸਿਆਹੀ ਨਾਲ ਨਕਸ਼ਾ ਖਿੱਚਿਆ ਹੈ।

ਬਾਬਲ ਤੇਰੇ ਖੇਤਾਂ ਵਿੱਚ
ਕਦੇ ਕਦੇ ਮੈਂ ਨੱਚ ਉੱਠਦੀ ਹਾਂ
ਹਵਾ ਦੇ ਬੁੱਲ੍ਹੇ ਵਾਂਗ
ਐਵੇਂ ਭੁੱਲ ਜਾਂਦੀ ਆਂ
ਕਿ ਖੇਤ ਤਾਂ ਸਾਡੇ ਨਹੀਂ....
ਟਰੈਕਟਰ ਨੱਚਣਗੇ ਕਿਸ ਦਿਨ
ਬਾਬਲ ਤੇਰੇ ਖੇਤਾਂ ਵਿੱਚ

(**ਬਹੁਤ ਸਾਰੇ ਸੂਰਜ, ਲਾਲ ਸਿੰਘ ਦਿਲ, ਪੰਨਾ 34**)

ਜਿੱਥੇ ਤੰਗ ਨਾ ਸਮਝਣ ਤੰਗੀਆਂ ਨੂੰ
ਜਿੱਥੇ ਮਿਲਣ ਅੰਗੂਠੇ ਸੰਘੀਆਂ ਨੂੰ
ਜਿੱਥੇ ਵਾਲ ਤਰਸਦੇ ਕੰਘੀਆਂ ਨੂੰ
ਨੱਕ ਵਗਦੇ, ਅੱਖਾਂ ਚੁੰਨ੍ਹੀਆ ਤੇ ਦੰਦ ਕਰੇੜ੍ਹੇ

ਤੂੰ ਮਘਦਾ ਰਈਂ ਵੇ...

ਜਿੱਥੇ ਲੋਕ ਬੜੇ ਮਜਬੂਰ ਜਿਹੇ
ਦਿੱਲੀ ਦੇ ਦਿਲ ਤੋਂ ਦੂਰ ਜਿਹੇ
ਤੇ ਭੁੱਖਾਂ ਵਿੱਚ ਮਸ਼ਹੂਰ ਜਿਹੇ
ਜਿੱਥੇ ਮਰ ਕੇ ਚਾਂਭਲ ਜਾਣਦੇ ਹਨ ਭੂਤ ਜਠੇਰੇ
ਤੂੰ ਮਘਦਾ ਰਈਂ ਵੇ....।

ਜਿੱਥੇ ਬੰਦਾ ਜੰਮਦਾ ਸੀਰੀ ਹੈ
ਟਕਿਆਂ ਦੀ ਮੀਰੀ ਪੀਰੀ ਹੈ
ਜਿੱਥੇ ਕਰਜ਼ੇ ਹੇਠ ਪੰਜੀਰੀ ਹੈ
ਬਾਪੂ ਦੇ ਕਰਜ਼ ਦਾ ਸੂਦ ਨੇ ਪੁੱਤ
ਜੰਮਦੇ ਜਿਹੜੇ
ਤੂੰ ਮਘਦਾ ਰਈਂ ਵੇ....।

[**ਸੰਤ ਰਾਮ ਉਦਾਸੀ, ਸੰਤ ਰਾਮ ਉਦਾਸੀ (ਸ਼ਖ਼ਸੀਅਤ ਅਤੇ ਸਮੁੱਚੀ ਰਚਨਾ), ਪੰਨਾ-** 224-225]

ਸਤਿਗੁਰੂ ਰਾਮ ਸਿੰਘ ਵੱਲੋਂ ਚਲਾਈ ਕੂਕਾ ਲਹਿਰ ਕਾਰਨ ਨਾਮਧਾਰੀਆਂ ਦਾ ਸੰਤ ਰਾਮ ਉਦਾਸੀ ਦੇ ਪਿੰਡ ਰਾਏਸਰ (ਬਰਨਾਲਾ) ਵਿੱਚ ਚੋਖਾ ਪ੍ਰਭਾਵ ਸੀ। ਉਦਾਸੀ ਦੇ ਮਾਤਾ ਪਿਤਾ, ਭੈਣ ਤੇ ਭਰਾ ਵੀ ਇਨ੍ਹਾਂ ਦੇ ਸਮਾਜ ਸੁਧਾਰਕ ਕੰਮਾਂ ਕਾਰਨ ਇਸ ਸੰਪਰਦਾਇ ਵਿੱਚ ਸ਼ਾਮਿਲ ਹੋ ਜਾਂਦੇ ਹਨ। ਇਸ ਧਰਮ ਦੇ ਪ੍ਰਭਾਵ ਕਾਰਨ ਉਦਾਸੀ ਦਾ ਪਰਿਵਾਰ ਸਿਰਸਾ ਲਾਗੇ ਜਗਮਲੇਰੇ ਰਹਿਣ ਲੱਗ ਪੈਂਦਾ ਹੈ ਪਰ ਉਦਾਸੀ ਆਪਣੇ ਪਿੰਡ ਰਾਏਸਰ ਹੀ ਰਹਿਣ ਬਸੇਰਾ ਰੱਖਦਾ ਹੈ।

"ਉਦਾਸੀ ਜੀ ਸਮੇਤ ਮੇਰਾ ਸਹੁਰਾ ਪਰਿਵਾਰ ਨਾਮਧਾਰੀ ਸੰਪਰਦਾ ਦੇ ਪੈਰੋਕਾਰ ਸਨ। ਉਹ ਚਿੱਟੇ ਬਸਤਰ ਪਹਿਨਦੇ ਸਨ। ਸਿਰ 'ਤੇ ਚਿੱਟੀਆਂ ਪੱਗਾਂ ਹੀ ਬੰਨ੍ਹਦੇ ਸਨ। ਕਮਿਊਨਿਸਟ ਪਾਰਟੀ (ਸੀ. ਪੀ. ਆਈ.) ਵਿੱਚ ਸਰਗਰਮ ਸਨ। ਅਸੀਂ ਮਜ਼੍ਹਬੀ ਸਿੱਖ ਹਾਂ। ਸਾਡੇ ਬਜ਼ੁਰਗ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਚਲਾਈ ਆਜ਼ਾਦੀ ਦੀ ਲਹਿਰ ਦੇ ਹਮਾਇਤੀ ਸਨ। ਸਤਿਗੁਰੂ ਜੀ ਸਮਾਜ ਸੁਧਾਰ ਦੇ ਕੰਮ ਵੀ ਕਰਦੇ ਸਨ। ਜਿਵੇਂ ਇੱਕ ਰੁਪਏ ਵਿੱਚ ਲੜਕੀਆਂ ਦਾ ਵਿਆਹ ਕਰਨਾ। ਸਾਡੀਆਂ ਛੋਟੀਆਂ ਜਾਤਾਂ ਨੂੰ ਜਾਤ ਦੇ ਨਾਂ 'ਤੇ ਜ਼ਲੀਲ ਕੀਤਾ ਜਾਂਦਾ ਹੈ। ਹੋ ਸਕਦਾ ਇਸੇ ਕਾਰਨ ਸਾਡੇ ਬਜ਼ੁਰਗ ਨਾਮਧਾਰੀ ਸੰਪਰਦਾ ਵਿੱਚ ਗਏ ਹੋਣ। ਪਰ ਉਦਾਸੀ ਜੀ ਨੂੰ ਲੱਗਦਾ ਸੀ ਕਿ ਉਥੇ ਵੀ ਇਸ ਬਿਮਾਰੀ ਤੋਂ ਛੁਟਕਾਰਾ ਨਹੀਂ ਸੀ। ਉਨ੍ਹਾਂ ਚਿੱਟੇ ਬਸਤਰ ਪਹਿਨਣੇ ਬੰਦ ਕਰ ਦਿੱਤੇ ਸਨ।"

(**ਸੰਤ ਰਾਮ ਉਦਾਸੀ ਕਿਰਤੀ ਲੋਕਾਂ ਦਾ ਸ਼ਾਇਰ ਸੀ- ਬੀਬੀ ਨਸੀਬ ਕੌਰ, ਮੁਲਾਕਾਤੀ ਅਜਮੇਰ ਸਿੱਧੂ, 'ਹੁਣ' ਸਤੰਬਰ-ਦਸੰਬਰ** 2013, **ਪੰਨਾ** 140)

ਉਦਾਸੀ ਦਾ ਜਲਦੀ ਹੀ ਨਾਮਧਾਰੀ ਸੰਪਰਦਾ ਤੋਂ ਮੋਹ ਭੰਗ ਹੋ ਜਾਂਦਾ ਹੈ। ਉਸਦਾ ਵੱਡਾ ਕਾਰਨ ਕੂਕਿਆਂ ਵੱਲੋਂ ਉਨ੍ਹਾਂ ਨੂੰ 'ਹਰੀਜਨ' ਹੀ ਬਣਾ ਕੇ ਰੱਖਣਾ ਹੈ। ਦਲਿਤਾਂ ਲਈ ਲੰਗਰ ਦੀਆਂ ਵੱਖਰੀਆਂ ਕਤਾਰਾਂ, ਵੱਖਰੇ ਭਾਂਡੇ ਅਤੇ ਸੁੱਚਮ ਦੇ ਨਾਂ 'ਤੇ ਭਿੱਟ ਹੋਣ ਦਾ ਡਰ ਉਦਾਸੀ ਨੂੰ ਪੀੜਾਂ ਦਿੰਦਾ ਸੀ। ਇਹ ਸਿਲਸਿਲਾ ਅੱਜ ਵੀ ਬਾਦਸਤੂਰ ਜਾਰੀ ਹੈ। ਦਰਅਸਲ ਉਹ ਕਿਸਮਤਵਾਦੀ ਫਲਸਫੇ ਤੋਂ ਭੱਜ ਗਿਆ ਸੀ। ਉਦਾਸੀ ਦੇ ਪਿੰਡ ਅਤੇ ਇਲਾਕੇ ਵਿੱਚ ਪੈਪਸੂ ਮੁਜਾਰਾ ਲਹਿਰ ਦੀਆਂ ਸਰਗਰਮੀਆਂ ਨੇ ਕਮਿਊਨਿਸਟੀ ਦੀਆਂ ਜੜ੍ਹਾਂ ਲਾਈਆਂ ਹੋਈਆਂ ਸੰਨ। ਲਾਲ ਕਮਿਊਨਿਸਟ ਪਾਰਟੀ ਦੇ ਆਗੂਆਂ ਅਤੇ ਕਾਰਕੁਨਾਂ ਦੀਆਂ ਕੁਰਬਾਨੀਆਂ, ਬਹਾਦਰੀ ਅਤੇ ਲੋਕਾਂ ਤੇ ਆਪਾਂ ਵਾਰੂ ਸੁਭਾਅ ਨੇ ਲੋਕਾਂ ਨੂੰ ਕੀਲਿਆ ਹੋਇਆ ਸੀ। ਉਦਾਸੀ 'ਤੇ ਇਹ ਪ੍ਰਭਾਵ ਵੀ ਪਿਆ। ਕਾਮਰੇਡ ਹਰਨਾਮ ਸਿੰਘ ਚਮਕ ਉਦਾਸੀ ਦਾ ਨਾਇਕ ਸੀ। ਬਰਨਾਲੇ ਦੀਆਂ ਸਾਹਿਤ ਸਭਾਵਾਂ ਨੇ ਉਸਨੂੰ ਸਮਾਜਿਕ ਤਬਦੀਲੀ ਵਾਲੇ ਸਾਹਿਤ ਦੀ ਚੇਟਕ ਲਾਈ ਸੀ। ਉਹ ਭਾਰਤੀ ਕਮਿਊਨਿਸਟ ਪਾਰਟੀ ਅਤੇ ਭਾਰਤੀ ਕਮਿਊਨਿਸਟ ਪਾਰਟੀ (ਮਾਰਕਸਵਾਦੀ) ਵਿੱਚ ਵੀ ਸਰਗਰਮ ਰਿਹਾ ਪਰ ਜਦੋਂ ਨਕਸਲਬਾੜੀ ਲਹਿਰ ਦੇ ਪ੍ਰਭਾਵ ਅਧੀਨ ਪੰਜਾਬ ਵਿੱਚ ਫਰਵਰੀ 1968 ਵਿੱਚ ਕਮੇਟੀਆਂ ਬਣਨੀਆਂ ਸ਼ੁਰੂ ਹੋਈਆਂ। ਉਦਾਸੀ ਵੀ ਇਸ 'ਬਸੰਤ ਦੀ ਗਰਜ' ਤੋਂ ਅਛੂਤਾ ਨਾ ਰਹਿ ਸਕਿਆ।

ਇਸ ਲਹਿਰ ਦੀਆਂ ਖਾੜਕੂ ਕਾਰਵਾਈਆਂ ਅਤੇ ਬਾਬਾ ਬੂਝਾ ਸਿੰਘ ਦੇ ਸਕੂਲਿੰਗ ਨੇ ਉਦਾਸੀ, ਪਿਆਰਾ ਸਿੰਘ ਦੱਧਾਹੂਰ, ਗੁਰਦਿਆਲ ਸਿੰਘ ਸੀਤਲ (ਸ਼ੇਰਪੁਰੀ), ਮੇਹਰ ਸਿੰਘ ਰਾਏਸਰ ਅਤੇ ਹਰਜੀਤ ਸਿੰਘ ਰਾਏਸਰ ਨੂੰ ਇਨਕਲਾਬੀ ਤਾਲਮੇਲ ਕਮੇਟੀ ਦਾ ਅੰਗ ਬਣਾ ਦਿੱਤਾ। ਉਦਾਸੀ ਮੀਟਿੰਗ ਤੇ ਸਕੂਲਿੰਗ ਦਾ ਪ੍ਰਬੰਧ ਕਰਦਾ ਸੀ। ਪੋਸਟਰ ਲਾਉਣ ਤੋਂ ਲੈ ਕੇ ਪਾਰਟੀ ਸਾਹਿਤ ਵੰਡਣ ਦਾ ਜ਼ਿੰਮਾ ਉਸ ਲਿਆ ਹੋਇਆ ਸੀ। ਜ਼ਮੀਨੀ ਘੋਲ ਨੂੰ ਲੈ ਕੇ ਜਥੇਬੰਦੀ ਵਲੋਂ ਚਾਰ ਪਾਕਟਾਂ ਦੀ ਨਿਸ਼ਾਨਦੇਹੀ ਕੀਤੀ ਗਈ ਸੀ। ਕਮੇਟੀ ਨੇ ਫ਼ੈਸਲਾ ਕੀਤਾ ਸੀ ਕਿ ਜਾਗੀਰਦਾਰਾਂ ਅਤੇ ਸੂਦਖੋਰਾਂ ਦੀਆਂ ਜ਼ਮੀਨਾਂ ਉਪਰ ਕਬਜ਼ੇ ਕਰਕੇ ਦੱਬੇ ਕੁਚਲੇ ਲੋਕਾਂ ਵਿੱਚ ਵੰਡ ਦਿੱਤੀ ਜਾਵੇ। ਕੁਲ ਹਿੰਦ ਤਾਲਮੇਲ ਕਮੇਟੀ ਦੀ ਸੇਧ ਨੂੰ ਮੰਨਦਿਆਂ ਤਾਲਮੇਲ ਕਮੇਟੀ ਪੰਜਾਬ ਨੇ ਕਾਮਰੇਡ ਹਾਕਮ ਸਿੰਘ ਸਮਾਓਂ ਦੀ ਅਗਵਾਈ ਹੇਠ ਭੀਖੀ-ਸਮਾਓਂ (ਨੇੜੇ ਮਾਨਸਾ) ਅਤੇ ਕਾ. ਜਗਜੀਤ ਸਿੰਘ ਸੋਹਲ ਦੀ ਅਗਵਾਈ ਹੇਠ ਕਿਲਾ ਹਕੀਮਾਂ (ਸੰਗਰੂਰ), ਕਾਮਰੇਡ ਦਿਆ ਸਿੰਘ ਦੀ ਅਗਵਾਈ ਹੇਠ ਬਿਰਲਾ ਸੀਡ ਫਾਰਮ ਰੋਪੜ ਦੇ ਮਜ਼ਦੂਰਾਂ ਦਾ ਘੋਲ ਅਤੇ ਗੰਧਰਵ ਸੇਨ ਦੀ ਅਗਵਾਈ ਹੇਠ ਹਾਜੀਪੁਰ ਮੁਕੇਰੀਆਂ ਦੇ ਮੁਜਾਰਿਆਂ ਦੇ ਘੋਲ ਜਥੇਬੰਦ ਕਰਕੇ ਜ਼ਮੀਨ ਦੇ ਸਵਾਲ ਦੀ ਲੜਾਈ ਵਿੱਢੀ ਗਈ ਸੀ। ਉਦਾਸੀ ਨੇ ਕਿਲਾ ਹਕੀਮਾਂ (ਸੰਗਰੂਰ) ਦੇ ਜ਼ਮੀਨੀ ਕਬਜ਼ੇ (18 ਜੂਨ 69) ਦਾ ਸਮਰਥਨ ਕੀਤਾ ਸੀ।

ਇਨ੍ਹਾਂ ਚਾਰ ਪਾਕਟਾਂ ਦੇ ਕਬਜ਼ਿਆਂ ਅਤੇ ਵਿਦਿਆਰਥੀਆਂ ਦੇ ਸੰਘਰਸ਼ਾਂ ਤੋਂ ਬਾਅਦ ਪੁਲਿਸ ਤਸ਼ੱਦਦ ਦਾ ਦੌਰ ਸ਼ੁਰੂ ਹੋ ਗਿਆ ਸੀ। ਉਸ ਵੇਲੇ (22 ਅਪ੍ਰੈਲ 1969) ਸੀ. ਪੀ. ਆਈ. (ਐਮ. ਐੱਲ) ਬਣ ਚੁੱਕੀ ਸੀ ਤੇ ਪਾਰਟੀ ਵੱਲੋਂ ਜਮਾਤੀ ਸਫ਼ਾਏ ਦੀ ਲਾਈਨ ਆ ਗਈ ਸੀ। ਸ਼ਹਾਦਤ ਅਤੇ ਕੁਰਬਾਨੀਆਂ ਦਾ ਦੌਰ ਚੱਲ ਪਿਆ

ਸੀ। ਉਦਾਸੀ ਦੀ ਪਹਿਲੀ ਗ੍ਰਿਫ਼ਤਾਰੀ 11 ਜਨਵਰੀ 1971 ਨੂੰ ਹੋਈ ਸੀ। ਪੁਲਿਸ ਸੈਂਟਰ ਬਹਾਦਰਗੜ੍ਹ ਸੀ. ਆਈ. ਏ. ਸਟਾਫ (ਲੱਡਾ ਕੋਠੀ) ਵਿਖੇ ਪੁਲਿਸ ਵੱਲੋਂ ਉਸ ਉੱਤੇ ਅੰਤਾਂ ਦਾ ਤਸ਼ੱਦਦ ਢਾਹਿਆ ਗਿਆ। ਉਹ 11 ਜਨਵਰੀ ਤੋਂ 24 ਜਨਵਰੀ ਤੱਕ ਪੁਲਿਸ ਦੀ ਮਾਰ ਝੱਲਦਾ ਰਿਹਾ ਪਰ ਪਾਰਟੀ ਭੇਦ ਨਾ ਦਿੱਤਾ। ਅੰਤ 25 ਜਨਵਰੀ ਨੂੰ ਜ਼ਮਾਨਤ ਹੋਈ। ਉਦਾਸੀ ਦੀ ਦੂਜੀ ਗ੍ਰਿਫ਼ਤਾਰੀ ਮੋਗਾ ਗੋਲੀ ਕਾਂਡ ਵੇਲੇ ਉੱਠੇ ਵਿਦਿਆਰਥੀ ਰੋਹ ਦੌਰਾਨ ਹੋਈ। ਉਦਾਸੀ ਦੇ ਪੁੱਤਰ ਬੱਲੀ ਅਤੇ ਉਦਾਸੀ ਦੀ ਪਤਨੀ ਨਸੀਬ ਕੌਰ ਦੇ ਭਤੀਜੇ ਗੇਲੇ ਨੂੰ ਪੁਲਿਸ ਗ੍ਰਿਫ਼ਤਾਰ ਕਰਕੇ ਲੈ ਗਈ ਸੀ। ਉਦਾਸੀ ਨੂੰ ਪੁਲਿਸ ਅੱਗੇ ਪੇਸ਼ ਕਰਵਾਇਆ ਗਿਆ ਤਾਂ ਡੇਢ ਮਹੀਨਾ ਸੰਗਰੂਰ ਜੇਲ੍ਹ ਦੀ ਹਵਾ ਖਾਣੀ ਪਈ। 26 ਜੂਨ 1975 ਨੂੰ ਸਰਕਾਰ ਨੇ ਭਾਰਤ ਵਿੱਚ ਐਮਰਜੈਂਸੀ ਲਾ ਦਿੱਤੀ। ਉਦਾਸੀ ਦੀ ਪਾਰਟੀ ਇਸਦਾ ਵਿਰੋਧ ਕਰਨ ਲੱਗੀ। ਉਦਾਸੀ ਨੂੰ ਗ੍ਰਿਫਤਾਰ ਕਰਕੇ ਡੇਢ ਮਹੀਨੇ ਲਈ ਸੰਗਰੂਰ ਜੇਲ੍ਹ ਭੇਜ ਦਿੱਤਾ ਗਿਆ। ਸ਼ਹਿਣਾ ਥਾਣੇ ਦੀ ਪੁਲਿਸ ਨੇ ਉਦਾਸੀ ਨੂੰ ਚੌਥੀ ਵਾਰ 15 ਅਗਸਤ 1975 ਨੂੰ ਡੀ. ਆਈ. ਆਰ. ਤਹਿਤ ਬਰਨਾਲਾ ਜੇਲ੍ਹ ਭੇਜ ਦਿੱਤਾ। ਉਥੋਂ ਉਸਨੂੰ ਪਟਿਆਲਾ ਜੇਲ੍ਹ ਵਿੱਚ ਭੇਜ ਦਿੱਤਾ, ਜਿੱਥੇ ਉਹ 5 ਮਹੀਨੇ ਜੇਲ੍ਹ ਦਾ ਨਰਕ ਭੋਗਦਾ ਰਿਹਾ।

ਉਦਾਸੀ ਨੇ ਪਹਿਲੀ ਗ੍ਰਿਫ਼ਤਾਰੀ ਤੋਂ ਬਾਅਦ ਪਾਰਟੀ ਕੰਮਾਂ ਦੇ ਬਜਾਏ ਇਨਕਲਾਬੀ ਗਾਇਕੀ ਨੂੰ ਸਮਾਂ ਦੇਣਾ ਸ਼ੁਰੂ ਕਰ ਦਿੱਤਾ ਸੀ। ਉਹ ਸਟੇਜ ਦਾ ਧਨੀ ਸੀ। ਉਸਦੀ ਆਵਾਜ਼ ਬੜੀ ਦਮਦਾਰ ਸੀ। ਉਹ ਲੋਕਾਂ ਨੂੰ ਕੀਲ ਲੈਂਦਾ ਸੀ। ਇਸ ਸਟੇਜੀ ਕਵੀ ਨੇ ਆਪਣੇ ਗੀਤਾਂ ਰਾਹੀ ਜਾਬਰ ਤੇ ਲੋਕ ਵਿਰੋਧੀ ਹਕੂਮਤ ਦੇ ਖਿਲਾਫ਼ ਲੋਕ ਰੋਹ ਉਪਜਾਉਣਾ ਸ਼ੁਰੂ ਕਰ ਦਿੱਤਾ ਸੀ। ਲੁੱਟੀ ਜਾ ਰਹੀ ਜਨਤਾ ਨੂੰ ਉੱਠਣ ਦਾ ਹੋਕਾ ਦੇ ਰਿਹਾ ਸੀ। ਇਸੇ ਕਰਕੇ ਸਰਕਾਰ ਉਸਨੂੰ ਗ੍ਰਿਫ਼ਤਾਰ ਕਰਵਾਉਂਦੀ। ਉਸਦੇ ਅੰਦਰਲੀ ਬੰਦਿਆਈ ਖ਼ਤਮ ਕਰਵਾ ਕੇ ਭਾਰਤ ਦਾ 'ਅੱਛਾ ਸ਼ਹਿਰੀ' ਬਣਾਉਣ ਦੀ ਕੋਸ਼ਿਸ਼ ਕਰਦੀ। ਉਹ ਪੁਲਿਸ ਜਬਰ ਸਹਿ ਕੇ ਵੀ ਆਪਣੇ ਅਕੀਦੇ 'ਤੇ ਪੱਕਾ ਰਿਹਾ। ਉਸਦੇ ਪਰਿਵਾਰ ਅਤੇ ਰਿਸ਼ਤੇਦਾਰਾਂ ਨੂੰ ਵੀ ਪੁਲਿਸ ਦੀਆਂ ਵਧੀਕੀਆਂ ਸਹਿਣੀਆਂ ਪਈਆਂ।

ਸੀ. ਪੀ. ਆਈ. (ਐਮ. ਐਲ.) ਅਤੇ ਉਸਦੀਆਂ ਜਨਤਕ ਜਥੇਬੰਦੀਆਂ ਨੇ 1972 ਦੇ ਮੋਗਾ ਗੋਲੀ ਕਾਂਡ, 1972-73 ਦਾ ਕਾਲਾ ਸੰਘਾ ਘੋਲ, 1973-74 ਦੌਰਾਨ ਚੱਲੇ ਸਰਕਾਰੀ ਦਮਨ ਖਿਲਾਫ਼ ਸੰਘਰਸ਼, 1974 ਦਾ ਡੀਜ਼ਲ ਦੀ ਥੁੜ ਵਿਰੁੱਧ ਘੋਲ, 25 ਜੂਨ 1975 ਤੋਂ ਲੈ ਕੇ 21 ਮਾਰਚ 1977 ਤੱਕ ਐਮਰਜੈਂਸੀ ਖਿਲਾਫ਼ ਚਲਾਈਆਂ ਰਾਜਨੀਤਕ ਸਰਗਰਮੀਆਂ, 1977 ਵਿੱਚ ਸ਼ਹਿਰੀ ਆਜ਼ਾਦੀਆਂ ਲਈ ਘੋਲ, 1978 ਦਾ 85 ਦਿਨਾਂ ਦਾ ਬੇਰੁਜ਼ਗਾਰ ਅਧਿਆਪਕਾਂ ਦਾ ਘੋਲ, ਵਿਦਿਆਰਥੀਆਂ ਅਤੇ ਨੌਜਵਾਨਾਂ ਦੇ ਘੋਲ, ਨਕਸਲੀ ਕਾਰਕੁਨਾਂ ਦੇ ਕਤਲਾਂ ਖਿਲਾਫ਼ ਸੰਘਰਸ਼, 1980 ਦਾ ਬੱਸ ਕਿਰਾਇਆ ਘੋਲ, 1982-83-84 ਦੇ ਕਿਸਾਨ ਅੰਦੋਲਨ, ਨਾਸਾ ਖਿਲਾਫ਼ ਮੁਹਿੰਮ, ਇਨਕਲਾਬੀ ਕੇਂਦਰ ਪੰਜਾਬ ਦਾ ਇਨਕਲਾਬੀ ਮਾਰਚ, ਪੰਜਾਬ ਸਮੱਸਿਆ ਦੇ ਹੱਲ ਲਈ ਰੈਲੀਆਂ ਅਤੇ ਮੁਜ਼ਾਹਰੇ, ਬੰਬੇ-ਹੈਦਰਾਬਾਦ ਅਤੇ ਭਾਰਤ ਦੇ ਵੱਡੇ ਸ਼ਹਿਰਾਂ ਵਿੱਚ ਸਿੱਖਾਂ ਦਾ ਅਕਸ ਵਿਗਾੜਣ ਖਿਲਾਫ਼ ਕਨਵੈਨਸ਼ਨਾਂ ਅਤੇ ਅਨੇਕਾਂ ਹੋਰ ਘੋਲ ਪੰਜਾਬ ਵਿੱਚ ਲੜੇ ਗਏ। ਇਨ੍ਹਾਂ ਵਿੱਚੋਂ ਬਹੁਤੇ

ਘੋਲਾਂ ਵਿੱਚ ਉਦਾਸੀ ਨੇ ਸਰਗਰਮੀ ਨਾਲ ਸ਼ਮੂਲੀਅਤ ਕੀਤੀ।

ਜੁਝਾਰਵਾਦੀ ਲਹਿਰ ਦੇ ਜਿੰਨੇ ਵੀ ਸ਼ਾਇਰ ਅਤੇ ਸਾਹਿਤਕਾਰ ਹੋਏ ਹਨ, ਉਹ ਪੰਜਾਬ ਦੇ ਮਿਹਨਤਕਸ਼ ਲੋਕਾਂ ਦੇ ਮਨਾਂ ਵਿੱਚ ਤਾਂ ਵਸੇ ਹੋਏ ਹਨ ਪਰ ਸਰਕਾਰੀ ਪੁਰਸਕਾਰਾਂ ਵੇਲੇ ਉਨ੍ਹਾਂ ਨੂੰ ਟੇਢੀ ਅੱਖ ਨਾਲ ਦੇਖਿਆ ਜਾਂਦਾ ਹੈ ਅਤੇ ਅਕਾਦਮਿਕ ਹਲਕਿਆਂ ਵਿੱਚ ਵੀ ਉਨ੍ਹਾਂ ਨੂੰ ਗੌਲਿਆ ਨਹੀਂ ਜਾਂਦਾ। ਹਕੂਮਤ ਜੋ ਵਤੀਰਾ ਜੱਟ ਪਰਿਵਾਰਾਂ ਵਿੱਚ ਜੰਮੇ ਪਾਸ਼ ਤੇ ਖਟਕੜ ਲਈ ਅਪਣਾਉਂਦੀ ਹੈ, ਉਹੀ ਦਲਿਤ ਪਰਿਵਾਰਾਂ ਵਿੱਚ ਜੰਮੇ ਉਦਾਸੀ ਤੇ ਦਿਲ ਲਈ। ਉਦਾਸੀ ਦੇ ਤਵੇ ਵਾਲੇ ਗੀਤ ਵੀ ਪਿੰਡਾਂ ਦੇ ਕੋਠਿਆਂ ਉੱਤੇ ਵੱਜਦੇ ਰਹੇ ਹਨ। ਉਹ ਅੱਜ ਵੀ ਸੰਘਰਸ਼ਾਂ ਦੇ ਪਿੜਾਂ ਵਿੱਚ ਲੋਕਾਂ ਦੀ ਪਸੰਦੀ ਦਾ ਗੀਤਕਾਰ ਹੈ ਪਰ ਉਸਦੇ ਗੀਤਾਂ ਅਤੇ ਸ਼ਾਇਰੀ ਉੱਤੇ ਚਰਚਾ ਨਹੀਂ ਹੋਈ। ਸਾਹਿਤਕ ਹਲਕਿਆਂ ਵਿੱਚ ਉਸ ਬਾਰੇ ਮੂੰਹ ਜ਼ੁਬਾਨੀ ਗੱਲਾਂ ਹੁੰਦੀਆਂ ਹਨ। ਉਸਦੀ ਸ਼ਾਇਰੀ ਨਾਲੋਂ ਉਸਦਾ ਜੀਵਨ ਵਧੇਰੇ ਚਰਚਾ ਵਿੱਚ ਰਹਿੰਦਾ ਹੈ। ਉਸਦੇ ਰਾਜਨੀਤਕ ਵਿਰੋਧੀਆਂ ਅਤੇ ਹਮਦਰਦਾਂ ਨੇ ਉਸਦੇ ਲਾਲ ਕਿਲੇ ਤੋਂ ਗੀਤ ਬੋਲਣਾ, ਸਿੱਕਿਆਂ ਨਾਲ ਤੁਲਣਾ ਅਤੇ ਬੇਹਿਸਾਬੀ ਸ਼ਰਾਬ ਪੀਣ ਉੱਤੇ ਵਧੇਰੇ ਚਰਚਾ ਕੀਤੀ ਹੈ। ਇਹ ਵਿਵਾਦ ਉਸਦੀ ਮੌਤ ਪਿੱਛੋਂ ਵੀ ਜਾਰੀ ਹੈ। ਲਾਲ ਕਿਲੇ ਤੋਂ ਗੀਤ ਬੋਲਣ ਦੀ ਘਟਨਾ 1979 ਅਤੇ ਸ੍ਰ. ਜਗਦੇਵ ਸਿੰਘ ਜੱਸੋਵਾਲ ਵੱਲੋਂ ਉਦਾਸੀ ਨੂੰ ਸਿੱਕਿਆਂ ਨਾਲ 14 ਅਪ੍ਰੈਲ 1984 ਨੂੰ ਤੋਲਿਆ ਸੀ। ਇਹ ਰੌਲਾ ਤਾਂ ਭਾਵੇਂ ਉਨ੍ਹਾਂ ਸਾਲਾਂ ਵਿੱਚ ਹੀ ਮੁੱਕ ਗਿਆ ਹੋਵੇਗਾ ਪਰ ਇਨਕਲਾਬੀ ਲਹਿਰ ਦੇ ਵਿਰੋਧੀਆਂ ਨੇ ਇਹ ਮੁੱਦੇ ਮੁੜ ਪੈਦਾ ਕਰ ਲਏ ਹਨ ਤਾਂ ਕਿ ਲਹਿਰ ਉੱਤੇ ਚਾਂਦ ਮਾਰੀ ਕੀਤੀ ਜਾ ਸਕੇ।

ਅਸੀਂ ਪੰਜਾਬੀ ਦੇ ਲੇਖਕ ਸ਼ਰਾਬ ਪੀਣ ਨੂੰ ਬੰਦੇ ਦਾ ਨਿੱਜੀ ਮਸਲਾ ਸਮਝਦੇ ਹਾਂ। ਬੇਸ਼ੱਕ ਕਮਿਊਨਿਸਟਾਂ ਵਿੱਚ ਸ਼ਰਾਬ ਨੂੰ ਬੁਰਾ ਸਮਝਿਆ ਜਾਂਦਾ ਹੈ। ਇਸ ਦੇ ਬਾਵਜੂਦ ਕਮਿਊਨਿਸਟ ਕਾਰਕੁਨ ਅਤੇ ਇਨ੍ਹਾਂ ਦੇ ਲੇਖਕ ਸ਼ਰਾਬ ਵੱਧ ਮਾਤਰਾ ਵਿੱਚ ਪੀਂਦੇ ਹਨ। ਜੇ ਕੋਈ ਸਰਕਾਰੀ ਜਾਂ ਗੈਰ ਸਰਕਾਰੀ ਸੰਸਥਾ ਕਿਸੇ ਲੇਖਕ ਨੂੰ ਪੁਰਸਕਾਰ ਦਿੰਦੀ ਹੈ, ਉਹ ਉਸਦੀ ਰਚਨਾ ਦੇ ਹੱਕ ਵਿੱਚ ਫਤਵਾ ਦੇ ਰਹੀ ਹੁੰਦੀ ਹੈ, ਜਾਂ ਉਸਦੇ ਆਪਣੇ ਮੰਤਵ ਹੁੰਦੇ ਹਨ। ਮੇਰੀ ਧਾਰਨਾ ਹੈ ਕਿ ਪੁਰਸਕਾਰ ਮੰਗ ਕੇ ਜਾਂ ਯਤਨ ਕਰਕੇ ਨਹੀਂ ਲੈਣੇ ਚਾਹੀਦੇ। ਕੋਈ ਸੰਸਥਾ ਆਪਣੇ ਆਪ ਫ਼ੈਸਲਾ ਕਰਦੀ ਹੈ ਤਾਂ ਪੁਰਸਕਾਰ ਲੈ ਲੈਣੇ ਚਾਹੀਦੇ ਹਨ। ਕਿਉਂਕਿ ਇਹ ਪੈਸਾ ਆਮ ਲੋਕਾਂ ਦਾ ਹੀ ਹੁੰਦਾ ਹੈ ਜੋ ਲੇਖਕ ਨੂੰ ਦਿੱਤਾ ਜਾਂਦਾ ਹੈ। ਉਂਝ ਭਾਵੇਂ ਇਨਕਲਾਬੀ ਧਿਰਾਂ ਇਹ ਸਮਝਦੀਆਂ ਹਨ ਕਿ ਸਰਕਾਰੀ ਪੁਰਸਕਾਰ ਲੈ ਕੇ ਬੰਦੇ ਦੇ ਥਿਰਕਣ ਦੀ ਸੰਭਾਵਨਾ ਬਣ ਜਾਂਦੀ ਹੈ। ਜੇਕਰ ਅਜਿਹਾ ਨਹੀਂ ਹੁੰਦਾ ਤਾਂ ਪੁਰਸਕਾਰ ਲੈਣ ਵਿੱਚ ਸੰਕੋਚ ਨਹੀਂ ਕਰਨਾ ਚਾਹੀਦਾ। ਬਾਕੀ ਜੇਕਰ ਲਾਲ ਕਿਲੇ 'ਤੇ ਉਹ ਆਪਣੀ ਵਿਚਾਰਧਾਰਕ ਗੱਲ ਗੀਤਾਂ ਰਾਹੀਂ ਕਹਿ ਆਇਆ ਹੈ ਤਾਂ ਉਸਨੂੰ ਵਡਿਆਉਣਾ ਚਾਹੀਦਾ ਹੈ ਨਾ ਕਿ ਨਿੰਦਣਾ। ਇਸ ਬਾਰੇ ਉਦਾਸੀ ਅਤੇ ਉਨ੍ਹਾਂ ਦੀ ਬੇਟੀ ਇਕਬਾਲ ਕੌਰ ਉਦਾਸੀ ਦੇ ਵਿਚਾਰ ਵੀ ਗੌਲਣਯੋਗ ਹਨ–

**ਵਰਿਆਣਵੀ :** ਉਦਾਸੀ ਜੀ ਕੀ ਤੁਸੀਂ ਲਾਲ ਕਿਲ੍ਹੇ ਤੋਂ ਬੋਲ ਕੇ ਇਹ ਮਹਿਸੂਸ ਕਰਦੇ ਹੋ ਕਿ ਤੁਸੀਂ ਲੋਕਾਂ ਦੇ ਕਵੀ ਰਹਿ ਗਏ ਹੋ ? ਕਿਉਂਕਿ ਆਮ

ਲੋਕਾਂ ਦਾ ਇਹ ਵਿਚਾਰ ਹੈ ਕਿ ਉਦਾਸੀ ਲਾਲ ਕਿਲ੍ਹੇ ਤੋਂ ਬੋਲ ਕੇ ਹੁਣ ਲੋਕਾਂ ਦਾ ਕਵੀ ਨਹੀਂ ਰਿਹਾ। ਉਹ ਹਾਕਮ ਜਮਾਤ ਦਾ ਹੀ ਕਵੀ ਰਹਿ ਗਿਆ ਹੈ। ਤੁਹਾਡਾ ਇਸ ਬਾਰੇ ਕੀ ਸਪੱਸ਼ਟੀਕਰਨ ਹੈ?

**ਉਦਾਸੀ** : ਸਿਧਾਂਤਕ ਤੌਰ 'ਤੇ ਗੱਲ ਇਹ ਹੈ ਕਿ ਜਿੱਥੇ ਲੋਕ ਹਨ, ਉਥੇ ਸਾਡੀ ਹਾਜ਼ਰੀ ਜ਼ਰੂਰੀ ਹੈ। ਜਿਸ ਢੰਗ ਨਾਲ ਮੈਨੂੰ ਲਾਲ ਕਿਲ੍ਹੇ ਤੇ ਬੁਲਾਇਆ ਗਿਆ ਉਥੇ ਮੇਰੇ ਕੁਝ ਲੋਕਾਂ ਵੱਲੋਂ ਇਹ ਖ਼ਾਹਿਸ਼ ਸੀ ਕਿ ਸਾਡੀ ਵੀ ਤਰਜਮਾਨੀ ਕਰਨ ਵਾਲਾ ਕੋਈ ਲਿਖਾਰੀ ਲਾਲ ਕਿਲ੍ਹੇ ਤੋਂ ਬੋਲੇ। ਉਨ੍ਹਾਂ ਨੇ ਆਪਣੇ ਹੀਲੇ ਬਹਾਨੇ ਘੜ ਕੇ ਪਤਾ ਨਹੀਂ ਕਿਸ ਢੰਗ ਦੇ ਨਾਲ ਮੈਨੂੰ ਸੱਦਿਆ। ਮੈਂ ਨਹੀਂ ਸਮਝਦਾ ਕਿ ਕੋਈ ਕਿਸੇ ਅਦਾਰੇ ਵਿੱਚ ਜਾ ਕੇ ਕੋਈ ਗਲਤ ਬਣ ਬੈਠੇ ਤੇ ਮੈਂ ਉਨ੍ਹਾਂ ਵਿੱਚ ਜਾ ਕੇ ਆਪਣੇ ਸਟੈਂਡ ਨੂੰ ਪੂਰਾ ਰੱਖਦਾ ਕਿ ਉਹ ਸਰਕਾਰੀਆ ਬਣ ਜਾਂਦਾ ਹੈ। ਮੈਂ ਸਮਝਦਾ ਹਾਂ ਜਿੱਥੇ ਕੋਈ ਬੁਲਾਵੇ ਚਲੇ ਜਾਣਾ ਚਾਹੀਦਾ ਹੈ ਪਰ ਆਪਣੇ ਵਿਚਾਰ ਨਹੀਂ ਛੱਡਣੇ ਚਾਹੀਦੇ। ਲਾਲ ਕਿਲ੍ਹੇ 'ਤੇ ਜਾ ਕੇ ਮੈਂ ਕੀ ਕਿਹਾ ਉਹੀ ਇਨਕਲਾਬੀ ਗੀਤ। ਮੈਂ ਸਮਝਦਾ ਹਾਂ ਕਿ ਜੇਕਰ ਉਹ ਗੀਤ ਪੀਕਿੰਗ ਰੇਡੀਓ ਤੋਂ ਆ ਸਕਦੇ ਹਨ ਤਾਂ ਉਹੀ ਗੀਤ ਲਾਲ ਕਿਲ੍ਹੇ ਤੋਂ ਵੀ ਬੋਲੇ ਜਾ ਸਕਦੇ ਹਨ। ਮੈਂ ਤਾਂ ਇਹੀ ਸਮਝਦਾ ਹਾਂ ਕਿ ਮੈਂ ਲੋਕ ਜਿੱਤ ਦੀ ਚੇਪੀ ਲਾਲ ਕਿਲੇ ਦੀ ਕੰਧ ਉੱਪਰ ਚੇਪ ਆਇਆ ਹਾਂ।

**ਸ਼ੇਤਰਾ** : ਜਿਵੇਂ ਕਿ....?

**ਉਦਾਸੀ** : ਜਿੱਦਾਂ

1. ਮਾਰੇ ਗਏ ਮਿੱਤਰਾਂ ਦੇ ਪਿੰਡ ਦੀਏ ਵਾਏ ਖ਼ੈਰ ਸੁੱਖ ਦਾ ਸੁਨੇਹੜਾ ਲਿਆ।
2. ਤੂੰ ਮਘਦਾ ਰਹੀਂ ਵੇ ਸੂਰਜਾ ਕੰਮੀਆਂ ਦੇ ਵੇਹੜੇ।
3. ਝੋਰਾ ਕਰੀਂ ਨਾ ਕਿਲੇ ਆਨੰਦਪੁਰ ਦਾ, ਕੁੱਲੀ ਕੁੱਲੀ ਨੂੰ ਕਿਲਾ ਬਣਾ ਦਿਆਂਗੇ।

ਉਥੇ ਹੋਰ ਮੇਰੇ ਸਾਥੀ ਬੁਲਾਰੇ ਗਏ ਹੋਏ ਸੀ, ਉਥੇ ਸਭ ਤੋਂ ਵੱਧ ਮੈਨੂੰ ਸੁਣਿਆ ਗਿਆ। ਮੈਨੂੰ ਵਿਸ਼ਵਾਸ ਹੈ ਕਿ ਮੇਰੇ ਲੋਕ ਹਰ ਥਾਂ ਮੌਜੂਦ ਹਨ ਤੇ ਮੈਨੂੰ ਹਰ ਥਾਂ ਜਾਣਾ ਚਾਹੀਦਾ ਹੈ।

**ਮੱਲ** : ਹਾਂ ਉਦਾਸੀ ਜੀ- ਇਹ ਠੀਕ ਹੈ ਕਿ ਤੁਸੀਂ ਸਰਕਾਰੀ ਕਵੀ ਨਹੀਂ ਬਣੇ ਪਰ ਕਈ ਵਾਰ ਸਾਨੂੰ ਪਤਾ ਹੀ ਨਹੀਂ ਲੱਗਦਾ ਕਿ ਸਰਕਾਰੀਆ ਬਣ ਰਿਹਾਂ ਹਾਂ ਕਿ ਨਹੀਂ?

**ਉਦਾਸੀ** : ਸਿਧਾਂਤ ਮੇਰੇ ਪਾਸ ਇੱਕ ਕਸਵੱਟੀ ਹੈ। ਜਿਹੜਾ ਮੈਨੂੰ ਦੱਸਦਾ ਹੈ ਕਿ ਮੈਂ ਸਰਕਾਰੀਆ ਬਣ ਰਿਹਾ ਹਾਂ ਜਾਂ ਨਹੀਂ। ਸੋ ਸਿਧਾਂਤ ਦੀ ਕਸਵੱਟੀ ਦੀ ਚੌਕਸੀ ਮੈਂ ਹਰ ਵੇਲੇ ਵਰਤੀ ਹੈ ਤੇ ਮੈਂ ਇਸ ਗੱਲ ਬਾਰੇ ਪੂਰਾ ਚੌਕਸ ਹਾਂ ਕਿ ਮੈਂ ਕਵਿਤਾ ਨੂੰ ਕਿੱਥੇ ਖੜ੍ਹਾ ਕਰਨਾ

ਹੈ ਜਾਂ ਕਿਨ੍ਹਾਂ ਲੋਕਾਂ ਵਿੱਚ। ਸੋ ਇਸ ਬਾਰੇ ਮੈਂ ਪੂਰਾ ਸੁਚੇਤ ਹਾਂ। ਮੈਂ ਕਦੇ ਅਨੁਭਵ ਹੀ ਨਹੀਂ ਕੀਤਾ ਕਿ ਮੈਂ ਸਰਕਾਰੀਆ ਬਣਦਾ ਜਾ ਰਿਹਾ ਕਿਉਂਕਿ ਮੇਰੇ ਪਾਸ ਸਿਧਾਂਤ ਦੀ ਕਸਵੱਟੀ ਹੈ।

**ਮੱਲ :** ਹੁਣੇ-ਹੁਣੇ 'ਲੋਕ ਹੱਕ' ਵਿੱਚ ਇੱਕ ਚਿੱਠੀ ਪੜ੍ਹੀ ਹੈ ਜਿਸ ਵਿੱਚ ਲਿਖਿਆ ਗਿਆ ਹੈ ਕਿ ਸੰਤ ਰਾਮ ਉਦਾਸੀ ਦੇ ਲਹੂ ਭਿੱਜੇ ਬੋਲ ਹੁਣ ਸ਼ਰਾਬ ਭਿੱਜੇ ਬੋਲ ਬਣ ਕੇ ਸਟੇਜਾਂ 'ਤੇ ਗੂੰਜਦੇ ਹਨ ਤੇ ਤੁਸੀਂ ਸੰਤ ਰਾਮ ਉਦਾਸੀ ਦੀ ਥਾਂ ਮਹਿਜ਼ ਸੰਤ ਰਾਮ ਰਹਿ ਗਏ ਹੋ। ਕੀ ਤੁਸੀਂ ਇਸ ਬਾਰੇ ਵੀ ਕੁਝ ਕਹਿਣਾ ਚਾਹੋਗੇ?

**ਉਦਾਸੀ :** ਉਹ ਤਾਂ ਔਗੁਣਾਂ ਦੀ ਸੂਹ ਕੱਢਣ ਲਈ ਫਿਰਦੇ ਹਨ ਕਿ ਉਦਾਸੀ ਵਿੱਚ ਕੋਈ ਔਗੁਣ ਨਿੱਕਲੇ ਤਾਂ ਉਹਦਾ ਭੰਡੀ ਪ੍ਰਚਾਰ ਕਰੀਏ। ਪਰ ਮੈਂ ਇਹ ਸਮਝਦਾ ਹਾਂ ਕਿ ਮੈਂ ਲੋਕਾਂ ਪ੍ਰਤੀ ਦੇਵਤਾ ਜਿਹਾ ਬਣ ਕੇ ਨਾ ਰਹਾਂ। ਸਗੋਂ ਮੈਨੂੰ ਲੋਕਾਂ ਵਰਗਾ ਹੀ ਬਣ ਕੇ ਰਹਿਣਾ ਚਾਹੀਦਾ ਹੈ। ਜਿਹੋ ਜਿਹੀਆਂ ਮੇਰੇ ਲੋਕਾਂ ਦੀਆਂ ਆਦਤਾਂ ਹਨ, ਉਹੋ ਜਿਹੀਆਂ ਮੇਰੀਆਂ ਆਦਤਾਂ ਹੋਣ। ਮੈਂ ਇਸ ਗੱਲ ਤੋਂ ਕਦੀ ਮੁਨਕਰ ਨਹੀਂ ਹੋਇਆ ਕਿ ਮੈਂ ਸ਼ਰਾਬ ਨਹੀਂ ਪੀਂਦਾ। ਮੈਨੂੰ ਜਦੋਂ ਕਈ ਵਾਰ ਲੋੜ ਹੁੰਦੀ ਹੈ, ਉਸ ਸਮੇਂ ਪੀ ਲੈਂਦਾ ਹਾਂ, ਮੈਂ ਉਸ ਸਮੇਂ ਗੁਰੇਜ਼ ਵੀ ਨਹੀਂ ਕਰਦਾ। ਗੁਰੇਜ਼ ਕਰਨਾ ਵੀ ਨਹੀਂ ਚਾਹੀਦਾ, ਜਦੋਂ ਕਿਸੇ ਦੀ ਲੋੜ ਹੈ। ਜਿੱਥੋਂ ਤੱਕ ਸ਼ਰਾਬ ਪੀ ਕੇ ਬੋਲਣ ਦਾ ਜਾਂ ਮੇਰੀ ਕਮਜ਼ੋਰੀ ਬਣਨ ਦਾ ਸਵਾਲ ਹੈ ਉਹ ਗੱਲ ਮੈਂ ਮਹਿਸੂਸ ਨਹੀਂ ਕਰਦਾ। ਮੇਰੇ ਵਿੱਚ ਅਜੇ ਤੱਕ ਇਹੋ ਜਿਹੀ ਗੱਲ ਨਹੀਂ ਆਈ।

**(ਦੋ ਮਾਸਿਕ ਪਹੁ ਫੁਟਾਲਾ ਤੀਜਾ ਅੰਕ 1979 ਦੇ ਪ੍ਰਬੰਧਕ ਸ੍ਰੀ ਸੰਧੂ ਵਰਿਆਣਵੀ, ਜੀ. ਸੀ. ਮੱਲ ਤੇ ਦੀਦਾਰ ਸ਼ੇਤਰਾ ਵੱਲੋਂ ਕੀਤੀ ਮੁਲਾਕਾਤ 'ਚੋਂ। ਇਹ ਮੁਲਾਕਾਤ ਜ਼ਿਲ੍ਹਾ ਜਲੰਧਰ ਦੇ ਪਿੰਡ ਲਸਾੜਾ ਵਿਖੇ ਮਾਰਚ 1979 ਵਿੱਚ ਕੀਤੀ ਗਈ ਸੀ।)**

'1984 ਨੂੰ ਵਿਸਾਖੀ ਵਾਲੇ ਦਿਨ ਉਨ੍ਹਾਂ ਨੂੰ ਜਦ ਸਿੱਕਿਆਂ ਨਾਲ ਤੋਲਿਆ ਗਿਆ ਤਾਂ ਇਸ ਦਿਨ ਤੋਂ ਪਹਿਲਾਂ ਵੀ ਤੇ ਬਾਅਦ ਵਿੱਚ ਵੀ ਉਹ ਅਕਸਰ ਹੀ ਰੋ ਪੈਂਦੇ ਸੀ। ਜਦੋਂ ਜਗਦੇਵ ਸਿੰਘ ਜੱਸੋਵਾਲ ਵੱਲੋਂ ਇਹ ਫ਼ੈਸਲਾ ਕੀਤਾ ਗਿਆ ਕਿ ਉਦਾਸੀ ਤੈਨੂੰ ਅਸੀਂ ਸਿੱਕਿਆਂ ਨਾਲ ਤੋਲਣਾ ਹੈ ਤਾਂ ਇਹ ਖ਼ਬਰ ਉਨ੍ਹਾਂ ਸਾਨੂੰ ਦੱਸੀ। ਸੁਣ ਕੇ ਸਾਨੂੰ ਕੋਈ ਅਚੰਭਾ ਨਹੀਂ ਲੱਗਾ ਕਿਉਂਕਿ ਅਕਸਰ ਹੀ ਉਨ੍ਹਾਂ ਦੇ ਸਨਮਾਨ ਹੁੰਦੇ ਰਹਿੰਦੇ ਸੀ। ਉਹ ਸਾਨੂੰ ਦੱਸਣ ਲੱਗੇ ਕਿ ਮੈਂ ਅਜੇ ਜੱਸੋਵਾਲ ਨੂੰ ਹਾਂ ਨਹੀਂ ਕਹੀ, ਅਜੇ ਮੈਂ ਕੁਝ ਸਾਥੀਆਂ ਨਾਲ ਸਲਾਹ ਕਰਨੀ ਹੈ ਕਿ ਮੈਂ ਇਹ ਸਨਮਾਨ ਲੈਣਾ ਹੈ ਜਾਂ ਨਹੀਂ; ਪਰ ਪਤਾ ਨਹੀਂ ਕਿਸੇ ਸਾਥੀ ਨਾਲ ਬਾਹਰ ਸਲਾਹ ਹੋਈ ਜਾਂ ਨਹੀਂ, ਸਨਮਾਨ ਤੋਂ ਪਹਿਲਾਂ ਸਾਥੀਆਂ ਦੇ ਕੀ ਕੁਮੈਂਟ ਸਨ ਇਸ ਬਾਰੇ ਤਾਂ ਪਤਾ ਨਹੀਂ ਪਰ ਜੋ ਕੁਮੈਂਟ ਸਨਮਾਨ ਹੋਣ ਤੋਂ ਬਾਅਦ ਆਏ ਉਨ੍ਹਾਂ ਬਾਰੇ ਮੈਂ ਭਲੀ ਭਾਂਤ ਜਾਣਦੀ ਹਾਂ।.... ਮੈਂ ਸਮਝਦੀ ਹਾਂ ਕਿ ਉਹ ਆਖਰੀ ਸਾਹਾਂ ਤੱਕ ਇਨਕਲਾਬੀ

ਸਨ ਤੇ ਮਾਰਕਸਵਾਦ ਦੇ ਪੱਕੇ ਧਾਰਨੀ ਸਨ।

[**ਇਕਬਾਲ ਕੌਰ ਉਦਾਸੀ, ਸੰਤ ਰਾਮ ਉਦਾਸੀ (ਜੀਵਨ ਅਤੇ ਸਮੁੱਚੀ ਰਚਨਾ), ਸੰਪਾਦਕ ਰਾਜਿੰਦਰ ਰਾਹੀ,** ਪੰਨਾ 45, 46]

ਉਦਾਸੀ ਵੱਲੋਂ ਸ਼ਰਾਬ ਪੀਣੀ, ਲਾਲ ਕਿਲੇ ਤੋਂ ਗੀਤ ਬੋਲਣੇ ਅਤੇ ਜਗਦੇਵ ਸਿੰਘ ਜੱਸੋਵਾਲ ਤੋਂ ਪੁਰਸਕਾਰ ਲੈਣ ਦੇ ਵਿਵਾਦ ਨੂੰ ਚਰਚਾ ਦਾ ਵਿਸ਼ਾ ਬਣਾਇਆ ਹੋਇਆ ਹੈ। ਦਰਅਸਲ ਜਿਨ੍ਹਾਂ ਗੱਲਾਂ ਨੂੰ ਤੂਲ ਦਿੱਤੀ ਜਾ ਰਹੀ ਹੈ, ਇਹ ਨਕਸਲੀ ਗਰੁੱਪਾਂ ਦੀ ਆਪਸੀ ਸ਼ਰੀਕੇਬਾਜ਼ੀ ਸੀ। ਇਹ ਜਾਣੀ ਪਛਾਣੀ ਸਚਾਈ ਹੈ ਕਿ ਕਮਿਊਨਿਸਟ ਗਰੁੱਪਾਂ ਨੇ ਜਿੰਨਾ ਕੁ ਸਟੇਟ ਖਿਲਾਫ਼ ਕੰਮ ਕੀਤਾ ਹੈ, ਉੱਨਾ ਹੀ ਕੰਮ ਇਨ੍ਹਾਂ ਇੱਕ ਦੂਜੇ ਨੂੰ ਭੰਡਣ ਤੇ ਵੀ ਕੀਤਾ ਹੋਇਆ ਹੈ। ਉਦਾਸੀ ਸੀ. ਪੀ. ਆਈ. (ਐਮ. ਐਲ.) ਸੱਤਿਆਨਰੈਣ ਸਿੰਘ ਜਾਂ ਪੂਲਾ ਰੈਡੀ ਗਰੁੱਪ (ਅੱਜ ਕੱਲ੍ਹ ਨਿਊ ਡੈਮੋਕਰੈਸੀ ਗਰੁੱਪ) ਵਿੱਚ ਸਰਗਰਮ ਸੀ। ਇਸ ਗਰੁੱਪ ਵਿੱਚੋਂ ਨਿਕਲਿਆਂ ਸੀ ਟੀ ਗਰੁੱਪ (ਸੁਰਖ ਰੇਖਾ ਗਰੁੱਪ), ਨਾਗੀ ਰੈਡੀ ਗਰੁੱਪ, ਚਾਰੂ ਗਰੁੱਪ, ਅਤੇ ਪੂਲਾ ਰੈਡੀ ਗਰੁੱਪ ਇੱਕ ਦੂਜੇ ਦੇ ਆਗੂਆਂ ਅਤੇ ਕਾਰਕੁਨਾਂ ਦੀ ਸਿਆਸੀ ਅਤੇ ਨਿੱਜੀ ਨੁਕਤਾਚੀਨੀ ਕਰਦੇ ਸਨ। ਸੁਰਖ ਰੇਖਾ ਵਾਲੇ ਉਦਾਸੀ ਉੱਤੇ ਹੀ ਨਹੀਂ ਲਿਖਦੇ ਸਨ, ਸਗੋਂ ਦਰਸ਼ਨ ਖਟਕੜ ਅਤੇ ਭਾਅ ਜੀ ਗੁਰਸ਼ਰਨ ਸਿੰਘ ਸਮੇਤ ਦੂਜੇ ਗਰੁੱਪਾਂ ਦੇ ਕਾਮਰੇਡਾਂ ਨੂੰ ਵੀ ਘੇਰਾ ਪਾਉਂਦੇ ਸਨ। ਇਹ ਉਦੋਂ ਫੁੱਟਾਂ ਅਤੇ ਆਪਸੀ ਤਾਹਨਿਆਂ ਮਿਹਣਿਆਂ ਦਾ ਦੌਰ ਸੀ, ਜੋ ਹੁਣ ਕਾਫੀ ਘੱਟ ਚੁੱਕਾ ਹੈ ਪਰ ਕਈਆਂ ਵਿੱਚ ਇਹ ਰੋਗ ਅਜੇ ਵੀ ਕਾਇਮ ਹੈ। ਅੱਜ ਕੱਲ੍ਹ ਇਨ੍ਹਾਂ ਨਕਸਲੀ ਗਰੁੱਪਾਂ ਦੇ ਰਾਜਨੀਤਕ ਵਿਰੋਧੀ ਇਨ੍ਹਾਂ ਦੀ ਪਿੱਠ ਲੁਆਉਣ ਲਈ ਪੁਰਾਣੇ ਵੇਲਿਆਂ ਦੀਆਂ ਘਟਨਾਵਾਂ ਨੂੰ ਤੂਲ ਦੇ ਰਹੇ ਹਨ।

ਇਸ ਵਿੱਚ ਉਦਾਸੀ ਨੂੰ ਰਗੜਾ ਲਾਇਆ ਜਾ ਰਿਹਾ ਹੈ ਜਾਂ ਉਹਦੀ ਲਹਿਰ ਨੂੰ ਸਵਾਲਾਂ ਦੇ ਘੇਰੇ ਵਿੱਚ ਲਿਆਂਦਾ ਜਾ ਰਿਹਾ ਹੈ। ਉਦਾਸੀ ਉੱਤੇ ਵਾਰ-ਵਾਰ ਹਮਲੇ ਹੋਣ ਦਾ ਕਾਰਨ ਉਸਦਾ ਆਰਥਿਕ ਤੌਰ ’ਤੇ ਸਾਧਨ ਵਿਹੂਣੇ ਹੋਣਾ, ਉਸਦੇ ਪਰਿਵਾਰ ਦੇ ਮੈਂਬਰਾਂ ਦਾ (ਇਕਬਾਲ ਕੌਰ ਉਦਾਸੀ ਨੂੰ ਛੱਡ ਕੇ) ਬੱਝਵਾਂ ਰਾਜਨੀਤਕ ਵਿਚਾਰਧਾਰਕ ਨਜ਼ਰੀਆ ਨਾ ਹੋਣਾ, ਉਦਾਸੀ ਦਾ ਅੰਤਲੇ ਦਿਨਾਂ ਵਿੱਚ ਡਿਸਟਰਬ ਹੋਣਾ, ਦਾਰੂ ਦੀ ਕਮਜ਼ੋਰੀ ਅਤੇ ਅਣਆਈ ਮੌਤ ਦੱਸਿਆ ਜਾ ਰਿਹਾ ਹੈ। ਪੈਸੇ ਦੀ ਥੁੜ ਕਾਰਨ ਉਸਨੂੰ ਗੁਰਦੁਆਰਿਆਂ ਦੀਆਂ ਸਟੇਜਾਂ ’ਤੇ ਵੀ ਗੀਤ ਗਾਉਣ ਜਾਣਾ ਪੈਂਦਾ ਸੀ। ਉਹ ਜੀਉਂਦਾ ਜਾਗਦਾ ਇਨਕਲਾਬੀ ਸ਼ਾਇਰ ਵਜੋਂ ਵਿਚਰਿਆ ਪਰ ਉਸਦੀ ਮੌਤ ਇਨਕਲਾਬੀਆਂ ਵਾਲੀ ਨਹੀਂ ਹੋਈ। ਉਸਦੀ ਮੌਤ ਤੋਂ ਬਾਅਦ ਉਸਨੂੰ ਹਰ ਕੋਈ ਵਰਤਣਾ ਚਾਹੁੰਦਾ ਹੈ। ਇਹ ਉਸਦੇ ਪਰਿਵਾਰ, ਉਸਦੀ ਲਹਿਰ ਅਤੇ ਪਾਰਟੀ ਦੀ ਕਮਜ਼ੋਰੀ ਵੀ ਹੈ।

ਇਨ੍ਹਾਂ ਸਾਲਾਂ ਵਿੱਚ ਉਦਾਸੀ ਨੂੰ ਦਲਿਤ ਕਵੀ ਵਜੋਂ ਪ੍ਰਚਾਰਿਆ ਅਤੇ ਵਰਤਿਆ ਜਾ ਰਿਹਾ ਹੈ। ਉਸਦੇ ਗੀਤ ਸਿੱਖੀ ਬਿੰਬਾਂ ਅਤੇ ਇਤਿਹਾਸਕਾਰੀ ਵਾਲੇ ਹੋਣ ਕਾਰਨ ਖਾਲਿਸਤਾਨੀ ਲਹਿਰ ਦੌਰਾਨ ਉਨ੍ਹਾਂ ਦੀ ਖ਼ੂਬ ਵਰਤੋਂ ਹੋਈ। ਉਸਦਾ ਅਕਸ ਖਾਲਿਸਤਾਨੀ ਲਹਿਰ ਦੇ ਹਮਾਇਤੀ ਵਾਲਾ ਵੀ ਬਣਾਉਣ ਦੀ ਕੋਸ਼ਿਸ਼ ਕੀਤੀ

ਗਈ।

ਸੰਤ ਰਾਮ ਉਦਾਸੀ ਦੀ ਪਾਰਟੀ ਸੀ. ਪੀ. ਆਈ. (ਐਮ. ਐਲ.) ਪੂਲਾ ਰੈਡੀ ਸਮਝਦੀ ਸੀ ਕਿ ਪੰਜਾਬ ਦੀਆਂ ਗੜਬੜ ਵਾਲੇ ਹਲਾਤ ਲਈ ਭਾਰਤ ਦੇਸ਼ ਦਾ ਆਰਥਿਕ, ਸਮਾਜਿਕ, ਰਾਜਨੀਤਕ ਅਤੇ ਸੱਭਿਆਚਾਰਕ ਢਾਂਚਾ ਮੁੱਖ ਤੌਰ 'ਤੇ ਜ਼ਿੰਮੇਵਾਰ ਹੈ। ਫਿਰਕੂ ਤੇ ਧਾਰਮਿਕ ਕੱਟੜ ਪੰਥੀ ਸ਼ਕਤੀਆਂ ਬਾਰੇ ਉਨ੍ਹਾਂ ਦਾ ਕਹਿਣਾ ਸੀ ਕਿ ਇਹ ਭਾਰਤ ਦੇ ਲੁਟੇਰੇ ਹਾਕਮਾਂ ਦੀਆਂ ਨੀਤੀਆਂ (ਲੋਕਾਂ ਵਿੱਚ ਧਰਮ, ਫਿਰਕੇ, ਜਾਤ, ਬੋਲੀ ਅਤੇ ਇਲਾਕੇ ਦੇ ਨਾਂ 'ਤੇ ਫੁੱਟ ਪਾਓ ਅਤੇ ਰਾਜ ਕਰੋ) ਨੂੰ ਅਮਲ ਵਿੱਚ ਲਿਆ ਰਹੀਆਂ ਹਨ। ਹਾਕਮ ਧਿਰ ਸੁਚੇਤ ਤੇ ਚੇਤਨ ਰੂਮ ਵਿੱਚ ਫਿਰਕੂ ਜਨੂੰਨੀਆਂ ਅਤੇ ਧਾਰਮਿਕ ਕੱਟੜ ਪੰਥੀਆਂ ਦਾ ਯੋਜਨਾਬੱਧ ਢੰਗ ਨਾਲ ਫਾਇਦਾ ਲੈ ਰਹੀ ਹੈ। ਇਹ ਪਾਰਟੀ ਪੰਜਾਬ ਸਮੱਸਿਆ ਲਈ ਕਾਂਗਰਸ ਪਾਰਟੀ ਨੂੰ ਮੁੱਖ ਦੋਸ਼ੀ ਸਮਝਦੀ ਸੀ ਅਤੇ ਦੂਜੇ ਨੰਬਰ 'ਤੇ ਅਕਾਲੀ ਦਲ ਦੀ ਫਿਰਕੂ ਧਾਰਮਿਕ ਰਾਜਨੀਤੀ ਨੂੰ ਜ਼ਿੰਮੇਵਾਰ ਸਮਝਦੀ ਸੀ। ਇਹ ਭਾਰਤ ਵਿੱਚ ਕੌਮੀ ਸਵਾਲ ਨੂੰ ਅਣਸੁਲਝਿਆ ਮੰਨਦੇ ਸਨ। ਇਹ ਪੰਜਾਬ ਮਸਲੇ ਨੂੰ ਅਮਨ ਤੇ ਕਾਨੂੰਨ ਦੀ ਬਜਾਏ ਰਾਜਨੀਤਕ ਮਸਲਾ ਸਮਝਦੇ ਸਨ ਅਤੇ ਇਸਨੂੰ ਹੱਲ ਕਰਨ ਉੱਤੇ ਜ਼ੋਰ ਦਿੰਦੇ ਸਨ। ਇਹ ਪੁਲਿਸ ਵੱਲੋਂ ਖਾਲਿਸਤਾਨੀਆਂ ਅਤੇ ਉਨ੍ਹਾਂ ਦੇ ਪਰਿਵਾਰਾਂ ਦੇ ਝੂਠੇ ਪੁਲਿਸ ਮੁਕਾਬਲਿਆਂ ਦਾ ਵਿਰੋਧ ਕਰਦੇ ਸਨ। ਨਾਲ ਹੀ ਖਾਲਿਸਤਾਨੀਆਂ ਵੱਲੋਂ ਕਮਿਊਨਿਸਟਾਂ, ਨਿਰਦੋਸ਼ ਲੋਕਾਂ, ਹਿੰਦੂਆਂ ਅਤੇ ਪੁਲਿਸ ਕਰਮਚਾਰੀਆਂ ਦੇ ਪਰਿਵਾਰਾਂ ਦੇ ਕਤਲਾਂ ਦੀ ਨਿੰਦਾ ਕਰਦੇ ਸਨ। ਇਨ੍ਹਾਂ ਨੇ ਸਾਕਾ ਨੀਲਾ ਤਾਰਾ ਵੇਲੇ ਹਰਮਿੰਦਰ ਸਾਹਿਬ ਉੱਤੇ ਹੋਏ ਭਾਰਤੀ ਫੌਜੀ ਹਮਲੇ ਦੀ ਸਖਤ ਨਿਖੇਧੀ ਕੀਤੀ ਸੀ। ਇਨ੍ਹਾਂ ਨੇ ਦਿੱਲੀ ਅਤੇ ਭਾਰਤ ਦੇ ਹੋਰ ਖਿੱਤਿਆਂ ਵਿੱਚ ਸਿੱਖਾਂ ਦੇ ਕਤਲੇਆਮ ਦਾ ਵਿਰੋਧ ਮੁਜ਼ਾਹਰਿਆਂ ਰਾਹੀਂ ਕੀਤਾ ਸੀ।

**[ਸੀ. ਪੀ. ਆਈ. (ਐਮ. ਐਲ.) (ਨਿਊ ਡੈਮੋਕਰੈਸੀ) ਦੇ ਸੂਬਾਈ ਆਗੂ ਕਾ. ਸਰਦਾਰਾ ਸਿੰਘ ਮਾਹਿਲ ਅਤੇ ਕਾ. ਕੁਲਵਿੰਦਰ ਸਿੰਘ ਵੜੈਚ ਨਾਲ ਹੋਈ ਮੁਲਾਕਾਤ ਦੇ ਆਧਾਰ 'ਤੇ]**

ਸੰਤ ਰਾਮ ਉਦਾਸੀ ਵੀ ਪਾਰਟੀ ਦੀ ਤਰਜ਼ 'ਤੇ ਪੰਜਾਬ ਨੂੰ ਕੇਂਦਰ ਵੱਲੋਂ ਲੁੱਟਣ, ਕੁੱਟਣ, ਹਰਮਿੰਦਰ ਸਾਹਿਬ 'ਤੇ ਹੋਏ ਫ਼ੌਜੀ ਹਮਲੇ, 1984 ਦੇ ਸਿੱਖ ਕਤਲੇਆਮ, ਪੰਜਾਬੀਆਂ ਦੇ ਕਤਲਾਂ ਅਤੇ ਖਾਸ ਤੌਰ 'ਤੇ ਸਿੱਖ ਨੌਜਵਾਨਾਂ ਦੇ ਝੂਠੇ ਪੁਲਿਸ ਮੁਕਾਬਲਿਆਂ ਦਾ ਵਿਰੋਧ ਕਰਦਾ ਸੀ। 1984 ਵਿੱਚ ਫ਼ੌਜੀ ਪੈਰਾਂ ਹੇਠ ਦਰੜੀ ਗਈ ਪੰਜਾਬ ਦੀ ਧਰਤੀ ਦੀ ਪੀੜਾ 'ਤੇ ਸੀ. ਪੀ. ਆਈ. (ਐਮ. ਐਲ.) ਪੂਲਾ ਰੈਡੀ ਦਾ ਆਗੂ ਕਾ. ਬਲਦੇਵ ਸਿੰਘ ਮਾਨ ਕਲਮ ਚਲਾ ਰਿਹਾ ਸੀ–

"ਪੰਜਾਬ ਦੀ ਧਰਤੀ 'ਤੇ ਕੀਤਾ ਗਿਆ ਇੰਦਰਾ ਸਰਕਾਰ ਦਾ ਫ਼ੌਜੀ ਐਕਸ਼ਨ ਇਤਿਹਾਸ ਵਿੱਚ ਕਾਲੇ ਅੱਖਰਾਂ ਨਾਲ ਉੱਕਰਿਆਂ ਜਾਵੇਗਾ ਜੋ ਆਉਣ ਵਾਲੀਆਂ ਪੀੜ੍ਹੀਆਂ ਦੀ ਇਸ ਭਿਆਨਕ ਕਤਲੋਗਾਰਦ ਦਾ ਦ੍ਰਿਸ਼ ਅਨੁਭਵ ਕਰਦੀਆਂ ਰਹਿਣਗੀਆਂ। ਜਿਸ ਵਿੱਚ ਪੰਜਾਬ ਦੀ ਧਰਤੀ ਨੂੰ ਫੌਜੀ ਬੂਟਾਂ ਹੇਠ ਲਿਤਾੜਿਆਂ ਗਿਆ ਅਤੇ ਸੰਗੀਨਾਂ ਦੀਆਂ ਨੋਕਾਂ ਨਾਲ ਆਪਣੇ ਹੀ ਦੇਸ ਦੇ ਲੋਕਾਂ ਦੀਆਂ ਛਾਤੀਆਂ ਵਿੰਨੀਆਂ ਗਈਆਂ। ਕਿੱਡਾ ਵੱਡਾ ਭਰਮ ਸੀ ਪੰਜਾਬੀ ਕੌਮ ਨੂੰ ਕਿ

ਹਿੰਦੁਸਤਾਨ ਦੀ ਫੌਜ ਸਿਰਫ਼ ਦੇਸ਼ ਦੀਆਂ ਸਰਹੱਦਾਂ ਤੇ ਲੜਨ ਵਾਲੀ ਸੈਨਾ ਹੈ ਪਰ ਅੱਜ ਇਹਨਾਂ ਫੌਜੀ ਸੈਨਿਕਾਂ ਲਈ ਪੰਜਾਬ ਦਾ ਹਰ ਬੱਚਾ ਦੁਸ਼ਮਣ ਹੈ, ਹਰ ਨੌਜਵਾਨ ਬਾਗੀ ਹੈ ਅਤੇ ਹਰ ਬਜ਼ੁਰਗ ਦੇਸ ਦੀ ਸੁਰੱਖਿਆ ਲਈ ਖ਼ਤਰਾ ਹੈ।"

ਪੰਜਾਬ ਦੇ ਨਕਸਲੀ ਗਰੁੱਪ ਕੇਂਦਰ ਸਰਕਾਰ ਦੀਆਂ ਵਧੀਕੀਆਂ ਅਤੇ ਪੰਜਾਬ ਦੇ ਲੋਕਾਂ ਨੂੰ ਬਲੀ ਦਾ ਬੱਕਰਾ ਬਣਾਏ ਜਾਣ ਦਾ ਵਿਰੋਧ ਕਰਦੇ ਸਨ। ਪੰਜਾਬ ਦੇ ਮਾੜੇ ਹਲਾਤਾਂ ਲਈ ਕੇਂਦਰ ਸਰਕਾਰ ਨੂੰ ਜ਼ਿੰਮੇਵਾਰ ਠਹਿਰਾਉਂਦੇ ਸਨ। ਸਰਕਾਰ ਅਤੇ ਪੁਲਿਸ 'ਤੇ ਤਿੱਖੇ ਹਮਲੇ ਕਰਦੇ ਸਨ। ਸੰਤਾਲੀ ਦੇ ਭਾਰਤ ਪਾਕਿ ਦੰਗੇ ਫਸਾਦਾਂ ਦੇ ਹਵਾਲੇ ਨਾਲ ਖਾਲਿਸਤਾਨੀਆਂ ਨੂੰ ਹਿੰਦੂ ਸਿੱਖ ਏਕਤਾ ਦਾ ਪਾਠ ਪੜ੍ਹਾਉਂਦੇ ਸਨ। ਉਨ੍ਹਾਂ ਪ੍ਰਤੀ ਨਰਮ ਵੀ ਸਨ। ਖਾਲਿਸਤਾਨੀ ਹਥਿਆਰਬੰਦ ਗਰੁੱਪਾਂ ਨੇ ਨਕਸਲੀ ਆਗੂਆਂ ਅਤੇ ਕਾਰਕੁਨਾਂ ਦੇ ਬੇਰਹਿਮੀ ਨਾਲ ਕਤਲ ਕਰਨੇ ਸ਼ੁਰੂ ਕਰ ਦਿੱਤੇ। ਜਦੋਂ ਉੱਪਰਲੀਆਂ ਲਾਈਨਾਂ ਲਿਖਣ ਵਾਲੇ ਕਾਮਰੇਡ ਬਲਦੇਵ ਮਾਨ ਦਾ ਖਾਲਿਸਤਾਨ ਕਮਾਂਡੋ ਫੋਰਸ ਵੱਲੋਂ ਅਤੇ ਉਸਦੇ ਹੋਰ ਸਾਥੀਆਂ ਦੇ ਕਤਲ ਕਰਨੇ ਸ਼ੁਰੂ ਕਰ ਦਿੱਤੇ। ਸੀ. ਪੀ. ਆਈ. (ਐਮ. ਐਲ) ਪੂਲਾ ਰੈਡੀ ਨੇ ਸਰਕਾਰੀ ਤੇ ਖਾਲਿਸਤਾਨੀ ਦਹਿਸ਼ਤਗਰਦੀ ਨੂੰ ਬਰਾਬਰ ਦੇ ਦੋਸ਼ੀ ਮੰਨ ਕੇ ਸਰਗਰਮੀਆਂ ਸ਼ੁਰੂ ਕੀਤੀਆਂ। ਸੰਤ ਰਾਮ ਉਦਾਸੀ ਪਹਿਲੇ ਹਲਾਤਾਂ ਦੇ ਮੁਤਾਬਕ ਪੰਜਾਬ ਦੀਆਂ ਮੰਗਾਂ ਦੇ ਹੱਕ ਵਿੱਚ ਅਤੇ ਪੰਜਾਬ ਦੀ ਤਬਾਹੀ ਦਾ ਵਿਰੋਧ ਕਰ ਰਿਹਾ ਸੀ। ਜਦੋਂ ਤੱਕ ਕਿ ਦੂਜੀ ਸਟੇਜ ਆਈ ਭਾਵ ਨਕਸਲੀ ਕਾਰਕੁਨਾਂ ਦੇ ਖਾਲਿਸਤਾਨੀਆਂ ਵੱਲੋਂ ਕਤਲ ਹੋਣ ਲੱਗੇ, ਉਦੋਂ ਤੱਕ ਉਦਾਸੀ ਆਪ ਇਸ ਸੰਸਾਰ ਨੂੰ ਅਲਵਿਦਾ ਕਹਿ ਗਿਆ। ਬਲਦੇਵ ਸਿੰਘ ਮਾਨ ਦੀ ਸ਼ਹਾਦਤ ਅਤੇ ਉਦਾਸੀ ਦੇ ਵਿਛੋੜੇ ਤੋਂ ਪਹਿਲਾਂ ਨਕਸਲੀ ਧਿਰਾਂ ਦਾ ਮੰਨਣਾ ਸੀ ਕਿ ਕੇਂਦਰ ਪੰਜਾਬ ਦੇ ਲੋਕਾਂ ਨਾਲ ਧੱਕਾ ਕਰ ਰਿਹਾ ਹੈ। ਉਦਾਸੀ ਵੀ ਇਸੇ ਤਰਜ਼ 'ਤੇ ਵਿਰੋਧ ਕਰ ਰਿਹਾ ਸੀ। ਮਾਨ ਦੇ ਕਤਲ ਤੋਂ ਬਾਅਦ ਨਕਸਲੀ ਆਗੂਆਂ ਦੇ ਕਤਲਾਂ ਵਿੱਚ ਵਾਧਾ ਹੋਣ ਲੱਗਾ। ਭਾਰਤੀ ਹਕੂਮਤੀ ਜਬਰ ਅਤੇ ਹਕੂਮਤੀ ਅਪਰੇਸ਼ਨਾਂ ਦਾ ਤਿੱਖਾ ਵਿਰੋਧ ਕਰਨ ਵਾਲੀ ਧਿਰ ਕਮਿਊਨਿਸਟ ਇਨਕਲਾਬੀ ਕੇਂਦਰ ਭਾਰਤ (ਮ.ਲ.) ਦੇ ਮਲਕੀਤ ਸਿੰਘ ਮੱਲਾ (ਸਾਬਕਾ ਸੂਬਾ ਸਕੱਤਰ ਪੀ. ਐਸ. ਯੂ.) ਦਾ ਖਾਲਿਸਤਾਨੀਆਂ ਵੱਲੋਂ ਕਤਲ ਕਰ ਦਿੱਤਾ ਗਿਆ। ਹਾਕਮ ਸਿੰਘ ਸਮਾਓਂ ਦੀ ਲਿਬਰੇਸ਼ਨ ਧਿਰ (ਇੰਡੀਅਨ ਪੀਪਲਜ਼ ਫਰੰਟ) ਜੋ ਖਾਲਿਸਤਾਨੀਆਂ ਦੇ ਪੁਲਿਸੀ ਜਬਰ ਵਿਰੁੱਧ ਥਾਣਿਆਂ ਵਿੱਚ ਵੀ ਘੁਸ ਜਾਂਦੀ ਸੀ, ਦੇ ਆਗੂ ਅਮਰ ਸਿੰਘ ਅੱਚਰਵਾਲ ਨੂੰ ਖ਼ਤਮ ਕਰ ਦਿੱਤਾ ਗਿਆ। ਜਦੋਂ ਇਹ ਧਿਰਾਂ ਖਾਲਿਸਤਾਨੀਆਂ ਵੱਲੋਂ ਕਤਲਾਂ ਦਾ ਵਿਰੋਧ ਕਰਨ ਲੱਗੀਆਂ, ਉਦੋਂ ਉਦਾਸੀ ਸਰੀਰਕ ਤੌਰ 'ਤੇ ਵਿਛੋੜਾ ਦੇ ਗਿਆ ਸੀ।

ਐਮਰਜੈਂਸੀ ਟੁੱਟਣ ਤੋਂ ਬਾਅਦ ਕ੍ਰਾਂਤੀਕਾਰੀ ਲਹਿਰ ਨੂੰ ਕਾਫ਼ੀ ਵੱਡੀ ਸੈਟ ਬੈਕ ਲੱਗੀ। ਲਹਿਰ ਕਈ ਗਰੁੱਪਾਂ ਵਿੱਚ ਵੰਡੀ ਗਈ। ਲੇਖਕ ਤੇ ਬੁੱਧੀਜੀਵੀ ਤਬਕਾ ਵੀ ਨਿਰਾਸ਼ਾ ਦੇ ਆਲਮ ਵਿੱਚ ਗੁਜ਼ਰਨ ਲੱਗਾ। ਇਸ ਸਮੇਂ ਦੌਰਾਨ ਜੁਝਾਰਵਾਦੀ ਕਵੀਆਂ ਦੀ ਵੀ ਵੰਡ ਹੋ ਗਈ। ਮੈਂ ਇਨ੍ਹਾਂ ਨੂੰ ਚਾਰ ਖਾਨਿਆਂ ਵਿੱਚ ਵੰਡਦਾ ਹਾਂ।

(ੳ ) ਇਹ ਉਹ ਸ਼ਾਇਰ ਸਨ ਜਿਨ੍ਹਾਂ ਆਪਣੇ ਆਪ ਨੂੰ ਵਿਦੇਸ਼ਾਂ ਵਿੱਚ ਸੈਟਲ ਕਰ ਲਿਆ, ਦੇਸ ਨੌਕਰੀਆਂ ਕਰ ਲਈਆਂ ਜਾਂ ਆਪਣੇ ਘਰਾਂ ਦੇ ਕੰਮਾਂ ਵਿੱਚ

ਮਸ਼ਰੂਫ ਹੋ ਗਏ ਪਰ ਇਹ ਲਹਿਰ ਅਤੇ ਵਿਚਾਰਧਾਰਾ ਦੇ ਹਮਦਰਦ ਬਣੇ ਰਹੇ।

(ਅ) ਇਹ ਉਹ ਸ਼ਾਇਰ ਹਨ, ਜਿਹੜੇ ਪਾਰਟੀ ਜਾਂ ਵਿਚਾਰਧਾਰਾ ਨੂੰ ਬੇਦਾਵਾ ਲਿਖ ਗਏ। ਉਹ ਵਿਰੋਧੀ ਪਾਰਟੀਆਂ ਵਿੱਚ ਚਲੇ ਗਏ। ਜਾਂ ਆਪਣੇ ਮੱਠ ਬਣਾ ਕੇ ਬੈਠ ਗਏ। ਉਹ ਜੀਵਨ ਵਿੱਚ ਸੈਟਲ ਹੋਣ ਲਈ ਵਿਦੇਸ਼ ਗਏ ਜਾਂ ਬੁਰਜੂਆ ਪਾਰਟੀਆਂ ਵਿੱਚ ਚਲੇ ਗਏ। ਇਹ ਲਹਿਰ ਉੱਤੇ ਅਤੇ ਸ਼ਹੀਦ ਹੋਏ ਕਾਰਕੁਨਾਂ ਉੱਤੇ ਵੀ ਕਿੰਤੂ ਪ੍ਰੰਤੂ ਕਰਦੇ ਰਹਿੰਦੇ ਹਨ।

(ੲ) ਇਹ ਉਹ ਸ਼ਾਇਰ ਹਨ, ਜਿਨ੍ਹਾਂ ਪਾਰਟੀ ਫੁੱਟਾਂ, ਸਰਕਾਰੀ ਅਤੇ ਗੈਰ ਸਰਕਾਰੀ ਜਬਰ ਦੇ ਬਾਵਜੂਦ ਆਪਣੀ ਵਿਚਾਰਧਾਰਾ 'ਤੇ ਡਟੇ ਰਹੇ। ਸਾਹਿਤ ਸਿਰਜਣਾ ਘੱਟ ਕਰਕੇ ਰਾਜਨੀਤਕ ਸਰਗਰਮੀਆਂ ਨੂੰ ਵੱਧ ਤਰਜੀਹ ਦਿੱਤੀ। ਇਨ੍ਹਾਂ ਹਰ ਤਰ੍ਹਾਂ ਦਾ ਨੁਕਸਾਨ ਸਹਿ ਕੇ ਵੀ ਲਹਿਰ ਤੇ ਵਿਚਾਰਧਾਰਾ ਪ੍ਰਤੀ ਪ੍ਰਤੀਬੱਧਤਾ ਬਣਾਈ ਰੱਖੀ। ਇਨ੍ਹਾਂ ਵਿੱਚ ਸ਼ਹੀਦ ਜੈਮਲ ਸਿੰਘ ਪੱਡਾ, ਦਰਸ਼ਨ ਦੁਸਾਂਝ ਹਰਭਜਨ ਸੋਹੀ, ਦਰਸ਼ਨ ਖਟਕੜ ....ਆਦਿ ਦੇ ਨਾਂ ਲਏ ਜਾ ਸਕਦੇ ਹਨ।

(ਸ) ਇਹ ਉਹ ਸ਼ਾਇਰ ਹਨ, ਜਿਨ੍ਹਾਂ ਲਹਿਰ ਦੀ ਚੜ੍ਹਤ ਵੇਲੇ ਵੱਡਾ ਸਾਹਿਤਕ ਯੋਗਦਾਨ ਪਾਇਆ। ਪੁਲਿਸ ਦੀ ਮਾਰ ਵੀ ਝੱਲੀ। ਘਰ ਵੀ ਬਰਬਾਦ ਕਰਵਾਏ ਪਰ ਬਾਅਦ ਵਿੱਚ ਨਾ ਇਨ੍ਹਾਂ ਵਿਚਾਰਧਾਰਾ ਨਾਲੋਂ ਨਾਤਾ ਤੋੜਿਆ। ਉਂਝ ਪਾਰਟੀ ਦੇ ਜਥੇਬੰਦਕ ਕੰਮ ਛੱਡ ਕੇ ਸਿਰਫ ਲਿਖਣ ਨੂੰ ਹੀ ਆਪਣੀ ਕਰਮ ਭੂਮੀ ਬਣਾ ਲਿਆ। ਪਾਸ਼, ਉਦਾਸੀ ਤੇ ਲਾਲ ਸਿੰਘ ਦਿਲ ਇਸੇ ਕੈਟਾਗਰੀ ਵਿੱਚ ਆਉਂਦੇ ਹਨ। ਇਹ ਅਤੇ ਹੋਰ ਸ਼ਾਇਰ ਆਪਣੇ ਆਪ ਨੂੰ ਅਤੇ ਪਰਿਵਾਰਾਂ ਨੂੰ ਵੀ ਸੈਟ ਕਰ ਰਹੇ ਸਨ। ਲੇਕਿਨ ਸਾਹਿਤ ਦੇ ਪੱਖ ਤੋਂ ਆਪਣਾ ਬਣਦਾ ਯੋਗਦਾਨ ਪਾ ਰਹੇ ਹਨ।

ਇਨ੍ਹਾਂ ਸਾਲਾਂ ਵਿੱਚ ਹੀ ਪੰਜਾਬ ਦੇ ਲੋਕਾਂ ਉੱਤੇ ਪੰਜਾਬ ਸਮੱਸਿਆ ਦੀ ਗਾਜ ਆ ਡਿੱਗੀ। ਇਹ ਸ਼ਾਇਰ ਮਾਨਵਵਾਦੀ ਸਨ। ਮਨੁੱਖੀ ਸੰਵੇਦਨਾ ਨੂੰ ਫੜਨ ਵਾਲੇ ਸਨ। ਜੋ ਪੰਜਾਬ ਨਾਲ ਹੋ ਰਿਹਾ ਸੀ, ਉਸ ਤੋਂ ਚਿੰਤਤ ਸਨ। ਬਲਦੇਵ ਮਾਨ ਦੇ ਕਤਲ ਤੋਂ ਪਿੱਛੋਂ ਸੰਤ ਰਾਮ ਉਦਾਸੀ 'ਕਿਸਨੂੰ ਵਤਨ ਕਹਾਂ' ਕਵਿਤਾ ਵਿੱਚ ਇਹ ਚਿੰਤਾ ਇਉਂ ਜਾਹਰ ਕਰਦਾ ਹੈ :

ਹਰ ਥਾਂ ਖੂਨੋਂ ਖੂਨ ਹੈ ਧਰਤੀ
ਹਰ ਥਾਂ ਕਬਰਾਂ ਦੀ ਚੁੱਪ ਵਰਤੀ
ਅਮਨ ਕਿੱਥੇ ਮੈਂ ਦਫ਼ਨ ਕਰੂੰਗਾ
ਮੈਂ ਹੁਣ ਕਿਸਨੂੰ ਵਤਨ ਕਹੂੰਗਾ।
ਭੰਨ ਸੁੱਟੀਆਂ ਨਾਨਕ ਦੀਆਂ ਬਾਹਵਾਂ
ਪੁੱਟ ਸੁੱਟੀਆਂ ਸ਼ਿਵ ਦੀਆਂ ਜਟਾਵਾਂ
ਕਿਸ ਨੂੰ ਕਿਸ ਦਾ ਦਮਨ ਕਹੂੰਗਾ
ਮੈਂ ਹੁਣ ਕਿਸਨੂੰ ਵਤਨ ਕਹੂੰਗਾ।

(**ਸੰਤ ਰਾਮ ਉਦਾਸੀ ਸ਼ਖ਼ਸੀਅਤ ਅਤੇ ਸਮੁੱਚੀ ਰਚਨਾ ਪੰਨਾ** 231)

ਕੇਂਦਰ ਦੀ ਇੰਦਰਾ ਸਰਕਾਰ ਨੇ ਸਰਕਾਰੀ ਏਜੰਸੀਆਂ, ਪੁਲਿਸ ਬਲਾਂ, ਫੌਜ

ਅਤੇ ਦਹਿਸ਼ਤਗਰਦਾਂ ਰਾਹੀਂ ਪੰਜਾਬ ਨੂੰ ਕਬਰਸਤਾਨ ਬਣਾ ਛੱਡਿਆ ਸੀ। ਬਾਹਰਲੇ ਸੂਬਿਆਂ ਵਿੱਚ ਸਿੱਖਾਂ ਨੂੰ ਸ਼ੱਕ ਦੀ ਨਿਗ੍ਹਾ ਨਾਲ ਦੇਖਣ ਵਾਲਾ ਮਾਹੌਲ ਬਣਾ ਦਿੱਤਾ ਸੀ। ਪੰਜਾਬ ਦੇ ਬਹੁਤੇ ਸਿੱਖ ਜੋ ਉਨ੍ਹਾਂ ਭੈੜੇ ਹਾਲਾਤਾਂ ਵਿੱਚ ਦੂਜੇ ਸੂਬਿਆਂ ਵਿੱਚ ਗਏ, ਫਿਰਕਾਪ੍ਰਸਤੀ ਦਾ ਸ਼ਿਕਾਰ ਹੋਏ। ਸੰਤ ਰਾਮ ਉਦਾਸੀ ਦਾ ਆਗੂ ਸਾਬਕਾ ਸੂਬਾ ਸਕੱਤਰ ਕਾ. ਹਾਕਮ ਸਿੰਘ ਸਮਾਓ ਨੂੰ ਤਾਂ ਗੱਡੀ ਵਿੱਚੋਂ ਕੱਢ ਕੇ ਮਾਰਨ ਹੀ ਲੱਗੇ ਸਨ। ਉਸਦਾ ਇੱਕ ਹੋਰ ਸੂਬਾ ਆਗੂ ਕਾ. ਤਾਰਾ ਸਿੰਘ ਚਲਾਕੀ ਵੀ ਨਵੰਬਰ 1984 ਵਿੱਚ ਬਿਹਾਰ ਤੇ ਦਿੱਲੀ ਵਿੱਚ ਹਿੰਦੂ ਫਿਰਕੂ ਜਨੂਨੀਆਂ ਤੋਂ ਮਸਾਂ ਬਚਿਆ ਸੀ। ਇੱਥੋਂ ਤੱਕ ਉਸਦੇ ਭਰਾ ਗੁਰਦਾਸ ਸਿੰਘ ਘਾਰੂ ਦੀ ਘਰ ਵਾਪਸੀ ਵੀ ਬੜੀ ਮੁਸ਼ਕਲ ਨਾਲ ਹੋਈ ਸੀ।

"ਇਸੇ ਤਰ੍ਹਾਂ ਇੱਕ ਨਵੰਬਰ, 1984 ਦੀ ਸਵੇਰ ਨੂੰ ਜਦੋਂ ਕਾਮਰੇਡ ਅਮਰ (ਕਾਮਰੇਡ ਅਮਰ ਸਿੰਘ ਅੱਚਰਵਾਲ, ਜਿਨ੍ਹਾਂ ਦਾ ਹਥਿਆਰਬੰਦ ਖਾਲਿਸਤਾਨੀਆਂ ਨੇ 12 ਸਤੰਬਰ 1992 ਨੂੰ ਕਤਲ ਕਰ ਦਿੱਤਾ ਸੀ। -ਸੰਪਾਦਕ) ਸਮੇਤ ਅਸੀਂ ਪੰਜਾਬ ਦੇ ਛੇ ਸਾਥੀ ਕਲਕੱਤਾ ਵਿਖੇ ਹੋ ਰਹੀ ਇੰਡੀਅਨ ਪੀਪਲਜ਼ ਫਰੰਟ ਦੀ ਕੁਲ ਹਿੰਦ ਕਾਨਫਰੰਸ ਵਿੱਚ ਸ਼ਾਮਿਲ ਹੋਣ ਲਈ-ਕਾਲਕਾ ਮੇਲ ਰਾਹੀਂ ਚੰਡੀਗੜ੍ਹ ਤੋਂ ਦਿੱਲੀ ਪੁੱਜੇ, ਤਾਂ ਉਥੇ ਇੰਦਰਾ ਗਾਂਧੀ ਦੇ ਕਤਲ ਤੋਂ ਬਾਅਦ ਸਿੱਖਾਂ ਦਾ ਕਤਲੇਆਮ ਸ਼ੁਰੂ ਹੋ ਚੁੱਕਿਆ ਸੀ। ਕਿਉਂਕਿ ਸਾਡੇ ਵਿੱਚੋਂ ਇੱਕ ਸਾਥੀ ਨੂੰ ਛੱਡ ਅਸੀਂ ਬਾਕੀ ਪੰਜੇ ਸਾਥੀ ਪੱਗਾਂ ਤੇ ਦਾਹੜੀਆਂ ਕੇਸਾਂ ਵਾਲੇ ਸੀ, ਇਸ ਲਈ ਅਸੀਂ ਉਸ ਮਾਰੂ ਹਮਲੇ ਦਾ ਸਿੱਧਾ ਨਿਸ਼ਾਨਾ ਸੀ। ਸਾਡੇ ਦਿੱਲੀ ਵਾਲੇ ਸਾਥੀਆਂ ਨੇ ਆਉਂਦਿਆਂ ਹੀ ਸਾਨੂੰ ਗੱਡੀ ਦੇ ਡੱਬਿਆਂ ਵਿੱਚ ਚਲੇ ਜਾਣ ਅਤੇ ਬਾਹਰ ਨਾ ਨਿਕਲਣ ਲਈ ਕਿਹਾ। ਹਾਲਾਤ ਵੇਖ ਕੇ ਇੱਕ ਸਾਥੀ ਨੇ ਦਿੱਲੀ ਤੋਂ ਹੀ ਵਾਪਸ ਪੰਜਾਬ ਪਰਤਣ ਦੀ ਸਲਾਹ ਦਿੱਤੀ ਪਰ ਸਾਡੀ ਸਾਰਿਆਂ ਦੀ ਰਾਏ ਅੱਗੇ ਕਲਕੱਤਾ ਪਹੁੰਚਣ ਦੀ ਬਣੀ। ਗੱਡੀ ਚੱਲਣ ਤੇ ਅੱਗੇ ਸਟੇਸ਼ਨਾਂ ਉੱਤੇ ਥਾਂ-ਥਾਂ ਸਿੱਖ ਵਿਰੋਧੀ ਦੰਗਾ ਤੇ ਚੀਕ-ਚਿਹਾੜਾ ਤੇਜ਼ ਹੁੰਦਾ ਵੇਖਿਆ। ਸਟੇਸ਼ਨਾਂ ਨੇੜੇ ਅੱਗਾਂ ਲੱਗੀਆਂ ਹੋਈਆਂ ਨਜ਼ਰ ਆ ਰਹੀਆਂ ਸਨ ਅਤੇ ਨਜ਼ਰ ਆਉਂਦੇ ਸਿੱਖਾਂ ਨੂੰ ਮਾਰਿਆਂ ਤੇ ਸਾੜਿਆ ਜਾ ਰਿਹਾ ਸੀ। ਜਦੋਂ ਸਾਡੀ ਗੱਡੀ ਯੂ. ਪੀ. ਵਿੱਚ ਠੁੰਡਲਾ ਸਟੇਸ਼ਨ ਤੇ ਪੁੱਜੀ ਤਾਂ ਹੱਲਾ-ਗੁੱਲਾ ਮਚਾਉਂਦੀ ਇੱਕ ਵੱਡੀ ਭੀੜ ਸਾਡੇ ਡੱਬੇ ਵਿੱਚ ਵੀ ਆਣ ਵੜੀ ਅਤੇ ਸਾਡੇ ਉੱਪਰ ਹਮਲਾ ਬੋਲ ਦਿੱਤਾ। ਇਸ ਸਮੇਂ ਸਾਡੇ 'ਚੋਂ ਕੁਝ ਨਵੇਂ ਸਾਥੀ ਕਾਫੀ ਘਬਰਾਹਟ ਵਿੱਚ ਸਨ। ਬੇਸ਼ੱਕ ਅਸੀਂ ਪੱਗਾਂ ਉਤਾਰ ਕੇ ਭੇਸ ਵਟਾਉਣ ਦੀ ਕਾਫੀ ਕੋਸ਼ਿਸ਼ ਕੀਤੀ ਸੀ, ਪਰ ਆਪਣੇ ਦਾਹੜੀ ਕੇਸਾਂ ਕਾਰਨ ਮੈਂ ਹਮਲਾਵਰਾਂ ਦਾ ਮੁੱਖ ਨਿਸ਼ਾਨਾ ਸਾਂ। ਉਹ ਮੈਨੂੰ ਧੂਹ ਕੇ ਬਾਹਰ ਘਸੀਟਣ ਦੀ ਕੋਸ਼ਿਸ਼ ਕਰ ਰਹੇ ਸਨ। ਨਾਲ ਵਾਲੀਆਂ ਹਿੰਦੂ ਸਵਾਰੀਆਂ ਮੈਨੂੰ ਹਿੰਦੂ ਸੰਤ ਦਸ ਕੇ, ਮੇਰਾ ਬਚਾਓ ਕਰਨ ਦੀ ਕੋਸ਼ਿਸ਼ ਕਰ ਰਹੀਆਂ ਸਨ ਪਰ ਭੀੜ ਸਾਡੇ ਮੱਥੇ ਅਤੇ ਪੁੜ-ਪੁੜੀਆਂ ਉੱਤੇ ਪਏ ਪੱਗਾਂ ਦੇ ਨਿਸ਼ਾਨਾਂ ਵੱਲ ਇਸ਼ਾਰੇ ਕਰਦੀ ਹੋਈ, ਮੁੜ-ਮੁੜ ਸਾਡੇ ਉੱਤੇ ਝਈਆਂ ਲੈ ਰਹੀ ਸੀ। ਕਾਮਰੇਡ ਅਮਰ ਦੇ ਕੇਸ ਕੱਟੇ ਹੋਏ ਸਨ, ਪਰ ਦਾਹੜੀ ਸੀ। ਇਸ ਕਰਕੇ ਪੱਗ ਉਤਾਰ ਦੇਣ ਮਗਰੋਂ ਉਸਦੀ ਸ਼ਕਲ ਮੁਸਲਮਾਨਾਂ ਵਰਗੀ ਲੱਗਦੀ ਸੀ। ਹਿੰਸਕ ਭੀੜ 'ਚੋਂ ਜਦੋਂ ਕੋਈ, ਕਾ. ਅਮਰ ਨੂੰ ਪੁੱਛਦਾ ਕਿ "ਤੂੰ ਕੌਣ ਹੈ?" ਤਾਂ ਉਹ ਜਵਾਬ ਦੇਣ ਦੀ ਥਾਂ, ਸ਼ੇਰ ਵਾਂਗ

ਗੁਰਗਰਾਉਂਦਾ ਹੋਇਆ ਹੂੰ-ਅ-ਅ ਕਰ ਛੱਡਦਾ। ਅਸੀਂ ਤੇ ਡੱਬੇ ਵਿਚਲੀਆਂ ਹੋਰ ਸਵਾਰੀਆਂ ਕਹਿੰਦੀਆਂ ਕਿ ਇਹ ਸਿੱਖ ਨਹੀਂ-ਮੁਸਲਿਮ ਹੈ। ਐਨੀ ਭਿਆਨਕ ਹਾਲਤ ਵਿੱਚ ਸਾਥੀ ਅਮਰ ਬਿਨਾਂ ਕੋਈ ਘਬਰਾਹਟ ਵਿਖਾਏ, ਠਰੰਮੇ ਨਾਲ ਇਸ ਹਾਲਤ ’ਚੋਂ ਛੁਟਕਾਰਾ ਹਾਸਲ ਕਰਨ ਦੀ ਕੋਸ਼ਿਸ਼ ਕਰਦੇ ਰਹੇ। ਅਚਾਨਕ ਗੱਡੀ ਦੇ ਕਿਸੇ ਹੋਰ ਡੱਬੇ ’ਚੋਂ ਇੱਕ ਸਿੱਖ ਨੌਜਵਾਨ ਜਾਨ ਬਚਾਉਣ ਲਈ ਬਾਹਰ ਭੱਜ ਨਿਕਲਿਆ, ਇਸ ਤੇ ਭੀੜ ਦਾ ਵੱਡਾ ਹਿੱਸਾ ਵੀ ਸਾਡੇ ਵੱਲੋਂ ਹੱਟ ਕੇ ਉਸ ਮਗਰ ਪੈ ਗਿਆ। ਭੀੜ ਨੇ ਉਸ ਨੌਜਵਾਨ ਨੂੰ ਫੜ ਕੇ ਸਾੜ ਦਿੱਤਾ। ਭੀੜ ਘਟੀ ਵੇਖ ਕੇ ਬਾਕੀ ਦੇ ਦੰਗਾਕਾਰੀਆਂ ਨਾਲ ਗੁਥਮ-ਗੁਥਾਹ ਹੋ ਕੇ ਅਸੀਂ ਉਨ੍ਹਾਂ ਨੂੰ ਡੱਬੇ ਵਿੱਚੋਂ ਬਾਹਰ ਧੱਕ ਕੇ ਦਰਵਾਜ਼ੇ ਬੰਦ ਕਰਨ ਵਿਚ ਸਫ਼ਲ ਹੋ ਗਏ। ਮੈਂ ਵੇਖਿਆ ਕਿ ਇਸ ਸਾਰੇ ਸਮੇਂ ਦੌਰਾਨ ਸਾਥੀ ਅਮਰ ਦੇ ਚਿਹਰੇ ਉੱਤੇ ਡਰ ਜਾਂ ਚਿੰਤਾਂ ਦੇ ਕੋਈ ਚਿੰਨ੍ਹ ਨਹੀਂ ਸਨ ਉਭਰੇ, ਉਹ ਖਾਮੋਸ਼ੀ ਨਾਲ ਬਚਾਅ ਕਰਨ ਵਿੱਚ ਜੁੱਟੇ ਰਹੇ। ਟਰੇਨ ਦੇ ਪੱਛਮੀ ਬੰਗਾਲ ਦੇ ਵਰਧਮਾਨ ਜ਼ਿਲ੍ਹੇ ’ਚ ਦਾਖਲ ਹੋਣ ਤੱਕ, ਵਾਰ-ਵਾਰ ਹਿੰਸਕ ਭੀੜਾਂ ਸਾਡੇ ਉੱਤੇ ਚਿੰਘਾੜਦੀਆਂ ਰਹੀਆਂ, ਪਰ ਸਾਥੀ ਅਮਰ ਅਡੋਲ ਰਹੇ ਤੇ ਦੂਜੇ ਸਾਥੀਆਂ ਨੂੰ ਵੀ ਹੌਂਸਲਾ ਦਿੰਦੇ ਰਹੇ। ਕਲਕੱਤੇ ਪਹੁੰਚ ਕੇ ਪਤਾ ਚੱਲਿਆ ਕਿ ਸਾਡੇ ਵਾਲੀ ਟਰੇਨ ਵਿੱਚ ਸਫ਼ਰ ਕਰਦੇ 25 ਸਿੱਖ ਮੁਸਾਫ਼ਰ ਮਾਰੇ ਗਏ ਸਨ।

ਇਜਲਾਸ ਦੇ ਸਮਾਪਤ ਹੋਣ ਪਿੱਛੋਂ ਅੱਚਰਵਾਲ ਦੇ ਦੋਵੇਂ ਸਾਥੀਆਂ (ਕਾ. ਅਮਰ ਸਿੰਘ ਤੇ ਸੁਖਦੇਵ ਸਿੰਘ) ਨੇ ਬੱਜਬੱਜ ਘਾਟ ਤੇ ਜਾਣ ਦੀ ਇੱਛਾ ਪ੍ਰਗਟਾਈ। ਉਹ ਕਾਮਾਗਾਟਾਮਾਰੂ ਜਹਾਜ਼ ਦੇ ਸ਼ਹੀਦਾਂ ਦੀ ਯਾਦਗਾਰ ਦੇ ਦਰਸ਼ਨ ਕਰਨਾ ਚਾਹੁੰਦੇ ਸਨ। ਬੱਜਬੱਜ ਘਾਟ ਦੀ ਸੜਕ ਆਮ ਹਾਲਤਾਂ ਵਿੱਚ ਵੀ ਸੁਰੱਖਿਅਤ ਨਹੀਂ ਮੰਨੀ ਜਾਂਦੀ ਪਰ ਉਸ ਸਮੇਂ ਤਾਂ ਹਾਲਾਤ ਹੀ ਗੜਬੜ ਤੇ ਦੰਗੇ ਵਾਲੇ ਸਨ ਤੇ ਕਲਕੱਤਾ ਦੇ ਕਈ ਭਾਗਾਂ ਵਿੱਚ ਕਰਫਿਊ ਲੱਗਿਆ ਹੋਇਆ ਸੀ। ਆਈ. ਪੀ. ਐਫ਼. ਦੀ ਕੇਂਦਰੀ ਲੀਡਰਸ਼ਿਪ ਪੰਜਾਬ ਦੇ ਸਾਥੀਆਂ ਬਾਰੇ ਕੋਈ ਖ਼ਤਰਾ ਮੁੱਲ ਨਹੀਂ ਸੀ ਲੈਣਾ ਚਾਹੁੰਦੀ, ਇਸ ਲਈ ਉਸ ਦੀ ਇੱਛਾ ਸੀ ਕਿ ਪੰਜਾਬ ਦੇ ਸਾਥੀ ਬੱਜਬੱਜ ਘਾਟ ਤੇ ਜਾਣ ਦਾ ਪ੍ਰੋਗਰਾਮ ਛੱਡ ਦੇਣ, ਪਰ ਸਾਥੀ ਅਮਰ ਹੋਰਾਂ ਦਾ ਕਹਿਣਾ ਸੀ ਕਿ ਕਾਮਾਗਾਟਾਮਾਰੂ ਜਹਾਜ਼ ਦੇ ਸ਼ਹੀਦਾਂ ਵਿੱਚ ਉਨ੍ਹਾਂ ਦੇ ਪਿੰਡ ਅੱਚਰਵਾਲ ਦਾ ਇੱਕ ਸ਼ਹੀਦ ਗੋਧੂ ਰਾਮ ਵੀ ਸ਼ਾਮਿਲ ਹੈ, ਇਸ ਲਈ ਮਰਨਾ ਮਨਜ਼ੂਰ ਹੈ, ਪਰ ਅਸੀਂ ਐਨੀ ਦੂਰ-ਭਾਵ ਧੁਰ ਕਲਕੱਤੇ ਆ ਕੇ, ਇਨ੍ਹਾਂ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕੀਤੇ ਬਿਨਾਂ ਨਹੀਂ ਮੁੜਨਾ। ਇਸ ਤੇ ਪੰਜਾਬ ਦਾ ਸਾਡਾ ਡੈਲੀਗੇਸ਼ਨ ਹੀ ਉਥੇ ਜਾਣ ਲਈ ਬਜ਼ਿੱਦ ਹੋ ਗਿਆ। ਆਖ਼ਰ ’ਚ ਫਰੰਟ ਦੀ ਲੀਡਰਸ਼ਿੱਪ ਨੇ ਪੰਜਾਬ ਦੇ ਸਾਥੀਆਂ ਦੀ ਤੀਬਰ ਇੱਛਾ ਨੂੰ ਵੇਖਦੇ ਹੋਏ, ਸਾਨੂੰ ਆਪਣੇ ਰਿਸਕ ਤੇ ਉੱਥੇ ਜਾਣ ਦੀ ਇਜਾਜ਼ਤ ਦੇ ਦਿੱਤੀ।

ਸਾਨੂੰ ਸਾਡੇ ਇਲਾਕੇ ਦਾ ਇੱਕ ਟੈਕਸੀ ਡਰਾਈਵਰ ਸੁਰਜੀਤ ਸਿੰਘ, ਜੋ ਕਈ ਸਾਲਾਂ ਤੋਂ ਕਲਕੱਤੇ ਰਹਿ ਰਿਹਾ ਸੀ ਤੇ ਬੱਜਬੱਜ ਘਾਟ ਦੇ ਇਲਾਕੇ ਦਾ ਵੀ ਚੰਗਾ ਜਾਣੂ ਸੀ, ਮਿਲ ਪਿਆ। ਉਸ ਨੇ ਵੀ ਸਾਨੂੰ ਉਸ ਪਾਸੇ ਦੇ ਖ਼ਤਰਿਆਂ ਤੋਂ ਜਾਣੂ ਕਰਵਾਇਆ ਤੇ ਨਾ ਜਾਣ ਦੀ ਸਲਾਹ ਦਿੱਤੀ ਪਰ ਸਾਥੀ ਅਮਰ ਹੋਰਾਂ ਦੇ ਆਪਣੇ ਫੈਸਲੇ ਤੇ ਅਟੱਲ ਰਹਿਣ ਕਰਕੇ, ਸੁਰਜੀਤ ਤੇ ਉਸ ਦਾ ਇੱਕ ਹੋਰ ਸਾਥੀ ਸਾਨੂੰ ਆਪਣੀਆਂ ਟੈਕਸੀਆਂ ’ਚ ਬਿਠਾ ਕੇ ਉਸ ਔਖੇ ਪੈਂਡੇ ਤੇ ਲੈ ਗਏ। ਰਸਤੇ

ਵਿੱਚ ਥਾਂ-ਥਾਂ ਸਿੱਖਾਂ ਦੀਆਂ ਟੈਕਸੀਆਂ, ਮਕਾਨ ਦੇ ਹੋਟਲ ਸੜੇ ਹੋਏ ਵੇਖੇ। ਕਰਫਿਊ ਵਾਲੇ ਇਲਾਕਿਆਂ ਤੋਂ ਏਧਰ-ਉਧਰ ਦੀ ਹੁੰਦੇ ਹੋਏ, ਅਸੀਂ ਯਾਦਗਾਰ ਤੇ ਪੁੱਜ ਗਏ। ਸੁਰਜੀਤ ਸਿੰਘ ਖੜ੍ਹੇ-ਖੜੋਤੇ ਪੰਜ ਦਸ ਮਿੰਟਾਂ ਵਿੱਚ ਸ਼ਰਧਾਂਜ਼ਲੀ ਭੇਂਟ ਕਰਕੇ ਵਾਪਸ ਮੁੜਨ ਦੇ ਹੱਕ ਵਿੱਚ ਸੀ ਪਰ ਅਸੀਂ ਸਾਰੇ ਖਾਸ ਕਰਕੇ ਕਾਮਰੇਡ ਅੱਚਰਵਾਲ ਹੋਰੀਂ ਕੁਝ ਚਿਰ ਤਸੱਲੀ ਤੇ ਧੀਰਜ ਨਾਲ ਉੱਥੇ ਬੈਠਣ ਦੇ ਇੱਛਕ ਸਨ ਤੇ ਅਸੀਂ ਇੰਝ ਹੀ ਕੀਤਾ। ਭਾਵੇਂ ਅਸੀਂ ਆਪਣੇ ਵੱਲੋਂ ਭੇਸ ਕੁਝ ਬਦਲਿਆ ਹੋਇਆ ਸੀ। ਪਰ ਆਪਣੀ ਪੰਜਾਬੀਆਂ ਵਾਲੀ ਚਾਲ-ਢਾਲ ਤੋਂ ਅਸੀਂ ਸੌਖੇ ਹੀ ਪਛਾਣੇ ਜਾ ਰਹੇ ਸੀ। ਪਤਾ ਲੱਗਾ ਕਿ ਯਾਦਗਾਰ ਦੇ ਨੇੜੇ ਵਸੀ ਚਾਲੀ ਕੁ ਘਰਾਂ ਵਾਲੀ ਪੰਜਾਬੀਆਂ ਦੀ ਖਾਸ ਕਰ ਸਿੱਖਾਂ ਦੀ ਬਸਤੀ ਉੱਪਰ ਅਜੇ ਇੱਕ ਅੱਧਾ ਦਿਨ ਪਹਿਲਾਂ ਹੀ ਹਮਲਾ ਹੋਇਆ ਸੀ। ਸਾਥੀ ਅਮਰ ਸਿੰਘ ਨੇ ਕਿਹਾ ਕਿ ਸਾਨੂੰ ਇਨ੍ਹਾਂ ਪੰਜਾਬੀਆਂ ਦੀ ਸਾਰ ਲੈਣੀ ਚਾਹੀਦੀ ਹੈ। ਇਸ ਤੇ ਅਸੀਂ ਉਨ੍ਹਾਂ ਬਿਪਤਾ ਮਾਰੇ ਲੋਕਾਂ ਨੂੰ ਵੀ ਮਿਲੇ। ਉਨ੍ਹਾਂ ਆਪਣਾ ਬਚਾਅ ਬਹੁਤ ਹੀ ਬਹਾਦਰੀ ਨਾਲ ਕੀਤਾ ਸੀ। ਉਨ੍ਹਾਂ ਨਾਲ ਗੱਲ-ਬਾਤ ਵਿੱਚ ਸਾਨੂੰ ਕਈ ਘੰਟੇ ਲੱਗ ਗਏ। ਇਸ ਸਾਰੇ ਅਰਸੇ ਦੌਰਾਨ ਵੀ ਕਾਮਰੇਡ ਅਮਰ ਜਿਸ ਸੰਜੀਦਗੀ ਤੇ ਧੀਰਜ ਨਾਲ ਵਿਚਰਦਾ ਰਿਹਾ ਉਹ ਕਾਬਲੇ ਤਾਰੀਫ਼ ਸੀ।

**(ਹਾਕਮ ਸਿੰਘ ਸਮਾਓ, ਨਿਡਰਤਾ ਤੇ ਠਰੰਮੇ ਦਾ ਮੁਜੱਸਮਾ- ਨਕਸਲੀ ਯੋਧਾ ਸ਼ਹੀਦ ਅਮਰ ਸਿੰਘ ਅੱਚਰਵਾਲ, ਸੰਪਾਦਕ ਬਲਵੀਰ ਪਰਵਾਨਾ ਤੇ ਸੁਖਦਰਸ਼ਨ ਨੱਤ, ਪੰਨਾ 10-13)**

"ਜਦੋਂ ਇੰਦਰਾ ਗਾਂਧੀ ਦਾ ਕਤਲ ਹੋਇਆ, ਉਦੋਂ ਬਿਹਾਰ ਵਿੱਚ ਸਾਡੀ ਪਾਰਟੀ ਦੀ ਮੀਟਿੰਗ ਸੀ। ਮੀਟਿੰਗ ਖ਼ਤਮ ਕਰਨ ਤੋਂ ਬਾਅਦ ਜਦੋਂ ਅਸੀਂ ਤੁਰੇ ਤਾਂ ਸਾਨੂੰ ਪਤਾ ਲੱਗਾ ਕਿ ਸਿੱਖਾਂ ਨੂੰ ਜਿਉਂਦੇ ਸਾੜਿਆ ਜਾ ਰਿਹਾ ਹੈ। ਉਨ੍ਹਾਂ ਦੇ ਘਰ ਅਤੇ ਵਪਾਰ ਨੂੰ ਤਬਾਹ ਕੀਤਾ ਜਾ ਰਿਹਾ ਹੈ। ਮੇਰੇ ਸਾਥੀ ਕਾਮਰੇਡਾਂ ਨੇ ਮੈਨੂੰ ਪੰਜਾਬ ਆਉਣ ਤੋਂ ਰੋਕਿਆ ਵੀ ਪਰ ਮੈਂ ਨਾ ਮੰਨਿਆ। ਮੈਨੂੰ ਮਾਣ ਸੀ ਕਿ ਮੈਂ ਨਕਸਲਾਈਟ ਹਾਂ। ਮੈਨੂੰ ਕਿਸੇ ਕੁਝ ਕਹਿ ਕੇ ਮਰਨਾ ਪਰ ਰਾਹ ਵਿੱਚ ਜੋ ਹਲਾਤ ਸਨ, ਬੜੇ ਭਿਆਨਕ ਸਨ। ਮੈਨੂੰ ਗੱਡੀ ਵਿੱਚ, ਟੈਕਸੀ ਵਿੱਚ....ਕਈ ਥਾਂ ਹਮਲੇ ਦਾ ਸ਼ਿਕਾਰ ਹੋਣਾ ਪਿਆ ਪਰ ਹਰ ਵਾਰ ਨਾਲ ਦੇ ਕਾਮਰੇਡ ਸਾਥੀ ਬਚਾਅ ਲੈਂਦੇ। ਮੈਂ ਸਿਰ ਤੋਂ ਪੱਗ ਲਾਹ ਲਈ ਸੀ। ਦਾੜ੍ਹੀ ਕੱਟੀ ਹੋਈ ਸੀ। ਫਿਰ ਵੀ ਮੈਂ ਦੂਰ ਤੋਂ ਹੀ ਪਛਾਣਿਆ ਜਾਂਦਾ ਸੀ ਕਿ ਮੈਂ ਸਿੱਖ ਹਾਂ। ਜਦੋਂ ਭੀੜ ਹਮਲਾ ਕਰਦੀ, ਮੇਰੇ ਸਾਥੀ ਕਹਿੰਦੇ 'ਇਹ ਸਿੱਖ ਨਹੀਂ, ਕਾਮਰੇਡ ਹੈ।' ਭੀੜ ਵਿੱਚੋਂ ਕੋਈ ਬੋਲਦਾ 'ਤਾਂ ਕੀ ਹੋਇਆ ਕਾਮਰੇਡ ਆ ਹੈਅ ਤਾਂ ਸਿੱਖ ਹੀ। ਇਨ੍ਹਾਂ ਸਾਡੀ ਮਾਂ (ਇੰਦਰਾਂ ਗਾਂਧੀ) ਮਾਰੀ ਆ।' ਪਰ ਕਾਮਰੇਡਾਂ ਨੇ ਮੈਨੂੰ ਬਚਾਅ ਲਿਆ ਅਤੇ ਦਿੱਲੀ ਪਹੁੰਚਾ ਦਿੱਤਾ। ਮੈਂ 31 ਅਕਤੂਬਰ ਤੋਂ 7 ਨਵੰਬਰ ਤੱਕ ਦਿੱਲੀ ਆਪਣੇ ਸਾਥੀਆਂ ਦੀ ਨਿਗਰਾਨੀ ਹੇਠ ਰਿਹਾ। ਫ਼ਿਰ ਫ਼ੌਜ ਨੇ 7 ਨਵੰਬਰ ਨੂੰ ਸਾਨੂੰ ਦਿੱਲੀ ਤੋਂ ਕੱਢ ਕੇ ਪੰਜਾਬ ਭੇਜਿਆ।"

**[ਕਾਮਰੇਡ ਤਾਰਾ ਸਿੰਘ ਚਲਾਕੀ, ਸਾਬਕਾ ਸੂਬਾ ਸਕੱਤਰ ਸੀ. ਪੀ. ਆਈ. (ਐਮ. ਐਲ.) ਸੱਤਿਆ ਨਰੈਣ ਸਿੰਘ]**

"2 ਨਵੰਬਰ 1984 ਨੂੰ ਅਸੀਂ ਗਵਾਲੀਅਰ ਰੇਲਵੇ ਸਟੇਸ਼ਨ 'ਤੇ ਮੌਤ ਦੇ ਘੇਰੇ ਵਿੱਚ ਘਿਰ ਗਏ ਸਾਂ। ਸਾਰੇ ਸਿੱਖ ਸਮਝਦੇ ਸਨ ਕਿ ਅੱਜ ਅਣਆਈ ਮੌਤ ਮਾਰੇ

ਜਾਣਗੇ।....ਗਵਾਲੀਅਰ ਰੇਲਵੇ ਸਟੇਸ਼ਨ ਦੇ ਦੋਹੀਂ ਪਾਸੀ ਫਿਰਕੂ ਜਨੂੰਨੀ ਪੰਜਾਬ ਮੇਲ ਗੱਡੀ ਨੂੰ ਘੇਰਾ ਘੱਤ ਰਹੇ ਸਨ। ਲੁਟੇਰੇ ਗੁੰਡਿਆਂ ਦੇ ਟੋਲੇ ਕਈ ਹਜ਼ਾਰਾਂ ਦੀ ਗਿਣਤੀ ਵਿੱਚ ਇਕੱਠੇ ਹੋਏ ਦਿਸ ਰਹੇ ਸਨ। ਕਈਆਂ ਦੇ ਹੱਥਾਂ ਵਿੱਚ ਹਾਕੀਆਂ, ਕਈਆਂ ਦੇ ਹੱਥਾਂ ਵਿੱਚ ਨੰਗੀਆਂ ਕ੍ਰਿਪਾਨਾਂ ਦਿਸ ਰਹੀਆਂ ਸਨ। ਬਹੁਤ ਲੁਟੇਰਿਆਂ ਦੇ ਹੱਥਾਂ ਵਿੱਚ ਤਿਰਸ਼ੂਲ ਦਿਸ ਰਹੇ ਸੀ। ਕਈਆਂ ਦੇ ਹੱਥਾਂ ਵਿੱਚ ਛੁਰੇ ਵੀ ਦੇਖੇ ਗਏ ਸਨ। ਕਈਆਂ ਦੇ ਹੱਥਾਂ ਵਿੱਚ ਬਟਣ ਵਾਲੇ ਚਾਕੂ ਵੀ ਨਜ਼ਰ ਆ ਰਹੇ ਸਨ। ਉਹ ਤਿਰਸ਼ੂਲ ਖੱਬੇ ਮੋਢਿਆਂ ਨਾਲ ਲਾ ਕੇ ਸੱਜੀ ਬਾਂਹ ਉੱਚੀ ਕਰਕੇ ਬਜਰੰਗ ਬਲੀ ਦੇ ਨਾਹਰੇ ਲਗਾ ਰਹੇ ਸਨ। ਕਈ-ਕਈ ਵਾਰੀ ਜੈ ਭਾਰਤ ਦੇ ਨਾਅਰੇ ਵੀ ਸੁਣਾਈ ਦੇ ਰਹੇ ਸਨ।

...ਫਿਰਕਾਪ੍ਰਸਤੀ ਦੇ ਗੁੰਡੇ ਹਜੂਮ ਨੇ ਮੋਟੇ-ਮੋਟੇ ਪੱਥਰ ਚੁੱਕ ਲਏ ਸਨ। ਰੇਲ ਦੇ ਡੱਬਿਆਂ ਵਿੱਚ ਬੈਠੇ ਮੁਸਾਫਰਾਂ 'ਤੇ ਹਮਲਾ ਕਰਨਾ ਸ਼ੁਰੂ ਕਰ ਦਿੱਤਾ ਸੀ। ਅੰਦਰ ਡੱਬਿਆਂ ਵਿੱਚ ਬੰਦ ਮੁਸਾਫਰ ਕੰਬ ਰਹੇ ਸਨ। ਕਈ ਖਿੜਕੀਆਂ ਦੇ ਸ਼ੀਸ਼ੇ ਟੁੱਟ ਗਏ ਸਨ। ਮੁਸਾਫ਼ਰਾਂ ਨੇ ਆਪੋ ਆਪਣੀਆਂ ਖਿੜਕੀਆਂ ਦੇ ਸਟਰ ਬੰਦ ਕਰ ਲਏ ਸਨ। ਬੱਚਿਆਂ ਅਤੇ ਔਰਤਾਂ ਨੂੰ ਡਰ ਨਾਲ ਗਸ਼ੀਆਂ ਗੋਤੇ ਪੈਣੇ ਸ਼ੁਰੂ ਹੋ ਗਏ ਸਨ।

(**ਗੁਰਦਾਸ ਸਿੰਘ ਘਾਰੂ, ਪਗਡੰਡੀਆਂ ਤੋਂ ਜੀਵਨ ਮਾਰਗ ਤੱਕ**, ਪੰਨਾ 140-141)

ਪੰਜਾਬੀ ਭਾਸ਼ਾ ਦਾ ਐਡਾ ਵੱਡਾ ਸ਼ਾਇਰ ਸੰਤ ਰਾਮ ਉਦਾਸੀ ਵੀ ਫਿਰਕੂ ਜਨੂਨੀਆਂ ਦੀ ਮਾਰ ਤੋਂ ਬਚ ਨਾ ਸਕਿਆ। ਉਹ ਇਸ ਘਟਨਾ ਨਾਲ ਬਹੁਤ ਪ੍ਰੇਸ਼ਾਨ ਹੋ ਗਿਆ ਸੀ। ਜੋ ਘਟਨਾ ਉਦਾਸੀ ਨਾਲ ਵਾਪਰੀ, ਉਨ੍ਹਾਂ ਦੀ ਬੇਟੀ ਇਕਬਾਲ ਕੌਰ ਉਦਾਸੀ ਇਉਂ ਬਿਆਨ ਕਰਦੀ ਹੈ :

'ਉਹ ਹਰ ਸਾਲ ਕਲਕੱਤੇ, ਨੇਪਾਲ ਅਤੇ ਕਾਨਪੁਰ ਬੁਲਾਏ ਜਾਂਦੇ ਪਰ 1986 ਵਾਲੇ ਸਾਲ ਜਦ ਉਨ੍ਹਾਂ ਨੂੰ ਨੇਪਾਲ (ਇੱਕ ਜਾਣਕਾਰੀ ਮੁਤਾਬਕ ਉਹ ਦਿੱਲੀ ਗਏ ਸਨ। -ਸੰਪਾਦਕ) ਤੋਂ ਸੱਦਾ ਆਇਆ ਤਾਂ ਉਹ ਜਾਣ ਲਈ ਪਹਿਲਾਂ ਦੀ ਤਰ੍ਹਾਂ ਰਾਜ਼ੀ ਨਾ ਹੋਏ। ਫੇਰ ਜੱਕੋ ਤੱਕੀ ਕਰਦੇ ਚਲੇ ਗਏ। ਵਾਪਸੀ 'ਤੇ ਟਰੇਨ ਵਿੱਚ ਉਨ੍ਹਾਂ ਨੂੰ ਬੜੀ ਬਦਸਲੂਕੀ ਦਾ ਸਾਹਮਣਾ ਕਰਨਾ ਪਿਆ। ਗੱਡੀ ਵਿੱਚ ਬੈਠੇ ਹਿੰਦੂ ਮੁਸਾਫਿਰਾਂ ਨੇ ਉਨ੍ਹਾਂ ਤੇ ਬੀੜੀਆਂ ਸੁੱਟੀਆਂ। ਪੱਗ ਤੇ ਦਾੜ੍ਹੀ ਦੇਖ ਕੇ (ਸਿੱਖ ਸਮਝ ਕੇ) ਉਨ੍ਹਾਂ 'ਤੇ ਸਿੱਖਾਂ ਪ੍ਰਤੀ ਭੱਦੇ ਵਿਅੰਗ ਕੱਸੇ ਗਏ। ਪਾਪਾ ਜੀ ਦੇ ਦੱਸਣ ਮੁਤਾਬਿਕ ਇਹ ਸਾਰੇ ਚੰਗੇ ਪੜ੍ਹੇ ਲਿਖੇ ਸਨ ਤੇ ਬਹੁਤਿਆਂ ਦੇ ਹੱਥਾਂ ਵਿੱਚ ਰੋਟੀ ਵਾਲੇ ਟਿਫਨ ਫੜੇ ਹੋਏ ਸਨ। ਪਾਪਾ ਜੀ ਦੇ ਦੱਸਣ ਮੁਤਾਬਿਕ ਉਨ੍ਹਾਂ ਦਾ (ਪਾਪਾ ਜੀ ਦਾ) ਬੇਹੱਦ ਨਿਰਾਦਰ ਕੀਤਾ ਗਿਆ ਤੇ ਉਨ੍ਹਾਂ ਨੂੰ ਗੱਡੀ 'ਚੋਂ ਧੱਕੇ ਮਾਰ ਕੇ ਬਾਹਰ ਸੁੱਟ ਦਿੱਤਾ। ਉਨ੍ਹਾਂ ਘਰ ਆ ਕੇ ਸਾਰੀ ਵਿਥਿਆ ਸੁਣਾਈ।'

[**ਸੰਤ ਰਾਮ ਉਦਾਸੀ (ਜੀਵਨ ਅਤੇ ਸਮੁੱਚੀ ਰਚਨਾ)**, ਪੰਨਾ 47]

ਸੰਤ ਰਾਮ ਉਦਾਸੀ ਨਕਸਲੀ ਲਹਿਰ ਦੀਆਂ ਮੁਸ਼ਕਲਾਂ ਤੋਂ ਚਿੰਤਤ ਸੀ। ਉਹ ਪੰਜਾਬ ਵਿੱਚ ਸਰਕਾਰੀ ਤੇ ਫਿਰਕੂ ਮਾਰਧਾੜ ਤੋਂ ਦੁਖੀ ਸੀ। ਉਹ ਪਰਿਵਾਰਕ ਕਲੇਸ਼ ਤੋਂ ਵੀ ਦੁਖੀ ਲੱਗਦਾ ਸੀ। ਜਦੋਂ ਤਖ਼ਤ ਸ੍ਰੀ ਹਜ਼ੂਰ ਸਾਹਿਬ ਨੰਦੇੜ ਤੋਂ ਵਾਪਸ ਆਉਂਦਿਆਂ ਰੇਲ ਗੱਡੀ ਵਿੱਚ ਉਦਾਸੀ ਦੀ ਮੌਤ ਹੋ ਗਈ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦਾ ਸਾਬਕਾ ਪ੍ਰੋਫੈਸਰ ਡਾ. ਬਲਕਾਰ ਸਿੰਘ ਉਸਦੇ ਨਾਲ ਸੀ। ਉਸਨੇ

ਉਦਾਸੀ ਦੇ ਅੰਤਿਮ ਛਿਣਾਂ ਬਾਰੇ ਲਿਖਿਆ ਹੈ–

ਇਹ ਇਤਫ਼ਾਕ ਦੀ ਗੱਲ ਹੈ ਕਿ ਜ਼ਿੰਦਗੀ ਦੇ ਆਖ਼ਰੀ ਪਲਾਂ ਵਿੱਚ ਉਸ ਕੋਲ ਮੈਂ ਹੀ ਸੀ। ਉਸਨੂੰ ਕਵੀ ਵਜੋਂ ਤਖ਼ਤ ਸ੍ਰੀ ਹਜ਼ੂਰ ਸਾਹਿਬ ਨੰਦੇੜ ਵਿਖੇ ਸੱਦਿਆ ਹੋਇਆ ਸੀ ਅਤੇ ਮੈਂ ਵੀ ਉਥੇ ਲੈਕਚਰ ਦੇਣ ਵਾਸਤੇ ਨਿਮੰਤ੍ਰਿਤ ਸੀ। ਉਦਾਸੀ ਵਿਛੜਿਆਂ ਵਾਂਗ ਮੈਨੂੰ ਮਿਲਿਆ ਸੀ ਅਤੇ ਮੇਰੇ ਨਾਲ ਆਪਣੇ ਪਰਿਵਾਰ ਬਾਰੇ ਗੱਲਾਂ ਕਰਦਾ ਰਿਹਾ ਸੀ। ਉਹ ਸ਼ਿਕਾਇਤਾਂ ਨਾਲ ਭਰਿਆ ਪਿਆ ਸੀ ਅਤੇ ਮਾਨਸਿਕ ਤੌਰ 'ਤੇ ਬੁਰੀ ਤਰ੍ਹਾਂ ਟੁੱਟਿਆ ਹੋਇਆ ਸੀ। ਕਵੀ ਦਰਬਾਰ ਵਿੱਚ ਉਸਨੇ ਸਿੱਖੀ ਨਾਲ ਜੁੜੇ ਹੋਏ ਆਪਣੇ ਗੀਤਾਂ ਨੂੰ ਇੰਨਾ ਭਿੱਜ ਕੇ ਗਾਇਆ ਸੀ ਕਿ ਮੈਨੂੰ ਡਰ ਲੱਗਦਾ ਸੀ ਕਿ ਕਿਤੇ ਇੰਨੀ ਉੱਚੀ ਸੁਰ ਉਸਦਾ ਸਰੀਰਕ ਨੁਕਸਾਨ ਨਾ ਕਰ ਦੇਵੇ? ਉਸਦੀ ਗਾਇਕੀ ਦਾ ਬਹੁਤ ਚੰਗਾ ਪ੍ਰਭਾਵ ਪਿਆ ਸੀ। ਉਹ ਨੰਦੇੜ ਵਿਖੇ ਆਪਣੇ ਸਾਥੀ ਕਵੀਆਂ ਨਾਲ ਠਹਿਰਿਆ ਹੋਇਆ ਸੀ ਪਰ ਮੌਕਾ ਮਿਲਦਿਆਂ ਹੀ ਮੇਰੇ ਨਾਲ ਦੁੱਖ ਸੁੱਖ ਫੋਲਣ ਲੱਗ ਪੈਂਦਾ ਸੀ। ਦੁੱਖ ਸੁਖ ਫੋਲਣ ਦਾ ਜ਼ਜ਼ਬਾ ਏਨਾ ਹਾਵੀ ਸੀ ਉਦਾਸੀ ਉੱਤੇ ਕਿ ਉਹ ਆਪਾ ਵਿਰੋਧੀ ਵੀ ਹੋ ਜਾਂਦਾ ਸੀ। ਇਉਂ ਲੱਗਦਾ ਸੀ ਜਿਵੇਂ ਉਸਦਾ ਭਰੋਸਾ ਟੁੱਟ ਗਿਆ ਹੋਵੇ। ਉਸਦਾ ਮਨ ਪੂਰੀ ਤਰ੍ਹਾਂ ਉਖੜਿਆ ਹੋਇਆ ਸੀ ਅਤੇ ਉਹ ਭਜੂੰ-ਭਜੂੰ ਕਰਦਾ ਸੀ....ਉਹ ਦਾਇਮੀ ਬੀਮਾਰਾਂ ਵਾਂਗ ਤਿਆਰ ਹੋਇਆ ਸੀ। ਰਿਕਸ਼ੇ ਵਿੱਚ ਬੈਠਣ ਵੇਲੇ ਮੈਨੂੰ ਪਤਾ ਲੱਗਿਆ ਕਿ ਉਸਨੇ ਸ਼ਰਾਬ ਪੀਤੀ ਸੀ ਅਤੇ ਟੋਟ ਕਰਕੇ ਵੀ ਉਸਦਾ ਮਾੜਾ ਹਾਲ ਸੀ। ਮੈਂ ਖਿੱਝ ਗਿਆ ਸੀ ਅਤੇ ਬੋਲਣਾ ਬਿਲਕੁੱਲ ਨਹੀਂ ਚਾਹੁੰਦਾ ਸੀ ਪਰ ਉਦਾਸੀ ਚੁੱਪ ਰਹਿਣ ਵਾਸਤੇ ਤਿਆਰ ਨਹੀਂ ਸੀ। ਉਦਾਸੀ ਕੋਲੋ ਲੁਕਾਇਆ ਵੀ ਕੀ ਜਾ ਸਕਦਾ ਸੀ? ਉਸਨੇ ਸਟੇਸ਼ਨ ਤੱਕ ਜਾਂਦਿਆਂ ਬਹੁਤ ਸਾਰੀਆਂ ਗੱਲਾਂ ਕੀਤੀਆਂ ਕਿਉਂਕਿ ਉਹ ਲਗਾਤਾਰ ਬੋਲੀ ਜਾ ਰਿਹਾ ਸੀ। ਮੈਨੂੰ ਉਦੋਂ ਵੀ ਚੇਤਾ ਨਹੀਂ ਸੀ ਕਿ ਉਸਨੇ ਕੀ ਕਿਹਾ ਹੈ ਕਿਉਂਕਿ ਮੈਂ ਉਸਨੂੰ ਸੁਣ ਹੀ ਨਹੀਂ ਰਿਹਾ ਸੀ। ਗੱਡੀ ਕੁਝ ਲੇਟ ਸੀ ਅਤੇ ਉਥੇ ਉਦਾਸੀ ਨੇ ਫਿਰ ਆਪਣੇ ਝੋਰਿਆਂ ਅਤੇ ਸ਼ਿਕਵਿਆਂ ਦਾ ਕਿੱਸਾ ਛੋਹ ਲਿਆ।

*[**ਸੰਤ ਰਾਮ ਉਦਾਸੀ (ਜੀਵਨ ਅਤੇ ਸਮੁੱਚੀ ਰਚਨਾ)**, **ਪੰਨਾ 71-72**]*

"ਸੰਘੇ ਬਾਈ ਅਸੀਂ ਬਹੁਤ ਚਿਰਾਂ ਤੋਂ ਬਾਅਦ ਮਿਲੇ ਹਾਂ। ਮੈਨੂੰ ਸ਼ਰਾਬ ਦੀ ਬੋਤਲ ਮੰਗਵਾ ਦੇ। ਫੇਰ ਆਪਾਂ ਰੱਜ ਕੇ ਗੱਲਾਂ ਕਰਨੀਆਂ ਹਨ। ਮੈਂ ਘਰ ਦੀ ਜ਼ਿੰਦਗੀ ਤੋਂ ਤੰਗ ਆ ਗਿਆ ਹਾਂ।" ਮੈਂ ਆਖਿਆ, "ਉਦਾਸੀ ਹੁਣ ਢਾਈ ਵੱਜ ਗਏ ਹਨ। ਹੁਣ ਆਪਾਂ ਨੂੰ ਆਰਾਮ ਕਰਨਾ ਚਾਹੀਦਾ ਹੈ। ਆਪਾਂ ਸਵੇਰੇ ਗੱਲਾਂ-ਬਾਤਾਂ ਕਰਾਂਗੇ।" ਉਦਾਸੀ ਨੇ ਫੇਰ ਆਖਿਆ, "ਨਹੀਂ ਬਾਈ ਜੀ, ਨਹੀਂ ਆਪਾਂ ਕਾਫੀ ਚਿਰਾਂ ਤੋਂ ਵਿਛੜੇ ਹੋਏ ਹਾਂ। ਅੱਜ ਵਰਗਾ ਫੇਰ ਮੌਕਾ ਨਹੀਂ ਮਿਲੇਗਾ। ਤੂੰ ਉੱਠ ਕੇ ਲੈ ਆ।" ਸੰਘੇ ਨੇ ਦੱਸਿਆ ਕਿ ਉਦਾਸੀ ਆਖਣ ਲੱਗਿਆ, "ਬਾਈ ਗੁਰਚਰਨ ਸਿੰਘ ਮੈਂ ਤੈਨੂੰ ਕਾਫੀ ਚਿਰਾਂ ਤੋਂ ਮਿਲਣਾ ਚਾਹੁੰਦਾ ਸੀ। ਮੈਨੂੰ ਪਤਾ ਨਹੀਂ ਸੀ ਕਿ ਤੁਸੀਂ ਗੁਰੂ ਚਰਨਾਂ ਦੀ ਸ਼ਰਨ ਲਈ ਹੋਈ ਹੈ। ਹੁਣ ਤੇਰਾ ਮੈਨੂੰ ਪਤਾ ਲੱਗ ਗਿਆ ਹੈ। ਮੈਨੂੰ ਪੀਣ ਤੋਂ ਵੀ ਵੱਧ ਖੁਸ਼ੀ ਹੋਈ ਹੈ। ਮੈਂ ਘਰ ਤੋਂ ਸੰਨਿਆਸ ਲੈਣਾ ਚਾਹੁੰਦਾ ਹਾਂ। ਤੂੰ ਮੇਰਾ ਥੋੜ੍ਹਾ ਬਹੁਤਾ ਸਾਥ ਜ਼ਰੂਰ ਦੇ। ਮੈਂ ਘਰ ਤੋਂ ਦੂਰ ਜਾਣਾ ਚਾਹੁੰਦਾ ਹਾਂ।"

(ਉਦਾਸੀ ਦਾ ਅੰਤਲਾ ਸਮਾਂ : ਗੁਰਚਰਨ ਸੰਘੇ ਦੀ ਜ਼ੁਬਾਨੀ, ਪਗਡੰਡੀਆਂ ਤੋਂ ਜੀਵਨ ਮਾਰਨ ਤੱਕ, ਗੁਰਦਾਸ ਸਿੰਘ ਘਾਰੂ, ਪੰਨਾ 184-185)

ਸੰਤ ਰਾਮ ਉਦਾਸੀ ਇਨਕਲਾਬ ਦੇ ਬਿਖੜੇ ਪੈਂਡਿਆਂ ਦਾ ਰਾਹੀ ਸੀ। ਉਹ ਪੰਜਾਬ ਦੇ ਉਬੜ ਖਬੜਿਆਂ ਰਾਹਾਂ ਵਿੱਚ ਸ਼ਹੀਦ ਭਗਤ ਸੁੰਹ ਵਾਲੀ ਰਾਜਨੀਤੀ ਕਰਦਾ ਰਿਹਾ। ਉਸਨੇ ਇਨ੍ਹਾਂ ਰਾਹਾਂ ਨਾਲ ਹੀ ਆਪਣੇ ਸੁਰ ਮੇਲੇ ਹੋਏ ਸਨ ਪਰ ਉਹ ਇਨ੍ਹਾਂ ਦਿਨਾਂ ਵਿੱਚ ਬੇਤਾਲ ਹੋ ਗਿਆ ਸੀ। ਉਹ ਆਪਣੇ ਆਪ ਨਾਲ ਜੂਝ ਰਿਹਾ ਸੀ। ਉਹ ਤਖ਼ਤ ਸ੍ਰੀ ਹਜ਼ੂਰ ਸਾਹਿਬ ਨੰਦੇੜ (ਮਹਾਂਰਾਸ਼ਟਰ) ਵਿਖੇ ਗੁਰਗੱਦੀ ਸਮਾਗ਼ਮਾਂ ਸਬੰਧੀ ਧਾਰਮਿਕ ਕਵੀ ਦਰਬਾਰ 'ਚ ਸ਼ਾਮਲ ਹੋਣ ਲਈ 1 ਨਵੰਬਰ 1986 ਨੂੰ ਰਾਏਸਰ (ਬਰਨਾਲਾ) ਤੋਂ ਗਿਆ ਸੀ। ਵਾਪਸੀ 'ਤੇ 6 ਨਵੰਬਰ 1986 ਨੂੰ ਨੰਦੇੜ ਰੇਲਵੇ ਸਟੇਸ਼ਨ ਤੋਂ ਮਾਨਮਾੜ੍ਹ ਸਟੇਸ਼ਨ ਤੱਕ ਆਉਂਦਿਆਂ ਰਾਹ ਵਿੱਚ ਹੀ ਟ੍ਰੇਨ ਵਿੱਚ ਸੁੱਤਾ ਪਿਆ ਰਹਿ ਗਿਆ।

ਇਨ੍ਹਾਂ ਅੰਤਲੇ ਸਮਿਆਂ ਵਿੱਚ (1985-86) ਵਿੱਚ ਉਦਾਸੀ ਦੀ ਕਲਮ ਤੋਂ ਬਹੁਤ ਘੱਟ ਰਚਨਾ ਹੋਈ, ਜਦਕਿ 1984 ਤੋਂ ਬਾਅਦ ਦੇ ਸਾਲ ਪੰਜਾਬ ਵਿੱਚ ਉਥਲ ਪੁਥਲ ਵਾਲੇ ਹਨ। ਇਨ੍ਹਾਂ ਸਾਲਾਂ ਵਿੱਚ ਖਾਲਿਸਤਾਨੀ ਲਹਿਰ ਨੇ ਜ਼ੋਰ ਫੜਿਆ। ਇਨ੍ਹਾਂ ਸਾਲਾਂ ਵਿੱਚ ਉਸਦੀ ਕਵਿਤਾ ਨਾ ਇਨਕਲਾਬੀ ਲਹਿਰ ਦੇ ਵਿਰੋਧ ਵਿੱਚ ਭੁਗਤਦੀ ਹੈ ਤੇ ਨਾ ਹੀ ਖਾਲਿਸਤਾਨੀ ਲਹਿਰ ਦੇ ਹੱਕ ਵਿੱਚ ਖੜ੍ਹਦੀ ਹੈ। 'ਮੈਂ ਹਾਂ ਪੰਜਾਬ ਬੋਲਦਾ' ਅਤੇ 'ਕਿਸਨੂੰ ਵਤਨ ਕਹਾਂ।' ਵਰਗੀਆਂ ਨਜ਼ਮਾਂ ਖ਼ੂਨੋ ਖ਼ੂਨ ਕੀਤੇ ਪੰਜਾਬ ਦੇ ਦਰਦ ਵਾਲੀਆਂ ਹਨ। ਉਹ ਪੰਜਾਬ ਨੂੰ ਲਹੂ-ਲੁਹਾਣ ਤੱਕ ਕੇ ਧਾਹਾਂ ਮਾਰਦਾ ਹੈ।

ਵਾਰਿਸ, ਮੋਹਨ, ਕਾਦਰ, ਧਨੀ, ਸਤਿਲੁਜ ਝਨਾਂ ਨੂੰ ਮੇਲਦੇ
ਖੇਡਦੇ, ਗੀਟੇ ਰਹੇ, ਕਿਉਂ ਨਾਲ ਸਿਰੀਆਂ ਖੇਲਦੇ?
ਗੁੰਦਵਿਆਂ ਜਿਸਮਾਂ ਦੇ ਨਾਂ ਤੇ ਫੁੱਟਦੀਆਂ ਮੁੱਛਾਂ ਦੇ ਨਾਂ
ਮੈਂ ਹਾਂ ਪੰਜਾਬ ਬੋਲਦਾ....।

[**ਸੰਤ ਰਾਮ ਉਦਾਸੀ (ਸ਼ਖ਼ਸੀਅਤ ਅਤੇ ਸਮੁੱਚੀ ਰਚਨਾ)**, ਪੰਨਾ 230]

ਇਹ ਕਤਲਾਂ ਦੇ ਦਿਨ ਸਨ। ਉਦਾਸੀ ਲਈ ਸੋਗ ਦੇ ਦਿਨ ਸਨ। ਉਹ ਵਿਯੋਗ ਵਿੱਚ ਡੁੱਬਿਆ ਰਹਿੰਦਾ ਸੀ। ਉਹ ਖ਼ਬਰਾਂ ਦੇ ਟਾਇਮ ਰੇਡਿਓ ਕੰਨ ਨੂੰ ਲਾਈ ਰੱਖਦਾ। ਕਿਸੇ ਨਾ ਕਿਸੇ ਉਸਦੇ ਕਾਮਰੇਡ ਸਾਥੀ ਦੀ ਸ਼ਹਾਦਤ ਦਰੀਆਂ ਵਿਛਾ ਦਿੰਦੀ। ਉਹ ਕੁਰਲਾ ਉੱਠਦਾ-

ਇੱਕ ਦਿਨ ਅਚਾਨਕ ਹੀ ਘਰ ਟੈਲੀਗ੍ਰਾਮ ਆਈ, ਗੇਲੇ ਚਾਚੇ ਦੀ ਸੂਏ ਵਿੱਚ ਡਿੱਗਣ ਨਾਲ ਮੌਤ ਹੋ ਗਈ। ਬਹੁਤ ਦੁਖੀ ਹੋਇਆ ਸਾਡਾ ਪਰਿਵਾਰ। ਪਾਪਾ ਜੀ ਲਗਾਤਾਰ ਰੋਈ ਜਾਂਦੇ। ਪਤਾ ਨਹੀਂ ਕੀ ਵਾਪਰਿਆ। ਅਜੇ ਮਹੀਨਾ ਪਹਿਲਾਂ ਤਾਂ ਸਾਡੇ ਕੋਲ ਦੋ ਦਿਨ ਰਹਿ ਕੇ ਗਏ ਸੀ। ਕੁਝ ਹੀ ਦਿਨਾਂ ਵਿੱਚ ਕਾ. ਬਲਦੇਵ ਮਾਨ ਦਾ ਕਤਲ ਹੋ ਗਿਆ। ਪਤਾ ਨਹੀਂ ਉਨ੍ਹਾਂ 'ਤੇ ਇੰਨਾ ਅਸਰ ਕਿਉਂ ਪੈ ਗਿਆ ਕਿ ਉਹ ਮਾਨ ਦੇ ਕਤਲ ਤੋਂ ਬਾਅਦ ਅਕਸਰ ਹੀ ਰੋ ਪੈਂਦੇ ਸੀ। ਇੱਕ ਦਿਨ ਕਾ. ਛੋਟਾ ਸਿੰਘ ਸੁਲਾਤਨਪੁਰੀ ਘਰ ਆਏ। ਉਸ ਕੋਲ ਪਾਪਾ ਜੀ ਬੜਾ ਰੋਏ ਤੇ ਰੋਈ ਗਏ।

ਕਾ. ਛੋਟਾ ਸਿੰਘ ਨੇ ਰੋਣ ਦਾ ਕਾਰਨ ਪੁੱਛਿਆ। ਉਹ ਮਸਾਂ ਹੀ ਰੋਂਦੇ-ਰੋਂਦੇ "ਕਾ. ਮਾਨ" ਕਹਿ ਸਕੇ ਸੀ। ਰਾਤ ਨੂੰ ਕਾ. ਛੋਟਾ ਸਿੰਘ ਤੇ ਪਾਪਾ ਜੀ ਨੇ ਰਲ ਕੇ ਸ਼ਰਾਬ ਪੀਤੀ ਤੇ ਉਨ੍ਹਾਂ ਉੱਚੀ ਉੱਚੀ ਗਾਉਣਾ ਸ਼ੁਰੂ ਕਰ ਦਿੱਤਾ-

"ਮਾਂ ਧਰਤੀਏ ਸਦਾ ਸੁਹਾਗਣੇ ਨੀ
ਮੇਰੇ ਯਾਰਾਂ ਨੂੰ ਜਨਮ ਨਾ ਦੇਈਂ ਉਥੇ,
ਜਿੱਥੇ ਖ਼ੂਨ ਹੈ ਮੇਰਿਆਂ ਵੀਰਿਆਂ ਦਾ
ਵਿਛਿਆ ਸੜਕਾਂ ਤੇ ਹੱਕਾਂ ਦੀ ਲੁੱਕ ਬਣ ਕੇ।

ਅਸੀਂ ਸਾਰਾ ਪਰਿਵਾਰ ਪ੍ਰੇਸ਼ਾਨ ਸਾਂ। ਚੁੱਪਚਾਪ ਇਹ ਸਾਰਾ ਕੁਝ ਦੇਖ ਰਹੇ ਸਾਂ। ਫੇਰ ਉਹ ਬਿਨਾਂ ਰੋਟੀ ਖਾਧੇ ਹੀ ਸੌਂ ਗਏ। ਕਾ. ਛੋਟਾ ਸਿੰਘ ਨੇ ਪਾਪਾ ਜੀ ਦਾ ਧੀਰਜ ਬੰਨ੍ਹਾਇਆ, 'ਉਦਾਸੀ ਇਹ ਵੀ ਕੀ ਰੋਣਾ ਹੋਇਆ, ਕਾਮਰੇਡਾਂ ਦੇ ਕਤਲ ਹੋਣਾ ਕੋਈ ਨਵੀਂ ਗੱਲ ਨਹੀਂ ਹੈ, ਅਜੇ ਤਾਂ ਕੀ ਪਤਾ ਹੋਰ ਕਿੰਨਿਆਂ ਨੇ ਕਤਲ ਹੋਣਾ ਹੈ।"

**[ਇਕਬਾਲ ਕੌਰ ਉਦਾਸੀ, ਸੰਤ ਰਾਮ ਉਦਾਸੀ (ਜੀਵਨ ਅਤੇ ਸਮੁੱਚੀ ਰਚਨਾ), ਸੰਪਾਦਕ : ਰਾਜਿੰਦਰ ਰਾਹੀ, ਪੰਨਾ 45]**

ਉਦਾਸੀ ਦੀ ਮੌਤ 47 ਸਾਲ ਦੀ ਉਮਰ ਵਿੱਚ ਹੋ ਜਾਂਦੀ ਹੈ। ਏਹੋ ਜਿਹੇ ਕਿਹੜੇ ਕਾਰਨ ਹਨ। ਉਹ ਛੋਟੀ ਉਮਰ ਵਿੱਚ ਹੀ ਪਰਿਵਾਰ ਅਤੇ ਸਾਥੀਆਂ ਨੂੰ ਅਲਵਿਦਾ ਕਹਿ ਗਿਆ। ਇੱਕ ਗੱਲ ਤਾਂ ਸਾਫ਼ ਹੈ ਕਿ ਨਕਸਲਬਾੜੀ ਲਹਿਰ ਉਸਦੀ ਜਿੰਦ ਜਾਨ ਸੀ। ਉਸਦੀ ਇਸ ਲਹਿਰ ਨੂੰ ਕਾਫੀ ਪਛਾੜਾਂ ਲੱਗੀਆਂ। ਪਹਿਲਾ ਫੇਜ ਜ਼ਮੀਨੀ ਕਬਜ਼ਿਆਂ ਅਤੇ ਵਿਦਿਆਰਥੀ ਸੰਘਰਸ਼ਾਂ ਦਾ ਸੀ। ਜ਼ਮੀਨੀ ਕਬਜ਼ਿਆਂ ਅਤੇ ਸਫ਼ਾਏ ਦੀ ਲਾਈਨ ਪਿੱਛੋਂ ਲਹਿਰ ਦੇ ਆਗੂਆਂ ਅਤੇ ਕਾਰਕੁਨਾਂ ਦਾ ਕਾਫੀ ਜਾਨੀ ਨੁਕਸਾਨ ਹੋਇਆ। ਫਿਰ ਮੋਗਾ ਗੋਲੀ ਕਾਂਡ ਅਤੇ ਕਾਲਾ ਸੰਘਾ ਸੰਘਰਸ਼ ਪਿੱਛੋਂ ਜਨਤਕ ਲਹਿਰ ਦਾ ਉਭਾਰ ਆਇਆ। ਇਸ ਦੌਰ ਵਿੱਚ ਹੀ ਸੰਤ ਰਾਮ ਉਦਾਸੀ ਅਤੇ ਜੈਮਲ ਸਿੰਘ ਪੱਡਾ ਵਰਗੇ ਕਵੀ ਸਟੇਜਾਂ ਰਾਹੀਂ ਮਸ਼ਹੂਰ ਹੋਏ। ਫੇਰ ਐਮਰਜੈਂਸੀ ਦੌਰਾਨ ਇਨਕਲਾਬੀ ਕਾਰਕੁਨਾਂ ਨੂੰ ਜੇਲ੍ਹਾਂ ਦਾ ਨਰਕ ਭੋਗਣਾ ਪਿਆ। ਐਮਰਜੈਂਸੀ ਤੋਂ ਬਾਅਦ ਨਕਸਲੀ ਲਹਿਰ ਗਰੁੱਪਾਂ ਵਿੱਚ ਵੰਡੀ ਗਈ। ਇਸਦੇ ਬਾਵਜੂਦ ਵੀ ਇਹ ਗਰੁੱਪ ਜਨਤਕ ਲਹਿਰ ਖੜ੍ਹੀ ਕਰਨ ਵਿੱਚ ਕਾਮਯਾਬ ਹੋ ਗਏ। ਅਜੇ ਜਨਤਕ ਲਹਿਰ ਦਾ ਮੂੰਹ ਮੱਥਾ ਬਣਨ ਹੀ ਲੱਗਾ ਸੀ, ਉਦੋਂ ਹੀ ਖਾਲਿਸਤਾਨੀ ਲਹਿਰ ਇਸਦੇ ਨਾਲ ਟਕਰਾਅ ਵਿੱਚ ਆ ਗਈ।

1983 ਤੱਕ ਤਾਂ ਕਮਿਊਨਿਸਟਾਂ ਦੀ ਸਥਿਤੀ ਠੀਕ ਰਹੀ। ਕਾਲਜਾਂ ਵਿੱਚ ਕਿਤੇ ਪੰਜਾਬ ਸਟੂਡੈਂਟ ਯੂਨੀਅਨ ਭਾਰੂ ਹੋ ਜਾਂਦੀ, ਕਿਤੇ ਸਿੱਖ ਸਟੂਡੈਂਟ ਫੈਡਰੇਸ਼ਨ ਵਾਲੇ ਬਾਜ਼ੀ ਮਾਰ ਜਾਂਦੇ। ਖਾਲਿਸਤਾਨੀਆਂ ਲਈ ਸਭ ਤੋਂ ਵੱਡੀ ਚੁਣੌਤੀ ਨਕਸਲਾਈਟ ਜਨਤਕ ਆਗੂ ਸਨ, ਉਨ੍ਹਾਂ ਦਾ ਲੋਕਾਂ ਵਿਚ ਕਾਫ਼ੀ ਆਧਾਰ ਸੀ ਪਰ ਸਾਕਾ ਨੀਲਾ ਤਾਰਾ ਪਿੱਛੋਂ ਖਾਲਿਸਤਾਨੀ ਲਹਿਰ ਦੀ ਚੜ੍ਹਤ ਹੋਣ ਲੱਗੀ।

ਸੰਤ ਰਾਮ ਉਦਾਸੀ, ਉਸਦੇ ਸਮਕਾਲੀ ਲੇਖਕਾਂ ਅਤੇ ਇਨਕਲਾਬੀ ਆਗੂਆਂ

ਲਈ ਇਹ ਸਮਾਂ ਬੜਾ ਖਤਰਨਾਕ ਸੀ ਅਤੇ ਚੁਣੌਤੀ ਭਰਭੂਰ ਸੀ। ਖਾਲਿਸਤਾਨੀਆਂ ਲਈ ਪੰਜਾਬ ਦੇ ਲੋਕਾਂ ਵਿੱਚ ਆਪਣਾ ਆਧਾਰ ਕਾਇਮ ਕਰਨ ਲਈ ਇਨਕਲਾਬੀ ਕਮਿਊਨਿਸਟਾਂ ਦੇ ਆਧਾਰ ਨੂੰ ਖਤਮ ਕਰਨਾ ਜ਼ਰੂਰੀ ਸੀ। ਇਨਕਲਾਬੀ ਆਗੂਆਂ ਤੇ ਕਾਰਕੁਨਾਂ ਨੇ ਇਹ ਆਧਾਰ ਆਪਣੇ ਖ਼ੂਨ ਪਸੀਨੇ ਦੀ ਮਿਹਨਤ ਅਤੇ ਕੁਰਬਾਨੀਆਂ ਨਾਲ ਕਾਇਮ ਕੀਤਾ ਸੀ। ਖਾਲਿਸਤਾਨੀਆਂ ਕੋਲ ਇੱਕੋ ਇੱਕ ਹੱਲ ਇਨਕਲਾਬੀਆਂ ਨੂੰ ਸਰੀਰਕ ਤੌਰ 'ਤੇ ਖ਼ਤਮ ਕਰਨਾ ਸੀ। ਉਨ੍ਹਾਂ ਅਜਿਹਾ ਹੀ ਕੀਤਾ। ਜਿਸ ਨਾਲ ਦੋਨਾਂ ਧਿਰਾਂ ਵਿਚਕਾਰ ਦੁਸ਼ਮਣੀ ਵਾਲਾ ਰਿਸ਼ਤਾ ਬਣ ਗਿਆ। ਖਾਲਿਸਤਾਨੀਆਂ ਵੱਲੋਂ ਧੜਾਧੜ ਕਮਿਊਨਿਸਟ ਇਨਕਲਾਬੀਆਂ ਨੂੰ ਮਾਰਿਆ ਜਾਣ ਲੱਗਾ। ਮਾਰਿਆ ਵੀ ਉਨ੍ਹਾਂ ਨੂੰ ਗਿਆ, ਜਿਨ੍ਹਾਂ ਨੇ ਪੁਲਿਸ ਥਾਣਿਆਂ ਤੇ ਤਸੀਹਾ ਕੇਂਦਰਾਂ ਦਾ ਅੰਤਾਂ ਦਾ ਤਸ਼ੱਦਦ ਝੱਲਿਆ ਸੀ। ਉਹ ਲੋਕਾਂ ਦੇ ਸੰਘਰਸ਼ਾਂ ਵਿੱਚੋਂ ਨਿਕਲ ਕੇ ਹੀ ਲੋਕ ਆਗੂ ਬਣੇ ਸਨ। ਇਸ ਦਹਿਸ਼ਤ ਭਰੇ ਮਾਹੌਲ ਵਿੱਚ ਆਮ ਲੋਕਾਂ ਦਾ ਘਰਾਂ ਤੋਂ ਬਾਹਰ ਨਿਕਲਣਾ ਬੰਦ ਹੋ ਗਿਆ। ਪੁਲਿਸ ਜਬਰ ਅਤੇ ਨਿਰਦੋਸ਼ ਸਿੱਖ ਨੌਜਵਾਨਾਂ ਦੇ ਕਤਲਾਂ ਨੇ ਵੀ ਲੋਕਾਂ ਨੂੰ ਡਰਾਇਆ। ਕੇਂਦਰ ਦੀ ਕਾਂਗਰਸ ਸਰਕਾਰ ਇੱਕ ਤੀਰ ਨਾਲ ਦੋ ਨਿਸ਼ਾਨੇ ਮਾਰ ਰਹੀ ਸੀ। ਉਹ ਇਨਕਲਾਬੀ ਲਹਿਰ ਨੂੰ ਕਮਜ਼ੋਰ ਕਰ ਰਹੀ ਸੀ। ਆਪਣੀਆਂ ਏਜੰਸੀਆਂ ਅਤੇ ਆਪਣੇ ਦਹਿਸ਼ਤਗਰਦਾਂ ਰਾਹੀਂ ਭਾਰਤ ਦੀ ਬਹੁ-ਗਿਣਤੀ ਦਾ ਵੋਟ ਬੈਂਕ ਆਪਣੇ ਖਾਤੇ ਵਿੱਚ ਪੱਕਾ ਕਰ ਰਹੀ ਸੀ।

ਖਾਲਿਸਤਾਨ ਕਮਾਂਡੋ ਫੋਰਸ ਦੇ ਸਾਬਕਾ 'ਜਨਰਲ' ਲਾਭ ਸਿੰਘ (ਸ੍ਰ. ਸੁਖਦੇਵ ਸਿੰਘ ਉਰਫ਼ ਸੁੱਖਾ ਸਿਪਾਹੀ) ਜਿਸਦਾ 1988 ਵਿੱਚ ਹੁਸ਼ਿਆਰਪੁਰ ਲਾਗੇ ਪੁਲਿਸ ਨੇ ਘੇਰੇ ਵਿੱਚ ਲੈ ਕੇ ਕਤਲ ਕਰ ਦਿੱਤਾ ਸੀ, ਉਸ ਕੋਲੋਂ ਇੱਕ ਦਸਤਾਵੇਜ਼ ਮਿਲਿਆ ਸੀ। ਇਹ ਦਸਤਾਵੇਜ਼ 'ਇੰਡੋ-ਕੈਨੇਡੀਅਨ ਟਾਇਮਜ਼' ਦੇ ਜੂਨ 1-7, 1995 ਵਾਲੇ ਅੰਕ ਵਿੱਚ "ਜਨਰਲ' ਲਾਭ ਸਿੰਘ ਦੀ ਡਾਇਰੀ ਦੇ ਪੰਨੇ' ਨਾਂ ਹੇਠ ਛਪਿਆ ਸੀ। ਉਸਨੇ ਨਕਸਲੀ ਕਮਿਊਨਿਸਟਾਂ ਦੇ ਨਿਹੱਕੇ ਕਤਲਾਂ ਦੀ ਨੁਕਤਾਚੀਨੀ ਕੀਤੀ ਸੀ। ਉਸਨੇ ਆਪਣੇ ਖਾਲਿਸਤਾਨੀ ਸਾਥੀਆਂ ਨੂੰ ਅਜਿਹੇ ਕਤਲਾਂ ਤੋਂ ਵਰਜਣਾ ਕੀਤੀ ਸੀ ਪਰ ਇਸਦੇ ਬਾਵਜੂਦ ਵੀ ਨਕਸਲੀ ਆਗੂਆਂ ਅਤੇ ਕਾਰਕੁਨਾਂ ਦੇ ਖਾਲਿਸਤਾਨੀਆਂ ਵੱਲੋਂ ਕਤਲ ਜਾਰੀ ਰਹੇ। ਉਹ ਕਤਲਾਂ ਦੀ ਜ਼ੁੰਮੇਵਾਰੀ ਲੈਂਦੇ ਰਹੇ। ਉਸਦੀ ਡਾਇਰੀ ਦੀਆਂ ਪੰਨਾ 54 ਤੇ ਕੁੱਝ ਸਤਰਾਂ ਵਿਚਾਰਨਯੋਗ ਹਨ।

**"ਹਰ ਕਮਿਊਨਿਸਟ ਨੂੰ ਦੁਸ਼ਮਣ ਮੰਨ ਲੈਣ ਦੀ ਪਹੁੰਚ ਕਿਸੇ ਵੀ ਤਰ੍ਹਾਂ ਦਰੁਸਤ ਨਹੀਂ ਬਣਦੀ। ਇਹ ਵੇਖਿਆ ਗਿਆ ਹੈ ਕਿ ਨਕਸਲੀ ਲਹਿਰ ਦੇ ਕੁਝ ਹਿੱਸੇ ਪਹਿਲਾਂ ਖਾੜਕੂ ਲਹਿਰ ਨਾਲੋਂ ਹਕੂਮਤ ਦੇ ਵੱਧ ਵਿਰੋਧੀ ਸਨ। ਉਹ ਸਿੱਖ ਖਾੜਕੂਆਂ ਨਾਲ ਸਿੱਧੇ ਟਕਰਾਓ 'ਚ ਨਹੀਂ ਆਉਣਾ ਚਾਹੁੰਦੇ ਸਨ ਪਰ ਜਦ ਖਾਹਮਖਾਹ ਹੀ ਉਨ੍ਹਾਂ ਨੂੰ ਮਾਰਨਾ ਸ਼ੁਰੂ ਕਰ ਦਿੱਤਾ ਤਾਂ ਉਹ ਤਿਲਕਦੇ-ਤਿਲਕਾਉਂਦੇ ਡਟ ਕੇ ਸਰਕਾਰ ਦੇ ਪੱਖ 'ਚ ਜਾ ਖਲੋਤੇ। ਇਉਂ ਕਤਲਾਂ ਦੀ ਗਲਤ ਸਿਆਸਤ ਨਾਲ ਦੁਸ਼ਮਣ ਦਾ ਪੱਖ ਹੋਰ ਮਜ਼ਬੂਤ ਹੋ ਗਿਆ। ਜਿਹੜੇ ਲੋਕ ਖਾੜਕੂ ਲਹਿਰ ਉਤੇ ਸਰਕਾਰੀ ਜਬਰ ਖਿਲਾਫ ਲੜਨ ਲਈ ਤਿਆਰ ਸਨ ਅਤੇ ਝੂਠੇ ਪੁਲਿਸ ਮੁਕਾਬਲਿਆਂ ਦਾ ਡਟਵਾਂ ਵਿਰੋਧ ਕਰਦੇ ਸਨ, ਉਨ੍ਹਾਂ ਨੂੰ ਬਦੋ-ਬਦੀ ਦੁਸ਼ਮਣ ਨਾਲ ਜੋੜ ਦਿੱਤਾ ਗਿਆ।**

**ਉਦਾਹਰਣ ਵਜੋਂ ਬਲਦੇਵ ਸਿੰਘ ਮਾਨ ਦੇ ਕਤਲ ਨਾਲ ਵਿਰੋਧੀ ਵਧੇ ਹੀ**

**ਹਨ ਘਟੇ ਨਹੀਂ। ਸਗੋਂ ਇਸ ਇੱਕੋ ਗਲਤ ਕਤਲ ਨਾਲ ਕਿੰਨੇ ਹੀ ਉਸ ਦੇ ਸਾਥੀ ਡਟ ਕੇ ਸਰਕਾਰ ਨਾਲ ਜਾ ਖੜੋਤੇ ਹਨ। ਪਹਿਲਾਂ ਉਹ ਸਿੱਖ ਲਹਿਰ ਨਾਲੋਂ ਸਰਕਾਰ ਦੇ ਵੱਧ ਵਿਰੋਧੀ ਸਨ। ਉਹ ਖਾੜਕੂਆਂ ਦੀ ਬੇਗੁਨਾਹਾਂ ਦੇ ਕਤਲਾਂ ਦੀ ਸਿਆਸਤ ਨੂੰ ਜ਼ਰੂਰ ਨਿੰਦਦੇ ਸਨ, ਪਰ ਸਰਕਾਰੀ ਟਾਊਟ ਬਣਨ ਲਈ ਤਿਆਰ ਨਹੀਂ ਸਨ। ਖਾੜਕੂਆਂ ਵੱਲੋਂ ਬਲਦੇਵ ਸਿੰਘ ਮਾਨ ਨੂੰ ਮਾਮੂਲੀ ਵਜ੍ਹਾ ਕਰਕੇ (ਜਿਸ ਵਿੱਚ ਜਾਤੀ ਦੁਸ਼ਮਣੀ ਦਾ ਅੰਸ਼ ਭਾਰੂ ਸੀ) ਹੀ ਕਤਲ ਕਰ ਦੇਣ ਤੋਂ ਬਾਅਦ ਹੀ ਉਹ ਧੱਕੇ-ਧਕਾਏ ਗਲਤ ਜਗ੍ਹਾ ਜਾ ਪਹੁੰਚੇ ਹਨ। ਇਸ ਵਿੱਚ ਉਨ੍ਹਾਂ ਨਾਲੋਂ ਵੱਧ ਦੋਸ਼ ਖਾੜਕੂ ਸਿੰਘਾਂ ਦਾ ਹੈ, ਜਿਨ੍ਹਾਂ ਨੇ ਆਪਣੀ ਗਲਤ ਸਮਝ ਸਦਕਾ ਇੱਕ ਚੰਗੇ-ਭਲੇ ਹਿੱਸੇ ਨੂੰ ਗਲਤ ਪਾਸੇ ਧੱਕ ਦਿੱਤਾ ਹੈ। ਹੁਣ ਜੈਮਲ ਸਿੰਘ ਪੱਡਾ ਤੇ ਅਵਤਾਰ ਪਾਸ਼ ਦੇ ਕਤਲ ਨਾਲ ਹਾਲਤ ਹੋਰ ਵੀ ਬਦਤਰ ਹੋ ਗਈ ਹੈ। ਇਹ ਦੋਨੋਂ ਹੀ ਕਤਲ ਨਿਹੱਕੇ ਹੋਏ ਹਨ। 'ਪਾਸ਼' ਨੂੰ 'ਸੁਰਖ ਰੇਖਾ' ਨਾਲ ਗਲਤ ਜੋੜਿਆ ਗਿਆ ਹੈ। ਸਚਾਈ ਇਹ ਹੈ ਕਿ ਉਸ ਦਾ 'ਸੁਰਖ ਰੇਖਾ'! ਵਾਲਿਆਂ ਨਾਲ ਜੱਦੀ ਕਿਸਮ ਦਾ ਵੈਰ ਸੀ। ਇਹ ਗੱਲ ਜੈਮਲ ਸਿੰਘ ਪੱਡਾ ਉੱਤੇ ਲਾਗੂ ਹੁੰਦੀ ਹੈ। ਇਹ ਦੋਨੋਂ ਵਿਅਕਤੀ ਖਾੜਕੂ ਲਹਿਰ ਦੇ ਨੁਕਤਾਚੀਨ ਜ਼ਰੂਰ ਸਨ, ਪਰ ਇਨ੍ਹਾਂ ਨੇ ਅਜਿਹਾ ਜੁਰਮ ਕੋਈ ਨਹੀਂ ਸੀ ਕੀਤਾ ਜਿਸ ਨਾਲ ਉਹ ਮੌਤ ਦੇ ਹੱਕਦਾਰ ਹੋ ਜਾਣ। ਖਾੜਕੂ ਸਿੰਘਾਂ ਨੂੰ ਐਨੀ ਅਸ਼ਹਿਨਸ਼ੀਲਤਾ ਨਹੀਂ ਵਿਖਾਉਣੀ ਚਾਹੀਦੀ ਕਿ ਉਨ੍ਹਾਂ ਦੀ ਮਾਮੂਲੀ ਨੁਕਤਾਚੀਨੀ ਕਰਨ ਵਾਲੇ ਨੂੰ ਹੀ ਜਾਨੋਂ ਮਾਰ ਸੁੱਟਿਆ ਜਾਵੇ। ਜੇਕਰ ਕੋਈ ਆਪਣੀ ਸਿਆਸੀ ਨੁਕਤਾਚੀਨੀ ਤੇ ਵਿਰੋਧ ਸਹਿਣ ਨਹੀਂ ਕਰ ਸਕਦਾ ਤਾਂ ਇਹ ਉਸਦੀ ਕਮਜ਼ੋਰੀ ਹੈ। ਜੇਕਰ ਤੁਹਾਡਾ ਪੱਖ ਸੱਚਾ ਹੈ, ਤੁਹਾਡੀ ਦਲੀਲ ਸੱਚੀ ਹੈ ਤਾਂ ਅਜਿਹੇ ਸਿਆਸੀ ਵਿਰੋਧੀਆਂ ਨੂੰ ਦਲੀਲ ਨਾਲ ਉੱਤਰ ਦਿੱਤਾ ਜਾ ਸਕਦਾ ਹੈ। ਗੋਲੀ ਸਿਰਫ ਉਸ ਲਈ ਰਾਖਵੀਂ ਹੋਣੀ ਚਾਹੀਦੀ ਹੈ, ਜਿਸ ਨੇ ਲਹਿਰ ਨਾਲ ਕੋਈ ਬੱਜਰ ਗੁਨਾਹ ਕੀਤਾ ਹੋਵੇ। ਹਰ ਵਿਰੋਧੀ ਨੂੰ ਮਾਰਨ ਵਾਲੀ ਪਹੁੰਚ ਸਿੱਖੀ ਸਿਧਾਂਤਾਂ ਮੁਤਾਬਕ ਵੀ ਸਹੀ ਅਤੇ ਵਾਜਬ ਨਹੀਂ ਬਣਦੀ। ਇਸ ਪੱਖੋਂ ਲਹਿਰ ਨੂੰ ਜ਼ਰੂਰ ਆਪਣੀ ਪੀੜ੍ਹੀ ਹੇਠ ਸੋਟਾ ਫੇਰਨਾ ਚਾਹੀਦਾ ਹੈ।''**

ਸੰਤ ਰਾਮ ਉਦਾਸੀ ਆਪਣੇ ਪਿਆਰੇ ਆਗੂਆਂ ਅਤੇ ਨਿਰਦੋਸ਼ ਲੋਕਾਂ ਦੇ ਕਤਲਾਂ ਤੋਂ ਪ੍ਰੇਸ਼ਾਨ ਹੋ ਗਿਆ। ਇਸ ਪ੍ਰੇਸ਼ਾਨੀ ਨੇ ਉਸਦੀ ਮਾਨਸਿਕ ਹਾਲਤ ਵਿਗਾੜ ਦਿੱਤੀ। ਉਸਨੇ ਕਦੇ ਸੋਚਿਆ ਵੀ ਨਹੀਂ ਸੀ ਕਿ ਜੋ ਇਨਕਲਾਬੀ ਲੋਕ ਯੁੱਗ ਨੂੰ ਪਲਟਾਉਣ ਤੁਰੇ ਸਨ, ਉਨ੍ਹਾਂ ਨੂੰ ਬੇਰਹਿਮੀ ਨਾਲ ਮਾਰ ਦਿੱਤਾ ਜਾਏਗਾ। ਉਦਾਸੀ ਲਈ ਇਹ ਕਤਲ ਅਸਹਿ ਸਨ।

ਪੰਜਾਬ ਵਿੱਚ ਸਰਕਾਰੀ ਅਤੇ ਗੈਰ-ਸਰਕਾਰੀ ਦਹਿਸ਼ਤ ਕਾਰਨ ਨਕਸਲੀਆਂ ਦੀਆਂ ਜਨਤਕ ਜਥੇਬੰਦੀਆਂ ਦੀਆਂ ਸਰਗਰਗੀਆਂ 'ਤੇ ਬਹੁਤ ਬੁਰਾ ਪ੍ਰਭਾਵ ਪਿਆ। ਇਸ ਨਾਲ ਉਦਾਸੀ ਨੂੰ ਮੰਚਾਂ ਦੀ ਘਾਟ ਵੀ ਆਈ। ਉਦਾਸੀ ਨੂੰ ਵੱਡਾ ਝਟਕਾ ਇਸ ਗੱਲ ਦਾ ਲੱਗਾ ਕਿ ਉਸਦੀ ਲਹਿਰ ਨੂੰ ਬਹੁਤ ਨੁਕਸਾਨ ਹੋਇਆ। ਆਮ ਕਿਰਤੀ ਵਰਗ ਦਾ ਇਨਕਲਾਬ ਕਰਨ ਦਾ ਸੁਪਨਾ ਕਈ ਸਾਲ ਪਿੱਛੇ ਪੈ ਗਿਆ। ਉਹ ਇਸ ਸੁਪਨੇ ਲਈ ਤੜਫਦਾ ਰਿਹਾ। ਅਜਿਹੇ ਹਲਾਤਾਂ ਵਿੱਚ ਉਹ ਬੇਲੋੜੀ ਸ਼ਰਾਬ ਦਾ ਆਦੀ ਹੋ ਗਿਆ। ਇਸ ਸ਼ਰਾਬ ਦੀ ਵੱਧ ਮਾਤਰਾ ਨੇ ਹੀ ਉਸਦਾ ਸਰੀਰ ਅੰਦਰੋਂ ਖੋਖਲਾ ਕਰ ਦਿੱਤਾ ਤੇ ਉਹ ਛੋਟੀ ਉਮਰ ਵਿੱਚ ਹੀ ਆਪਣੇ ਲੋਕਾਂ ਦਾ ਸਾਥ ਛੱਡ ਗਿਆ।

ਉਹ ਇਨਕਲਾਬੀ ਰਾਜਨੀਤਕ ਆਗੂ ਨਹੀਂ ਸੀ, ਨਹੀਂ ਤਾਂ ਉਹ ਇਹ ਸਾਰਾ ਕੁਝ ਝੱਲ ਲੈਂਦਾ ਤੇ ਹਲਾਤਾਂ ਨਾਲ ਲੜਦਾ। ਸੰਵੇਦਨਸ਼ੀਲ ਸ਼ਾਇਰ ਹੋਣ ਕਰਕੇ ਆਪਣੇ ਆਪ ਨੂੰ ਕੋਹ-ਕੋਹ ਕੇ ਮਾਰਨ ਲੱਗਾ।

ਭਾਵੇਂ ਉਦਾਸੀ ਦੀ ਮੌਤ ਬੇਵਕਤੀ ਤੇ ਰਹੱਸਮਈ ਹੋਈ ਹੈ ਪਰ ਉਸਦੇ ਗੀਤਾਂ ਦੇ ਬੋਲ ਸਦੀਆਂ ਤੱਕ ਗੂੰਜਦੇ ਰਹਿਣਗੇ। ਉਹ ਦੇਸ਼ ਦੇ ਝੂਠੇ ਲੀਡਰਾਂ ਤੋਂ ਲੋਕਾਂ ਨੂੰ ਸੁਚੇਤ ਕਰਦਾ ਰਹੇਗਾ। ਕਿਰਤੀ ਨੂੰ ਇਨਕਲਾਬ ਦੇ ਲਈ ਹੰਭਲਾ ਮਾਰਨ ਦਾ ਸੁਨੇਹਾ ਦਿੰਦਾ ਰਹੇਗਾ। ਅੱਜ ਦੇ ਭਗਤ ਸਰਾਭੇ ਤੇ ਗ਼ਦਰੀ ਯੋਧੇ ਗਰੀਬ ਮਨੁੱਖ ਦੀ ਆਜ਼ਾਦੀ ਅਤੇ ਖੁਸ਼ਹਾਲੀ ਲਈ ਯੁੱਧ ਲੜ ਰਹੇ ਹਨ, ਉਹ ਉਦਾਸੀ ਦੇ ਗੀਤ ਗੁਣ ਗੁਣਾ ਰਹੇ ਹਨ। ਜਿਵੇਂ ਉਦਾਸੀ ਉਨ੍ਹਾਂ ਦੇ ਨਾਲ-ਨਾਲ ਤੁਰਿਆ ਹੋਵੇ। ਉਹ ਹੇਕਾਂ ਲਾ-ਲਾ ਗਾ ਰਿਹਾ ਹੋਵੇ। ਉਹ ਉਸਦੇ ਗੀਤਾਂ ਨੂੰ ਸੁਣ ਰਹੇ ਹੋਣ। ਉਹ ਉਨ੍ਹਾਂ ਨੂੰ ਅੱਗੇ ਵੱਧਣ ਲਈ ਪ੍ਰੇਰ ਰਿਹਾ ਹੋਵੇ। ਉਹ ਕਦਮ ਨਾਲ ਕਦਮ ਮਿਲਾ ਹੱਥਾਂ ਵਿੱਚ ਝੰਡੇ ਫੜ ਅੱਗੇ ਵੱਧ ਰਹੇ ਹੋਣ। ਉਹ ਉਸਦੇ ਗੀਤਾਂ ਵਿੱਚੋਂ ਸ਼ਹੀਦਾਂ ਦੇ ਬੋਲ ਅਤੇ ਆਪਾ ਤਲਾਸ਼ਦੇ ਹੋਣ। ਉਦਾਸੀ ਦੀ ਕਵਿਤਾ ਨੂੰ ਪੜ੍ਹਨਾ ਜਾਂ ਗੀਤਾਂ ਨੂੰ ਗਾਉਣਾ ਕ੍ਰਾਂਤੀ ਦੀ ਮਸ਼ਾਲ ਚੁੱਕਣ ਵਾਂਗ ਲੱਗਦਾ ਹੈ। ਅੱਜ ਵੀ ਕਿਰਤੀਆਂ ਦੇ ਮੁੜ੍ਹਕੇ ਦੀਆਂ ਸੁਗੰਧੀਆਂ ਉਸਦੇ ਗੀਤਾਂ ਵਿੱਚ ਦਰਜ ਹਨ। ਕੰਮੀਆਂ ਦੇ ਵਿਹੜਿਆਂ ਵਿੱਚ ਸੂਰਜ (ਮਾਰਕਸੀ ਫਲਸਫਾ) ਦੇ ਮੱਘਣ ਦਾ ਹੋਕਾ ਹੈ, ਬੇਸ਼ੱਕ ਚੰਨਾਂ (ਕ੍ਰਾਂਤੀਕਾਰੀਆਂ) ਨੂੰ ਕੁਰਬਾਨੀਆਂ ਕਰਨੀਆਂ ਪੈ ਰਹੀਆਂ ਹਨ। ਉਹ ਸ਼ਹਾਦਤ ਦਾ ਜਾਮ ਪੀ ਕੇ ਸੂਰਜ ਦੀ ਰਾਖੀ ਕਰ ਰਹੇ ਹਨ। ਇਸੇ ਕਰਕੇ ਉਹ ਵਾਰ-ਵਾਰ ਕੰਮੀਆਂ ਦੇ ਵਿਹੜਿਆਂ ਵਿੱਚ ਸੂਰਜ ਨੂੰ ਮੱਘਣ ਦਾ ਹੋਕਾ ਦਿੰਦਾ ਹੈ। ਇਹੀ ਲੋਚਾ ਉਸਦੀ ਕਵਿਤਾ ਦੀ ਸ਼ਕਤੀ ਹੈ।

ਉਦਾਸੀ ਦੇ ਗੀਤ ਹਨੇਰਿਆਂ ਵਿੱਚ ਵੀ ਦੀਵੇ ਵਾਂਗ ਰੋਸ਼ਨੀ ਕਰਦੇ ਹਨ। ਬਦਤਰ ਤੋਂ ਵੀ ਬਦਤਰ ਹਾਲਤਾਂ ਵਿੱਚ ਲੋਕ ਲਹਿਰਾਂ ਵਿੱਚ ਵਿਸ਼ਵਾਸ ਪੱਕਾ ਕਰਦੇ ਹਨ। ਇਹ ਗੀਤ ਇਨਕਲਾਬ ਦੀ ਪਰਿਕਰਮਾ ਕਰਦੇ ਹਨ। ਇਨ੍ਹਾਂ ਵਿੱਚ ਯੋਧੇ ਦਾ ਕਣ-ਕਣ ਕ੍ਰਾਂਤੀ ਲਈ ਬਲ਼ ਰਿਹਾ ਹੈ। ਗੀਤ ਲੋਕ ਯੁੱਧ ਲਈ ਲੋਕਾਂ ਨੂੰ ਤਿਆਰ ਕਰਦੇ ਹਨ। ਵਿਸ਼ਵੀਕਰਨ ਦੇ ਦੌਰ ਵਿੱਚ ਅੱਜ ਜਦੋਂ ਕਾਰਪੋਰੇਟੀ ਤਾਕਤਾਂ ਮਿਹਨਤ ਅਤੇ ਮਿਹਨਤਕਸ਼ ਨੂੰ ਨਿਗਲ ਰਹੀਆਂ ਹਨ ਅਤੇ ਪੂਰੇ ਸੰਸਾਰ ਵਿੱਚ ਲੁੱਟ ਦਾ ਮਾਹੌਲ ਬਣਾਇਆ ਹੋਇਆ ਹੈ। ਤਦ ਇਨ੍ਹਾਂ ਸਮਿਆਂ ਵਿੱਚ ਇਸ ਲੁੱਟ ਦੇ ਖਿਲਾਫ਼ ਉਦਾਸੀ ਦੇ ਗੀਤਾਂ ਦੀ ਲੋੜ ਹੋਰ ਵੀ ਸ਼ਿੱਦਤ ਨਾਲ ਮਹਿਸੂਸ ਹੋ ਰਹੀ ਹੈ।

ਇਨਕਲਾਬੀ ਭਾਈਚਾਰੇ ਕੋਲ ਉਦਾਸੀ, ਪਾਸ਼, ਖਟਕੜ, ਪੱਡਾ, ਹਰਭਜਨ ਸੋਹੀ, ਦਿਲ ਤੇ ਜਗਤਾਰ ਜਿਹੇ ਕਿੰਨੇ ਮੋਹਤਬਾਰ ਲੇਖਕ ਹਨ, ਜਿਨ੍ਹਾਂ ਨੂੰ ਉਹ ਆਪਣਾ ਪਰਚਮ ਬਣਾ ਕੇ ਝੁਲਾ ਸਕਦੇ ਹਨ ਪਰ ਇਨਕਲਾਬੀ ਲਹਿਰ ਦੀ ਇਹ ਤਰਾਸਦੀ ਹੈ ਕਿ ਉਹ ਅਜੇ ਤੱਕ ਉਨ੍ਹਾਂ ਨੂੰ ਬਾਹਰਲੀ ਦੁਨੀਆਂ ਦੇ ਸਾਹਮਣੇ ਵੱਡੇ ਪੱਧਰ 'ਤੇ ਲਿਆ ਨਹੀਂ ਸਕੇ।

ਸੰਤ ਰਾਮ ਉਦਾਸੀ ਦੇ ਜੀਵਨ ਬਾਰੇ ਇਸ ਹੱਥਲੀ ਪੁਸਤਕ ਉੱਤੇ ਮੈਂ 2009 ਵਿੱਚ ਕੰਮ ਸ਼ੁਰੂ ਕੀਤਾ ਸੀ। ਕੁਝ ਉਸਦੇ ਆਪਣੇ ਹੀ ਲੋਕਾਂ ਨੇ ਇਸਨੂੰ ਲੰਬਾ ਕਰ ਦਿੱਤਾ। ਫੇਰ ਮੇਰੇ ਨਾਲ ਵਾਪਰੇ ਸੜਕ ਹਾਦਸੇ ਨੇ ਵੀ ਇਸਨੂੰ ਲਮਕਾਇਆ। ਇਸ

ਸਮੇਂ ਦੌਰਾਨ (2014 ਵਿੱਚ) ਮੈਂ ਤੇ ਇਕਬਾਲ ਕੌਰ ਉਦਾਸੀ ਨੇ 'ਸੰਤ ਰਾਮ ਉਦਾਸੀ (ਸ਼ਖ਼ਸੀਅਤ ਤੇ ਸਮੁੱਚੀ ਰਚਨਾ) ਦੀ ਸੰਪਾਦਨਾ ਕਰਕੇ ਪੁਸਤਕ ਛਪਵਾਈ ਸੀ, ਜਿਸਨੂੰ ਪਾਠਕਾਂ ਤੇ ਚਿੰਤਕਾਂ ਨੇ ਖ਼ੂਬ ਹੁੰਗਾਰਾ ਦਿੱਤਾ। ਇਸ ਕਿਤਾਬ ਵਿੱਚ ਸਾਡੇ ਤੋਂ ਇੱਕ ਵੱਡੀ ਭੁੱਲ ਹੋ ਗਈ। ਕਵਿਤਾ 'ਆਵਾਜ਼' ਜੋ 'ਸੂਹੇ ਬੋਲ ਉਦਾਸੀ ਦੇ' (ਸੰਪਾਦਕ ਡਾ. ਅਜਮੇਰ ਸਿੰਘ, ਪਬਲੀਕੇਸ਼ਨ ਬਿਊਰੋ ਪੰਜਾਬੀ ਯੂਨੀਵਰਸਿਟੀ ਪਟਿਆਲਾ) ਵਿੱਚ ਸ਼ਾਮਿਲ ਹੈ, ਅਸੀਂ ਵੀ ਆਪਣੀ ਇਸ ਪੁਸਤਕ ਵਿੱਚ ਪਾ ਲਈ। ਬਾਅਦ ਵਿੱਚ ਜਰਨੈਲ ਸਿੰਘ ਅੱਚਰਵਾਲ ਤੋਂ ਪਤਾ ਲੱਗਾ, ਇਹ ਉਸਦੀ ਰਚਨਾ ਹੈ। ਇਸੇ ਤਰ੍ਹਾਂ ਪ੍ਰੋ. ਪ੍ਰੀਤਮ ਸਿੰਘ ਰਾਹੀ ਦੀ ਗ਼ਜ਼ਲ 'ਆਦਮੀ ਜੋ ਹੋ ਗਿਆ ਸ਼ੈਤਾਨ ਹੈ/ਮੇਮਣੇ ਦੀ ਖੱਲ ਵਿੱਚ ਹੈਵਾਨ ਹੈ' ਵੀ ਰਾਜਿੰਦਰ ਰਾਹੀ ਵੱਲੋਂ ਸੰਪਾਦਤ ਪੁਸਤਕ 'ਸੰਤ ਰਾਮ ਉਦਾਸੀ ਜੀਵਨ ਅਤੇ ਸਮੁੱਚੀ ਰਚਨਾ' ਵਿੱਚ ਸ਼ਾਮਿਲ ਸੀ। ਇਹ ਗ਼ਜ਼ਲ ਅਸੀਂ ਗਲਤੀ ਨਾਲ ਉਸ ਪੁਸਤਕ ਵਿੱਚੋਂ ਆਪਣੀ ਪੁਸਤਕ ਵਿੱਚ ਸ਼ਾਮਿਲ ਕਰ ਲਈ ਸੀ। ਇਸ ਗਲਤੀ ਲਈ ਸੰਪਾਦਕ ਖਿਮਾ ਦੇ ਜਾਚਕ ਹਨ।

ਹੁਣ ਟਰੱਸਟ ਨੇ ਪੁਸਤਕ ਛਾਪਣ ਦਾ ਫ਼ੈਸਲਾ ਕੀਤਾ ਹੈ। ਸੰਤ ਰਾਮ ਉਦਾਸੀ (ਸ਼ਖ਼ਸੀਅਤ ਅਤੇ ਸਮੁੱਚੀ ਰਚਨਾ) ਵਿੱਚ ਉਦਾਸੀ ਦਾ ਸਵੈ-ਕਥਨ ਅਤੇ ਉਸਦੀ ਪਤਨੀ ਨਸੀਬ ਕੌਰ ਨਾਲ ਕੀਤੀ ਮੁਲਾਕਾਤ ਸ਼ਾਮਿਲ ਕੀਤੀ ਸੀ। ਉਦਾਸੀ ਦੇ ਜੀਵਨ ਅਤੇ ਵਿਚਾਰਧਾਰਾ ਬਾਰੇ ਕੀਤੇ ਜਾ ਰਹੇ ਕੂੜ ਪ੍ਰਚਾਰ ਵਿਰੁੱਧ ਇਨ੍ਹਾਂ ਦੀ ਮਹੱਤਤਾ ਨੂੰ ਦੇਖਦਿਆਂ ਹੋਇਆਂ ਟਰੱਸਟ ਨੇ ਇਨ੍ਹਾਂ ਨੂੰ ਮੁੜ ਇਸ ਪੁਸਤਕ ਵਿੱਚ ਸ਼ਾਮਿਲ ਕਰਨ ਦਾ ਵੀ ਫ਼ੈਸਲਾ ਕੀਤਾ ਹੈ। ਜੋ ਰਚਨਾਵਾਂ ਅਸੀਂ ਲੇਖਕਾਂ ਤੋਂ ਲਿਖਵਾਈਆਂ ਸਨ, ਉਹ ਪਿਛਲੇ ਸਮੇਂ ਵਿੱਚ ਪੁਸਤਕ ਜਾਂ ਪਰਚਿਆਂ ਵਿੱਚ ਛਪ ਗਈਆਂ। ਅਸੀਂ ਕੁਝ ਰਚਨਾਵਾਂ ਪਰਚਿਆਂ ਵਾਲੀਆਂ ਚੁਣੀਆਂ ਹਨ। ਬਹੁਤ ਸਾਰੇ ਛਪੇ/ਅਣਛਪੇ ਲੇਖਾਂ ਅਤੇ ਮੁਲਾਕਾਤਾਂ ਦੇ ਟਾਈਟਲ ਸੰਪਾਦਕ ਵੱਲੋਂ ਬਦਲ ਦਿੱਤੇ ਗਏ ਹਨ। ਅਸੀਂ ਲੰਬੇ ਸਮੇਂ ਤੋਂ ਉਦਾਸੀ ਜੀ ਦਾ ਸਹੀ ਜੀਵਨ ਪੰਜਾਬ ਦੇ ਲੋਕਾਂ ਅੱਗੇ ਲਿਆਉਣ ਦੇ ਇੱਛੁਕ ਸਾਂ। ਇਸ ਯਤਨ ਵਿੱਚ ਅਸੀਂ ਕਿੰਨਾ ਕੁ ਕਾਮਯਾਬ ਹੋਏ ਹਾਂ, ਇਹ ਤਾਂ ਪਾਠਕ ਸਹਿਬਾਨ ਹੀ ਦਸਣਗੇ। ਉਮੀਦ ਹੈ ਪਾਠਕਾਂ ਨੂੰ ਸਾਡਾ ਕੰਮ ਪਸੰਦ ਆਏਗਾ।

## ਟਰੱਸਟ ਵੱਲੋਂ

# ਲੋਕ ਜੀਵਨ ਦਾ ਅਕਸ : ਸੰਤ ਰਾਮ ਉਦਾਸੀ

**-ਸੁਖਵਿੰਦਰ ਕੰਦੋਲਾ**

ਖੁਸ਼ੀ ਦੀ ਗੱਲ ਹੈ ਕਿ ਸੰਤ ਰਾਮ ਉਦਾਸੀ ਦੇ ਜੀਵਨ ਅਤੇ ਰਚਨਾ ਬਾਰੇ ਕੰਮ ਹੋਣਾ ਸ਼ੁਰੂ ਹੋਇਆ ਹੈ। ਪਿਛਲੇ ਸਮੇਂ ਦੌਰਾਨ ਪੰਜਾਬੀ ਦੇ ਬਹੁਤੇ ਪ੍ਰਕਾਸ਼ਕਾਂ ਨੇ ਉਦਾਸੀ ਕਾਵਿ ਵੱਡੀ ਗਿਣਤੀ ਵਿੱਚ ਛਾਪ ਕੇ ਵੇਚਿਆ ਹੈ। ਇਸ ਤੋਂ ਉਸਦੀ ਕਵਿਤਾ ਦੀ ਮਕਬੂਲੀਅਤ ਦਾ ਪਤਾ ਲੱਗਦਾ ਹੈ। ਉਸਦੀ ਮੌਤ 6 ਨਵੰਬਰ 1986 ਨੂੰ ਹੋਈ ਸੀ। ਇਸ ਤੋਂ ਪਿੱਛੋਂ ਪੰਜਾਬ ਵਿੱਚ ਖਾਲਿਸਤਾਨੀ ਲਹਿਰ ਕਾਰਨ ਉਸਦੀ ਇਨਕਲਾਬੀ ਲਹਿਰ ਕਾਫ਼ੀ ਮੱਠੀ ਪੈ ਗਈ ਸੀ। ਇਸ ਦੇ ਬਾਵਜੂਦ ਉਸਦੀਆਂ ਪੁਸਤਕਾਂ ਧੀਮੀ ਗਤੀ ਵਿੱਚ ਵਿਕਦੀਆਂ ਰਹੀਆਂ। ਉਦਾਸੀ ਕਾਵਿ ਨੂੰ ਛਾਪਣ, ਵੇਚਣ ਅਤੇ ਪ੍ਰਚਾਰਨ ਵਿੱਚ ਭਾਅ ਜੀ ਗੁਰਸ਼ਰਨ ਸਿੰਘ ਦਾ ਵੱਡਮੁੱਲਾ ਯੋਗਦਾਨ ਰਿਹਾ ਹੈ। ਜਿਉਂ ਹੀ ਦੋ ਦਹਾਕੇ ਦੇ ਸੰਤਾਪ ਪਿੱਛੋਂ ਪੰਜਾਬ ਵਿੱਚ ਸਰਕਾਰੀ ਤੇ ਗੈਰ-ਸਰਕਾਰੀ ਦਹਿਸ਼ਤ ਦੀ ਧੁੰਦ ਚੁੱਕੀ ਗਈ, ਭਾਰਤੀ ਹਾਕਮਾਂ ਦੀਆਂ ਨਵੀਆਂ ਪ੍ਰਾਈਵੇਟ ਤੇ ਉਦਾਰਵਾਦੀ ਨੀਤੀਆਂ ਕਾਰਨ ਵਿਦਿਆ, ਰੁਜ਼ਗਾਰ, ਸਿਹਤ ਸਹੂਲਤਾਂ, ਮਾਣ ਤੇ ਸ਼ਾਨ ਵਾਲੀ ਜ਼ਿੰਦਗੀ ਜਿਉਣ ਦੇ ਨੌਜਵਾਨਾਂ ਲਈ ਮੌਕੇ ਘਟੇ ਤਾਂ ਉਨ੍ਹਾਂ ਵਿੱਚ ਨਿਰਾਸ਼ਤਾ ਫ਼ੈਲੀ। ਪੀੜਤ ਤੇ ਨਿਰਾਸ਼ ਲੋਕਾਂ ਵਿੱਚ ਇਨਕਲਾਬੀ ਗਰੁੱਪਾਂ ਦੀ ਰਾਜਸੀ ਸਰਗਰਮੀ ਹੋਣ ਲੱਗੀ। ਇਸ ਸਮੇਂ ਵਿੱਚ ਜੁਝਾਰਵਾਦੀ ਕਾਵਿ ਵਿੱਚੋਂ ਸਭ ਤੋਂ ਵੱਧ ਉਦਾਸੀ ਦੇ ਗੀਤਾਂ ਅਤੇ ਕਵਿਤਾ ਦੀ ਮੰਗ ਹੋਣ ਲੱਗੀ। ਪਾਸ਼ ਅਤੇ ਲਾਲ ਸਿੰਘ ਦਿਲ ਦਾ ਕਾਵਿ ਵੀ ਵੱਡੀ ਗਿਣਤੀ ਵਿੱਚ ਵਿਕਿਆ।

ਡੀ. ਐਸ. ਫੋਰ ਅਤੇ ਬਸਪਾ ਦੇ ਹੋਂਦ ਵਿੱਚ ਆਉਣ ਤੋਂ ਕਾਫ਼ੀ ਪਿੱਛੋਂ ਇਨਕਲਾਬੀ ਗਰੁੱਪ ਵੀ ਦਲਿਤ ਸਵਾਲ ਨੂੰ ਮੁਖਾਤਬ ਹੋਏ ਹਨ। ਉਹ ਜਿਥੇ ਕਮਿਊਨਿਸਟ ਇਨਕਲਾਬੀ ਲਹਿਰ ਨੂੰ ਮੁੜ ਸੁਰਜੀਤ ਕਰਨ ਦੇ ਯਤਨ ਵਿੱਚ ਵਿਦਿਆਰਥੀ, ਮੁਲਾਜ਼ਮ, ਕਿਸਾਨ ਤੇ ਮਜ਼ਦੂਰ ਅੰਦੋਲਨ ਜਥੇਬਦ ਕਰ ਰਹੇ ਹਨ। ਉਥੇ ਜਾਤੀ ਜਬਰ ਖਿਲਾਫ਼ ਵੀ ਸੰਘਰਸ਼ ਕਰਨ ਲੱਗੇ ਹਨ। ਦਲਿਤ ਮੁੱਦਿਆਂ ਨੂੰ ਚੁੱਕਿਆ ਜਾਣ ਲੱਗਾ ਹੈ। ਜ਼ਮੀਨ ਦੇ ਸਵਾਲ 'ਤੇ ਅੰਦੋਲਨ ਭਖੇ ਹਨ। ਜਿਸ ਕਾਰਨ ਇਨਕਲਾਬੀ ਕਾਰਕੁੰਨਾਂ 'ਤੇ ਸਰਕਾਰੀ ਜਬਰ ਵੀ ਵਧਿਆ ਹੈ। ਅਜਿਹੇ ਮਾਹੌਲ ਵਿੱਚ ਸੰਤ ਰਾਮ ਉਦਾਸੀ ਦੇ ਗੀਤ ਮੰਚਾਂ, ਧਰਨਿਆਂ ਅਤੇ ਮੁਜ਼ਾਹਰਿਆਂ ਵਿੱਚ ਗੂੰਜਣ ਲੱਗੇ ਹਨ। ਚੇਤਨਾ ਪ੍ਰਕਾਸ਼ਨ ਲੁਧਿਆਣਾ, ਲੋਕ ਗੀਤ ਪ੍ਰਕਾਸ਼ਨ ਚੰਡੀਗੜ੍ਹ, ਸੰਗਮ ਪਬਲੀਕੇਸ਼ਨ ਸਮਾਣਾ ਅਤੇ ਤਰਕਭਾਰਤੀ ਪ੍ਰਕਾਸ਼ਨ ਬਰਨਾਲਾ ਨੇ ਉਸਦੀ ਸਮੁੱਚੀ ਰਚਨਾ ਛਾਪੀ ਹੈ। ਰਾਜਿੰਦਰ ਰਾਹੀ, ਡਾ. ਰਾਜਿੰਦਰਪਾਲ ਸਿੰਘ, ਅਮੋਲਕ ਸਿੰਘ, ਅਜਮੇਰ ਸਿੱਧੂ ਅਤੇ ਇਕਬਾਲ ਕੌਰ ਉਦਾਸੀ ਨੇ ਉਦਾਸੀ ਕਾਵਿ ਨੂੰ ਇੱਕ ਥਾਂ ਇਕੱਤਰ ਕਰਕੇ ਉਕਤ ਪ੍ਰਕਾਸ਼ਕਾਂ ਦੀ ਪ੍ਰਕਾਸ਼ਨਾ ਹੇਠ ਸੰਪਾਦਨ ਕਰਨ ਵਿੱਚ ਯੋਗਦਾਨ ਪਾਇਆ ਹੈ।

ਸਭ ਤੋਂ ਵੱਧ ਚੰਗੀ ਗੱਲ ਇਹ ਹੋਈ ਕਿ ਅਕਾਦਮਿਕ ਹਲਕਿਆਂ ਵਿੱਚ

ਵੀ ਉਦਾਸੀ-ਕਾਵਿ 'ਤੇ ਕੰਮ ਹੋਣਾ ਸ਼ੁਰੂ ਹੋਇਆ ਹੈ। ਸੰਤ ਰਾਮ ਉਦਾਸੀ ਦੇ ਗੀਤ-ਕਵਿਤਾਵਾਂ ਪੰਜਾਬ ਸਕੂਲ ਸਿੱਖਿਆ ਬੋਰਡ ਮੁਹਾਲੀ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸਿਲੇਬਸ ਦਾ ਹਿੱਸਾ ਬਣੇ ਹਨ। ਸੰਤ ਰਾਮ ਉਦਾਸੀ ਯਾਦਗਾਰੀ ਕੌਮਾਂਤਰੀ ਟਰੱਸਟ ਸਿਲੇਬਸ ਤਿਆਰ ਕਰਨ ਵਾਲੇ ਵਿਦਵਾਨਾਂ ਮਨਮੋਹਨ ਸਿੰਘ ਦਾਊਂ, ਡਾ. ਜਸਵਿੰਦਰ ਸਿੰਘ ਅਤੇ ਡਾ. ਰਾਜਿੰਦਰਪਾਲ ਸਿੰਘ ਬਰਾੜ ਦਾ ਧੰਨਵਾਦ ਕਰਦਾ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਪੰਜਾਬੀ ਵਿਭਾਗ ਦੀ ਅਸਿਸਟੈਂਟ ਪ੍ਰੋਫੈਸਰ ਡਾ. ਚਰਨਜੀਤ ਕੌਰ ਤੋਂ 'ਸੰਤ ਰਾਮ ਉਦਾਸੀ (ਜੀਵਨ ਤੇ ਰਚਨਾ)' ਨਾਂ ਦੀ ਖ਼ੂਬਸੂਰਤ ਪੁਸਤਕ ਤਿਆਰ ਕਰਵਾਈ ਹੈ। ਯੂਨੀਵਰਸਿਟੀ ਅਤੇ ਡਾ. ਚਰਨਜੀਤ ਕੌਰ ਵਧਾਈ ਦੇ ਹੱਕਦਾਰ ਹਨ।

ਪਿਛਲੇ ਸਮੇਂ ਵਿੱਚ ਸੰਤ ਰਾਮ ਉਦਾਸੀ ਯਾਦਗਾਰੀ ਕੌਮਾਂਤਰੀ ਟਰੱਸਟ ਵੱਲੋਂ 'ਸੰਤ ਰਾਮ ਉਦਾਸੀ (ਸ਼ਖ਼ਸੀਅਤ ਅਤੇ ਸਮੁੱਚੀ ਰਚਨਾ)' ਅਤੇ 'Baba Bujha Singh An Untold Story' ਪੁਸਤਕਾਂ ਛਪਾਈਆਂ ਗਈਆਂ ਸਨ। ਹੁਣ ਟਰੱਸਟ ਵੱਲੋਂ 'ਕ੍ਰਾਂਤੀ ਲਈ ਬਲ਼ਦਾ ਕਣ-ਕਣ : ਸੰਤ ਰਾਮ ਉਦਾਸੀ' ਸੰਪਾਦਤ ਪੁਸਤਕ ਛਾਪਣ ਦੀ ਖ਼ੁਸ਼ੀ ਲੈ ਰਹੇ ਹਾਂ। ਜੀਵਨੀ ਪੁਸਤਕ ਦੀ ਸੰਪਾਦਨਾ ਦਾ ਭਾਵ ਇੰਨਾ ਕੁ ਹੁੰਦਾ ਹੈ ਕਿ ਪਾਠਕ ਨਾਲ ਲੇਖਕ ਦੇ ਜੀਵਨ, ਵਿਚਾਰਧਾਰਾ ਅਤੇ ਲੇਖਕ ਦੀ ਰਚਨਾ ਨਾਲ ਸੰਖੇਪ ਜਾਣ-ਪਛਾਣ ਕਰਵਾਉਣਾ। ਲੇਖਕ ਦੇ ਜੀਵਨ ਅਤੇ ਉਸਦੇ ਸਾਹਿਤਕ ਯੋਗਦਾਨ ਨੂੰ ਪਾਠਕਾਂ ਸਾਹਮਣੇ ਖੋਲ੍ਹ ਕੇ ਰੱਖਣਾ। ਜੇਕਰ ਲੇਖਕ ਦਾ ਜੀਵਨ ਸਫ਼ਰ ਪੂਰਾ ਹੋ ਚੁੱਕਾ ਹੈ ਤਾਂ ਉਸ ਦੇ ਸਮਕਾਲੀਆਂ ਦਾ ਜਿਨ੍ਹਾਂ ਨੂੰ ਲੇਖਕ ਦੇ ਜੀਵਨ ਦੀ ਬਹੁਪੱਖੀ ਅਤੇ ਡੂੰਘੀ ਜਾਣਕਾਰੀ ਹੋਵੇ, ਉਹ ਆਪਣੀਆਂ ਯਾਦਾਂ, ਸ਼ਬਦ ਚਿੱਤਰਾਂ ਅਤੇ ਲੇਖਾਂ ਰਾਹੀਂ ਲੇਖਕ ਦੇ ਜੀਵਨ 'ਤੇ ਚਾਨਣਾ ਪਾ ਸਕਦੇ ਹਨ। ਇਸੇ ਤਰ੍ਹਾਂ ਉਸਦੇ ਪਰਿਵਾਰ ਦਾ ਉਹ ਮੈਂਬਰ ਜਿਸਨੂੰ ਲੇਖਕ ਦੀ ਵਿਚਾਰਧਾਰਾ ਅਤੇ ਜੀਵਨ ਸ਼ੈਲੀ ਦੀ ਸਮਝ ਹੋਵੇ, ਉਹ ਮੁਲਾਕਾਤਾਂ, ਯਾਦਾਂ ਅਤੇ ਲੇਖਾਂ ਰਾਹੀਂ ਲੇਖਕ ਦੇ ਜੀਵਨ ਦੇ ਅਨੇਕਾਂ ਪੱਖ ਸਾਹਮਣੇ ਲਿਆ ਸਕਦਾ ਹੈ। ਜੇਕਰ ਇਨ੍ਹਾਂ ਵਸੀਲਿਆਂ ਦੀ ਅਣਹੋਂਦ ਹੋਵੇ ਜਾਂ ਯਥਾਰਥ, ਤਰਕ ਦੀ ਕਸਵੱਟੀ 'ਤੇ ਖਰੇ ਨਾ ਉਤਰਨ ਤਾਂ ਲੇਖਕ ਦੇ ਰਚਨਾਤਮਿਕ ਅਤੇ ਵਿਚਾਰਧਾਰਕ ਨਜ਼ਰੀਏ ਦੇ ਰੂਪ ਨੂੰ ਸਮਝਣ ਵਾਸਤੇ ਉਸਦੀ ਰਚਨਾ ਸਭ ਤੋਂ ਵੱਧ ਕਾਰਗਰ ਹੋ ਸਕਦੀ ਹੈ। ਉਸ ਦੀ ਰਚਨਾ ਨੂੰ ਸੁਹਿਰਦਤਾ ਨਾਲ ਘੋਖ ਕੇ ਉਸ ਦੇ ਵਿਚਾਰਧਾਰਕ ਦ੍ਰਿਸ਼ਟੀਕੋਣ, ਰਚਨਾਤਮਿਕ ਗੁਣਾਂ ਦਾ ਮੁਲਾਂਕਣ ਅਤੇ ਉਸਾਰੂ ਆਲੋਚਨਾ ਕੀਤੀ ਜਾਵੇ। ਸੰਤ ਰਾਮ ਉਦਾਸੀ ਦੇ ਲਿਖੇ ਗਏ ਜੀਵਨ ਬਾਰੇ ਤਿੰਨੋਂ ਧਾਰਨਾਵਾਂ ਨੂੰ ਅਸੀਂ ਲਾਗੂ ਕੀਤਾ ਹੈ। ਉਸਦੇ ਸਮਕਾਲੀ ਲੇਖਕਾਂ, ਸੰਗੀ ਸਾਥੀਆਂ, ਪਰਿਵਾਰ ਦੇ ਮੈਂਬਰਾਂ ਅਤੇ ਉਸਦੀ ਰਚਨਾ ਦੇ ਆਧਾਰ 'ਤੇ ਹੀ ਇਹ ਪੁਸਤਕ ਹੋਂਦ ਵਿੱਚ ਆ ਰਹੀ ਹੈ। ਅਸੀਂ ਉਦਾਸੀ ਨੂੰ ਇੱਕ ਧੜੇ ਦੇ ਲੇਖਕ ਦੀ ਬਜਾਏ ਜੁਝਾਰਵਾਦੀ ਕਾਵਿ-ਧਾਰਾ ਦੇ ਲੇਖਕ ਵਜੋਂ ਪੇਸ਼ ਕਰ ਰਹੇ ਹਾਂ ਅਤੇ ਉਸਦਾ ਥਾਂ ਨਿਸ਼ਚਿਤ ਕਰ ਰਹੇ ਹਾਂ। ਟਰੱਸਟ ਦੇ ਮੈਂਬਰ ਵੀ ਕਿਸੇ ਇੱਕ ਵਿਸ਼ੇਸ਼ ਧੜੇ ਦੇ ਅਨੁਯਾਈ ਨਹੀਂ ਹਨ ਸਗੋਂ ਇਨਕਲਾਬੀ ਤਹਿਰੀਕ ਦੀ ਮਹਾਨਤਾ ਤੋਂ ਪ੍ਰਭਾਵਤ ਹਨ। ਉਦਾਸੀ ਕਾਵਿ ਸਮੇਤ ਜੁਝਾਰਵਾਦੀ ਸਾਹਿਤ ਅਤੇ ਇਨਕਲਾਬੀ ਤਹਿਰੀਕ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਟਰੱਸਟ ਯਤਨਸ਼ੀਲ ਹੈ। ਇਸੇ ਉਦੇਸ਼ ਵਿੱਚੋਂ

ਅਸੀਂ ਇਹ ਪੁਸਤਕ ਤਿਆਰ ਕਰਵਾਈ ਹੈ।

ਇਹ ਪੁਸਤਕ ਬਹੁਤ ਸਮਾਂ ਪਹਿਲਾਂ ਤਿਆਰ ਹੋ ਜਾਣੀ ਸੀ ਪਰ ਲੇਖਕਾਂ, ਉਦਾਸੀ ਦੇ ਸੋਚ ਵਾਲੇ ਸਾਥੀਆਂ ਅਤੇ ਪਰਿਵਾਰ ਵੱਲੋਂ ਭਰਵਾਂ ਹੁੰਗਾਰਾ ਨਾ ਮਿਲਿਆ। ਸਗੋਂ ਸਾਡੇ ਨਾਲ ਬਹੁਤ ਹੀ ਮਾੜੀ ਘਟਨਾ ਇਹ ਵਾਪਰੀ ਕਿ ਟਰੱਸਟ ਦੇ ਜਨਰਲ ਸਕੱਤਰ ਅਤੇ ਪੁਸਤਕ ਦੇ ਸੰਪਾਦਕ ਅਜਮੇਰ ਸਿੱਧੂ ਹੁਰੀਂ ਸੜਕ ਹਾਦਸੇ ਕਾਰਨ ਲੰਮਾ ਸਮਾਂ ਬੈੱਡ ਤੇ ਪੈ ਗਏ। ਉਸਦੀ ਸਿਹਤ ਅਤੇ ਛੋਟੇ ਬੱਚਿਆਂ ਕਾਰਨ ਅਸੀਂ ਉਸਨੂੰ ਤੰਗ ਕਰਨਾ ਮੁਨਾਸਬ ਨਾ ਸਮਝਿਆ। ਟਰੱਸਟ ਨੇ ਸੰਨ 2009 ਵਿੱਚ ਉਦਾਸੀ ਜੀ ਦੇ ਜੀਵਨ ਉੱਤੇ ਪੁਸਤਕ ਸੰਪਾਦਨ ਕਰਨ ਦਾ ਕੰਮ ਸ਼ੁਰੂ ਕਰ ਲਿਆ ਸੀ ਪਰ ਬਹੁਤੇ ਲੇਖਕ ਉਦਾਸੀ ਉੱਤੇ ਲਿਖਣ ਤੋਂ ਟਾਲਾ ਵੱਟਦੇ ਰਹੇ ਪਰ ਇਸ ਕਿਤਾਬ ਵਿੱਚ ਸ਼ਾਮਿਲ ਲੇਖਕਾਂ ਨੇ ਦੇਰ ਸਵੇਰ ਲਿਖ ਕੇ ਸਾਨੂੰ ਸਹਿਯੋਗ ਦਿੱਤਾ। ਸਿੱਧੂ ਨਾਲ ਵਾਪਰੇ ਸੜਕ ਹਾਦਸੇ ਨੇ ਇਸਨੂੰ ਸਾਲਾਂਬੱਧੀ ਲੰਬਾ ਕਰ ਦਿੱਤਾ। ਜੋ ਲੇਖ ਉਸਨੇ ਲੇਖਕਾਂ ਕੋਲੋਂ ਲਿਖਵਾਏ ਸਨ, ਉਹ ਹੋਰ ਕਿਤਾਬਾਂ ਅਤੇ ਪੇਪਰਾਂ ਵਿੱਚ ਛਪਣ ਲੱਗੇ। ਹੁਣ ਉਸਦੇ ਐਕਸੀਡੈਂਟ ਦੀ ਮਾਰ ਵਿੱਚੋਂ ਨਿਕਲਣ ਤੇ ਮੁੜ ਪੁਸਤਕ ਤਿਆਰ ਕਰਨ ਅਤੇ ਛਾਪਣ ਦਾ ਫ਼ੈਸਲਾ ਕੀਤਾ ਹੈ। ਸਾਨੂੰ ਸਭ ਤੋਂ ਵੱਧ ਔਖਿਆਈ ਉਦਾਸੀ ਦੇ ਜੀਵਨ ਬਾਰੇ ਲਿਖਵਾਉਣ ਵਾਲਿਆਂ ਤੋਂ ਆਈ। ਪੰਜਾਬ ਵਿੱਚ ਸ਼ਾਇਦ ਚਾਰ ਪੰਜ ਨਕਸਲੀ ਗਰੁੱਪ ਰਾਜਨੀਤਕ ਅਤੇ ਜਨਤਕ ਸਰਗਰਮੀਆਂ ਕਰਦੇ ਹਨ। ਉਦਾਸੀ ਨਕਸਲਬਾੜੀ ਲਹਿਰ ਦੀ ਪੈਦਾਇਸ਼ ਸੀ। ਸਾਡੀ ਇੱਛਾ ਸੀ ਇਨ੍ਹਾਂ ਗਰੁੱਪਾਂ ਦੇ ਆਗੂ, ਉਦਾਸੀ ਦੇ ਸੰਗੀ ਸਾਥੀ ਅਤੇ ਉਸਦਾ ਪਰਿਵਾਰ, ਉਸ ਨਾਲ ਜੁੜੀਆਂ ਯਾਦਾਂ, ਘਟਨਾਵਾਂ ਅਤੇ ਵਿਵਾਦਾਂ ਬਾਰੇ ਜ਼ਰੂਰ ਲਿਖਣ। ਉਨ੍ਹਾਂ ਨੇ ਨਾਂਹ ਵੀ ਨਹੀਂ ਕੀਤੀ ਪਰ ਕਾ. ਸੁਖਦਰਸ਼ਨ ਨੱਤ ਨੂੰ ਛੱਡ ਕੇ ਬਹੁਤਿਆਂ ਨੇ ਜੀਵਨ ਗਾਥਾ ਦੇ ਅੰਸ਼ ਲਿਖਣ ਲਈ ਲੰਬਾ ਸਮਾਂ ਲਾ ਦਿੱਤਾ। ਕੁਝ ਨੇ ਲਿਖਿਆ ਹੀ ਨਹੀਂ, ਸਿਰਫ਼ ਲਾਰੇ ਲਾਏ। ਇਨ੍ਹਾਂ ਹਾਲਤਾਂ ਵਿੱਚੋਂ ਲੰਘ ਕੇ ਅਸੀਂ ਇਹ ਪੁਸਤਕ ਪਾਠਕਾਂ ਦੇ ਸਨਮੁੱਖ ਕਰਨ ਵਿੱਚ ਸਫ਼ਲ ਹੋਏ ਹਾਂ। ਜਿਨ੍ਹਾਂ ਲੇਖਕਾਂ, ਆਗੂਆਂ ਅਤੇ ਪਰਿਵਾਰਿਕ ਮੈਂਬਰਾਂ ਨੇ ਲਿਖਿਆ ਜਾਂ ਸਹਿਯੋਗ ਦਿੱਤਾ, ਅਸੀਂ ਉਨ੍ਹਾਂ ਦੇ ਤਹਿ ਦਿਲੋਂ ਧੰਨਵਾਦੀ ਹਾਂ। ਨਵਦੀਪ ਸਿੰਘ, ਸ਼ਿੰਗਾਰਾ ਸਿੰਘ ਬਸਰਾ, ਕਮਲਜੀਤ ਸਿੰਘ, ਬਲਜਿੰਦਰ ਸੰਧੂ, ਅਜੇ ਤਨਵੀਰ, ਬਾਰੂ ਸਤਬਰਗ, ਸਵਰਨ, ਨਵਦੀਪ, ਅਵਤਾਰ ਸਿੰਘ ਸੰਧੂ, ਜਸਵੀਰ ਸਮਰ, ਡਾ. ਰਜਿੰਦਰਪਾਲ ਸਿੰਘ ਬਰਾੜ, ਰਣਦੀਪ ਸੰਗਤਪੁਰਾ ਅਤੇ ਡਾ. ਹਰਭਗਵਾਨ ਬਰਨਾਲਾ ਵੱਲੋਂ ਮਿਲੇ ਸਹਿਯੋਗ ਲਈ ਵੀ ਧੰਨਵਾਦੀ ਹਾਂ। ਪਿਛਲੇ ਸਾਲਾਂ ਵਿੱਚ ਉਦਾਸੀ ਨਾਲ ਕਈ ਕੁਝ ਨਵਾਂ ਜੋੜ ਕੇ ਵਾਦ-ਵਿਵਾਦ ਪੈਦਾ ਕਰ ਦਿੱਤਾ ਗਿਆ ਸੀ। ਟਰੱਸਟ ਤੇ ਸੰਪਾਦਕ ਉਸ ਵਾਦ-ਵਿਵਾਦ ਵਿੱਚ ਪੈਣਾ ਨਹੀਂ ਚਾਹੁੰਦੇ, ਪਰ ਉਸ ਨਾਲ ਜੋੜੀਆਂ ਮਿੱਥਾਂ ਝੱਲ ਵੀ ਨਹੀਂ ਹੁੰਦੀਆਂ। ਅਸੀਂ ਟਰੱਸਟ ਦੇ ਨਜ਼ਰੀਏ ਤੋਂ ਉਸਦਾ ਜੋ ਸਹੀ ਜੀਵਨ ਹੈ, ਉਸਦਾ ਨਕਸ਼ਾ ਖਿੱਚ ਰਹੇ ਹਾਂ। ਇਸਦੇ ਲਈ ਅਸੀਂ ਉਸਦੇ ਸੰਗੀ ਸਾਥੀਆਂ, ਸਮਕਾਲੀਆਂ, ਮਿੱਤਰਾਂ ਦੋਸਤਾਂ ਅਤੇ ਪਰਿਵਾਰ ਦੇ ਮੈਂਬਰਾਂ ਦੇ ਜ਼ਹਿਨ ਵਿੱਚ ਜੋ ਉਦਾਸੀ ਹੈ, ਉਹ ਹੀ ਪੇਸ਼ ਕਰ ਰਹੇ ਹਾਂ। ਮਨੋ ਕਲਪਿਤ ਉਦਾਸੀ ਘੜਣਾ ਸਾਡੀ ਕੋਈ ਮਜਬੂਰੀ ਨਹੀਂ ਹੈ ਤੇ ਨਾ ਹੀ ਕੋਈ ਵਿਚਾਰਧਾਰਾ ਉਸ 'ਤੇ ਥੋਪਣੀ ਚਾਹੁੰਦੇ ਹਾਂ।

ਸੰਤ ਰਾਮ ਉਦਾਸੀ ਦੇ 47 ਸਾਲ ਦੇ ਜੀਵਨ ਵਿੱਚ ਤੰਗੀਆਂ ਤੁਰਸ਼ੀਆਂ, ਕੂਕਾ ਸੰਪਰਦਾਇ, ਸਿੱਖ ਲਹਿਰ ਅਤੇ ਨਕਸਲਵਾਦੀ ਲਹਿਰ ਦਾ ਮਹੱਤਵਪੂਰਨ ਰੋਲ ਰਿਹਾ ਹੈ। ਉਸਦੇ ਸੁਚੇਤ-ਅਚੇਤ ਮਨ ਵਿੱਚ ਬਾਬੇ ਨਾਨਕ, ਗੁਰੂ ਤੇਗ ਬਹਾਦਰ, ਗੁਰੂ ਗੋਬਿੰਦ ਸਿੰਘ ਅਤੇ ਸ਼ਹੀਦ ਬੰਦਾ ਬਹਾਦਰ ਵਾਲੀ ਸਿੱਖੀ ਦਾ ਜਲੌਅ, ਗ਼ਦਰੀਆਂ, ਸ਼ਹੀਦ ਭਗਤ ਸਿੰਘ ਤੇ ਸਾਥੀਆਂ ਅਤੇ ਨਕਸਲਬਾੜੀ ਦੇ ਜੰਗਜੂਆਂ ਦਾ ਵਿਚਾਰਧਾਰਕ ਦ੍ਰਿਸ਼ਟੀਕੋਣ ਅਤੇ ਕੁਰਬਾਨੀਆਂ ਵਾਲਾ ਜਜ਼ਬਾ ਵਸਿਆ ਹੋਇਆ ਸੀ ਪਰ ਉਹ ਮਲਿਕ ਭਾਗੋਆਂ ਵਾਲੀ ਸਿੱਖੀ ਦੇ ਦੌਰ ਵਿੱਚ ਵਿਚਰ ਰਿਹਾ ਸੀ। ਉਸਨੂੰ ਸਮਝਣ ਲਈ ਸਿੱਖੀ ਅਤੇ ਨਕਸਲੀ ਲਹਿਰ ਨਾਲ ਸੰਵਾਦ ਜ਼ਰੂਰੀ ਹੈ।

ਸਿੱਖ ਧਰਮ ਉਦੋਂ ਆਪਣੀ ਹੋਂਦ ਤੇ ਹਸਤੀ ਲੋਕਾਂ ਵਿੱਚ ਕਾਇਮ ਕਰਦਾ ਹੈ, ਜਦੋਂ ਹਿੰਦੂ ਰਾਜਿਆਂ ਅਤੇ ਮੁਗਲ ਸ਼ਾਸਕਾਂ ਨੇ ਲੋਕਾਂ ਦੀ ਲੁੱਟ ਖਸੁੱਟ ਤੀਬਰ ਕਰ ਰੱਖੀ ਸੀ। ਹਰੇਕ ਨਵੇਂ ਧਰਮ ਨੂੰ ਸ਼ੱਕ ਦੀ ਨਜ਼ਰ ਨਾਲ ਦੇਖਿਆ ਜਾਂਦਾ ਸੀ ਅਤੇ ਲੋੜ ਪੈਣ ਤੇ ਉਸ ਉੱਪਰ ਦਮਨ ਕਰਕੇ ਉਨ੍ਹਾਂ ਨੂੰ ਕੁਚਲਣ ਦੀ ਕਾਰਵਾਈ ਕੀਤੀ ਜਾਂਦੀ ਸੀ। ਇਹ ਸਿੱਖੀ ਦਾ ਨਿਆਰਾਪਣ ਸੀ ਕਿ ਉਹ ਨਿਆਸਰਿਆਂ ਦੇ ਹੱਕ ਵਿੱਚ ਖੜ੍ਹ ਗਈ ਤੇ ਦੱਬੇ ਕੁਚਲੇ ਉਸ ਨਾਲ ਤੁਰ ਪਏ।

ਇਤਿਹਾਸਕ ਦ੍ਰਿਸ਼ਟੀਕੋਣ ਤੋਂ ਜੇਕਰ ਸਹੀ ਸਮਝਣਾ ਹੋਵੇ ਤਾਂ ਗੁਰੂ ਨਾਨਕ ਤੋਂ ਚਲ ਕੇ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੱਕ ਸਿੱਖ ਲਹਿਰ ਸਹੀ ਦਿਸ਼ਾ ਵਿੱਚ ਕੰਮ ਕਰਦੀ ਰਹੀ। ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਸਿੱਖੀ ਵਿੱਚ ਵਿਗਾੜ ਪੈਣੇ ਸ਼ੁਰੂ ਹੋ ਗਏ। ਸਿੱਖ ਰਾਜਨੀਤੀ ਦੀ ਅਗਵਾਈ ਜਗੀਰੂ ਹੱਥਾਂ ’ਚ ਹੋਣ ਕਰਕੇ ਇਸਦੇ ਆਗੂਆਂ ਨੇ ਲੋਕਾਂ ਨਾਲ ਧ੍ਰੋਹ ਕਮਾਉਣਾ ਸ਼ੁਰੂ ਕਰਕ ਦਿੱਤਾ ਅਤੇ ਲੁਟੇਰੇ ਪ੍ਰਬੰਧ ਦਾ ਹਿੱਸਾ ਬਣ ਗਏ। ਸਿੱਖ ਇਤਿਹਾਸ ਦੀ ਤਰਾਸਦੀ ਰਹੀ ਹੈ ਕਿ ਗੁਰੂ ਸਾਹਿਬਾਨ ਅਤੇ ਭਗਤੀ ਲਹਿਰ ਦੇ ਗੁਰੂਆਂ ਦੇ ਕਾਰਜ ਅਤੇ ਮਕਸਦ ਜੋ ਗੁਰਬਾਣੀ ਵਿੱਚ ਦਰਜ ਹਨ, ਨੂੰ ਲਾਂਭੇ ਰੱਖ ਕੇ ਇਤਿਹਾਸ ਲਿਖਿਆ ਗਿਆ। ਮਨਘੜਤ ਸਾਖੀਆਂ ਅਤੇ ਦੰਦ ਕਥਾਵਾਂ ਨੂੰ ਗੁਰੂ ਸਾਹਿਬਾਨ ਦੀਆਂ ਯਾਦਾਂ ’ਚ ਉਸਰੇ ਗੁਰਦੁਆਰਿਆਂ ਤੇ ਥੱਪ ਕੇ ਰਵਾਇਤੀ ਕਿਸਮ ਦੇ ਅਤੇ ਅੰਨ੍ਹੀ ਸ਼ਰਧਾ ਨਾਲ ਠੂਸੇ ਹੋਏ ਇਤਿਹਾਸ ਨੂੰ ਉਤਸ਼ਾਹਿਤ ਕੀਤਾ। ਇਸਦੇ ਉਲਟ ਉਦਾਸੀ ਸਿੱਖ ਇਤਿਹਾਸ ਦੇ ਉਸ ਗੌਰਵਸ਼ਾਲੀ ਪਲਾਂ ਜਾਂ ਘਟਨਾਵਾਂ ਨੂੰ ਰਚਨਾਵਾਂ ਦਾ ਹਿੱਸਾ ਬਣਾਉਂਦਾ ਹੈ ਜਿਹੜੀਆਂ ਯਥਾਰਥ ਅਤੇ ਹਕੀਕਤ ਦੇ ਨੇੜੇ ਹਨ।

ਧਾਰਮਿਕ ਲੁੱਟ ਕਰਨ ਵਾਲੇ ਵਰਗ ਅਤੇ ਸਿੱਖ ਜਾਗੀਰਦਾਰੀ ਨੇ ਸਮਾਜ ਅੰਦਰ ਆਰਥਿਕ ਪੱਖੋਂ ਉੱਚ ਜਾਤੀ ਦੇ ਰੱਜੇ ਪੁੱਜੇ ਵਰਗ ਦੇ ਹੇਠਲੀਆਂ ਗੁਲਾਮੀ ਕਰਦੀਆਂ ਅਤੇ ਕਿਸਾਨੀ ’ਤੇ ਨਿਰਭਰ ਕੰਮੀ ਜਾਤਾਂ ਦੀ ਹਰ ਪ੍ਰਕਾਰ ਦੀ ਲੁੱਟ ਕਰਨ ਦਾ ਰਾਹ ਸੁਖਾਲਾ ਕਰ ਦਿੱਤਾ। ਜਗੀਰੂ ਸੋਚ ਤੇ ਅਮਲ ਨੇ ਇੱਕ ਅਜਿਹਾ ਵਰਗ ਪੈਦਾ ਕਰ ਦਿੱਤਾ ਜਿਸਨੇ ਲੋਕਾਂ ਦਾ ਸ਼ੋਸ਼ਣ ਕੀਤਾ ਅਤੇ ਸਮਾਜ ਅੰਦਰਲੀ ਜਾਤ-ਪਾਤ ਦੀ ਵੰਡ ਨੂੰ ਹੋਰ ਵੀ ਪੱਕਾ ਕਰੀ ਰੱਖਿਆ। ਕਰਮ ਕਾਂਡ ਬਹੁ ਗਿਣਤੀ ਦੇ ਮਨਾਂ ਅੰਦਰ ਗੀਤ ਬਣਾ ਛੱਡੇ ਹਨ। ਉਹ ਗੁਰੂ ਸਾਹਿਬਾਨ ਦੀਆਂ ਕਲਪਿਤ ਤਸਵੀਰਾਂ ਦੀ ਪੂਜਾ ਅਤੇ ਪਾਠ ਕਰਨ ਵਰਗੇ ਮਾਨਸਿਕ ਭੁਲਾਵਿਆਂ ਦਾ ਸ਼ਿਕਾਰ ਹੋ ਜਾਂਦੇ ਹਨ। ਉਨ੍ਹਾਂ ਦੀ ਜ਼ਿੰਦਗੀ ਦੀਆਂ ਮੁਸ਼ਕਿਲਾਂ ਤੋਂ ਸਹਿਮੀ ਹੋਈ ਮਾਨਸਿਕਤਾ ਕਰਮ

ਕਾਡਾਂ ਦੇ ਅਭਿਆਸੀ ਭਾਈ, ਪੁਜਾਰੀਵਾਦ ਅਤੇ ਡੇਰਾਵਾਦ ਦੇ ਖਾਤੇ ਵਿੱਚ ਜਾ ਪੈਂਦੀ ਹੈ। ਹਰ ਪ੍ਰਕਾਰ ਦੀ ਲੁੱਟ ਕਰਨ ਦਾ ਧਰਮ ਦੇ ਨਾਮ ’ਤੇ ਬਹੁਤ ਹੀ ਅਸਾਨ ਅਤੇ ਹਰ ਪੱਖੋਂ ਮਾਨਤਾਯੋਗ ਢੰਗ ਤਰੀਕਾ ਹੈ। ਇਸਦੇ ਵਿਰੋਧ ਵਿੱਚ ਹੀ ਉਦਾਸੀ ਦੀ ਕਵਿਤਾ ‘ਸਾਧ ਬੂਬਨਾ’ ਜਨਮ ਲੈਂਦੀ ਹੈ।

ਕੀ ਧਰਮ ਆਰਥਿਕ ਤੌਰ ’ਤੇ ਇੱਕ ਮਨੁੱਖ ਨੂੰ ਦੂਜੇ ਮਨੁੱਖ ਦੇ ਬਰਾਬਰ ਕਰਦਾ ਹੈ? ਇੱਕ ਸਿੱਖ ਜਾਂ ਹਿੰਦੂ ਆਪਣੇ ਦੂਜੇ ਸਹਿਧਰਮੀ ਦੀ ਲੁੱਟ ਕਿਉਂ ਕਰਦਾ ਹੈ? ਇੱਕ ਧਰਮ ਵਿੱਚ ਵਿਸ਼ਵਾਸ ਕਰਨ ਵਾਲੇ ਦੂਜੇ ਧਰਮਾਂ ਅਤੇ ਨਾਸਤਿਕਾਂ ਦੀਆਂ ਭਾਵਨਾਵਾਂ ਦਾ ਨਿਰਾਦਰ ਕਿਉਂ ਕਰਦੇ ਹਨ? ਕੀ ਗੁਰੂ ਤੇਗ ਬਹਾਦਰ ਨੇ ਹਿੰਦੂ ਧਰਮ ਨੂੰ ਬਚਾਉਣ ਲਈ ਕੁਰਬਾਨੀ ਦਿੱਤੀ ਜਾਂ ਮਨੁੱਖੀ ਆਜ਼ਾਦੀ ਦੇ ਹੱਕ ਵਿੱਚ ਅਤੇ ਧਾਰਮਿਕ ਤੁਅੱਸਵ ਦੇ ਖਿਲਾਫ ਸ਼ਹੀਦ ਹੋਏ?

ਭਾਰਤ ਦੇ ਲੋਕ ਪਹਿਲਾਂ ਮੁਗਲਾਂ ਤੇ ਦੇਸੀ ਰਾਜਿਆਂ ਦੀ ਗੁਲਾਮੀ ਕੱਟ ਰਹੇ ਸਨ, ਫੇਰ ਉਹ ਬਰਤਾਨਵੀਂ ਹਕੂਮਤ ਦੇ ਜੂਲੇ ਥੱਲੇ ਚਲੇ ਗਏ। ਇਨ੍ਹਾਂ ਸਮਿਆਂ ਵਿੱਚ ਹੀ ਗ਼ਦਰੀਆਂ, ਕਿਰਤੀਆਂ, ਨੌਜਵਾਨਾਂ ਅਤੇ ਕ੍ਰਾਂਤੀਕਾਰੀਆਂ ਦੀਆਂ ਲਹਿਰਾਂ ਉੱਠੀਆਂ, ਜਿਨ੍ਹਾਂ ਵਿੱਚ ਲੋਕਾਂ ਨੇ ਵੱਧ ਚੜ੍ਹ ਕੇ ਹਿੱਸਾ ਪਾਇਆ ਪਰ ਉਨ੍ਹਾਂ ਦੀ ਪੂਰਨ ਜਿੱਤ ਨਾ ਹੋ ਸਕੀ। ਉਨ੍ਹਾਂ ਨੂੰ 1947 ਵਿੱਚ ਇੱਕ ਅਧੂਰੀ ਜਿਹੀ ਆਜ਼ਾਦੀ ਮਿਲ ਗਈ। ਇਸ ਪਿੱਛੋਂ ਪੰਜਾਬ ਵਿੱਚ ਕਦੇ ਪੈਪਸੂ ਮੁਜਾਰਾ ਲਹਿਰ ਅਤੇ ਕਦੇ ਨਕਸਲਬਾੜੀ ਦੀ ਲਹਿਰ ਜਨਮ ਲੈਂਦੀ ਹੈ। ਸਿੱਖ ਜਾਗੀਰਦਾਰੀ ਦੇ ਭੰਨੇ ਤੇ ਸਤਾਏ ਹੋਏ ਸੰਤ ਰਾਮ ਉਦਾਸੀ ਵਰਗੇ ਕੰਮੀ ਕਮੀਣ ਇਨ੍ਹਾਂ ਲਹਿਰਾਂ ਵਿੱਚ ਸ਼ਾਮਿਲ ਹੁੰਦੇ ਹਨ ਅਤੇ ਆਪਣੇ ਗਰੀਬ ਗੁਰਬੇ ਦਾ ਭਵਿੱਖ ਇਨ੍ਹਾਂ ਲਹਿਰਾਂ ਵਿੱਚੋਂ ਤਲਾਸ਼ਦੇ ਹਨ।

ਸੰਤ ਰਾਮ ਉਦਾਸੀ 1960 ਤੋਂ 1964 ਤੱਕ ਸੀ. ਪੀ. ਆਈ., 1964 ਤੋਂ 1969 ਤੱਕ ਸੀ. ਪੀ. ਐਮ. ਤੇ 1969 ਤੋਂ 1986 ਤੱਕ ਨਕਸਲਬਾੜੀ ਲਹਿਰ ਵਿੱਚ ਸਰਗਰਮ ਰਹਿੰਦਾ ਹੈ। ਉਸਨੂੰ ਗ਼ਦਰ ਲਹਿਰ ਦਾ ਅਗਲਾ ਪੜਾਅ ਨਕਸਲਬਾੜੀ ਦੀ ਲਹਿਰ ਲੱਗਦੀ ਹੈ। ਇਸ ਲਹਿਰ ਨੇ ਭਾਰਤ ਦੇ ਗਰੀਬ ਬੰਦੇ ਨੂੰ ਰਾਜ ਸੱਤਾ ’ਤੇ ਕਬਜ਼ਾ ਕਰਨ ਦੇ ਸੁਪਨੇ ਦਿੱਤੇ। ਜਾਤ ਅਤੇ ਧਰਮ ਤੋਂ ਉੱਪਰ ਉੱਠ ਕੇ ਕਿਰਤੀ ਦੀ ਰਾਜ ਸੱਤਾ ਸਥਾਪਤ ਕਰਨ ਦਾ ਵਾਅਦਾ ਕੀਤਾ। ਜੋ ਵੱਢੀਆਂ ਟੁੱਕੀਆਂ ਜਾਤਾਂ ਸਨ, ਜੋ ਸਮਾਜ ਵਿੱਚ ਨੁੱਕਰੇ ਲਾਈਆਂ ਹੋਈਆਂ ਸਨ, ਉਹ ਸੇਠਾਂ, ਸੂਦਖੋਰਾਂ ਤੇ ਜਗੀਰਦਾਰਾਂ ਨਾਲ ਟਕਰਾਉਣ ਲੱਗੀਆਂ। ਭਾਰਤ ਦੀ ਹੇਠਲੀ ਗਰੀਬ ਕਿਸਾਨੀ ਜ਼ਮੀਨ ਦੀ ਮਾਲਕ ਬਣਨ ਲਈ ਲੜਾਈ ਦੇਣ ਲੱਗੀ। ਖੇਤ ਤੇ ਫੈਕਟਰੀ ਮਜ਼ਦੂਰਾਂ ਨੂੰ ਲੱਗਾ, ਇਹ ਲਹਿਰ ਉਨ੍ਹਾਂ ਦਾ ਜੋਕਾਂ ਤੋਂ ਛੁਟਕਾਰਾ ਕਰਵਾ ਦੇਵੇਗੀ। ਮੁਫ਼ਤ ਬੱਸ ਸਫਰ, ਬਰਾਬਰ ਦੀ ਪੜ੍ਹਾਈ ਤੇ ਰੁਜ਼ਗਾਰ ਲਈ ਕਾਲਜਾਂ ਤੇ ਯੂਨੀਵਰਸਿਟੀਆਂ ਦੇ ਵਿਦਿਆਰਥੀ ਸੜਕਾਂ ’ਤੇ ਆ ਗਏ। ਇਸ ਲਹਿਰ ਨੇ ਲੋਕਾਂ ਨੂੰ ਨਵਾਂ ਰਾਹ ਦਿਖਾਇਆ। ਲੋਕਾਂ ਦੀਆਂ ਆਸਾਂ ਇਸ ਲਹਿਰ ਨਾਲ ਜੁੜ ਗਈਆਂ। ਗਰੀਬ ਕਿਸਾਨ ਤੇ ਮਜ਼ਦੂਰ ਜ਼ਮੀਨਾਂ ’ਤੇ ਕਬਜ਼ੇ ਕਰਨ ਲੱਗੇ। ਵਿਦਿਆਰਥੀ ਇਨਕਲਾਬ ਲਈ ਦਿਨ ਰਾਤ ਕੰਮ ਕਰਨ ਲੱਗੇ।

ਸਿੱਖ ਲਹਿਰ ਨੂੰ ਤਾਂ ਸਿੱਖ ਰਾਜਿਆਂ ਅਤੇ ਜਗੀਰਦਾਰਾਂ ਨੇ ਹੀ ਖ਼ਤਮ ਕੀਤਾ। ਨਕਸਲੀ ਲਹਿਰ ਨੂੰ ਸਟੇਟ ਨੇ ਐਨਾ ਧੋਬੀ ਪਟਕਾ ਮਾਰਿਆ ਕਿ ਇਸ ਨੂੰ ਪੈਰਾਂ ਸਿਰ

ਹੋਣ ਨੂੰ ਕਈ ਵਰ੍ਹੇ ਲੱਗ ਜਾਣਗੇ। ਇਸ ਲਹਿਰ ਵਿੱਚ ਉਦਾਸੀ ਵਰਗੇ ਹਜ਼ਾਰਾਂ ਨੌਜਵਾਨਾਂ ਨੇ ਸਿਰ ਧੜ ਦੀ ਬਾਜ਼ੀ ਲਾਈ। ਪੁਲਿਸ ਦੀ ਕੁੱਟ ਖਾਧੀ। ਤਸੀਹਾ ਕੇਂਦਰਾਂ ਵਿੱਚ ਜਬਰ ਝੱਲਿਆ। ਫਿਰ ਵੀ ਨੌਜਵਾਨਾਂ ਦਾ ਇਨਕਲਾਬ ਦਾ ਸੁਪਨਾ ਮਰਿਆ ਨਾ। ਬਹੁਤ ਸਾਰੇ ਸਿਰਲੱਥ ਸੂਰਮਿਆਂ ਨੇ ਅਜੇ ਵੀ ਇਹ ਰਾਹ ਚੁਣਿਆ ਹੋਇਆ ਹੈ। ਇਹ ਲਹਿਰ ਅੱਗੇ ਨਾਲੋਂ ਵਧੀ ਫੁੱਲੀ ਹੈ। ਫ਼ਿਰਕਾਪ੍ਰਸਤ ਲਹਿਰਾਂ ਨੂੰ ਲੋਟੂ ਜਮਾਤਾਂ ਤੇ ਸਰਕਾਰਾਂ ਪੈਦਾ ਕਰਦੀਆਂ ਹਨ, ਉਨ੍ਹਾਂ ਦੀ ਦੁਰਵਰਤੋਂ ਕਰਦੀਆਂ ਹਨ ਅਤੇ ਫਿਰ ਆਪ ਹੀ ਖ਼ਤਮ ਕਰ ਦਿੰਦੀਆਂ ਹਨ। ਇਨਕਲਾਬੀ ਲਹਿਰਾਂ ਗਰੀਬਾਂ ਦੀਆਂ ਲਹਿਰਾਂ ਹੁੰਦੀਆਂ ਹਨ, ਇਨ੍ਹਾਂ ਨੂੰ ਸਰਮਾਏਦਾਰ ਅਨੇਕਾਂ ਹੱਥ ਕੰਡੇ ਵਰਤ ਕੇ ਕਮਜ਼ੋਰ ਕਰ ਦਿੰਦੇ ਹਨ। ਨਕਸਲੀ ਲਹਿਰ ਨੂੰ ਵੀ ਕਮਜ਼ੋਰ ਕਰਨ ਦੇ ਬਹੁਤ ਯਤਨ ਕੀਤੇ ਗਏ ਪਰ ਅਨੇਕਾਂ ਮੁਸ਼ਕਲਾਂ ਅਤੇ ਤਸ਼ੱਦਦਾਂ ਦੇ ਬਾਵਜੂਦ ਬਹੁਤ ਸਾਰੇ ਨੌਜਵਾਨ ਇਸ ਨਾਲ ਜੁੜਦੇ ਰਹੇ। ਉਦਾਸੀ, ਪਾਸ਼, ਦਿਲ, ਖਟਕੜ, ਪੱਡਾ, ਦੁਸਾਂਝ ਤੇ ਅਨੇਕਾਂ ਹੋਰ ਸ਼ਾਇਰ ਮੁਸ਼ਕਲਾਂ ’ਚੋਂ ਲੰਘੇ ਪਰ ਉਹ ਡੋਲੇ ਨਾ। ਲਹਿਰ ਨਾਲ ਤੁਰਦੇ ਰਹੇ। ਇਹ ਤਾਂ ਲੱਗਭਗ ਸਾਰੇ ਜਾਣਦੇ ਹੀ ਹਨ ਕਿ ਉਦਾਸੀ ਦਾ ਪਰਿਵਾਰ ਨਾਮਧਾਰੀ ਡੇਰੇ ’ਚ ਅਕੀਦਾ ਰੱਖਦਾ ਸੀ। ਉਦਾਸੀ ਦਾ ਬਚਪਨ ਤੇ ਜਵਾਨੀ ਦੇ ਚੜ੍ਹਦੇ ਦਿਨ ਕੂਕਾ ਸੰਸਥਾਵਾਂ ਤੇ ਵਿਸ਼ਵਾਸ ਵਿੱਚ ਹੀ ਲੰਘੇ। ਉਨ੍ਹਾਂ ਨੂੰ ਲੱਗਦਾ ਸੀ ਕਿ ਸੰਪਰਦਾਇ ਨਾਲ ਜੁੜਨ ਤੇ ਉਨ੍ਹਾਂ ਨੂੰ ਸਮਾਜ ’ਚ ਬਣਦਾ ਸਰਦਾ ਸਨਮਾਨ ਹਾਸਲ ਹੋਵੇਗਾ ਪਰ ਉਦਾਸੀ ਨੂੰ ਉਸ ਦੇ ਜਾਤੀ ਵੰਡ ਵਾਲੇ ਸਮਾਜਿਕ ਜੀਵਨ ਅਨੁਭਵ ਤੋਂ ਸਾਬਿਤ ਹੋ ਗਿਆ ਕਿ ਬਰਾਬਰੀ, ਮਾਣ ਇੱਜ਼ਤ ਵਾਲਾ ਹੱਕ ਦੇਣਾ ਇਸ ਸੰਪਰਦਾਇ ਦੇ ਵੱਸ ਦਾ ਰੋਗ ਨਹੀਂ। ਉਸਦਾ ਜਨਮ, ਪਾਲਣ ਪੋਸ਼ਣ, ਰਹਿਣੀ ਬਹਿਣੀ ਅਤੇ ਸੋਚ ਕੂਕਿਆਂ ਵਾਲੀ ਧਾਰਮਿਕ ਸੀ। 1967 ਤੋਂ ਪਹਿਲਾਂ ਦੀ ਉਸ ਵੱਲੋਂ ਰਚੀ ਕਵਿਤਾ ਤੋਂ ਉਸਦੇ ਅਜਿਹੇ ਜੀਵਨ, ਸਮਾਜਿਕ ਅਨੁਭਵ ਅਤੇ ਵਿਚਾਰਧਾਰਕ ਚੇਤਨਾ ਦਾ ਪਤਾ ਚਲ ਜਾਂਦਾ ਹੈ।

ਉਸਦਾ 1960 ਤੋਂ ਲੈ ਕੇ 1968 ਤੱਕ ਜਦੋਂ ਵਾਹ ਦੋਵਾਂ ਕਮਿਊਨਿਸਟ ਪਾਰਟੀਆਂ ਨਾਲ ਪੈਂਦਾ ਹੈ। ਇਸ ਸਮੇਂ ਉਸ ਨੂੰ ਮਾਰਕਸਵਾਦ ਅਤੇ ਲੈਨਿਨਵਾਦ ਦਾ ਨਿੱਠ ਕੇ ਅਧਿਐਨ ਕਰਨ ਦਾ ਮੌਕਾ ਪ੍ਰਾਪਤ ਹੁੰਦਾ ਹੈ। ਜਦੋਂ ਉਹ ਇਸ ਵਿਗਿਆਨਕ ਨਜ਼ਰੀਏ ਨਾਲ ਭਾਰਤੀ ਸਮਾਜ ਅਤੇ ਰਾਜਨੀਤੀ ਦਾ ਡੂੰਘਾ ਅਧਿਐਨ ਕਰਕੇ ਨਤੀਜੇ ’ਤੇ ਪੁੱਜਦਾ ਹੈ ਤਾਂ ਉਸਦੇ ਪਹਿਲੇ ਧਾਰਮਿਕ ਕੂਕਾਵਾਦੀ, ਨਹਿਰੂਵਾਦੀ ਤੇ ਕੌਮਵਾਦੀ ਨਜ਼ਰੀਏ ਦੇ ਉਲਟ ਇੱਕ ਨਵੇਂ ਵਿਚਾਰਧਾਰਕ ਅਨੁਭਵ ਦੀ ਚੇਤਨਾ ਦੀ ਕਿਰਨ ਅਨੁਭਵ ਬੋਧ ’ਚ ਫੁੱਟਦੀ ਹੈ। ਜਦੋਂ ਦੋਵੇਂ ਕਮਿਊਨਿਸਟ ਪਾਰਟੀਆਂ ਲੋਕਾਂ ਦੀਆਂ ਆਸਾਂ ’ਤੇ ਪੂਰਾ ਨਾ ਉਤਰੀਆਂ। ਉਦਾਸੀ ਨੂੰ ਆਪਣਾ ਅਤੇ ਆਪਣੇ ਲੋਕਾਂ ਦਾ ਸੁਪਨਾ 1968 ਵਿੱਚ ਪੰਜਾਬ ਵਿੱਚ ਚਲੀ ਨਕਸਲਬਾੜੀ ਲਹਿਰ ਦੇ ਹਥਿਆਰਬੰਦ ਘੋਲ ਦੇ ਰੂਪ ’ਚ ਸਾਕਾਰ ਹੁੰਦਾ ਨਜ਼ਰ ਆਇਆ। ਉਹ ਆਪ ਇਸ ਵਿੱਚ ਕਵੀ ਅਤੇ ਸਿਪਾਹੀ ਦੇ ਰੂਪ ਵਿੱਚ ਲਹਿਰ ਦਾ ਹਿੱਸਾ ਬਣਿਆ। ਇਸ ਲਹਿਰ ’ਚ ਵਿਚਰਨ ਦੌਰਾਨ ਉਸਦੀ ਕਵਿਤਾ ਅਗਲੇ ਇਤਿਹਾਸਕ ਪੜਾਅ ’ਚ ਦਾਖ਼ਲ ਹੁੰਦੀ ਹੈ। ਉਸਦੇ ਕਮਾਏ ਹੋਏ ਬੌਧਿਕ ਅਨੁਭਵ ਨੇ ਸਮਾਜ ਦੀਆਂ ਸਮਕਾਲੀ ਅਤੇ ਇਤਿਹਸਕ ਘਟਨਾਵਾਂ ਦਾ ਵਿਸ਼ਲੇਸ਼ਣ ਕੀਤਾ ਅਤੇ ਫਿਰ ਇਸਨੂੰ ਕਵਿਤਾ ਦੇ ਵਿਲੱਖਣ ਰੂਪ ’ਚ

ਪ੍ਰਗਟ ਕੀਤਾ। ਉਦਾਸੀ ਨੇ ਸਿੱਖ ਧਰਮ ਦੇ ਕੁਰਬਾਨੀਆਂ ਭਰੇ ਇਤਿਹਾਸਕ ਵਿਰਸੇ ਨੂੰ ਮਾਰਕਸਵਾਦੀ ਫਲਸਫੇ ਨਾਲ ਸੁਮੇਲ ਕੇ ਪੇਸ਼ ਕੀਤਾ। ਇਸ ਲਹਿਰ ਨਾਲ ਜੁੜੀ ਉਸਦੀ ਪ੍ਰਤੀਬੱਧਤਾ ਕਾਰਨ ਉਸਨੂੰ ਅਨੇਕਾਂ ਬੇਹੁਰਮਤੀਆਂ ਦਾ ਸਾਹਮਣਾ ਕਰਨਾ ਪਿਆ ਅਤੇ ਪੁਲਿਸ ਦੇ ਅਣਮਨੁੱਖੀ ਤਸੀਹੇ ਝੱਲਣੇ ਪਏ।

ਕੇਂਦਰ ਸਰਕਾਰ ਨੇ 1982 ਤੋਂ ਬਾਅਦ ਗਿਣੀ ਮਿੱਥੀ ਸਾਜਿਸ਼ ਤਹਿਤ ਪੰਜਾਬ ਵਿੱਚ ਅੱਤਵਾਦ ਦੀ ਹਨੇਰੀ ਚਲਾ ਦਿੱਤੀ। ਸਿੱਖਾਂ ਨੂੰ ਹੀ ਲੜਾ ਕੇ ਇੱਕ ਦੂਜੇ ਦੇ ਕਾਤਲ ਬਣਾ ਦਿੱਤਾ। ਜਿਸ ਪੰਜਾਬ ਵਿੱਚ ਨੌਜਵਾਨ ਤਬਕਾ ਇਨਕਲਾਬ ਕਰਨ ਲਈ ਸੰਘਰਸ਼ ਦੇ ਰਾਹ ਪਿਆ ਹੋਇਆ ਸੀ, ਉਸਨੂੰ ਉਲਝਾ ਕੇ ਕਤਲਾਂ ਦੀ ਰਾਜਨੀਤੀ ਹੋਣ ਲੱਗੀ ਅਤੇ ਪੰਜਾਬ ਨੂੰ ਮੌਤ ਦਾ ਖੂਹ ਬਣਾ ਦਿੱਤਾ ਗਿਆ। ਜਿੱਥੇ ਸਰਕਾਰ ਸਿੱਖ ਨੌਜਵਾਨਾਂ ਦੇ ਖੂਨ ਨਾਲ ਹੋਲੀ ਖੇਡਣ ਲੱਗੀ, ਉਥੇ ਫ਼ਿਰਕਾਪ੍ਰਸਤ ਤਾਕਤਾਂ ਨਿਰਦੋਸ਼ ਹਿੰਦੂਆਂ-ਸਿੱਖਾਂ, ਲੇਖਕਾਂ ਅਤੇ ਕਮਿਊਨਿਸਟਾਂ ਦੇ ਕਤਲ ਕਰਨ ਲੱਗੀਆਂ। ਕੁਝ ਲੇਖਕ ਸਰਕਾਰੀ ਧਿਰ ਦੀ ਬੋਲੀ ਬੋਲਣ ਲੱਗੇ। ਕੁਝ ਲੇਖਕ ਅਜਿਹੇ ਵੀ ਸਨ ਜਿਹੜੇ ਵੀਹ-ਵੀਹ ਵਰ੍ਹੇ ਕਮਿਊਨਿਸਟ ਘੇਰਿਆਂ ਵਿੱਚ ਰਹੇ, ਉਹ ਫ਼ਿਰਕਾਪ੍ਰਸਤ ਧੜਿਆਂ ਦੇ ਨਾਲ ਰਲ ਗਏ। ਉਹ ਕਿਹੜੀਆਂ ਧਿਰਾਂ ਜ਼ਿੰਮੇਵਾਰ ਸਨ, ਜਿਨ੍ਹਾਂ ਨੇ ਪੰਜਾਬ ਦੇ ਰਾਜਨੀਤਕ ਹਲਾਤਾਂ ਦੀ ਅੱਗ ਬਾਲ਼ ਕੇ ਅਤੇ ਪੰਜਾਬ ਦੀ ਨੌਜਵਾਨੀ ਨੂੰ ਬਾਲ਼ਣ ਬਣਾ ਕੇ ਇਸਨੂੰ ਵੀਹਵੀਂ ਸਦੀ ਦੇ ਅਖੀਰਲੇ ਡੇਢ ਦਹਾਕੇ ਬਲ਼ਦਾ ਰੱਖਿਆ। ਲੋਕ ਵਿਰੋਧੀ ਹਲਾਤਾਂ ਨੂੰ ਪੈਦਾ ਕਰਨ ਅਤੇ ਇਨ੍ਹਾਂ ਨੂੰ ਹਿੰਸਾ ਦੇ ਰੂਪ 'ਚ ਉਭਾਰਨ ਵਰਗੇ ਤੱਥਾਂ ਦਾ ਸਹੀ ਵਿਸ਼ਲੇਸ਼ਣ ਕਰਨਾ ਲੇਖਕ ਦਾ ਫਰਜ਼ ਹੁੰਦਾ ਹੈ। ਜਿਨ੍ਹਾਂ ਲੇਖਕਾਂ ਨੇ ਅਜਿਹਾ ਕੀਤਾ, ਉਨ੍ਹਾਂ ਨੂੰ ਮੌਤ ਦੇ ਮੂੰਹ ਧੱਕ ਦਿੱਤਾ ਗਿਆ।

ਉਦਾਸੀ ਦੀ ਰਾਜਨੀਤੀ ਅਤੇ ਇਨਕਲਾਬ ਦਾ ਸੁਪਨਾ ਪ੍ਰਭਾਵਤ ਹੁੰਦੇ ਦਿਸੇ ਤਾਂ ਉਸਨੇ ਇਸਨੂੰ ਦਿਲ 'ਤੇ ਲਾ ਲਿਆ। ਉਹ ਵਿਯੋਗ ਵਿੱਚ ਡੁੱਬ ਗਿਆ। ਉਹ ਨਸ਼ੇ ਵਿੱਚ ਰਹਿਣ ਲੱਗਾ। ਉਦਾਸੀ ਉਸਦੇ ਮਨ 'ਤੇ ਛਾ ਗਈ। ਉਹ ਬੁਝਿਆ-ਬੁਝਿਆ ਰਹਿਣ ਲੱਗਾ। ਉਸਦੇ ਇਨਕਲਾਬੀ ਸਾਥੀਆਂ ਦੇ ਕਤਲ ਉਸਨੂੰ ਸਤਾਉਣ ਲੱਗੇ। ਉਹ ਤੇ ਅਕਾਲੀ ਜਦੋਂ ਐਮਰਜੈਂਸੀ ਦੌਰਾਨ ਜੇਲ੍ਹ ਵਿੱਚ ਸਨ, ਉਹ ਇੱਕ ਦੂਜੇ ਦੇ ਨੇੜੇ ਵੀ ਹੋਏ। ਅਕਾਲੀ ਆਗੂ ਸੰਤ ਹਰਚੰਦ ਸਿੰਘ ਲੌਂਗੋਵਾਲ ਉਸਨੂੰ ਮਿਲਣ ਲੱਗਾ। ਕਾਂਗਰਸੀ ਆਗੂ ਜਗਦੇਵ ਸਿੰਘ ਜੱਸੋਵਾਲ ਵੀ ਉਸਦਾ ਮਿੱਤਰ ਬਣ ਗਿਆ। ਅਜਿਹੀਆਂ ਸਾਂਝਾਂ ਦੇ ਬਾਵਜੂਦ ਉਹ ਆਪਣੀ ਇਨਕਲਾਬੀ ਵਿਚਾਰਧਾਰਾ 'ਤੇ ਕਾਇਮ ਰਿਹਾ। ਉਹ ਸਰਕਾਰ ਅਤੇ ਫ਼ਿਰਕਾਪ੍ਰਸਤ ਤਾਕਤਾਂ ਵੱਲੋਂ ਕੀਤੇ ਜਾਂਦੇ ਕਤਲਾਂ 'ਤੇ ਅੱਥਰੂ ਵਹਾਉਂਦਾ ਰਿਹਾ। ਇਸ ਸਮੇਂ ਦੌਰਾਨ ਹੀ ਮੌਤ ਨੇ ਸਾਡਾ ਪਿਆਰਾ ਉਦਾਸੀ ਸਾਥੋਂ ਖੋਹ ਲਿਆ।

ਸੰਤ ਰਾਮ ਉਦਾਸੀ ਦੀ ਮੌਤ ਤੋਂ ਬਾਅਦ ਉਸ ਨਾਲ ਬਹੁਤ ਵੱਡਾ ਧੱਕਾ ਕੀਤਾ ਗਿਆ। ਕੁਝ ਸੱਜਣਾਂ ਨੇ ਉਸਦੀ ਕਵਿਤਾ ਦੀ ਚਿਰਕਾਲੀ ਮਹੱਤਤਾ ਦੇਖ ਅਤੇ ਲੋਕਾਂ ਵਿੱਚ ਮੌਜੂਦ ਮਾਣ ਤਾਣ ਨੂੰ ਦੇਖਦਿਆਂ ਆਪਣੇ ਸੌੜੇ ਹਿੱਤਾਂ ਅਨੁਸਾਰ ਉਸਦੀ ਸੋਚ ਨੂੰ ਆਪਣੇ ਢੰਗ ਨਾਲ ਵਿਆਖਿਆ ਦੇਣ ਦਾ ਯਤਨ ਕੀਤਾ ਹੈ। ਕਦੇ ਉਸਨੂੰ ਸਮਕਾਲੀ ਨਕਸਲਬਾੜੀ ਸਾਥੀ ਕਵੀਆਂ ਤੋਂ ਨਿਖੇੜਨ ਦੀ ਕੋਸ਼ਿਸ਼ ਕੀਤੀ ਹੈ ਅਤੇ ਕਦੇ ਉਸਨੂੰ ਵਿਸ਼ੇਸ਼ ਜਾਤ ਦਾ ਕਵੀ ਬਣਾਉਣ ਦੀ ਕੋਸ਼ਿਸ਼ ਕੀਤੀ ਹੈ। ਕਦੇ

ਉਸਨੂੰ ਫਿਰਕੂ ਕੱਟੜਤਾ ਦੀ ਸੋਚ ਵਿੱਚ ਬੰਨ੍ਹਿਆ ਜਾਂਦਾ ਹੈ। ਉਦਾਸੀ ਅਤੇ ਉਸਦੇ ਸਮਕਾਲੀ ਕਵੀ ਪਾਸ਼ ਦੀ ਕਵਿਤਾ ਨੂੰ ਇੱਕ ਦੂਜੇ ਦੇ ਖਿਲਾਫ਼ ਵਰਤਣ ਦਾ ਯਤਨ ਵੀ ਕੀਤਾ ਗਿਆ ਹੈ। ਪਾਸ਼ ਬਾਰੇ ਇਹ ਕਿਹਾ ਗਿਆ ਹੈ ਕਿ ਉਸਨੇ ਦਲਿਤਾਂ ਬਾਰੇ ਕਵਿਤਾ ਨਹੀਂ ਰਚੀ ਅਤੇ ਉਦਾਸੀ ਬਾਰੇ ਇਹ ਦੂਰ-ਪ੍ਰਚਾਰ ਕੀਤਾ ਗਿਆ ਕਿ ਉਹ ਪਾਸ਼ ਦੇ ਖਾਲਿਸਤਾਨੀ ਕਾਤਲਾਂ ਦਾ ਸਮੱਰਥਕ ਬਣ ਗਿਆ ਸੀ। ਇਸ ਸੰਬੰਧੀ ਸਪੱਸ਼ਟ ਹੋਣ ਦੀ ਜ਼ਰੂਰਤ ਹੈ ਕਿ ਸੰਤ ਰਾਮ ਉਦਾਸੀ ਨੇ ਜਿਉਂਦੇ ਜੀਅ ਜੋ ਰਚਨਾਵਾਂ ਖੁਦ ਛਪਵਾਈਆਂ ਉਨ੍ਹਾਂ ਵਿੱਚੋਂ ਉਹ ਪ੍ਰਤੀਬੱਧ ਇਨਕਲਾਬੀ ਸ਼ਾਇਰ ਦੇ ਤੌਰ ਤੇ ਸਾਹਮਣੇ ਆਉਂਦਾ ਹੈ। ਉਸਨੇ ਕਦੇ ਕੋਈ ਜਨਤਕ ਬਿਆਨ ਨਹੀਂ ਦਿੱਤਾ ਅਤੇ ਉਸਦੀ ਕੋਈ ਲਿਖਤ ਵੀ ਸਾਹਮਣੇ ਨਹੀਂ ਆਈ, ਜਿਸ ਵਿੱਚ ਉਹ ਇਨਕਲਾਬੀ ਸੋਚ ਤੇ ਉਲਟ ਗਿਆ ਹੋਵੇ ਅਤੇ ਫਿਰਕੂ ਸੋਚ ਦਾ ਧਾਰਨੀ ਬਣਿਆ ਹੋਵੇ। ਪਹਿਲਾਂ ਪ੍ਰਕਾਸ਼ਿਤ ਰਚਨਾਵਾਂ ਨੂੰ ਆਪਣੇ ਕੋਲੋਂ ਮਨ ਮਰਜ਼ੀ ਦੇ ਪ੍ਰਸੰਗ ਦੇ ਦੇਣੇ, ਕੁਝ ਹੋਈਆਂ ਨਾ ਹੋਈਆਂ ਮੁਲਾਕਾਤਾਂ ਦੇ ਮਨਘੜਤ ਵੇਰਵੇ ਬਣਾ ਲੈਣੇ, ਯਾਰਾਂ ਦੋਸਤਾਂ ਕੋਲ ਸਧਾਰਨ ਕੀਤੀ ਗੱਲ ਨੂੰ ਸਨਸਨੀਖੇਜ ਢੰਗ ਨਾਲ ਪੇਸ਼ ਕਰਨਾ, ਆਪਣੇ ਪਾਰਟੀ ਸਾਥੀਆਂ ਨਾਲ ਗਿਲੇ ਸ਼ਿਕਵਿਆਂ ਦਾ ਬਾਤ ਦਾ ਬਤੰਗੜ ਬਣਾ ਲੈਣਾ ਅਤੇ ਪਾਰਟੀ ਦੀਆਂ ਅੰਦਰੂਨੀ ਸਹਿਮਤੀਆਂ/ਅਸਹਿਮਤੀਆਂ ਨੂੰ ਇਤਿਹਾਸ ਬਣਾ ਮਾਰਨਾ, ਕੁੱਝ ਲੋਕਾਂ ਦਾ ਸ਼ੁਗਲ, ਨਿੱਜੀ ਲੋੜ, ਗਰੁੱਪਾਂ ਤੋਂ ਬਦਲਾ ਲਊ, ਰਾਜਨੀਤਕ ਵਿਚਾਰਧਾਰਕ ਪ੍ਰਾਪੇਗੰਡਾਂ ਅਤੇ ਸ਼ਰਾਰਤ ਵੀ ਹੋ ਸਕਦੇ ਹਨ।

ਸੰਤ ਰਾਮ ਉਦਾਸੀ ਨਾ ਦਲਿਤ ਕਵੀ ਸੀ ਤੇ ਨਾ ਉਹ ਵਿਸ਼ੇਸ਼ ਜਾਤ ਦਾ ਕਵੀ ਸੀ। ਉਹ ਤਾਂ ਉਨ੍ਹਾਂ ਲੁੱਟੇ ਪੁੱਟੇ ਲੋਕਾਂ ਦਾ ਸ਼ਾਇਰ ਹੈ ਜਿਨ੍ਹਾਂ ਨੂੰ ਸਰਮਾਏਦਾਰਾਂ, ਪੇਂਡੂ ਧਨਾਢਾਂ, ਧਨੀ ਕਿਸਾਨਾਂ, ਸਿੱਖ ਜਾਗੀਰਦਾਰਾਂ, ਲੁਟੇਰੇ ਰਾਜਨੀਤੀਵਾਨਾਂ ਅਤੇ ਧਾਰਮਿਕ ਵਿਸ਼ਵਾਸਾਂ ਨਾਲ ਖਿਲਵਾੜ ਕਰਨ ਵਾਲੇ ਲੋਟੂਆਂ ਨੇ ਘਰਾਂ, ਸਮਾਜ ਅਤੇ ਦੇਸ਼ ਵਿੱਚ ਖੂੰਜੇ ਲਾਇਆ ਹੋਇਆ ਹੈ। ਸੰਤ ਰਾਮ ਉਦਾਸੀ ਦੇ ਦਲਿਤ ਕਵੀ ਹੋਣ ਬਾਰੇ ਜੁਝਾਰਵਾਦੀ ਸ਼ਾਇਰ ਸੁਖਵਿੰਦਰ ਕੰਬੋਜ ਦੀ ਟਿੱਪਣੀ ਕਾਬਲੇਗੌਰ ਹੈ :

"ਸੰਤ ਰਾਮ ਉਦਾਸੀ ਤੇ ਲਾਲ ਸਿੰਘ ਦਿਲ ਨੂੰ ਦਲਿਤ ਕਵੀ ਨਹੀਂ ਬਣਾਇਆ ਜਾ ਸਕਦਾ। ਇਹ ਉਸ ਇਨਕਲਾਬੀ ਲਹਿਰ ਦੇ ਕਵੀ ਹਨ, ਜਿਸ ਦੌਰ ਵਿੱਚ ਪੰਜਾਬ ਵਿੱਚ ਦਲਿਤ ਸਾਹਿਤ ਦਾ ਨਾਂ ਵੀ ਨਹੀਂ ਉਭਰਿਆ ਸੀ। ਇਨ੍ਹਾਂ ਵਿੱਚੋਂ ਜੇ ਕੋਈ ਆਪ ਵੀ ਦਲਿਤ ਕਵੀ ਬਣਨਾ ਚਾਹਵੇ ਤਾਂ ਵੀ ਲੋਕਾਂ ਨੇ ਮਨਜ਼ੂਰ ਨਹੀਂ ਕਰਨਾ। ਲਾਲ ਸਿੰਘ ਦਿਲ ਨਾਲ ਏਹੀ ਵਾਪਰਿਆ। ਉਸਨੂੰ ਕੁਝ ਸੱਜਣਾਂ ਨੇ ਦਲਿਤ ਕਵੀ ਬਣਾਉਣ ਦੀ ਕੋਸ਼ਿਸ਼ ਕੀਤੀ। ਉਹ ਚੁੱਪ ਰਿਹਾ ਪਰ ਲੋਕਾਂ ਨੇ ਉਸਦਾ ਦਲਿਤ ਕਵੀ ਹੋਣਾ ਪ੍ਰਵਾਨ ਨਹੀਂ ਕੀਤਾ। ਇਨ੍ਹਾਂ ਦੀ ਦਿੱਖ ਤੇ ਸ਼ਾਇਰੀ ਇਨਕਲਾਬੀ ਕਵੀਆਂ ਵਾਲੀ ਰਹਿਣੀ ਏ।"

ਖਾਲਿਸਤਾਨੀ ਦੌਰ ਵਿੱਚ ਜਸਵੰਤ ਸਿੰਘ ਕੰਵਲ ਅਤੇ ਸੰਤ ਸਿੰਘ ਸੇਖੋਂ ਜਿਹੇ ਮਾਰਕਸਵਾਦੀਆਂ ਦੀਆਂ ਅਜਿਹੀਆਂ ਲਿਖਤਾਂ ਆਈਆਂ ਜੋ ਖਾਲਿਸਤਾਨੀ ਲਹਿਰ ਦੇ ਸਮੱਰਥਨ ਵਿੱਚ ਸਨ। ਉਦਾਸੀ ਦੀ ਕੋਈ ਵੀ ਲਿਖਤ, ਕਵਿਤਾ ਜਾਂ ਗੀਤ ਖਾਲਿਸਤਾਨੀ ਲਹਿਰ ਦੇ ਹਮਾਇਤ ਵਿੱਚ ਨਹੀਂ ਆਉਂਦੀ। ਧਰਮ ਬਾਰੇ ਉਦਾਸੀ ਦਾ ਆਪਣਾ ਕਥਨ ਅਤੇ ਕਵਿਤਾਵਾਂ ਵਿਚਾਰਨਯੋਗ ਹਨ :

"ਭਾਰਤ ਦੇ ਮੁੱਠੀ ਭਰ ਲੁਟੇਰਿਆਂ ਨੇ ਜਾਤ-ਪਾਤ, ਧਰਮ, ਇਲਾਕਾਪ੍ਰਸਤੀ, ਮੌਕਾਪ੍ਰਸਤੀ ਤੇ ਅੰਨ੍ਹੀ ਕੌਮਪ੍ਰਸਤੀ ਦਾ ਬੁਰਕਾ ਪਾ ਕੇ ਮੇਰੇ ਲੋਕਾਂ ਨੂੰ ਆਪਣੇ ਵਿੱਚ ਲਪੇਟਿਆ ਹੋਇਆ ਹੈ। ਇਹ ਜ਼ਰੂਰੀ ਨਹੀਂ ਕਿ ਮੇਰੇ ਬਹੁਤ ਲੋਕਾਂ ਨੂੰ ਇਹ ਪਤਾ ਹੋਵੇ ਕਿ ਉਹ ਕਿਸਦੀ ਲਪੇਟ ਵਿੱਚ ਹਨ ਪਰ ਮੈਨੂੰ ਹਲਾਤ ਨੇ ਅਤੇ ਬੁੱਧੀ ਨੇ ਮੌਕਾ ਦਿੱਤਾ ਹੈ ਕਿ ਕੌਣ ਮੇਰੇ ਲੋਕਾਂ ਨੂੰ ਗੁਲਾਮ ਕਰਨ ਦੇ ਰੁਝਾਨ ਵਿੱਚ ਹੈ।

**(ਲਹੂ ਤੋਂ ਲੋਹੇ ਤੱਕ, ਪੰਨਾ 6)**

ਪੂੰਜੀਪਤੀ ਦੀ ਮਰਜ਼ੀ ਹੈ ਕਿ, ਤੂੰ ਲੜਦਾ ਰਹੇਂ, ਤੂੰ ਮਰਦਾ ਰਹੇ।
ਧਰਮ, ਕਾਨੂੰਨ, ਜਾਤ ਦਾ ਡੰਡਾ, ਤੂੰ ਚੁੱਕਦਾ ਰਹੇ, ਤੂੰ ਧਰਦਾ ਰਹੇਂ।
ਫ਼ੌਜ ਪੁਲਿਸ ਦੇ ਸਾਏ ਹੇਠਾਂ, ਰਹਿਣ ਉਸਰਦੇ ਮਹਿਲ ਮੁਨਾਰੇ।
ਰਹੇ ਕੜਕਦੀ ਬਿਜਲੀ ਬੇਸ਼ਕ, ਪਰ ਨਾ ਕੁਸਕਣ ਕੁੱਲੀਆਂ ਢਾਰੇ।
ਸਾਂਝਾ ਕਰੋ ਲਹੂ ਤੇ ਮੁੜ੍ਹਕਾ, ਤੇ ਲੋਹੇ ਦਾ ਪਹਿਰਾ ਲਾਓ।
ਇੱਕ ਜੋ ਜਾਓ! ਇੱਕ ਹੋ ਜਾਓ!!

**[ਦੁਨੀਆਂ ਭਰ ਦੇ ਕਾਮਿਓ, ਸੰਤ ਰਾਮ ਉਦਾਸੀ (ਸ਼ਖ਼ਸੀਅਤ ਅਤੇ ਸਮੁੱਚੀ ਰਚਨਾ), ਪੰਨਾ 87]**

ਕਿਰਤੀ ਇੱਕ ਜਮਾਤ ਹੈ ਜਾਤ ਨਹੀਓ,
ਜਾਤੀ ਭੇਦ ਹੈ ਹੇਜ ਜਨੂੰਨੀਆਂ ਦਾ।
ਕੁੰਨਾਂ ਵਿੱਚ ਘੁਚੱਲ ਕੇ ਸਾਫ਼ ਕੀਤਾ,
ਕਾਲਾ ਚਿੱਤ ਤੂੰ ਮਜ੍ਹਬੀ ਕਾਨੂੰਨੀਆਂ ਦਾ।
ਤੇਰੇ ਗੀਤਾਂ 'ਚੋਂ ਸਮਿਆਂ ਨੇ ਸੇਧ ਲੈ ਕੇ,
ਸਮਾਂ ਸੋਚਣਾ ਕਿਰਤ ਆਜ਼ਾਦੀਆਂ ਦਾ।
ਕਦੇ ਹੋਏਗਾ ਹਿੰਦ ਦੀ ਹਿੱਕ ਉੱਤੇ,
ਬੇਗ਼ਮਪੁਰਾ ਇੱਕ ਪਿੰਡ ਅਬਾਦੀਆਂ ਦਾ।

**(ਭਗਤ ਰਵਿਦਾਸ ਨੂੰ, ਉਹੀ, ਪੰਨਾ 285)**

ਖੁਸ਼ੀ ਦੀ ਗੱਲ ਇਹ ਹੈ ਕਿ ਪਿਛਲੇ ਸਮੇਂ ਵਿੱਚ ਉਦਾਸੀ ਬਾਰੇ ਜਿੰਨਾ ਦੁਰਪ੍ਰਚਾਰ ਕੀਤਾ ਗਿਆ, ਉਦਾਸੀ ਉਨਾ ਹੀ ਨਿਖਰ ਕੇ ਸਾਹਮਣੇ ਆਇਆ। ਉਹ ਕਿਰਤੀਆਂ ਦੀ ਆਵਾਜ਼ ਵੱਜੋਂ ਹੀ ਪੰਜਾਬ ਵਿਚ ਪਛਾਣਿਆ ਜਾ ਰਿਹਾ ਹੈ। ਉਸ ਨਾਲ ਲਾਏ ਅਨੇਕਾਂ ਲੇਖਣ ਬਹੁਤ ਸਮਾਂ ਟਿਕ ਨਹੀਂ ਸਕੇ। ਅਨੇਕਾਂ ਚਰਚਾਵਾਂ ਦੇ ਬਾਵਜੂਦ ਵੀ ਉਦਾਸੀ ਦੀ ਇਨਕਲਾਬੀ ਲਹਿਰ ਨਾਲ ਰਹੀ ਪ੍ਰਤੀਬੱਧਤਾ ਤਿੜਕਦੀ ਨਹੀਂ। ਇਹ ਉਸਦੀ ਆਪਣੇ ਕਾਮੇ ਲੋਕਾਂ ਨਾਲ ਸਾਂਝ ਇਨਕਲਾਬ, ਇਮਾਨਦਾਰੀ ਅਤੇ ਦਲੇਰੀ ਦੀ ਬੇਮਿਸਾਲ ਉਦਾਹਰਣ ਹੈ ਕਿ ਉਹ ਸੂਰਜ (ਇਨਕਲਾਬ) ਨੂੰ ਕੰਮੀਆਂ ਦੇ ਵਿਹੜੇ ਮੱਘਦਾ ਰੱਖਣਾ ਚਾਹੁੰਦਾ ਹੈ, ਇਸਦੇ ਲਈ ਭਾਵੇਂ ਅਨੇਕਾਂ ਚੰਨ (ਨਕਸਲੀ ਯੋਧਿਆਂ) ਕੁਰਬਾਨ ਹੋਣ ਲਈ ਤਿਆਰ ਹੋਣ।

ਇਸ ਵਿੱਚ ਉਸਦੀ ਸਾਹਿਤਕ ਦਲੇਰੀ ਅਤੇ ਰਾਜਨੀਤਕ ਇਮਾਨਦਾਰੀ ਝਲਕਦੀ ਹੈ। ਨਹੀਂ ਤਾਂ ਉਹ ਵੀ ਪੰਜਾਬ ਦੇ ਅਖੌਤੀ ਸੱਭਿਆਚਾਰਕ ਚੌਧਰੀ ਕਵੀਆਂ

ਅਤੇ ਸਾਹਿਤਕਾਰਾਂ ਦੀ ਤਰ੍ਹਾਂ ਸਰਕਾਰੇ ਦਰਬਾਰੇ ਇਨਾਮ ਸਨਮਾਨ, ਅਹੁਦੇਦਾਰੀਆਂ, ਮਾਇਕ ਸਹੂਲਤਾਂ ਅਤੇ ਟੱਬਰ ਵਾਸਤੇ ਨੌਕਰੀਆਂ ਹਾਸਿਲ ਕਰ ਸਕਦਾ ਸੀ। ਕਿਉਂਕਿ ਉਸਦੀ ਸਾਹਿਤਕ ਅਤੇ ਕਲਾਤਮਿਕ ਯੋਗਤਾ ਉਨ੍ਹਾਂ ਸਾਹਿਤਕ ਚੌਧਰੀਆਂ ਤੋਂ ਕਿਸੇ ਤਰ੍ਹਾਂ ਘੱਟ ਨਹੀਂ ਸੀ। ਉਸਨੇ ਬਿਖੜਾ ਪੈਂਡਾ ਚੁਣਿਆ ਅਤੇ ਆਖ਼ਰੀ ਸਾਹਾਂ ਤੱਕ ਭਾਰਤ ਦੇ ਕਿਰਤੀ ਕਾਮਿਆਂ ਨਾਲ ਖੜ੍ਹਾ ਰਿਹਾ। ਕੁਝ ਪੰਜਾਬੀ ਦੇ ਧਨੰਤਰ ਸਾਹਿਤਕਾਰ ਕਹਿਲਾਉਣ ਵਾਲਿਆਂ ਦੇ ਮੂੰਹੋਂ ਉਦਾਸੀ ਪ੍ਰਤੀ ਈਰਖਾ ਦੀ ਬੂਅ ਆਉਂਦੀ ਹੈ। ਉਨ੍ਹਾਂ ਦੀ ਗੱਲ ਬਾਤ ਦਾ ਵਿਸ਼ਾ ਉਦਾਸੀ ਦੀ ਸਾਹਿਤਕ ਦੇਣ ਤੋਂ ਜ਼ਿਆਦਾ ਉਸਦੀ ਸ਼ਰਾਬ ਅਤੇ ਜਾਤ ਹੁੰਦਾ ਹੈ। ਉਨ੍ਹਾਂ ਦੀ ਤਕਲੀਫ਼ ਇਹ ਹੈ ਕਿ ਪੰਜਾਬ ਦੇ ਲੋਕ ਉਨ੍ਹਾਂ ਨੂੰ ਮਹੱਤਵ ਕਿਉਂ ਨਹੀਂ ਦਿੰਦੇ? ਉਨ੍ਹਾਂ ਦੀ ਮਾਨਸਿਕਤਾ 'ਚੋਂ ਜਨਮੀਆਂ ਰਚਨਾਵਾਂ ਲੋਕਾਂ ਦੇ ਚੇਤਿਆਂ 'ਚ ਕਿਉਂ ਨਹੀਂ ਵਸਦੀਆਂ? ਸ਼ਾਇਦ ਉਹ ਭੁੱਲ ਜਾਂਦੇ ਹਨ ਕਿ ਲੋਕਾਂ ਦੇ ਜੀਵਨ ਦਾ ਅਕਸ ਉਨ੍ਹਾਂ ਦੀਆਂ ਰਚਨਾਵਾਂ ਵਿੱਚੋਂ ਉੱਘੜਦਾ ਹੀ ਨਹੀਂ। ਇਸ 'ਚ ਫਿਰ ਦੋਸ਼ ਕਿਸਦਾ ਹੈ? ਲੋਕ, ਸਾਹਿਤ ਲਈ ਨਹੀਂ ਹੁੰਦੇ ਬਲਿਕ ਸਾਹਿਤ, ਲੋਕਾਂ ਲਈ ਹੁੰਦਾ ਹੈ। ਸੰਤ ਰਾਮ ਉਦਾਸੀ ਦੇ ਗੀਤ ਤੇ ਕਵਿਤਾਵਾਂ ਇਸ ਕਰਕੇ ਅਮਰ ਹਨ, ਕਿਉਂਕਿ ਉਹ ਲੋਕਾਂ ਵਾਸਤੇ, ਉਨ੍ਹਾਂ ਦੇ ਹੱਕਾਂ ਅਤੇ ਸੰਘਰਸ਼ਾਂ ਲਈ ਲਿਖੀਆਂ ਗਈਆਂ ਹਨ। ਸੰਤ ਰਾਮ ਉਦਾਸੀ ਦੇ ਗੀਤ ਅਤੇ ਕਵਿਤਾਵਾਂ ਉਦੋਂ ਤੱਕ ਰਹਿਣਗੇ, ਜਦੋਂ ਤੱਕ ਲੋਕਾਂ ਦੇ ਸੰਘਰਸ਼ ਹਨ ਅਤੇ ਇਨਕਲਾਬ ਲਈ ਤੜਪ ਹੈ।

ਮਿਤੀ 14 ਜਨਵਰੀ 2017 ਪ੍ਰਧਾਨ

ਸੰਤ ਰਾਮ ਉਦਾਸੀ ਯਾਦਗਾਰੀ ਕੌਮਾਂਤਰੀ ਟਰੱਸਟ

## ਸਵੈ ਕਥਨ

# ਮੈਂ ਕਵਿਤਾ ਕਿਉਂ ਲਿਖਦਾ ਹਾਂ

**-ਸੰਤ ਰਾਮ ਉਦਾਸੀ**

ਵੱਖ ਵੱਖ ਜਮਾਤਾਂ ਵਿੱਚ ਵੰਡੇ ਹੋਏ ਸਮਾਜ ਵਿੱਚ ਹਾਕਮ ਜਮਾਤਾਂ ਸੱਭਿਆਚਾਰ ਨੂੰ ਬਿਲਕੁਲ ਉਸੇ ਤਰ੍ਹਾਂ ਕੰਟਰੋਲ ਕਰਦੀਆਂ ਹਨ, ਜਿਵੇਂ ਕਿ ਉਪਜਾਊ ਸਾਧਨਾਂ ਨੂੰ। ਇਸ ਤਰ੍ਹਾਂ ਜਮਾਤੀ ਸਮਾਜ ਵਿੱਚ ਸੱਭਿਆਚਾਰ ਹਾਕਮ ਜਮਾਤਾਂ ਦੀ ਸੇਵਾ ਕਰਦਾ ਹੈ–ਸਰਮਾਏਦਾਰੀ ਸਮਾਜ ਵਿੱਚ ਸਰਮਾਏਦਾਰੀ ਦੇ ਦੂਸਰੇ ਪੈਦਾਵਾਰਾਂ ਦੀ ਤਰ੍ਹਾਂ ਸਭਿਆਚਾਰ ਵੀ ਇੱਕ ਜਿਣਸ ਬਣ ਜਾਂਦਾ ਹੈ, ਇਸਨੂੰ ਬਾਕੀ ਜਿਣਸਾਂ ਦੀ ਤਰ੍ਹਾਂ, ਮੰਡੀ ਵਿੱਚ ਵੇਚਿਆ ਜਾਂਦਾ ਹੈ ਅਤੇ ਇਸਨੂੰ ਬੜੇ ਭੜਕੀਲੇ ਦਾਅਪੇਚ ਵਰਤ ਕੇ ਲੋਕਾਂ ਵਿੱਚ ਪੇਸ਼ ਕੀਤਾ ਜਾਂਦਾ ਹੈ ਅਤੇ ਇਸਨੂੰ ਝੂਠ ਮੂਠ, ਲੋਕਾਂ ਦਾ "ਹਰਮਨ ਪਿਆਰਾ ਸੱਭਿਆਚਾਰ" ਕਿਹਾ ਜਾਂਦਾ ਹੈ। ਝੂਠ ਮੂਠ ਇਸ ਲਈ ਕਿ ਅਸਲੀ ਹਰਮਨ ਪਿਆਰਾ ਸਭਿਆਚਾਰ ਤਾਂ ਲੋਕਾਂ ਵੱਲੋਂ ਖੁਦ ਪੈਦਾ ਕੀਤਾ ਜਾਂਦਾ ਹੈ ਜੋ ਉਨ੍ਹਾਂ ਦੀਆਂ ਸੱਚੀਆਂ ਖੁਆਹਿਸ਼ਾਂ, ਦੁੱਖਾਂ ਦਰਦਾਂ ਨੂੰ ਜ਼ਾਹਰ ਕਰਦਾ ਹੈ ਪਰ ਦੂਜੇ ਪਾਸੇ ਸਰਮਾਏਦਾਰੀ ਦਾ ਵੇਸਵਾ ਸਭਿਆਚਾਰ, ਲੋਕਾਂ ਨੂੰ ਉਨ੍ਹਾਂ ਦੀ ਭੈੜੀ ਹਾਲਤ ਵਿੱਚ ਰੱਖਣ ਲਈ ਅਤੇ ਉਨ੍ਹਾਂ ਵਿਚਾਰਾਂ ਦਾ ਪ੍ਰਚਾਰ ਕਰਨ ਲਈ ਜੋ ਕਿ ਹਾਕਮ ਜਮਾਤਾਂ ਦੀ ਸੇਵਾ ਕਰਦੇ ਹੋਣ, ਬਿਲਕੁਲ ਇੱਕ ਵੇਸਵਾ ਦੀ ਤਰ੍ਹਾਂ ਹਰ ਚਾਲ ਵਰਤਦਾ ਹੈ।

ਇਹ ਸਪੱਸ਼ਟ ਹੈ ਕਿ ਇੱਕ ਸੱਭਿਆਚਾਰਕ ਕਾਮੇ ਦਾ, ਬੇਸ਼ੱਕ ਉਹ ਕਲਾਕਾਰ ਹੋਵੇ, ਸੰਗੀਤਕਾਰ ਹੋਵੇ ਜਾਂ ਲਿਖਾਰੀ, ਇਨਕਲਾਬ ਵਿੱਚ ਇੱਕ ਮਹੱਤਵਪੂਰਨ ਰੋਲ ਹੁੰਦਾ ਹੈ। ਕਲਾਕਾਰ ਦਾ ਇਹ ਫਰਜ਼ ਹੁੰਦਾ ਹੈ ਕਿ ਉਹ ਲੋਕਾਂ ਤੱਕ ਉਹ ਸੱਭਿਆਚਾਰ ਪੇਸ਼ ਕਰੇ ਜੋ ਕਿ ਸੱਚ ਮੁੱਚ ਉਨ੍ਹਾਂ ਦਾ ਹੋਵੇ, ਜੋ ਕਿ ਉਹਨਾਂ ਦੀ ਚੇਤਨਤਾ ਨੂੰ ਅੱਗੇ ਵਧਾਵੇ, ਜੋ ਝੂਠੇ ਵਿਚਾਰਾਂ ਦਾ ਪਰਦਾਫਾਸ਼ ਕਰੇ ਅਤੇ ਸੱਚਿਆਂ ਦਾ ਪ੍ਰਚਾਰ ਕਰੇ ਅਤੇ ਜੋ ਲੋਕਾਂ ਨੂੰ ਉਨ੍ਹਾਂ ਦੀ ਸਹੀ ਹਾਲਤ ਤੋਂ ਜਾਣੂ ਕਰਵਾਏ। ਜੋ ਕਲਾਕਾਰ ਅਜਿਹਾ ਕਰਦਾ ਹੈ, ਉਹ ਸੱਚਾ ਕਲਾਕਾਰ ਤੇ ਇਨਕਲਾਬੀ ਹੈ।

ਰੂਸੀ ਲਿਖਾਰੀ ਮੈਕਸਮ ਗੋਰਕੀ ਅਤੇ ਚੀਨੀ ਲਿਖਾਰੀ ਲੂਸ਼ੁਨ ਅਜਿਹੇ ਕਲਾਕਾਰਾਂ ਵਿੱਚੋਂ ਹਨ। ਗੋਰਕੀ ਵੱਲੋਂ ਰੂਸੀ ਲੋਕਾਂ ਅਤੇ ਰੂਸੀ ਇਨਕਲਾਬ ਦੀ ਕੀਤੀ ਸੇਵਾ ਦਾ ਲੈਨਿਨ ਅਕਸਰ ਜ਼ਿਕਰ ਕਰਦਾ ਹੁੰਦਾ ਸੀ। ਇਸੇ ਤਰ੍ਹਾਂ ਲੂ ਸ਼ੁਨ ਵੱਲੋਂ ਚੀਨੀ ਇਨਕਲਾਬ ਵਿੱਚ ਪਾਏ ਹਿੱਸੇ ਨੂੰ ਮਾਓ ਜ਼ੇ ਤੁੰਗ ਨੇ ਆਪਣੀਆਂ ਲਿਖਤਾਂ ਵਿੱਚ ਸਲਾਹਿਆ।

ਭਾਰਤ ਵਿੱਚ ਬਹੁਤ ਸਾਰੇ ਲਿਖਾਰੀਆਂ ਨੇ ਆਪਣੇ ਇਨਕਲਾਬੀ ਫਰਜ਼ ਨੂੰ ਪਛਾਣਿਆਂ ਤੇ ਆਪਣੀਆਂ ਲਿਖਤਾਂ ਵਿੱਚ ਭਾਰਤ ਦੇ ਮਿਹਨਤਕਸ਼ ਲੋਕਾਂ ਦੀਆਂ ਖੁਆਹਿਸ਼ਾਂ ਨੂੰ ਪੇਸ਼ ਕੀਤਾ। ਸੱਭਿਆਚਾਰ ਕਦੇ ਵੀ ਖਾਲੀ ਜਗ੍ਹਾ ਵਿੱਚ ਪੈਦਾ ਨਹੀਂ ਹੁੰਦਾ, ਬਲਕਿ ਠੋਸ ਸਮਾਜੀ ਅਤੇ ਸਿਆਸੀ ਹਾਲਤਾਂ ਵਿੱਚੋਂ ਜਨਮ ਲੈਂਦਾ ਹੈ। ਕਿਸੇ

ਵੀ ਸਮਾਜ ਵਿੱਚ ਇਨਕਲਾਬੀ ਤਾਕਤਾਂ ਦੇ ਵਿਕਾਸ ਨਾਲ ਇੱਕ ਨਵੀਂ ਰੂਹ ਪੈਦਾ ਹੁੰਦੀ ਹੈ। ਇਸੇ ਕਰਕੇ ਨਕਸਲਬਾੜੀ ਤੋਂ ਬਾਅਦ ਸਾਰੇ ਭਾਰਤ ਵਿੱਚ ਫ਼ੈਲੇ ਇਨਕਲਾਬੀ ਭਾਂਬੜਾਂ ਨੇ ਇੱਕ ਇਨਕਲਾਬੀ ਸੱਭਿਆਚਾਰ ਨੂੰ ਜਨਮ ਦਿੱਤਾ। ਸਾਰੇ ਭਾਰਤ ਵਿੱਚ ਲਿਖਾਰੀ, ਕਵੀ, ਡਰਾਮਾ-ਨਵੀਸ ਅਤੇ ਗਾਇਕ ਲੋਕਾਂ ਦੀਆਂ ਦਿਲੀ ਖੁਆਹਿਸ਼ਾਂ ਦਰਸਾ ਕੇ ਤੇ ਆਪਣੀ ਕਲਾ ਲੋਕਾਂ ਤੱਕ ਪਹੁੰਚਾ ਕੇ ਇਨਕਲਾਬ ਦੀ ਸੇਵਾ ਕਰਨ ਲਈ ਅੱਗੇ ਆਏ।

ਜਿਸ ਕਰਕੇ ਲਿਖਾਰੀਆਂ ਨੂੰ ਇੱਕ ਵਾਰ ਫਿਰ ਜਬਰ ਦਾ ਸ਼ਿਕਾਰ ਬਨਣਾ ਪਿਆ। ਨਜ਼ਰਲ ਇਸਲਾਮ ਨੂੰ ਬਰਤਾਨੀਆਂ ਸਰਕਾਰ ਹੇਠ ਜੇਲ੍ਹ ਜਾਣਾ ਪਿਆ ਸੀ ਪਰ ਅਖੌਤੀ ਤੌਰ ਤੇ ਆਜ਼ਾਦ ਭਾਰਤ ਵਿੱਚ ਅੱਜ ਵੀ ਬਹੁਤ ਸਾਰੇ ਲਿਖਾਰੀਆਂ ਨੂੰ ਜੇਲ੍ਹ ਯਾਤਰਾ ਕਰਨੀ ਪਈ। ਆਂਧਰਾ ਪ੍ਰਦੇਸ਼ ਵਿੱਚ ਇਕ ਸਾਰੇ ਦੇ ਸਾਰੇ ਡਰਾਮਾ ਗਰੁੱਪ ਨੂੰ ਸ੍ਰੀ ਕਾਕੁਲਮ ਸਾਜ਼ਿਸ਼ ਕੇਸ ਵਿੱਚ "ਸਾਜ਼ਿਸ਼" ਦੇ ਦੋਸ਼ ਹੇਠ ਕਈ ਸਾਲ ਬਿਨਾਂ ਮੁਕੱਦਮਾ ਚਲਾਏ ਜੇਲ੍ਹ ਵਿੱਚ ਰੱਖਿਆ ਗਿਆ। ਪੰਜਾਬ ਵਿੱਚ ਇਨਕਲਾਬੀ ਲਿਖਾਰੀ ਸੰਤ ਰਾਮ ਉਦਾਸੀ ਦੀ ਚਮਕਦੀ ਉਦਾਹਰਣ ਹੈ, ਜਿਸਨੇ ਬੜੀ ਦਲੇਰੀ ਨਾਲ ਮਿਹਨਤਕਸ਼ ਲੋਕਾਂ ਦੀ ਸੇਵਾ ਕੀਤੀ ਅਤੇ ਜਿਸਦੇ ਬਦਲੇ ਸਟੇਟ ਨੇ ਉਸ ਉੱਤੇ ਅਨੇਕਾਂ ਜਬਰ ਕੀਤੇ।

ਸੰਤ ਰਾਮ ਉਦਾਸੀ ਦਾ ਜਨਮ ਸਮਾਜ ਦੇ ਜਿਸ ਵਰਗ ਵਿੱਚ ਹੋਇਆ, ਉਹ ਸਮਾਜ ਦਾ ਸਭ ਤੋਂ ਵੱਧ ਲੁੱਟਿਆ ਜਾ ਰਿਹਾ ਹਿੱਸਾ ਹੈ। ਸੰਤ ਰਾਮ ਉਦਾਸੀ ਨੇ ਦੋਨੋਂ ਕਲਮ ਅਤੇ ਸਰੀਰਕ ਤੌਰ ਤੇ ਭਾਰਤੀ ਇਨਕਲਾਬ ਨੂੰ ਅੱਗੇ ਵਧਾਉਣ ਲਈ ਵੱਧ ਚੜ੍ਹਕੇ ਹਿੱਸਾ ਲਿਆ। ਕੁਝ ਲੋਕ ਸੰਤ ਰਾਮ ਉਦਾਸੀ ਨੂੰ ਇੱਕ ਲਿਖਾਰੀ ਤੱਕ ਹੀ ਸੀਮਤ ਕਰਨਾ ਚਾਹੁੰਦੇ ਹਨ। ਜੇ ਅਸੀਂ ਸੰਤ ਰਾਮ ਉਦਾਸੀ ਨੂੰ ਸਿਰਫ ਇੱਕ ਲਿਖਾਰੀ ਦੇ ਰੂਪ ਵਿੱਚ ਹੀ ਦੇਖਦੇ ਰਹੀਏ ਤਾਂ ਇਹ ਇੱਕ ਬਹੁਤ ਵੱਡੀ ਭੁੱਲ ਹੋਵੇਗੀ। ਸੰਤ ਰਾਮ ਉਦਾਸੀ ਨੇ ਜਿੱਥੇ ਆਪਣੀ ਤਲਵਾਰ ਰੂਪੀ ਕਲਮ ਨਾਲ ਲੁਟੇਰੀਆਂ ਜਮਾਤਾਂ ਦਾ ਪਰਦਾਫਾਸ਼ ਕੀਤਾ, ਉੱਥੇ ਉਸਨੇ ਭਾਰਤੀ ਇਨਕਲਾਬ ਨੂੰ ਅੱਗੇ ਵਧਾਉਣ ਲਈ ਇੱਕ ਸਿਆਸੀ ਕਾਰਕੁਨ ਦੇ ਤੌਰ ਤੇ ਵੀ ਇੱਕ ਵਿੱਤ ਮੁਤਾਬਕ ਹਿੱਸਾ ਪਾਇਆ। ਉਦਾਸੀ ਨੂੰ ਵਾਰ ਵਾਰ ਗ੍ਰਿਫਤਾਰ ਕਰਕੇ ਉਸ ਉਪਰ ਗੈਰ ਮਨੁੱਖੀ ਤਸ਼ੱਦਦ ਕਰਨਾ ਇਹ ਸਿੱਧ ਕਰਦਾ ਹੈ ਕਿ ਹਾਕਮ ਜਮਾਤਾਂ ਸੰਤ ਰਾਮ ਉਦਾਸੀ ਦੀ ਕਵਿਤਾ ਤੋਂ ਕਾਫ਼ੀ ਭੈਭੀਤ ਹਨ। ਉਨ੍ਹਾਂ ਨੂੰ ਡਰ ਹੈ ਕਿ ਸੰਤ ਰਾਮ ਉਦਾਸੀ ਜਿੱਥੇ ਵੀ ਜਾਵੇਗਾ, ਭਾਰਤੀ ਲੋਕਾਂ ਨੂੰ ਉਨ੍ਹਾਂ ਦੀ ਹੋ ਰਹੀ ਲੁੱਟ ਖਸੁੱਟ ਪ੍ਰਤੀ ਸੁਚੇਤ ਕਰੇਗਾ। ਕੁਝ ਲੋਕਾਂ ਨੇ ਪੁੱਛਿਆ ਕਿ ਸੰਤ ਰਾਮ ਉਦਾਸੀ ਉਚੇਚੇ ਤੌਰ ਤੇ ਅਜਿਹੀ ਕਵਿਤਾ ਕਿਉਂ ਲਿਖਦਾ ਹੈ। ਇਸ ਬਾਰੇ ਸੰਤ ਰਾਮ ਉਦਾਸੀ ਨੇ ਆਪਣੇ ਹੀ ਸ਼ਬਦਾਂ ਵਿੱਚ ਲਿਖਿਆ :

"ਜਿਸ ਤਬਕੇ ਦੇ ਲੋਕਾਂ ਦੇ ਜੀਵਨ-ਪੱਧਰ ਵਿੱਚ ਮੈਂ ਜੰਮਿਆਂ, ਪਲਿਆ ਤੇ ਵੱਡਾ ਹੋਇਆ, ਉਹ ਮੇਰੇ ਲੋਕ ਤਕਰੀਬਨ 24 ਘੰਟੇ ਵਿੱਚੋਂ 16 ਘੰਟੇ ਕੰਮ ਕਰਦੇ ਹਨ ਪਰ ਫ਼ਿਰ ਵੀ ਜ਼ਿੰਦਗੀ ਦੀ ਚਿਣਗ ਤੋਂ ਹਜ਼ਾਰਾਂ ਕੋਹਾਂ ਦੂਰ ਹਨ। ਜੇਕਰ ਮੈਨੂੰ ਆਪਣੇ ਸਮਾਜ ਦੀ ਬਣਤਰ ਬਾਰੇ ਕੋਈ ਸਮਝ ਹੈ ਤੇ ਉਸ ਸਮਝ ਨੂੰ ਪ੍ਰਗਟਾਉਣ ਲਈ ਮੇਰੇ ਪਾਸ ਸ਼ਬਦ ਹਨ ਤਾਂ ਮੈਨੂੰ ਆਪਣੇ ਸਮਾਜ ਦਾ ਵਿਗਿਆਨਕ ਵਿਸ਼ਲੇਸ਼ਣ

ਕਰਕੇ, ਆਪਣੇ ਸਮਾਜ ਵਿੱਚ ਨਪੀੜੇ ਜਾ ਰਹੇ ਲੋਕਾਂ ਨਾਲ ਸਬੰਧ ਜੋੜ ਕੇ ਉਨ੍ਹਾਂ ਬਾਰੇ ਲਿਖਣਾ ਚਾਹੀਦਾ ਹੈ।

ਹੁਣ ਸਵਾਲ ਇਹ ਹੈ ਕਿ ਮੈਂ ਕਵਿਤਾ ਕਿਉਂ ਲਿਖਦਾ ਹਾਂ। ਮੈਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਸਮਾਜ ਦੇ ਜਿਸ ਤਬਕੇ ਨਾਲ ਮੈਂ ਸਬੰਧਿਤ ਹਾਂ, ਉਹ ਹਿੰਦੁਸਤਾਨ ਦਾ 80% ਦੱਬਿਆ ਕੁਚਲਿਆ ਤੇ ਲੁੱਟਿਆ ਜਾਂਦਾ ਵਰਗ ਹੈ। ਭਾਰਤ ਦੇ ਮੁੱਠੀ ਭਰ ਲੁਟੇਰਿਆਂ ਨੇ ਜਾਤ ਪਾਤ, ਧਰਮ, ਇਲਾਕਾਪ੍ਰਸਤੀ, ਮੌਕਾਪ੍ਰਸਤੀ ਤੇ ਅੰਨ੍ਹੀ ਕੌਮ-ਪ੍ਰਸਤੀ ਦਾ ਬੁਰਕਾ ਲੈ ਕੇ ਮੇਰੇ ਲੋਕਾਂ ਨੂੰ ਆਪਣੇ ਵਿੱਚ ਲਪੇਟਿਆ ਹੋਇਆ ਹੈ। ਇਹ ਜ਼ਰੂਰੀ ਨਹੀਂ ਕਿ ਮੇਰੇ ਬਹੁਤੇ ਲੋਕਾਂ ਨੂੰ ਇਹ ਪਤਾ ਹੋਵੇ ਕਿ ਉਹ ਕਿਸਦੀ ਲਪੇਟ ਵਿੱਚ ਹਨ। ਪਰ ਮੈਨੂੰ ਹਾਲਾਤ ਅਤੇ ਬੁੱਧੀ ਨੇ ਮੌਕਾ ਦਿੱਤਾ ਹੈ ਕਿ ਕੌਣ ਮੇਰੇ ਲੋਕਾਂ ਨੂੰ ਗੁਲਾਮ ਕਰਨ ਦੇ ਰੁਝਾਨ ਵਿੱਚ ਹੈ। ਉਪਰੋਕਤ ਬਹੁ ਪੱਖੀ ਲੁੱਟ ਦੀ ਮੈਨੂੰ ਇੱਕ ਦਿਨ ਵਿੱਚ ਹੀ ਸਮਝ ਨਹੀਂ ਆ ਗਈ ਸਗੋਂ ਲੁਟੇਰੇ ਵਰਗ ਦੇ ਉਪਰੋਕਤ ਅੱਡਿਆਂ ਨੇ ਮੈਨੂੰ ਵੀ ਆਪਣੀ ਲਪੇਟ ਵਿੱਚ ਲੈ ਕੇ ਆਪਣੇ ਹੋਰਾਂ ਲੋਕਾਂ ਵਰਗਾ ਬਣਾਉਣਾ ਚਾਹਿਆ। ਪਰ ਮੈਂ ਆਪਣੇ ਮਾਪਿਆਂ, ਰਿਸ਼ਤੇਦਾਰਾਂ, ਭੈਣਾਂ ਭਰਾਵਾਂ ਤੇ ਹੋਰ ਸੰਗੀ ਸਾਥੀਆਂ ਨੂੰ ਗੁਲਾਮੀ ਦੇ ਜੂਲੇ ਹੇਠ ਕੁਰਬਲ ਕੁਰਬਲ ਕਰਦਿਆਂ ਦੇਖ ਕੇ ਜਰ ਨਾ ਸਕਿਆ। ਮੈਂ ਪਹਿਲਾਂ ਰੱਬ ਨੂੰ ਇਨ੍ਹਾਂ ਦੀ ਮੁਕਤੀ ਦਾ ਦਾਤਾ ਸਮਝ ਕੇ ਧਾਰਮਿਕ ਕਵਿਤਾਵਾਂ ਲਿਖੀਆਂ। ਫ਼ਿਰ ਭਾਰਤ ਦੀ ਅਖਾਉਤੀ ਸਮਾਜਵਾਦੀ ਸਰਕਾਰ ਵੱਲ ਝਾਤ ਰੱਖ ਕੇ ਕੌਮਪ੍ਰਸਤੀ ਤੇ ਦੇਸ਼ ਭਗਤੀ ਦੇ ਗੀਤ ਲਿਖੇ। ਪਰ ਜਿਓਂ ਜਿਓਂ ਮੈਂ ਉਪਰੋਕਤ ਪ੍ਰਕਾਰ ਦੇ ਗੀਤ ਜਾਂ ਕਵਿਤਾ ਲਿਖਦਾ ਤਾਂ ਲੁਟੇਰਿਆਂ ਦੇ ਬੁਰਕੇ ਲੀਰੋ ਲੀਰ ਹੋਣ ਦੀ ਥਾਂ ਹੋਰ ਵੀ ਸੁਭਰ ਹੋ ਜਾਂਦੇ। ਖੈਰ ਲੁਟੇਰਿਆਂ ਦੇ ਇਸ ਰੁਝਾਨ ਨੇ ਮੇਰੇ ਵਿੱਚ ਤਰਕ ਜਗਾਈ। ਮੈਂ ਵੇਖਿਆ ਕਿ ਲੁਟੇਰੀਆਂ ਸਫਾਂ ਮੇਰੇ ਲੋਕਾਂ ਨੂੰ ਆਪਣੇ ਵਿੱਚ ਲਪੇਟ ਕੇ ਵੀ ਸਾਡਾ ਕੁਝ ਨਹੀਂ ਸੁਆਰਦੀਆਂ ਸਗੋਂ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ, ਬੰਦਾ ਬਹਾਦਰ, ਭਗਤ ਸਿੰਘ ਅਤੇ ਸਰਾਭੇ ਦੇ ਨਾਵਾਂ ਨੂੰ ਵਰਤ ਕੇ ਸਾਨੂੰ ਜਿਵੇਂ ਕਿਵੇਂ ਰੱਖਣਾ ਚਾਹੁੰਦੀਆਂ ਹਨ। ਫ਼ਿਰ ਮੈਂ ਧਾਰਮਿਕ ਕਿਤਾਬਾਂ ਗੁਰੂ ਗਰੰਥ ਸਾਹਿਬ ਤੋਂ ਲੈ ਕੇ ਅਕਾਲੀ ਮੋਰਚਿਆਂ ਦੇ ਇਤਿਹਾਸ ਤੋਂ ਅਗਵਾਈ ਲਈ। ਆਰਥਿਕ ਤੇ ਸਮਾਜਿਕ ਤੌਰ 'ਤੇ ਆਜ਼ਾਦ ਕੌਮਾਂ ਦੇ ਇਤਿਹਾਸ ਨੂੰ ਪੜ੍ਹਿਆ ਤੇ ਨਾਲ ਹੀ ਮਜ਼ਦੂਰਾਂ ਦੇ ਸਰਵੋਤਮ ਫਲਸਫੇ ਮਾਰਕਸਵਾਦ-ਲੈਨਿਨਵਾਦ ਦਾ ਸਿਖਿਆਰਥੀ ਬਣਿਆ। ਤਾਂ ਮੈਨੂੰ ਆਪਣੀ ਤੇ ਆਪਣੇ ਪਰਿਵਾਰ, ਮਾਵਾਂ, ਭੈਣਾਂ ਅਥਵਾ ਰਿਸ਼ਤੇਦਾਰਾਂ ਨਾਲ ਹੋ ਰਹੀਆਂ ਵਧੀਕੀਆਂ ਦੁਨੀਆਂ ਭਰ ਦੇ ਲੁੱਟੇ ਜਾਂਦੇ ਵਰਗ ਨਾਲ ਲੈ ਗਈਆਂ। ਫਿਰ ਮੈਨੂੰ ਦੁਨੀਆਂ ਦਾ ਲੁਟੇਰਾ ਤੇ ਲੁੱਟਿਆ ਜਾਂਦਾ ਵਰਗ ਪ੍ਰਤੱਖ ਨਜ਼ਰ ਆਉਣ ਲੱਗ ਪਿਆ। ਹੁਣ ਤੁਸੀਂ ਆਪ ਹੀ ਦੱਸੋ ਕਿ ਮੈਂ ਕਵਿਤਾ ਕਿਉਂ ਲਿਖਦਾ ਹਾਂ ਤੇ ਕੀਹਦੇ ਲਈ ਲਿਖਦਾ ਹਾਂ।

ਮੈਨੂੰ ਸੋਨਾ ਗਾਚੀ (ਕਲਕੱਤਾ) ਜੀ. ਬੀ. ਰੋਡ (ਦਿੱਲੀ) ਦਿਆਂ ਬਜ਼ਾਰਾਂ ਵਿੱਚ ਗਾਹਕਾਂ ਨੂੰ ਉਡੀਕ ਰਹੀਆਂ ਕੁੜੀਆਂ ਮੇਰੀਆਂ ਭੈਣਾਂ ਤੇ ਮਾਵਾਂ ਲੱਗਦੀਆਂ ਹਨ। ਮੈਨੂੰ ਬਿਹਾਰ, ਮੱਧ ਪ੍ਰਦੇਸ਼, ਯੂ. ਪੀ. ਤੇ ਰਾਜਿਸਥਾਨ ਦੇ ਭਈਏ ਪੰਜਾਬ ਵਿੱਚ ਆਏ, ਵਲਾਇਤਾਂ ਵਿੱਚ ਗਏ ਮੇਰੇ ਸੰਗੀ ਸਾਥੀਆਂ ਤੇ ਪੰਜਾਬੀਆਂ ਵਰਗੇ ਲੱਗਦੇ ਹਨ। ਬਜ਼ਾਰਾਂ ਦਿਆਂ ਚੌਰਸਤਿਆਂ ਵਿੱਚ ਤੜਕਸਾਰ ਦਿਹਾੜੀ ਲੱਗਣ ਦੀ ਉਡੀਕ

ਵਿੱਚ ਠਰੂ-ਠਰੂ ਕਰਦੇ ਮੇਰੇ ਲੋਕ ਮੇਰੇ ਆਪਣੇ ਭਰਾਵਾਂ, ਬਾਪ ਤੇ ਮਾਵਾਂ ਭੈਣਾਂ ਵਰਗੇ ਤਾਂ ਹਨ। ਗੱਲ ਕੀ? ਮੈਨੂੰ ਆਪਣਾ ਪਰਿਵਾਰ ਬਹੁਤ ਹੀ ਵੱਡਾ ਜਾਪਦਾ ਹੈ। ਇਸਦਾ ਘੇਰਾ ਧਰਤੀ ਦੇ ਸੱਤਾਂ ਦੀਪਾਂ ਤੱਕ ਖਿਲਰ ਗਿਆ ਹੈ।

ਮੇਰੇ ਲੋਕ ਰੋਟੀ ਦੀ ਭਾਲ ਵਿੱਚ ਰੁੱਝੇ ਹੋਏ ਹਨ। ਉਨ੍ਹਾਂ ਨੂੰ ਮਹਾਂ ਗਰੰਥ ਪੜ੍ਹਨ ਦੀ ਵਿਹਲ ਨਹੀਂ। ਮੈਂ ਲਾਲਚ ਕਰਦਾ ਹਾਂ ਕਿ ਲੋਕਾਂ ਨੂੰ ਕੁਝ ਗੁਣਗਨਾਉਣ ਜੋਗਾ ਯਾਦ ਰਹਿ ਜਾਏ ਤੇ ਜਦੋਂ ਵੀ ਉਹ ਚਾਹੁੰਣ, ਗੁਣਗੁਣਾ ਕੇ ਮਨ ਪਰਚਾ ਲੈਣ। ਬੱਸ ਇਹੀ ਮੇਰੀ ਕਵਿਤਾ ਦੀ ਅੰਤਮ ਇੱਛਿਆ ਹੈ ਤੇ ਮੇਰੀ ਇੱਛਿਆ ਹੈ ਕਿ ਮੇਰੇ ਲੋਕ ਮੇਰੀ ਕਵਿਤਾ ਨੂੰ ਗੁਣਗਣਾਉਂਦੇ ਹੋਏ ਆਪਣੀ ਸਦੀਆਂ ਬੱਧੀ ਗੁਲਾਮੀ ਦੀਆਂ ਜੰਜ਼ੀਰਾਂ ਨੂੰ ਤੋੜ ਸਕਣ ਤੇ ਉਹ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ, ਬੰਦਾ ਬਹਾਦਰ, ਬੱਬਰਾਂ ਤੇ ਨਕਸਲਬਾੜੀ ਦੇ ਸੂਰਮਿਆਂ ਦੀਆਂ ਰਵਾਇਤਾਂ ਨੂੰ ਕਾਇਮ ਰੱਖਦੇ ਹੋਏ ਆਪਣੀ ਸੋਚ ਨੂੰ ਮਾਰਕਸ ਐਂਗਲਜ਼, ਲੈਨਿਨ, ਸਟਾਲਿਨ, ਮਾਓ ਜ਼ੇ ਤੁੰਗ ਤੇ ਹੋਚੀ ਮਿਨ ਵਰਗੇ ਮੁਕਤੀ ਯੋਧਿਆਂ ਦੀ ਸਮਝ ਤੇ ਸੇਧ ਨਾਲ ਪ੍ਰਫੁੱਲਤ ਕਰਕੇ ਦੁਨੀਆਂ ਭਰ ਵਿੱਚ ਪ੍ਰੋਲਤਾਰੀਆਂ ਦੀ ਸਰਦਾਰੀ ਕਾਇਮ ਕਰਨ।"

**(ਇੰਡੀਅਨ ਪੀਪਲਜ਼ ਐਸੋਸੀਏਸ਼ਨ ਇਨ ਨਾਰਥ ਅਮੇਰਿਕਾ (ਇਪਾਨਾ) ਵੈਨਕੂਵਰ, ਕੈਨੇਡਾ ਵੱਲੋਂ ਅਗਸਤ 1979 ਵਿੱਚ ਸੰਤ ਰਾਮ ਉਦਾਸੀ ਨੂੰ ਕੈਨੇਡਾ ਅਤੇ ਇੰਗਲੈਂਡ ਦੌਰੇ ਦੌਰਾਨ ਛਾਪੀ ਪੁਸਤਕ 'ਲਹੂ ਤੋਂ ਲੋਹੇ ਤੱਕ' ਵਿੱਚੋਂ)**

ਜੁਝਾਰਵਾਦੀ ਸਾਹਿਤ

# ਉਦਾਸੀ ਦੀ ਕਵਿਤਾ ਅਤੇ ਅਜੋਕੇ ਦੌਰ ਦੇ ਸਾਹਿਤ ਦੀਆਂ ਚੁਣੌਤੀਆਂ

**-ਨਰਭਿੰਦਰ***

1967 ਦੇ ਮਈ ਮਹੀਨੇ 'ਚ ਜਦੋਂ ਨਵੀਆਂ ਫਸਲਾਂ ਆਉਂਦੀਆਂ ਨੇ ਬੰਗਾਲ ਦੇ ਲਗਭਗ 274 ਮੀਲ ਦੇ ਦਾਇਰੇ 'ਚ ਜਿਹਨੂੰ ਤਰਾਈ ਦਾ ਇਲਾਕਾ ਕਿਹਾ ਜਾਂਦਾ ਹੈ, ਮਾਰਕਸਵਾਦੀ ਕਮਿਊਨਿਸਟ ਪਾਰਟੀ ਦੇ ਇਨਕਲਾਬੀਆਂ ਨੇ ਇਕ ਲੜਾਕੂ ਅੰਦੋਲਨ ਛੇੜਿਆ ਜਿਸ 'ਚ ਖੇਤੀਬਾੜੀ, ਨਕਸਲਬਾੜੀ ਅਤੇ ਫਾਂਸੀਦੇਵਾ ਥਾਨਿਆਂ ਦਾ ਇਲਾਕਾ ਸੀ। ਨਾਅਰਾ ਸੀ ਜਦੋਂ ਜ਼ਮੀਨ ਉੱਤੇ ਖੇਤੀ ਅਸੀਂ ਕਰਦੇ ਹਾਂ ਤਾਂ ਫ਼ਸਲ ਦੀ ਮਾਲਕੀ ਵੀ ਸਾਡੀ ਹੈ। ਅਸੀਂ ਫਸਲ 'ਚੋਂ ਹਿੱਸਾ ਨਹੀਂ ਦੇਣਾ। ਇਸ ਖੇਤਰ ਵਿਚ 70 ਫੀਸਦੀ ਗਰੀਬ ਅਤੇ ਭੂਮੀਹੀਣ ਕਿਸਾਨ ਸਨ, 20 ਫੀਸਦੀ ਮੱਧਵਰਗ ਅਤੇ 10 ਫੀਸਦੀ ਅਮੀਰ ਕਿਸਾਨ ਅਤੇ ਜ਼ਮੀਨ ਮਾਲਕ। 55 ਫੀਸਦੀ ਲੋਕ ਠੇਕੇ ਦੇ ਹਿੱਸੇ ਉਤੇ ਜ਼ਮੀਨ ਲੈ ਕੇ ਖੇਤੀ ਕਰਦੇ ਸਨ ਭਾਵ ਬਟਾਈਦਾਰ। ਇਕ ਵੱਡਾ ਹਿੱਸਾ ਚਾਹ ਦੇ ਬਾਗਾਂ 'ਚ ਕੰਮ ਕਰਦੇ ਮਜ਼ਦੂਰਾਂ ਦਾ ਸੀ। ਇਸ ਖੇਤਰ ਵਿਚ ਕਮਿਊਨਿਸਟ 1951 ਤੋਂ ਸੰਘਰਸ਼ ਕਰ ਰਹੇ ਹਨ ਅਤੇ ਚਾਹ ਦੇ ਬਾਗ ਦੇ ਮਜ਼ਦੂਰਾਂ ਦੀ ਮਜ਼ਦੂਰੀ ਵਧਾਉਣ ਦੀ ਮੰਗ ਨੂੰ ਲੈ ਕੇ ਸਰਗਰਮ ਸਨ। ਮਾਰਚ 1967 'ਚ ਮਾਰਕਸਵਾਦੀ ਕਮਿਊਨਿਸਟ ਪਾਰਟੀ ਹੇਠ 14 ਪਾਰਟੀਆਂ ਦਾ ਸਾਂਝਾ ਫਰੰਟ ਬਣਿਆ। ਸਿਲੀਗੁੜੀ ਤਹਿਸੀਲ 'ਚ 18 ਮਾਰਚ 1967 ਨੂੰ ਕਿਸਾਨ ਅੰਦੋਲਨ ਹੋਇਆ ਅਤੇ ਜਿਸ ਵਿਚ ਕਿਸਾਨ ਸੰਮਤੀ ਨੇ ਜ਼ਮੀਨ ਦੀ ਮਾਲਕੀ ਨੂੰ ਤੋੜ ਕੇ ਉਸ ਦੀ ਨਵੇਂ ਸਿਰਿਓਂ ਵੰਡ ਕਰਨ ਦਾ ਸੱਦਾ ਦਿੱਤਾ। ਮਾਰਚ ਤੋਂ ਅਪ੍ਰੈਲ ਤੱਕ ਕਿਸਾਨ ਇਕਜੁਟ ਹੁੰਦੇ ਰਹੇ। ਸੀ. ਪੀ. ਐਮ. ਦੀ ਅਗਵਾਈ 'ਚ ਇਹ ਮੁਹਿੰਮ ਇਸ ਵਿਸ਼ਾਲ ਖਿੱਤੇ 'ਚ ਫੈਲੀ। ਕਿਸਾਨ ਸਭਾ ਦੀ ਮੈਂਬਰਸ਼ਿਪ 5 ਹਜ਼ਾਰ ਤੋਂ ਵੱਧ ਕੇ 40 ਹਜ਼ਾਰ ਹੋ ਗਈ, 20 ਹਜ਼ਾਰ ਕਿਸਾਨ ਸਰਗਰਮ ਕਾਰਕੁਨ ਬਣ ਗਏ। ਸੈਂਕੜੇ ਰੈਲੀਆਂ, ਮੀਟਿੰਗਾਂ ਤੋਂ ਪਿੱਛੋਂ 90 ਫੀਸਦੀ ਪੇਂਡੂ ਲੋਕ ਪਾਰਟੀ ਨਾਲ ਜਥੇਬੰਦ ਹੋ ਗਏ। ਕਿਸਾਨਾਂ, ਮਜ਼ਦੂਰਾਂ ਨੇ ਗਰਮਜੋਸ਼ੀ ਨਾਲ ਪਾਰਟੀ ਨੂੰ ਸਹਿਯੋਗ ਦਿੱਤਾ। ਇਸ ਦੌਰਾਨ ਜ਼ਮੀਨ ਉਤੇ ਮਾਲਕੀ ਨੂੰ ਲੈ ਕੇ ਕਿਸਾਨ ਸੰਮਤੀਆਂ ਨੇ ਜ਼ਮੀਨ ਨੂੰ ਮੁੜ ਵੰਡਣ ਦੀ ਪ੍ਰਕਿਰਿਆ ਸ਼ੁਰੂ ਕਰ ਦਿੱਤੀ ਅਤੇ ਬਟਾਈ (ਫ਼ਸਲ ਦਾ ਹਿੱਸਾ) ਦੇਣ ਤੋਂ ਨਾਂਹ ਕਰ ਦਿੱਤੀ। 23 ਮਈ 1967 ਨੂੰ ਬੰਗਾਲ ਪੁਲਿਸ ਪਾਰਟੀ ਆਗੂਆਂ ਨੂੰ ਗ੍ਰਿਫ਼ਤਾਰ ਕਰਨ ਆ ਪਹੁੰਚੀ। ਲੋਕਾਂ ਨੇ ਵਿਰੋਧ ਕੀਤਾ। ਸਰਕਾਰ ਪਾਰਟੀ ਦੀ ਤੇ ਪਾਰਟੀ ਆਗੂਆਂ ਨੂੰ ਗ੍ਰਿਫ਼ਤਾਰ ਕਰਨਾ ਕਿਵੇਂ ਪ੍ਰਵਾਨ ਹੁੰਦਾ। ਜਦੋਂ ਪੁਲਿਸ ਨੂੰ ਰੋਕਿਆ ਤਾਂ ਇਸ ਖਹਿਬਾਜ਼ੀ 'ਚ ਆਦਿਵਾਸੀ ਕਿਸਾਨ ਇਲਾਕਿਆਂ 'ਚ ਤਿੰਨ ਪੁਲਿਸ ਵਾਲੇ ਜ਼ਖ਼ਮੀ ਹੋਏ ਅਤੇ ਜਿਨ੍ਹਾਂ

---

*ਰਾਜਨੀਤਕ ਸਰਗਰਮ ਕਾਮਾ, ਰੈਡੀਕਲ ਲੇਖਕ ਤੇ ਪੱਤਰਕਾਰ

'ਚੋ ਇਕ ਇੰਸਪੈਕਟਰ ਸੋਨਮਬੰਦੀ ਮਰ ਗਿਆ। 25 ਮਈ ਨੂੰ ਵੱਡੀ ਗਿਣਤੀ 'ਚ ਪੁਲਿਸ ਸਬਕ ਸਿਖਾਉਣ ਆਈ। ਹਜ਼ਾਰਾਂ ਕਿਸਾਨ ਰੋਸ ਵਜੋਂ ਇਕੱਠੇ ਹੋ ਗਏ। ਇਸ ਇਕੱਠ ਉਤੇ ਪੁਲਿਸ ਨੇ ਗੋਲੀ ਚਲਾਈ ਜਿਸ ਨਾਲ 7 ਔਰਤਾਂ ਤੇ ਬੱਚਿਆਂ ਸਮੇਤ 10 ਲੋਕ ਮਾਰੇ ਗਏ। ਇਸ ਜ਼ੁਲਮ ਨੇ ਕਿਸਾਨ ਸੰਘਰਸ਼ ਨੂੰ ਨਵੀਂ ਦਿਸ਼ਾ ਦਿੱਤੀ। ਨਕਸਲਬਾੜੀ ਥਾਣੇ ਦੇ ਖੇਤਰ ਵਿਚ ਹੋਈ ਇਸ ਘਟਨਾ ਦੀ ਦੇਸ਼ ਵਿਆਪੀ ਅਹਿਮੀਅਤ ਇਸ ਕਰਕੇ ਵੀ ਸੀ ਕਿ ਸੱਤਾ ਵਿਚ ਸੀ. ਪੀ. ਐਮ. ਦੀ ਆਪਣੀ ਸਰਕਾਰ ਸੀ ਜਿਸ ਨੇ ਆਪਣੇ ਹੀ ਪਾਰਟੀ ਦੀ ਅਗਵਾਈ 'ਚ ਸੰਘਰਸ਼ ਕਰ ਰਹੇ ਕਿਸਾਨਾਂ ਨੂੰ ਬੇਕਿਰਕੀ ਨਾਲ ਕੁਚਲਣ ਦੀ ਕਾਰਵਾਈ ਨੂੰ ਅੰਜ਼ਾਮ ਦਿੱਤਾ। ਉਸ ਮੌਕੇ ਸੀ. ਪੀ. ਆਈ. ਵੀ ਗਠਜੋੜ 'ਚ ਸ਼ਾਮਲ ਸੀ। ਉਨ੍ਹਾਂ ਅੰਦੋਲਨ ਵਾਪਸ ਲੈਣ ਦੀ ਅਪੀਲ ਕੀਤੀ, ਜਿਸ ਨੂੰ ਤਹਿਸੀਲ ਕਮੇਟੀ ਨੇ ਹੁੰਗਾਰਾ ਦਿੱਤਾ। ਦਰਅਸਲ ਇਸ ਸੰਘਰਸ਼ ਨੇ ਭਾਰਤੀ ਕਮਿਊਨਿਸਟ ਲਹਿਰ ਵਿਚ ਰੇਖਾ ਖਿੱਚ ਦਿੱਤੀ। ਇਕ ਉਹ ਹਿੱਸਾ ਜਿਹੜਾ ਸੱਤਾ ਨੂੰ ਗਲਤ ਢੰਗ ਨਾਲ ਤਬਦੀਲ ਕਰਨ ਦੇ ਸਿਧਾਂਤ ਨੂੰ ਅਪਣਾ ਬੈਠਾ ਸੀ। ਇਕ ਉਹ ਇਨਕਲਾਬੀ ਵਿਚਾਰ ਜਿਹੜੇ ਸੱਤਾ ਨੂੰ ਲੋਕਾਈ ਦੀਆਂ ਇੱਛਾਵਾਂ ਅਨੁਸਾਰ ਮੁੜ ਸਿਰਜਣ ਦੇ ਵਿਚਾਰ ਦਾ ਧਾਰਨੀ ਸੀ। ਇਕੱਲੇ ਬੰਗਾਲ 'ਚ ਉਸ ਸਮੇਂ 400 ਪਾਰਟੀ ਦੇ ਕੁਲਵਕਤੀ ਕਾਰਕੁਨ ਕੱਢੇ ਗਏ। ਦੇਸ਼ ਭਰ ਵਿਚ ਇਸ ਅੰਦੋਲਨ ਦੀ ਚਰਚਾ ਤੋਂ ਪਿੱਛੋਂ ਸੀ. ਪੀ. ਐਮ. ਵਿਚੋਂ ਹਜ਼ਾਰਾਂ ਕਾਰਕੁਨ ਇਸ ਇਨਕਲਾਬੀ ਕਿਸਾਨ ਸੰਘਰਸ਼ ਦੀ ਹਮਾਇਤ ਵਿਚ ਨਿੱਤਰ ਆਏ। ਇਕ ਨਵੇਂ ਵਿਚਾਰ ਨੇ ਇਕ ਨਵੇਂ ਯੁੱਗ ਦੀ ਸ਼ੁਰੂਆਤ ਕੀਤੀ। ਨਵੰਬਰ 3, 1967 ਨੂੰ ਕੁਲ ਹਿੰਦ ਕਮਿਊਨਿਸਟ ਇਨਕਲਾਬੀ ਤਾਲਮੇਲ ਕਮੇਟੀ ਦਾ ਵੀ ਗਠਨ ਹੋਇਆ। ਇਸ ਨੇ ਮਜ਼ਦੂਰਾਂ ਕਿਸਾਨਾਂ ਦੇ ਸੰਘਰਸ਼ ਵਿਚ ਇਕ ਨਵੀਂ ਰੂਹ ਫੂਕੀ। ਸੱਤਾ ਵਿਰੋਧੀ ਸਿੰਬਲ ਦੇ ਤੌਰ 'ਤੇ ਵਿਕਸਤ ਹੋ ਰਹੇ ਇਸ ਕੇਂਦਰ ਨੂੰ ਦੇਸ਼ ਭਰ ਦੇ ਬੇਚੈਨ ਨੌਜਵਾਨਾਂ ਵਲੋਂ ਖਾਸ ਹੁੰਗਾਰਾ ਮਿਲਿਆ।

ਬੰਗਾਲ ਦੇ ਕਾਲਜਾਂ ਤੋਂ ਸ਼ੁਰੂ ਹੋਈ ਇਹ ਮੁਹਿੰਮ ਦੇਸ਼ ਭਰ ਵਿਚ ਫੈਲ ਗਈ। ਬੰਗਾਲ ਸਰਕਾਰ ਦੀ ਪੁਲਿਸ ਨੇ ਸਖ਼ਤ ਰਵੱਈਆ ਅਪਣਾਇਆ। ਦੇਸ਼ ਭਰ 'ਚ ਹਾਕਮਾਂ ਨੇ ਇਸ ਨੂੰ ਤਾਕਤ ਨਾਲ ਕੁਚਲਣ ਦੀ ਨੀਤੀ ਅਪਣਾਈ। ਸੈਂਕੜੇ ਨੌਜਵਾਨਾਂ ਨੂੰ ਪੁਲਿਸ ਨੇ ਭੁੰਨ ਸੁੱਟਿਆ। ਉਨ੍ਹਾਂ ਦੀਆਂ ਜਾਨਾਂ ਵਿਅਰਥ ਨਹੀਂ ਗਈਆਂ। ਉਨ੍ਹਾਂ ਦੇ ਆਦਰਸ਼ ਜੇਤੂ ਹੋ ਕੇ ਨਿਕਲੇ। ਇਸ ਲਹਿਰ ਦਾ ਪਹਿਲਾ ਹਿੱਸਾ ਇਥੇ ਹੀ ਖਤਮ ਹੁੰਦਾ ਹੈ।

1961 ਤੋਂ 71 ਦਰਮਿਆਨ ਭੂਮੀਹੀਣ ਕਿਸਾਨਾਂ ਦੀ ਗਿਣਤੀ ਡੇਢ ਗੁਣਾਂ ਵੱਧ ਗਈ। ਇਸੇ ਦੌਰ 'ਚ ਭੁੱਖਮਰੀ ਦੀ ਹਾਲਤ ਵੀ ਸੀ। ਵਿਕਾਸ ਦੇ ਨਵੇਂ ਭਾਰਤ ਦੇ ਨਿਰਮਾਣ ਦੇ ਦਾਅਵੇ ਖੋਖਲੇ ਹੋ ਗਏ, ਰੋਜ਼ਗਾਰ ਦੇ ਨਵੇਂ ਵਸੀਲੇ ਬੰਦ ਹੋ ਗਏ, ਪੁਰਾਣੇ ਵਸੀਲੇ ਸ਼ੁਰੂ ਹੋ ਗਏ। ਇਕ ਬੇਚੈਨੀ ਵਧੀ, ਇਹ ਬੇਚੈਨੀ ਇਕ ਨਵੀਂ ਦਿਸ਼ਾ ਦੀ ਮੰਗ ਕਰਦੀ ਸੀ। ਇਸ ਮੌਕੇ ਅਗਵਾਈ ਕਮਿਊਨਿਸਟ ਪਾਰਟੀ ਨੇ ਦੇਣੀ ਸੀ। ਦੇਸ਼ ਇਕ ਇਨਕਲਾਬੀ ਬਦਲ ਮੰਗ ਰਿਹਾ ਸੀ। ਇਸ ਮੌਕੇ ਜਦੋਂ ਸੀ. ਪੀ. ਐਮ. ਅਤੇ ਸੀ. ਪੀ. ਆਈ. ਨੇ ਇਸ ਬਦਲ ਨੂੰ ਮਹਿਜ ਪਾਰਲੀਮੈਂਟਰੀ ਬਦਲ ਤੱਕ ਸਮੇਟ ਦਿੱਤਾ ਸੀ ਤਾਂ ਇਸ ਮੌਕੇ ਨਕਸਲਬਾੜੀ ਦਾ ਇਕ ਬਦਲ ਉਹਨਾਂ ਦੇ ਬਦਲ ਵੱਜੋਂ

ਰੂਪ ਉਭਰਿਆ। ਲੁੱਟ ਦੇ ਆਧਾਰ ਤੇ ਇਸ ਪ੍ਰਬੰਧ ਨੂੰ ਸਿਰਫ਼ ਲੋਕਾਈ ਦੀ ਹਥਿਆਰਬੰਦ ਤਾਕਤ ਨਾਲ ਹੀ ਬਦਲਿਆ ਜਾ ਸਕਦਾ ਹੈ। ਦੇਸ਼ ਭਰ ਵਿਚ ਇਸ ਨਾਅਰੇ ਨੂੰ ਭਰਵਾਂ ਹੁੰਗਾਰਾ ਮਿਲਿਆ। ਦੇਸ਼ ਭਰ ਦੇ ਬੁੱਧੀਜੀਵੀ ਤੇ ਸਾਹਿਤਕਾਰ ਇਸ ਦੇ ਪਿੱਛੇ ਆ ਖਲੋਤੇ। ਹਰ ਅੰਦੋਲਨ, ਹਰ ਲਹਿਰ ਆਪਣੇ ਗਾਇਕ/ਸਾਹਿਤਕਾਰ ਆਪਣੇ ਨਾਲ ਲਿਆਉਂਦਾ ਹੈ। ਦੇਸ਼ ਭਰ ਵਿਚ ਹਜ਼ਾਰਾਂ ਨਵੀਆਂ ਕਲਮਾਂ ਉਠ ਪਈਆਂ।

ਜਦੋਂ ਤੱਕ ਮੈਂ ਦੇਖ ਸਕਦਾ ਹਾਂ
ਮੈਂ ਤਲਾਸ਼ਦਾ ਰਹਾਂਗਾ
ਜਦੋਂ ਤੱਕ ਮੈਂ ਚਲ ਸਕਦਾ ਹਾਂ
ਅੱਗੇ ਵੱਧਦਾ ਰਹਾਂਗਾ
ਜਦੋਂ ਤੱਕ ਮੈਂ ਖੜ੍ਹਾ ਰਹਿ ਸਕੇਗਾਂ
ਲੜਦਾ ਰਹਾਂਗਾ। (**ਸੁਬਰਤ ਦੱਤ**)

ਕਈ ਕਲਮਾਂ ਖਾਮੋਸ਼ ਵੀ ਕਰ ਦਿੱਤੀਆਂ ਗਈਆਂ। 70ਵਿਆਂ ਦੇ ਇਸ ਦੌਰ ਵਿਚ ਸਾਹਿਤ ਵਿਸ਼ੇਸ਼ ਕਰਕੇ ਕਵਿਤਾ ਦੇ ਖੇਤਰ ਵਿਚ ਪੁਰਾਣੀਆਂ ਰੋਕਾਂ ਨੂੰ ਤੋੜਦਿਆਂ ਕਵਿਤਾ ਰਾਤਾਂ ਨਾਲ ਸੰਵਾਦ ਕਰਦੀ ਉਭਰੀ। ਸਾਹਿਤ ਵਿਚ ਇਕ ਨਵੀਂ ਲਾਲ ਲੋਅ ਦਿਖੀ, ਜਿਹਨੇ ਮੁੜ ਚੇਤੰਨ ਨੌਜਵਾਨਾਂ ਨੂੰ ਪ੍ਰਭਾਵਿਤ ਕਰਨ ਦੀ ਭੂਮਿਕਾ ਨਿਭਾਈ। ਦੇਸ਼ ਵਿਚ ਬਹੁਤੇ ਕਵੀਆਂ ਨੇ ਆਪਣੀ ਕਵਿਤਾ ਦੀ ਕੀਮਤ ਵੀ ਖ਼ੂਨ ਦੇ ਕੇ ਚੁਕਾਈ।

ਇਸ ਤਰ੍ਹਾਂ ਮਾਰੋ ਕਿ
ਸਿਰ ਤੋਂ ਪੈਰ ਤੱਕ ਕੋੜਿਆਂ ਦੇ
ਦਾਮ ਬਣੇ ਰਹਿਣ
ਇਸ ਤਰ੍ਹਾਂ ਮਾਰੋ ਕਿ
ਦਾਗ ਕਾਫ਼ੀ ਦਿਨਾਂ ਤੱਕ ਬਣੇ ਰਹੇ
ਇਸ ਤਰ੍ਹਾਂ ਮਾਰੋ ਕਿ
ਤੁਹਾਡੀ ਕੁੱਟ ਦਾ ਦੌਰ ਖਤਮ ਹੋਣ ਪਿਛੋਂ
ਮੈਂ ਧਾਰੀਕਾਰ ਸ਼ੇਰ ਵਾਂਗੂੰ ਲੱਗਾਂ।

(**ਵਿਪਲ ਚੱਕਰਵਰਤੀ**)

ਦੇਸ਼ ਭਰ ਵਿਚ ਫੈਲੀ ਇਸ ਇਨਕਲਾਬੀ ਸਪਿਰਟ ਨੇ ਪੰਜਾਬ ਅੰਦਰ ਵੀ ਇਕ ਅੰਗੜਿਆਈ ਲਈ। ਪੰਜਾਬ 'ਚ ਕਮਿਊਨਿਸਟ ਇਨਕਲਾਬੀਆਂ ਦਾ ਇਕ ਮੰਚ ਬਣਿਆ ਅਤੇ ਜਮਾਤੀ ਸੰਘਰਸ਼ ਦਾ ਬਿਗਲ ਵੱਜ ਗਿਆ।

ਇਸ ਦੇ ਕੇਂਦਰ ਕਾਲਜ ਬਣੇ ਅਤੇ ਕੁਝ ਫਾਰਮ ਹਾਊਸ। ਹਾਕਮਾਂ ਵਲੋਂ ਲਹਿਰ ਨੂੰ ਕੁਚਲਣ ਦੀ ਦੇਸ਼ ਵਿਆਪੀ ਨੀਤੀ ਵਜੋਂ ਪੰਜਾਬ ਵਿਚ ਵੀ ਜਬਰ ਦਾ ਝੱਖੜ ਝੁੱਲਿਆ। ਵੇਲੇ ਦੀ ਅਕਾਲੀ ਸਰਕਾਰ ਦੇ ਮੁੱਖੀ ਬਾਦਲ ਦੇ ਰਾਜ 'ਚ 70 ਦੇ ਕਰੀਬ ਨੌਜਵਾਨ ਘਰਾਂ ਤੋਂ ਫੜ ਫੜ ਕੇ ਗੋਲੀਆਂ ਨਾਲ ਭੁੰਨ ਦਿੱਤੇ। ਇਸ ਇਨਕਲਾਬੀ ਚਿੰਗਾੜੀ ਤੇ ਸਟੇਟ ਦੇ ਜਬਰ ਨੇ ਇਕ ਚੁਆਤੀ ਦਾ ਕੰਮ ਕੀਤਾ।

ਹਜ਼ਾਰਾਂ ਸਿਰਲੱਥ ਇਸ ਲਹਿਰ ਦੀ ਬੁੱਕਲ 'ਚ ਆ ਗਏ। ਇਹੋ ਸਮਾਂ ਸੀ ਜਦੋਂ ਸੰਤ ਰਾਮ ਉਦਾਸੀ ਇਸ ਲਹਿਰ ਦੇ ਨੇੜੇ ਆਇਆ ਸੀ। ਜਿਸਦੇ ਬੋਲਾਂ ਨੇ ਪੰਜਾਬ ਦੀ ਫਿਜ਼ਾ 'ਚ ਇਕ ਨਵਾਂ ਸੰਦੇਸ਼ ਛੱਡਿਆ।

ਚੜ੍ਹਨ ਵਾਲਿਓ ਹੱਕਾਂ ਦੀ ਭੇਟ ਉਤੇ
ਤੁਹਾਨੂੰ ਸ਼ਰਧਾ ਦੇ ਫੁੱਲ ਚੜ੍ਹਾਉਣ ਲੱਗਾ
ਤੁਹਾਡੀ ਯਾਦ 'ਚ ਬੈਠ ਕੇ ਦੋ ਘੜੀਆਂ
ਇਕ ਦੋ ਪਿਆਰ ਦੇ ਹੰਝੂ ਬਹਾਉਣ ਲੱਗਾ
ਤੁਹਾਨੂੰ ਮਿਲੇ ਹੁੰਗਾਰਾ ਸੰਸਾਰ ਵਿਚੋਂ
ਮੁੱਢ ਬੰਨ੍ਹਿਆ ਤੁਸੀਂ ਕੁਰਬਾਨੀਆਂ ਦਾ
ਸਹੁੰ ਖਾਂਦੇ ਹਾਂ ਅਸੀਂ ਜੁਆਨੀਆਂ ਦੀ
ਮੁੱਲ ਤਾਰਾਂਗੇ ਉਨ੍ਹਾਂ ਕੁਰਬਾਨੀਆਂ ਦਾ

ਇਸ ਰੋਹਲੀ ਹੇਕ ਨੇ ਪਿੰਡਾਂ ਦੀਆਂ ਸੱਥਾਂ, ਕਾਲਜਾਂ ਦੀਆਂ ਕਲਾਸਾਂ ਤੇ ਵਿਹੜਿਆਂ 'ਚ ਇਕ ਨਵੀਂ ਧੌਂਕਣੀ ਛੇੜ ਦਿੱਤੀ। ਜਮਾਤੀ ਦੁਸ਼ਮਣ ਪ੍ਰਤੀ ਚੇਤੰਨ ਉਦਾਸੀ ਦੇ ਸ਼ਬਦ ਰੋਹਲੇ ਬੋਲ ਬਣ ਕੇ ਗੂੰਜੇ।

ਇਕ ਤੂੰ ਕਸਾਈ ਮੇਰੇ ਪਿੰਡ ਦਿਆ ਰਾਜਿਆ ਓਏ
ਦੂਜਾ ਤੇਰਾ ਸ਼ਾਹਾਂ ਨਾਲ ਜੋੜ
ਤੇਰੀ ਨੀਂਦ ਉਤੇ ਪਹਿਰਾ ਤੇਰਿਆਂ ਮੁਕੱਦਮਾਂ ਦਾ
ਕੁੱਤੇ ਰੱਖਣ ਦੀ ਨਹੀਂ ਲੋੜ।

ਸੰਤ ਰਾਮ ਉਦਾਸੀ ਦੇ ਇਨ੍ਹਾਂ ਬੋਲਾਂ ਤੇ ਸ਼ਬਦਾਂ ਨੇ ਪੰਜਾਬ ਦੀ ਸਾਹਿਤਕ ਧਰਾਤਲ 'ਚ ਪਸਰੀ ਬੇਚੈਨੀ ਨੂੰ ਤੋੜਿਆ। ਲਹਿਰ ਦੇ ਕਲਾਵੇ ਦਰਜਨਾਂ ਸਾਹਿਤਕਾਰ ਆਏ ਜਿਨ੍ਹਾਂ ਨੇ ਆਪਣੀ ਕਾਵਿ ਰਚਨਾ ਰਾਹੀਂ ਸਮੇਂ ਦੀ ਹਕੂਮਤ ਨੂੰ ਵੰਗਾਰਿਆ ਅਤੇ ਜਬਰ ਰਾਜ ਦਾ ਢੋਂਗ ਨੰਗਾ ਕੀਤਾ, ਲਾਲ ਸਿੰਘ ਦਿਲ, ਹਰਭਜਨ ਹਲਵਾਰਵੀ, ਦਰਸ਼ਨ ਖੜਕੜ, ਪਾਸ਼, ਅਮਰਜੀਤ ਚੰਦਨ, ਗੁਰਦੀਪ ਗਰੇਵਾਲ ਆਦਿ ਨੇ ਕਲਮ ਨੂੰ ਹਥਿਆਰ ਬਣਾ ਲਿਆ। ਹਾਕਮ ਇਨਕਲਾਬੀ ਨੌਜਵਾਨਾਂ ਨੂੰ ਗੋਲੀਆਂ ਨਾਲ ਭੁੰਨ ਰਹੇ ਸਨ। ਉਦਾਸੀ ਹੁਰਾਂ ਦੀਆਂ ਕਲਮਾਂ ਬੋਲ ਰਹੀਆਂ ਸਨ।

ਰੋਣ ਵਾਲਿਓ ਲੋਥ ਮੇਰੀ ਉਤੇ ਬੰਨ੍ਹੋ ਕੁਝ ਤਲਵਾਰਾਂ
ਜਿਸ ਦੇ ਵਰ ਤੋਂ ਰਾਜੇ ਮੰਗਦੇ ਉਸ ਰੱਬ ਨੂੰ ਲਲਕਾਰਾਂ
ਅੱਜ ਹੋਣੀ ਦੀ ਹਾਨਣ ਕਰਕੇ ਜ਼ਿੰਦਗੀ ਪਈ ਹੰਢਾਓ
ਅੱਜ ਵਰਗਾ ਦਿਨ ਕਿਤੇ ਨਹੀਂ ਚੜ੍ਹਨਾ ਅੱਜ ਜੇਹੀ ਰਾਤ ਨਹੀਂ ਆਉਣੀ।

ਨਕਸਲਬਾੜੀ ਇਕ ਵਿਚਾਰ ਸਮੂਹ ਸੀ ਜਿਸ ਨੇ ਸਿਰਫ਼ ਵਿਵਸਥਾ ਨੂੰ ਚੈਲੰਜ ਨਹੀਂ ਕੀਤਾ ਸਗੋਂ ਹਰ ਖੇਤਰ ਵਿਚ ਇਕ ਨਵੇਂ ਵਿਚਾਰਾਂ, ਸਵਾਲਾਂ ਨੂੰ ਸਾਹਮਣੇ ਲਿਆਂਦਾ। ਇਸ ਵਿਦਰੋਹ ਦੇ ਬਿਗਲ ਤੋਂ ਸਿਰਫ਼ ਰਾਜਨੀਤੀ ਪ੍ਰਭਾਵਿਤ ਨਹੀਂ ਸੀ ਹੋਈ। ਹੋਰਾਂ ਖੇਤਰਾਂ ਦੇ ਨਾਲ ਨਾਲ ਸਾਹਿਤ ਦਾ ਖੇਤਰ ਵਿਸ਼ੇਸ਼ ਕਰਕੇ

ਕਵਿਤਾ ਨੇ ਉਸ ਸਰਦ ਜਕੜ ਨੂੰ ਤੋੜਿਆ ਜਿਹੜੀ ਰੋਮਾਂਸਵਾਦ ਦੀ ਜਕੜ 'ਚ ਫਸੀ ਹੋਈ ਸੀ। ਕਵਿਤਾ ਜਿਹੜੀ ਸ਼ਰਮੀਲੀ ਵਿਧਾ ਦੇ ਤੌਰ 'ਤੇ ਜਾਣੀ ਜਾਂਦੀ ਸੀ, ਵਿਚ ਅਜਿਹਾ ਜਾਂਬਾਜਤਾ ਅਤੇ ਹਕੂਮਤ ਵਿਰੋਧੀ ਰੋਹਲੀ ਸੁਰ ਵੀ ਹੁੰਦੀ ਹੈ, ਉਹ ਇਸ ਦੌਰ ਨੇ ਇਕ ਵਾਰ ਫਿਰ ਸਿੱਧ ਕੀਤੀ। ਵਿਸ਼ੇਸ਼ ਕਰਕੇ ਸੰਤ ਰਾਮ ਉਦਾਸੀ ਦੀ ਕਵਿਤਾ ਦੀ ਭਾਸ਼ਾ ਨੇ ਇਨਕਲਾਬੀ ਲਹਿਰ ਲਈ ਵਿਆਪਕ ਲੋਕਾਈ ਨੂੰ ਮਾਨਸਿਕ ਤੇ ਚੇਤੰਨ ਤੌਰ 'ਤੇ ਤਿਆਰ ਕਰਨ ਵਿਚ ਅਹਿਮ ਭੂਮਿਕਾ ਨਿਭਾਈ।

ਇਹ ਕਈ ਦਹਾਕਿਆਂ ਪਿੱਛੋਂ ਵਾਪਰਿਆ ਸੀ। ਪੰਜਾਬ ਦਾ ਇਕ ਲੋਕ ਗੀਤ 1857 ਤੋਂ ਪਿੱਛੋਂ ਚਰਚਿਤ ਹੋਇਆ ਸੀ:

ਅੱਠ ਫਰੰਗੀ, ਨੌਂ ਗੋਰੇ,
ਲੜੇ ਨਾਲ ਬਸ ਦੋ ਛੋਹਰੇ।

ਜਾਂ ਪੰਜਾਬੀ ਲੋਕ ਬੋਲੀ 'ਚ ਇਕ ਟੱਪਾ ਮਿਲਦਾ ਹੈ :

ਮੌਤ ਮੌਤ ਨਾ ਕਰ ਜੈਕੁਰੇ
ਦੇਖ ਮੌਤ ਦੇ ਕਾਰੇ
ਪਹਿਲਾਂ ਮੌਤ ਨੇ ਦਿੱਲੀ ਢਾਹੀ
ਫੇਰ ਵੜੀ ਪਟਿਆਲੇ
ਪਟਿਆਲੇ ਵਾਲੇ ਦੇ ਗੱਭਰੂ ਮਰ ਗਏ
ਲਾਲ ਦਾਹੜੀਆਂ ਵਾਲੇ
ਨਾਭੇ ਵਾਲੀ ਦੀ ਕੰਜਰੀ ਮਰ ਗਈ
ਰੌਣਕਾਂ ਲੈ ਗਈ ਨਾਲੇ
ਲੱਡੂ ਜਲੇਬੀਆਂ ਗਲੀਆਂ ਰੁੱਲ ਦੇ
ਦੇਖ ਮੌਤ ਦੇ ਕਾਰੇ
ਜਲ ਉਤੇ ਫੁੱਲ ਤਰਦੇ,
ਚੁੱਕ ਲੈ ਪਤਲੀਏ ਨਾਰੇ
ਜਲ ਉਤੇ ਫੁੱਲ ਤਰਦੇ।

ਇਹ ਲੋਕ ਬੋਲੀ ਦਾ ਬੰਦ ਲਗਭਗ 1880 ਦੇ ਨੇੜੇ ਤੇੜੇ ਦਾ ਲਿਖਿਆ ਹੋਇਆ ਹੈ। ਇਹਨੇ 1857 ਤੋਂ ਪਿੱਛੋਂ ਪੰਜਾਬ ਦੇ ਹਾਲ ਨੂੰ ਵਰਨਣ ਕੀਤਾ ਹੈ। ਇਸ ਭਿਆਨਕ ਸਮੇਂ ਨੂੰ ਲੋਕ ਕਵੀ ਨੇ ਕਿਵੇਂ ਪੇਸ਼ ਕੀਤਾ, ਇਹਦੀ ਕਾਵਿ ਕਲਾ 'ਚ ਇਕ ਮਿਸਾਲ ਹੈ। ਇਤਿਹਾਸ ਇਉਂ ਸੀ ਕਿ 1857 'ਚ ਜਦੋਂ ਅੰਗਰੇਜ਼ਾਂ ਵਿਰੁੱਧ ਪਹਿਲੀ ਬਗਾਵਤ ਹੋਈ ਸੀ, ਨੂੰ ਦਬਾਉਣ ਲਈ ਅੰਗਰੇਜ਼ਾਂ ਨੇ ਦਿੱਲੀ ਉਤੇ ਮੁੜ ਕਬਜ਼ਾ ਕਰਨ ਵੇਲੇ ਹਜ਼ਾਰਾਂ ਲੋਕਾਂ ਦਾ ਕਤਲੇਆਮ ਕੀਤਾ ਸੀ। ਐਮਰਜੈਂਸੀ ਦਸਤਾਵੇਜ਼ਾਂ ਮੁਤਾਬਕ 60 ਹਜ਼ਾਰ ਦੀ ਆਬਾਦੀ ਵਾਲੀ ਦਿੱਲੀ ਇਕ ਵਾਰੀ ਖਾਲੀ ਹੋ ਗਈ ਸੀ ਅਤੇ ਹਰ ਪਾਸੇ ਲਾਸ਼ਾਂ ਹੀ ਲਾਸ਼ਾਂ ਸਨ। ਪਟਿਆਲਾ ਦੇ ਰਾਜੇ ਦੀ ਫੌਜ ਅੰਗਰੇਜ਼ਾਂ ਦੀ ਮਦਦ ਲਈ ਗਈ ਸੀ, ਜਿਹਦੇ ਸੈਂਕੜੇ ਸਿਪਾਹੀ ਉਥੇ ਮਾਰੇ ਗਏ

ਸਨ। ਇਸ ਦੌਰ 'ਚ ਨਾਭੇ ਵਾਲੇ ਰਾਜੇ ਵਲੋਂ ਅੰਗਰੇਜ਼ਾਂ ਦੀ ਮਦਦ ਨਹੀਂ ਸੀ ਕੀਤੀ ਗਈ ਜਿਸ ਨੂੰ ਦੇਸ਼ ਨਿਕਾਲਾ ਦੇ ਦਿੱਤਾ ਗਿਆ ਸੀ। ਰਾਜੇ ਦੇ ਮਹਿਲਾਂ ਦੀ ਰੌਣਕ ਉਜੜ ਗਈ ਸੀ ਜਿਥੇ ਕੋਈ ਗਾਣ ਵਜਾਉਣ ਨਹੀਂ ਸੀ ਹੁੰਦਾ। ਇਸ ਅਸ਼ਾਂਤ ਮਾਹੌਲ 'ਚ ਮਠਿਆਈਆਂ ਖਾਣ ਨੂੰ ਕੀਹਦਾ ਚਿੱਤ ਕਰਦਾ ਸੀ। ਇਨ੍ਹਾਂ ਲੜਾਈਆਂ 'ਚ ਮਾਰੇ ਗਏ ਸਿਪਾਹੀਆਂ ਤੇ ਆਮ ਲੋਕਾਂ ਦੀਆਂ ਅਸਥੀਆਂ (ਫੁੱਲ) ਜਲ ਪ੍ਰਵਾਹ ਹੋ ਰਹੀਆਂ ਸਨ। ਜਵਾਨ ਔਰਤਾਂ ਰੰਡੀਆਂ ਹੋ ਰਹੀਆਂ ਸਨ।

ਇਹ ਲੰਬਾ ਹਵਾਲਾ ਇਸ ਲਈ ਦਿੱਤਾ ਹੈ ਕਿ ਪੰਜਾਬੀ ਕਵਿਤਾ ਦੀ ਇਹ ਅਮੀਰ ਪ੍ਰੰਪਰਾ ਸੀ ਜਿਹਨੂੰ ਉਦਾਸੀ ਨੇ ਅਪਣਾਇਆ। ਉਦਾਸੀ ਦੀ ਕਵਿਤਾ ਦੀ ਇਸ ਦੌਰ ਦੀ ਪੀੜਾ ਦੀ ਲੋਕ ਬਾਣੀ ਬਣ ਗਈ। ਕਵਿਤਾ ਵਿਚ ਹਾਉਂਕਾ ਤੇ ਰੁਦਨ ਨਹੀਂ। ਕਵਿਤਾ ਜਬਰ ਨੂੰ ਖਿੜੇ ਮੱਥੇ ਪ੍ਰਵਾਨ ਕਰਨ ਅਤੇ ਇਸ ਵਿਰੁੱਧ ਚੇਤੰਨ ਹੁੰਦਿਆਂ ਖਲੋਣ ਦੀ ਸਮਰੱਥਾ ਹੀ ਨਹੀਂ ਰੱਖਦੀ ਸਗੋਂ ਲੋਕਾਈ 'ਚ ਸਮਰੱਥਾ ਪੈਦਾ ਕਰਨ ਦੀ ਭੂਮਿਕਾ ਵੀ ਨਿਭਾਉਂਦੀ ਹੈ। ਮੌਤ ਨੂੰ ਟਿਚ ਜਾਣਦੀ ਕਵਿਤਾ ਮਖੌਲਾਂ ਕਰਦੀ, ਸਿਰ ਕੱਫਣ ਬੰਨ੍ਹਣ ਵਾਲਿਆਂ ਦੀ ਕਤਾਰ ਦੇ ਨਾਲ ਖੜ੍ਹਦੀ ਹੈ। ਇਹ ਉਹਨੇ ਆਪਣੇ ਇਤਿਹਾਸ 'ਚੋਂ ਲਿਆ।

ਸਮੇਂ ਦੀ ਵਿਵਸਥਾ ਵਿਰੁੱਧ ਸੱਚ ਦੇ ਹੱਕ 'ਚ ਲੜਨ ਵਾਲੇ ਲੋਕਾਂ ਦਾ ਇਤਿਹਾਸ ਕਿਸੇ ਖਾਸ ਪਾਵੇ ਨਾਲ ਨਹੀਂ ਬੱਝਾ ਹੁੰਦਾ। ਇਹ ਉਸ ਲਹਿਰ ਦਾ ਵਿਰਸਾ ਹੁੰਦਾ ਹੈ ਜਿਹੜੀ ਸੱਚ ਦੀ ਲੜਾਈ ਨੂੰ ਅੱਗੇ ਲਿਜਾਣਾ ਲੋਚਦੀ ਹੈ।

- ਅਜੇ ਕੀ ਹੈ ਸਾਡਾ ਪੰਖੇਰੂਆਂ ਦਾ
  ਅਸੀਂ ਦਸਾਂਗੇ ਜਦੋਂ ਵੀ ਟਹਿਲਰਾਂਗੇ
  ਅਸੀਂ ਗੱਭਰੂ ਤੂਤ ਦੀ ਛਿੱਟੀ ਵਰਗੇ
  ਜਿੰਨਾ ਛਾਂਗੋਗੇ ਉਨਾ ਹੀ ਫੈਲਣਗੇ

- ਅਸੀਂ ਸੜਕਾਂ ਉਤੇ ਡਾਂਗਾਂ ਦੀ ਅੱਗ ਸੇਕੀ
  ਐਪਰ ਹੱਕਾਂ ਨੂੰ ਠੰਡ ਲੁਆਈ ਤਾਂ ਨਹੀਂ
  ਸਾਡਾ ਕਾਤਲ ਹੀ ਕੱਚਾ ਨਿਸ਼ਾਨਚੀ ਸੀ
  ਅਸੀਂ ਗੋਲੀ ਤੋਂ ਕੰਡ ਭੁਆਈ ਤਾਂ ਨਹੀਂ

- ਸਾਨੂੰ ਪਤਾ ਹੈ ਸਾਹਾਂ ਦਾ ਅੰਤ ਸਾਡਾ
  ਹੋਣਾ ਨਹਿਰ ਜਾਂ ਕਿਸੇ ਡਰੇਨ ਦਾ ਪੁਲ।
  ਮੇਰੀ ਅੰਮੀਏ ਕੇਹਾ ਮੁਕਾਬਲਾ ਸੀ
  ਸੌ ਬੋਕ ਤੇ ਇਕ ਸੀ ਸਰੋਂ ਦਾ ਫੁੱਲ।

ਇਹ ਲਹਿਰਾਂ ਹੀ ਹੁੰਦੀਆਂ ਨੇ ਜਿਹੜੀਆਂ ਮਨੁੱਖਾਂ ਅੰਦਰ ਅਜਿਹੀ ਸਮਰੱਥ ਚੇਤਨਾ ਪੈਦਾ ਕਰਦੀਆਂ ਨੇ। ਉਦਾਸੀ ਦੀ ਕਵਿਤਾ ਕਿਸੇ ਜਜ਼ਬਾਤ 'ਚੋਂ ਨਹੀਂ ਚੇਤੰਨਤਾ ਅਤੇ ਯਥਾਰਥਵਾਦੀ ਉਪਜ ਹੈ। ਚੇਤੰਨਤਾ ਜਿਹੜੀ ਉਨ੍ਹਾਂ ਸਮਾਜ ਤੇ ਲਹਿਰ ਦੀ ਸਿਧਾਂਤਕ ਅਗਵਾਈ 'ਚੋਂ ਲਈ ਅਤੇ ਯਥਾਰਥ ਜਿਹੜਾ ਉਸਨੇ ਜ਼ਿੰਦਗੀ

'ਚ ਆਪਣੇ ਆਲੇ ਦੁਆਲੇ ਦੀ ਜ਼ਿੰਦਗੀ 'ਚੋਂ ਭੋਗਿਆ।

ਇਕ ਕਵੀ ਲੇਖਕ ਸ਼ਬਦਾਂ ਦੀ ਤਾਕਤ ਨਾਲ ਜੋ ਹਾਸਲ ਕਰਨਾ ਚਾਹੁੰਦਾ ਹੈ, ਉਹ ਇਹ ਕਿ ਉਹ ਇਕ ਚੁੱਪ ਨੂੰ ਆਵਾਜ਼ ਦਿੰਦਾ ਹੈ। ਕਵਿਤਾ ਤੁਹਾਨੂੰ ਕੁਝ ਮਹਿਸੂਸ ਕਰਵਾਉਂਦੀ ਹੈ। ਰਚਨਾ ਰਾਹੀਂ ਲੇਖਕ ਯਥਾਰਥ ਨੂੰ ਅਜਿਹੇ ਸ਼ਬਦਾਂ ਦਾ ਜਾਮਾ ਪਹਿਨਾ ਕੇ ਲੋਕਾਈ ਸਾਹਮਣੇ ਪੇਸ਼ ਕਰਦਾ ਹੈ ਕਿ ਚੁੱਪ ਇਕ ਆਵਾਜ਼ ਦਾ ਰੂਪ ਲੈ ਕੇ ਟੁੱਟਦੀ ਹੈ। ਚੁੱਪ ਤੋੜਨਾ ਹੀ ਉਦਾਸੀ ਦੇ ਹਿੱਸੇ ਆਇਆ ਹੈ।

- ਅਜੇ ਨਾ ਆਈ ਮੰਜ਼ਿਲ ਤੇਰੀ
  ਅਜੇ ਵਧੇਰਾ ਪਾੜਾ ਹੈ।
  ਹਿੰਮਤ ਕਰ ਅਲਬੇਲਾ ਰਾਹੀ
  ਅਜੇ ਹਨੇਰਾ ਗਾੜ੍ਹਾ ਏ

- ਮੇਰੀ ਕਿਰਤ ਨੂੰ ਲੁੱਟਣ ਵਾਲਿਓ
  ਕਿਉਂ ਪੀਓਂ ਰੱਤ ਬਹਾਰਾਂ ਦੀ
  ਇਹ ਧਰਤੀ ਹੈ ਮਜ਼ਦੂਰਾਂ ਦੀ
  ਇਹ ਨਹੀਂ ਸਰਮਾਏਦਾਰਾਂ ਦੀ

- ਔਹ ਚੱਕਰ ਖਾ ਕੇ ਡਿੱਗਿਆ ਏ
  ਤੇ ਕਰਦਾ ਗੰਦ ਜੋ ਸਾਫ਼ ਤੇਰਾ
  ਨਹੀਂ ਤਾਕਤ ਪਾਉਂਦਾ ਵੈਦ ਕੋਈ ਆਹ?
  ਤੜਪ ਰਿਹਾ ਹੈ ਬਾਪ ਮੇਰਾ
  ਇਸ ਕਾਰਖਾਨੇ ਦੇ ਬਾਲਣ ਵਿਚ,
  ਮੇਰੀ ਮਾਂ ਦਾ ਜਿਸਮ ਹੀ ਬਲ਼ਦਾ ਏ
  ਤੇ ਜੋਬਨ ਮੇਰੀਆਂ ਭੈਣਾਂ ਦਾ
  ਸੜਕਾਂ ਦੇ ਕਿਨਾਰਾ ਢਲਦਾ ਏ।
  ਇਹ ਧਰਤੀ ਸਾਡੀ ਮਾਂ ਵਰਗੀ
  ਇਸ ਤੋਂ ਕੁਝ ਵੀ ਨਾ ਭੁਲਿਆ
  ਇਹ ਸਭ ਜਾਣਦੇ ਨੇ ਖੇਤਾਂ ਵਿਚ ਹੈ
  ਕਿਸ ਦਾ ਲਹੂ ਡੁੱਲਿਆ ਏ
  ਫਿਰ ਕਿਉਂ ਨਾ ਅੱਜ ਮਜ਼ਦੂਰ ਕਹੇ
  ਜੋ ਧਰਤੀ ਤੇ ਉਹ ਮੇਰਾ ਹੈ
  ਜਿਸ ਨੂੰ ਤੂੰ ਆਪਣਾ ਦੇਸ਼ ਕਹੇਂ
  ਉਹ ਤੇਰਾ ਨਹੀਂ ਉਹ ਮੇਰਾ ਏ।

ਦੇਸ਼ ਕੀਹਦਾ ਹੈ? ਦੇਸ਼ ਕੀ ਹੈ? ਕੀ ਦੇਸ਼ ਉਨ੍ਹਾਂ ਚੰਦ ਕੁ ਘਰਾਣਿਆਂ ਦਾ ਹੈ, ਜਿਨ੍ਹਾਂ ਨੇ ਦੇਸ਼ ਦੇ ਪੈਦਾਵਾਰੀ ਸਾਧਨਾਂ ਨੂੰ ਕਪਟੀ ਢੰਗਾਂ ਨਾਲ ਹਥਿਆਇਆ

ਹੈ ਜਾਂ ਕਰੋੜਾਂ ਕਰੋੜ ਕਿਰਤੀ ਲੋਕਾਂ ਦਾ ਜਿਹੜੇ ਉਤਪਾਦਨ ਦੇ ਨਿਰਮਾਣ ’ਚ ਲੱਗੇ ਹੋਏ ਹਨ। ਉਦਾਸੀ ਦੀ ਕਵਿਤਾ ਸਾਫ਼ ਕਰਦੀ ਹੈ, ਦੋ ਜਮਾਤਾਂ ਦੇ ਆਪਸੀ ਦਵੰਧ ਨੂੰ, ਦਵੰਧ ਹੀ ਨਹੀਂ ਸਗੋਂ ਆਰ ਪਾਰ ਦੀ ਲੜਾਈ ਨੂੰ ਵੀ। ਉਦਾਸੀ ਕੋਈ ਵਿੱਚ ਵਿਚਾਲੇ ਵਾਲਾ ਰਾਹ ਨਹੀਂ ਫੜਦਾ। ਇਕ ਪਾਸੇ ਪੂੰਜੀ ਦੀ ਜਮਾਤ ਹੈ, ਦੂਸਰੇ ਪਾਸੇ ਕਿਰਤੀ ਮਜ਼ਦੂਰ ਉਹ ਮਜ਼ਦੂਰ ਵਰਗ ਦੀ ਮਾਲਕੀ ਸਰਦਾਰੀ ਦੀ ਕਾਇਮੀ ਦੇ ਹਿੱਤ ਵਿਚ ਆਵਾਜ਼ ਉੱਠਾ ਰਿਹਾ ਹੈ।

ਉਦਾਸੀ ਦੀ ਕਵਿਤਾ ’ਚ ਤੁਸੀਂ ਰਾਜ ਦੇਖੋਗੇ, ਜਮਾਤਾਂ ਦੇ ਚਰਿੱਤਰ ਅਤੇ ਰਾਜਕੀ ਸੰਸਥਾਵਾਂ ਨਿਘਾਰ ਦੀਆਂ ਸਿਧਾਂਤਕ ਗੁੱਟਬੰਦੀਆਂ ਪੜ੍ਹ ਸਕਦੇ ਹੋ। ਉਦਾਸੀ ਇਕ ਜਮਾਤੀ ਤੌਰ ’ਤੇ ਸੁਚੇਤ ਕਵੀ ਹੈ ਅਤੇ ਉਹ ਲਿਤਾੜੇ ਜਾ ਰਹੇ ਲੋਕਾਂ ਦੀ ਪੀੜਾ ਨੂੰ ਹੀ ਕਵਿਤਾ ਵਿਚ ਪਹੁੰਚਾ ਰਿਹਾ ਹੈ। ਮੌਜੂਦਾ ਜਮਹੂਰੀ ਨਿਜ਼ਾਮ ’ਚ ਜਿਸ ਦੇ ਜਮਹੂਰੀਅਤ ਵਰਗਾ ਕੁੱਝ ਵੀ ਨਹੀਂ, ਨੂੰ ਸਖ਼ਤ ਨਫ਼ਰਤ ਕਰਦਾ ਹੈ ਅਤੇ ਇਸ ਦਾ ਮਜ਼ਾਕ ਉਡਾਉਂਦਾ ਹੈ। ਇਹੋ ਕਾਰਨ ਹੈ ਕਿ ਹਾਕਮਾਂ ਨੂੰ ਉਦਾਸੀ ਹਜ਼ਮ ਨਹੀਂ ਸੀ। ਉਹਨੂੰ ਵੀ ਲਹਿਰ ਦੇ ਹੋਰਾਂ ਕਾਰਕੁਨਾਂ ਵਾਂਗੂੰ ਤਸੀਹੇ ਝੱਲਣੇ ਪਏ। ਉਦਾਸੀ ਦੀ ਕਵਿਤਾ ਮਜ਼ਦੂਰ ਜਮਾਤ ਪ੍ਰਤੀ ਗਹਿਗਚ ਵੀ ਵਫ਼ਾਦਾਰੀ ਨਿਭਾਉਂਦੀ ਹੈ।

ਕੁਝ ਬੌਨਿਆਂ ਨੇ ਉਦਾਸੀ ਨੂੰ ਛੋਟਿਆਂ ਕਰਨ ਦੀ ਕੋਸ਼ਿਸ਼ ਕੀਤੀ ਪਰ ਉਦਾਸੀ ਦੀ ਕਵਿਤਾ ਉਨ੍ਹਾਂ ਦੇ ਮੂੰਹ ਉੱਤੇ ਹੀ ਚੁਪੇੜ ਹੈ। ਉਦਾਸੀ ਤਾਂ ਹਾਕਮਾਂ ਵੱਲੋਂ ਲੋਕਾਂ ਨੂੰ ਵਿਸ਼ੇਸ਼ ਕਰਕੇ ਕਿਰਤੀ ਵਰਗ ਨੂੰ ਧਰਮਾਂ, ਜਾਤਾਂ ਵਿਚਕਾਰ ਵੰਡਣ ਦੀ ਕੋਝੀ ਚਾਲ ਤੋਂ ਸੁਚੇਤ ਰਹਿੰਦਾ ਹੈ ਅਤੇ 20ਵਿਆਂ ਦੇ ਦਹਾਕੇ ’ਚ ਇਹ ਵਾਪਰਿਆ ਵੀ। ਉਦਾਸੀ ਚੇਤੰਨ ਰੂਪ ਵਿਚ ਆਪਣੇ ਵਰਗ ਨੂੰ ਸੁਚੇਤ ਕਰਦਾ ਹੈ।

ਪੂੰਜੀਪਤੀਆਂ ਦੀ ਮਰਜ਼ੀ ਹੈ ਕਿ ਤੂੰ ਲੜਦਾ ਰਹੇਂ, ਤੂੰ ਮਰਦਾਂ ਰਹੇ।
ਧਰਮ, ਕਾਨੂੰਨ, ਜਾਤ ਦਾ ਝੰਡਾ ਤੂੰ, ਚੁੱਕਦਾ ਰਹੇ, ਤੂੰ ਧਰਦਾ ਰਹੇਂ।
ਫੌਜ ਪੁਲਿਸ ਦੇ ਸਾਏ ਹੇਠਾਂ ਰਹਿਣ ਉਸਰਦੇ ਮਹਿਲ ਮੁਨਾਰੇ।
ਰਹੇ ਰੜਕਦੀ ਬਿਜਲੀ ਬੇਸ਼ੱਕ, ਪਰ ਨਾ ਕੁਸਕਣ ਕੁੱਲੀਆਂ ਢਾਰੇ
ਸਾਂਝਾ ਕਰੋ ਲਹੂ ਤੇ ਮੁੜ੍ਹਕਾ ਤੇ ਲੋਹੇ ਤੇ ਪਹਿਰਾ ਲਾਓ
ਇਕ ਹੋ ਜਾਓ! ਇੱਕ ਹੋ ਜਾਓ

ਤੇ ਜਦੋਂ ਉਹਨੇ ਇਹ ਲਿਖਿਆ

ਭੰਨ ਸੁੱਟੀਆਂ ਨਾਨਕ ਦੀਆਂ ਬਾਹਵਾਂ
ਪੁੱਟ ਸੁੱਟੀਆਂ ਸ਼ਿਵ ਦੀਆਂ ਜਟਾਵਾਂ
ਕਿਸ ਨੂੰ ਕਿਸ ਦਾ ਵਤਨ ਕਹਾਂਗਾ
ਮੈਂ ਹੁਣ ਕਿਸ ਨੂੰ ਵਤਨ ਕਹਾਂਗਾ।

ਇਹ ਪੰਜਾਬ ਦਾ ਉਹੀ ਦੌਰ ਸੀ ਜਿਹਨੂੰ ਕਾਲਾ ਦੌਰ ਕਿਹਾ ਜਾਂਦਾ ਹੈ। ਉਦਾਸੀ ਦੀ ਕਵਿਤਾ ਬਾਰੇ ਕੋਈ ਭੁਲੇਖਾ ਨਹੀਂ ਰਹਿ ਜਾਂਦਾ ਕਿ ਉਹ ਉਸ ਕਾਲੇ ਦੌਰ ਵਿਚ ਬੇਬਾਕ ਬੋਲ ਰਿਹਾ ਹੈ।

ਉਦਾਸੀ ਦੀ ਕਵਿਤਾ ਦਾ ਦੌਰ 70ਵਿਆਂ ਤੇ 80ਵਿਆਂ ਦਾ ਦੌਰ ਹੈ। ਅੱਜ ਸਮਾਂ ਉਸ ਤੋਂ ਅੱਗੇ ਤੁਰ ਚੁੱਕਾ ਹੈ। ਉਹ ਦੌਰ ਮੱਧ ਵਰਗੀ ਇਨਕਲਾਬੀ ਰੋਮਾਂਸ ਦਾ ਭਾਰੂ ਦੌਰ ਸੀ। ਜਿਸ ਵਿਚ ਕਿਰਤੀ ਜਮਾਤ ਪ੍ਰਤੀ ਹਮਦਰਦੀ ਰੱਖਣ ਵਾਲੀ ਇਸ ਜਮਾਤ ਨੇ ਆਪਣੀ ਇਕ ਹਾਂ ਪੱਖੀ ਭੂਮਿਕਾ ਨਿਭਾਈ। ਅਗਲੇਰਾ ਦੌਰ ਨਿਰੋਲ ਕਿਰਤੀ ਵਰਗ ਦਾ ਦੌਰ ਹੈ।

ਸਮਾਜਿਕ ਆਰਥਿਕ ਸਰੰਚਨਾ ਵਿਚ ਤਿੱਖੀਆਂ ਤਬਦੀਲੀਆਂ ਆ ਚੁੱਕੀਆਂ ਹਨ। ਵੈਸੇ 70ਵਿਆਂ ਦੇ ਹਰੇ ਇਨਕਲਾਬ ਨੇ ਹੀ ਪੰਜਾਬ ਦੇ ਸਮਾਜਿਕ ਆਰਥਿਕ ਧਰਾਤਲ ਦਾ ਮੁਹਾਂਦਰਾ ਬਦਲ ਦਿੱਤਾ ਸੀ ਪਰ 1991 ਤੋਂ ਪਿੱਛੋਂ ਤਾਂ ਪੰਜਾਬ ਸਮੇਤ ਦੇਸ਼ ਦੀ ਕਾਇਆ ਕਲਪ ਹੀ ਬਦਲ ਗਈ ਹੈ। ਪਿਛਲੇਰੇ ਪੂੰਜੀ ਦੇ ਖੁੱਲ੍ਹੇ ਮੁਕਾਬਲੇ ਦੇ ਦੌਰ ਦੇ 30 ਸਾਲਾਂ ਨੇ ਜਿਥੇ ਲਿਆ ਕੇ ਖੜ੍ਹਾ ਕਰ ਦਿੱਤਾ ਹੈ, ਉਥੇ ਕਿਰਤੀ ਵਰਗ ਦੀ ਅਗਵਾਈ ਭੂਮਿਕਾ ਪ੍ਰਥਮ ਬਣ ਗਈ ਹੈ।

ਵਿਸ਼ਵੀਕਰਨ ਦੇ ਇਸ ਦੌਰ ਨੇ ਉਸ ਰਾਜਕੀ ਪੂੰਜੀ ਦੇ ਮਾਡਲ ਨੂੰ ਮੁਕੰਮਲ ਤਬਦੀਲ ਕਰਨ ਦੀ ਠਾਣ ਲਈ ਹੈ ਜਿਹਨੂੰ ਕਿਸੇ ਵੇਲੇ ਸੰਕਟਗ੍ਰਸਤ ਪੂੰਜੀਵਾਦ ਨੇ ਅਰਥਸ਼ਾਸਤਰੀ ਕੇਨੇਜ਼ ਦੀਆਂ ਸਿਫਾਰਸ਼ਾਂ ਨਾਲ ਘਟਾਇਆ ਸੀ ਜਾਂ ਭਾਰਤ ਵਰਗੇ ਨਵ ਆਜ਼ਾਦ ਹੋਏ ਦੇਸ਼ਾਂ ਨੇ ਅਖੌਤੀ ਸਮਾਜਵਾਦੀ ਮਾਡਲ ਦੀ ਨਕਲ ਕਰਨੀ ਲੋਚੀ ਸੀ। ਨਹਿਰੂ ਮਾਡਲ ਕੁਝ ਇਸ ਤਰ੍ਹਾਂ ਦਾ ਹੀ ਘਾਲਾਮਾਲਾ ਸੀ ਪਰ ਅੱਜ ਵਿਸ਼ਵ ਦੀ ਪੂੰਜੀ ਦੁਨੀਆ ਦੇ ਆਰਥਿਕ ਸੋਮਿਆਂ ਉਤੇ ਹਵਾਊ ਢੰਗ ਨਾਲ ਕਬਜ਼ੇ ਕਰਨ ਵਲ ਵਧ ਰਹੀ ਹੈ। ਤਾਨਾਸ਼ਾਹ ਪ੍ਰਵਿਰਤੀ ਵਾਲਾ ਇਹ ਪੂੰਜੀਵਾਦ ਇਕ ਤੋਂ ਪਿਛੋਂ ਦੂਸਰੇ ਦੁਨੀਆ ਦੇ ਆਰਥਿਕ ਸ੍ਰੋਤਾਂ ਨੂੰ ਕਬਜ਼ੇ 'ਚ ਲੈਂਦਾ ਜਾ ਰਿਹਾ ਹੈ ਅਤੇ ਉਹ ਵੀ ਅਮਾਨਵੀ ਤੇ ਜਾਬਰ ਢੰਗਾਂ ਨਾਲ। ਇਸ ਦੇ ਭਿਆਨਕ ਚਿਹਰੇ ਅਫ਼ਗਾਨਿਸਤਾਨ, ਇਰਾਕ, ਇਰਾਨ ਸਪੇਨ ਗਜਾ ਪੱਟੀ ਆਦਿ ਕਈ ਅਫਰੀਕੀ, ਲਾਤੀਨੀ ਅਮਰੀਕੀ ਖੇਤਰਾਂ ਵਿਚ ਵੇਖੇ ਜਾ ਸਕਦੇ ਹਨ। ਭਾਰਤੀ ਹਾਕਮ ਜਮਾਤ ਨੇ ਤਾਂ ਇਸ ਸਾਮਰਾਜੀ ਕਾਰਪੋਰੇਟੀ ਪੂੰਜੀ ਮੂਹਰੇ ਗੋਡੇ ਹੀ ਟੇਕ ਦਿੱਤੇ ਹਨ। ਨਵੀਆਂ ਆਰਥਿਕ ਨੀਤੀਆਂ ਦੇ ਨਾਂ ਹੇਠ ਇਸ ਕਾਰਪੋਰੇਟੀ ਪੂੰਜੀ ਨੇ ਆਦਿਮ ਸਮਿਥ ਦੇ ਆਰਥਿਕ ਸਿਧਾਂਤ ਨੂੰ ਅਪਣਾਇਆ ਹੈ, ਜਿਸ ਨੂੰ ਸ਼ਿਕਾਗੋ ਯੂਨੀਵਰਸਿਟੀ ਦੇ ਪ੍ਰੋਫੈਸਰ ਮਿਲਟਨ ਫਰਾਈਡਮੈਨ ਅਤੇ ਫਰਾਈਡ ਹਾਈਕ ਨੇ ਵਿਕਸਤ ਕੀਤਾ ਹੈ ਜਿਸ ਦਾ ਕਹਿਣਾ ਹੈ ਕਿ "ਸਰਕਾਰ ਨੂੰ ਆਪਣੀ ਭੂਮਿਕਾ ਘਟਾਉਣੀ ਚਾਹੀਦੀ ਹੈ ਅਤੇ ਸਭ ਕੁਝ ਨੂੰ ਪੂੰਜੀ ਦੀ ਖੁੱਲ੍ਹੀ ਮੰਡੀ ਦੇ ਰਹਿਮੋ ਕਰਮ ਉਤੇ ਛੱਡ ਦੇਣਾ ਚਾਹੀਦਾ ਹੈ। ਫਰਾਈਡਮੈਨ ਦੀ ਕਿਤਾਬ Who goverment is problem ਵਿਚ ਸਰਕਾਰਾਂ ਦੇ ਵਜੂਦ ਉਤੇ ਹੀ ਸਵਾਲ ਖੜ੍ਹਾ ਕਰਦਿਆਂ ਉਸ ਨੂੰ ਸੁਝਾਅ ਦਿੱਤਾ ਹੈ ਕਿ ਸਰਕਾਰਾਂ ਨੂੰ ਸਮਾਜ ਭਲਾਈ ਖੇਤਰ ਦੇ ਕੰਮਾਂ ਤੋਂ ਪਿੱਛੇ ਹਟ ਜਾਣਾ ਚਾਹੀਦਾ ਹੈ ਅਤੇ ਉਹਦਾ ਕੰਮ ਸਿਰਫ਼ ਮੈਨੇਜ ਕਰਨਾ ਹੀ ਹੈ। ਪਿਛਲੇਰੇ 30 ਸਾਲਾਂ 'ਚ ਅਰਥਚਾਰੇ 'ਚ ਵਾਪਰੀਆਂ ਇਨ੍ਹਾਂ ਨੀਤੀਆਂ ਦਾ ਦੁਰਪ੍ਰਭਾਵ ਵਿਸ਼ਵ ਵਿਆਪੀ ਪੈਮਾਨੇ ਉਤੇ ਪੈ ਰਹੇ ਹਨ। ਦੁਨੀਆ ਵਿਚ ਆਰਥਿਕ ਪਾੜਾ ਬਹੁਤਾ ਜ਼ਿਆਦਾ ਵੱਧ ਗਿਆ ਹੈ। ਅਮਰੀਕਾ ਵਿਚ ਹੀ ਜਿਥੇ 1960 'ਚ 10 ਫੀਸਦੀ ਲੋਕਾਂ ਕੋਲ 35.5 ਫੀਸਦੀ ਤੱਕ ਪਹੁੰਚ ਗਿਆ ਹੈ, 2012 ਵਿਚ ਚੋਟੀ ਦੇ ਇਕ ਫੀਸਦੀ ਘਰਾਣਿਆਂ ਨੇ 22.5 ਫੀਸਦੀ ਆਮਦਨ ਹਥਿਆ ਲਈ। ਪਿਛਲੇ

ਸਾਲ 10 ਫੀਸਦੀ ਅਮੀਰ ਪਰਿਵਾਰ ਦੇਸ਼ ਦੀ 70 ਫੀਸਦੀ ਸੰਪੱਤੀ ਦੇ ਮਾਲਕ ਸਨ। ਇਕ ਫੀਸਦੀ ਕੋਲ ਦੇਸ਼ ਦੀ ਸੰਪੱਤੀ ਦੀ 35 ਫੀਸਦੀ ਮਾਲਕੀ ਹੈ। ਇਹ ਅਮਰੀਕਾ ਹੀ ਨਹੀਂ ਦੁਨੀਆ ਪੱਧਰ ਉਤੇ ਇਹ ਵਰਤਾਰੇ ਵੇਖੇ ਜਾ ਸਕਦੇ ਹਨ। ਉਧਰ ਤਨਖਾਹਾਂ ਦੇ ਪੱਧਰ ਉਤੇ ਵੇਖਿਆ ਜਾਵੇ ਤਾਂ ਦੁਨੀਆ ’ਚ ਸਭ ਤੋਂ ਵੱਧ ਤਨਖਾਹ ਲੈਣ ਵਾਲਾ ਅਧਿਕਾਰੀ ਲਾਰੇਸ਼ ਜੇ ਇਲ ਲੀਸਨ 78.4 ਮਿਲੀਅਨ ਡਾਲਰ ਭਾਵ 5 ਅਰਬ ਰੁਪਏ ਤਨਖਾਹ ਲੈਂਦਾ ਹੈ, ਪ੍ਰਤੀ ਘੰਟਾ 37692 ਡਾਲਰ। ਸਾਡੇ ਦੇਸ ਵਿਚ ਸਭ ਤੋਂ ਅਮੀਰ ਕਾਰੋਬਾਰੀ ਮੁਕੇਸ਼ ਅੰਬਾਨੀ 67 ਕਰੋੜ ਰੁਪਏ ਸਾਲਾਨਾ ਤਨਖਾਹ ਲੈਂਦਾ ਸੀ। ਮਨਮੋਹਨ ਸਿੰਘ ਨੇ ਕਿਹਾ ਕਿ ਕੁਝ ਘਟ ਕਰ ਦਿਓ ਤਾਂ ਪਿਛਲੇ ਸਾਲ ਉਹਨੇ 55 ਕਰੋੜ ਤੋਂ ਥੋੜ੍ਹੀ ਵੱਧ ਤਨਖਾਹ ਲਈ। ਉਧਰ ਇੱਕ ਮਜ਼ਦੂਰ ਨੂੰ 20 ਤੋਂ 35 ਰੁਪਏ ਵਿਚ ਗੁਜ਼ਾਰਾ ਕਰਨਾ ਪੈ ਰਿਹਾ ਹੈ। ਭਾਵ ਸਾਫ਼ ਹੈ ਕਿ ਪੂੰਜੀ ਕੁਝ ਹੱਥਾਂ ’ਚ ਕੇਂਦਰਿਤ ਹੋ ਚੁੱਕੀ ਹੈ ਅਤੇ ਆਰਥਿਕ ਪਾੜਾ ਵਧ ਰਿਹਾ ਹੈ। ਸਿੱਟੇ ਵਜੋਂ ਸਮਾਜਿਕ ਤਣਾਅ ਪੈਦਾ ਹੋਣ ਦਾ ਆਧਾਰ ਤਿਆਰ ਹੋ ਰਿਹਾ ਹੈ। ਜਿਸ ਵਿਕਾਸ ਦੇ ਦਮਗਜੇ ਮਾਰੇ ਜਾ ਰਹੇ ਹਨ, ਉਹ ਰੋਜ਼ਗਾਰ ਵਿਹੀਣ ਹੈ। ਹੋਇਆ ਇਹ ਹੈ ਕਿ ਪਿਛਲੇਰੇ 20 ਸਾਲਾਂ ’ਚ ਨਵੇਂ ਰੋਜ਼ਗਾਰ ਦੇ ਮੌਕੇ ਤਾਂ ਕੀ ਵਿਕਸਤ ਹੋਣੇ ਸਨ ਪੁਰਾਣੇ ਖੋਹੇ ਜਾ ਰਹੇ ਹਨ। ਲੱਖਾਂ ਕਿਰਤੀਆਂ ਪਾਸੋਂ ਰੋਜ਼ਗਾਰ ਖੋਹ ਕੇ ਸੜਕਾਂ ਉਤੇ ਲਿਆ ਖੜ੍ਹਾ ਕੀਤਾ ਹੈ। ਦੇਸ ਦੇ ਬਹੁਮੁੱਲੀ ਖਣਿਜ ਪਦਾਰਥਾਂ ਵਾਲੇ ਜੰਗਲਾਂ ਪਹਾੜਾਂ ਨੂੰ ਦੇਸੀ ਵਿਦੇਸ਼ੀ ਕਾਰਪੋਰੇਟ ਘਰਾਣਿਆਂ ਨੂੰ ਦਿੱਤਾ ਜਾ ਰਿਹਾ ਹੈ। ਅਰਬਾਂ ਖਰਬਾਂ ਦੀਆਂ ਸਰਕਾਰੀ ਸੰਪਤੀਆਂ ਕੌਡੀਆਂ ਦੇ ਭਾਅ ਚੰਦ ਕੁ ਅਮੀਰ ਘਰਾਣਿਆਂ ਨੂੰ ਦਿੱਤੀਆਂ ਜਾ ਰਹੀਆਂ ਹਨ। ਸਦੀਆਂ ਤੋਂ ਜੰਗਲਾਂ ਪਹਾੜਾਂ ’ਤੇ ਰਹਿ ਰਹੇ ਲੋਕਾਂ ਨੂੰ ਉਜਾੜਿਆ ਜਾ ਰਿਹਾ ਹੈ। ਲੋਕਾਂ ਦੀਆਂ ਜ਼ਮੀਨਾਂ ਖੋਹਣ ਲਈ ਕਾਨੂੰਨ ਬਣਾਏ ਗਏ ਹਨ, ਪੰਚਾਇਤੀ ਅਤੇ ਹੋਰ ਜ਼ਮੀਨਾਂ ਕਾਰਪੋਰੇਟੀ ਕੰਪਨੀਆਂ ਦੇ ਹੱਥੀਂ ਸੌਂਪੀਆਂ ਜਾ ਰਹੀਆਂ ਹਨ। ਕੌਮੀ ਸੜਕਾਂ ਦੇ ਨਿਰਮਾਣ ਅਤੇ ਬਹੁਮੁੱਲੀਆਂ ਵਸਤਾਂ ਦੀਆਂ ਖਾਣਾਂ ਤੋਂ ਲੈ ਕੇ ਰੇਲ, ਬੈਂਕ, ਬੀਮਾ, ਸੰਚਾਰ ਵਿਦਿਆ ਅਤੇ ਸਿਹਤ ਤੱਕ ਇਥੋਂ ਤੱਕ ਕਿ ਫੌਜ (ਡਿਫੈਂਸ) ਵਰਗੇ ਖੇਤਰਾਂ ਵਿਚ ਵਿਦੇਸ਼ੀ ਪੂੰਜੀ ਅਤੇ ਦੇਸੀ ਪੂੰਜੀ ਨੂੰ ਨਿਵੇਸ਼ ਦੀ ਖੁੱਲ੍ਹੀ ਛੁੱਟੀ ਦਿੱਤੀ ਜਾ ਰਹੀ ਹੈ। ਇਸ ਸਭ ਕਾਸੇ ਦਾ ਸਿੱਟਾ ਇਕ ਪਾਸੇ ਪੂੰਜੀ ਅਤੇ ਉਤਪਾਦਨੀ ਸਾਧਨਾਂ ਦਾ ਕੁਝ ਹੱਥਾਂ ’ਚ ਕੇਂਦਰਿਤ ਹੋਣ ਅਤੇ ਦੂਸਰੇ ਪਾਸੇ ਰੋਜ਼ਗਾਰ ਬਾਝੋਂ ਮੁਥਾਜ ਰਹੀ ਭਾਵ ਸਮਾਜਿਕ ਧਰੁਵੀਕਰਨ ਸਿਖ਼ਰ ਬਿੰਦੂ ਉੱਤੇ ਪਹੁੰਚ ਗਿਆ ਹੈ।

ਆਬਾਦੀਆਂ ਦੇ ਵਿਸ਼ਾਲ ਹਿੱਸੇ ਉਜੜ ਰਹੇ ਹਨ। ਜ਼ਿੰਦਗੀ ਬਸਰ ਕਰਨ ਦੀਆਂ ਹਾਲਤਾਂ ਔਖੀਆਂ ਹੁੰਦੀਆਂ ਜਾ ਰਹੀਆਂ ਹਨ। ਆਦਿਵਾਸੀ, ਗਰੀਬ ਕਿਸਾਨਾਂ, ਦਲਿਤਾਂ, ਬੇਸਹਾਰਾ ਸ਼ਹਿਰੀ ਗਰੀਬਾਂ, ਪੀੜਤ ਔਰਤਾਂ, ਘੱਟ ਗਿਣਤੀਆਂ ਦਾ ਵਿਸ਼ਾਲ ਜਨਸਮੂਹ ਮੁੱਖ ਧਾਰਾ ਦੇ ਰਾਜਸੀ ਦਰਿੰਦਗੀ ਤੋਂ ਹੈਰਾਨ ਪ੍ਰੇਸ਼ਾਨ ਹੈ ਅਤੇ ਉਹਦਾ ਪ੍ਰਬੰਧ ਉਤੋਂ ਭਰੋਸਾ ਉਠਦਾ ਜਾ ਰਿਹਾ ਹੈ। ਕਈ ਥਾਈਂ ਲੋਕਾਂ ਦਾ ਇਹ ਵਿਰੋਧ ਬਿਨਾਂ ਕਿਸੇ ਅਗਵਾਈ ਦੇ ਲੜਦਾ ਅਤੇ ਥਕਦਾ ਨਜ਼ਰ ਆਉਂਦਾ ਹੈ। ਗੈਰ ਸੰਗਠਿਤ, ਬੇਸਹਾਰਾ, ਬੇਚੈਨ ਲੋਕਾਈ, ਬੇਰੁਜ਼ਗਾਰਾਂ ਦੀ ਇਸ ਭੀੜ ਦਾ ਗੁੱਸਾ ਕਈ ਵਾਰੀ ਅਜਿਹੀਆਂ ਤਾਕਤਾਂ ਵੀ ਵਰਤ ਜਾਂਦੀਆਂ ਹਨ ਜਿਹੜੀਆਂ ਸੱਜ ਪਿਛਾਖੜੀ

ਵਿਚਾਰਾਂ ਦੀਆਂ ਹੁੰਦੀਆਂ ਹਨ।

ਅਜੋਕੀ ਪੂੰਜੀ ਦੀ ਲੋੜ ਇਸ ਤਾਨਾਸ਼ਾਹ ਰਾਜ ਦੀ ਹੈ। ਕਾਰਪੋਰੇਟ ਘਰਾਣਿਆਂ ਲਈ ਪੁਰਾਣੇ ਢਾਂਚੇ ਜਿਹਨੂੰ ਜਮਹੂਰੀ ਦਿੱਖ ਦਿੱਤੀ ਗਈ ਸੀ, ਰਾਸ ਨਹੀਂ ਆ ਰਹੀ। ਉਹ ਅਛੋਪਲੇ ਜਿਹੇ ਤਬਦੀਲੀਆਂ ਕਰ ਰਹੀ ਹੈ। ਮਿਸਾਲ ਵਜੋਂ 300 ਕਾਨੂੰਨ ਵੇਲਾ ਵਿਹਾ ਚੁੱਕੇ ਕਹਿ ਕੇ ਖਤਮ ਕੀਤੇ ਜਾ ਰਹੇ ਹਨ। ਲੇਬਰ ਕਾਨੂੰਨਾਂ ’ਚ ਬੁਨਿਆਦੀ ਤਬਦੀਲੀਆਂ ਕਰ ਦਿੱਤੀਆਂ ਹਨ। ਕੰਮ ਦੇ 8 ਘੰਟੇ ਦੀ ਦਿਹਾੜੀ ਨੂੰ 12 ਘੰਟੇ ਕੀਤਾ ਜਾ ਰਿਹਾ ਹੈ ਅਤੇ ਹਰ ਕਿਸਮ ਦੀਆਂ ਸਹੂਲਤਾਂ ਖੋਹ ਕੇ ਮਜ਼ਦੂਰ ਵਾਲਾ ਕੰਮ ਕੀਤਾ ਜਾ ਰਿਹਾ ਹੈ। ਦੇਸ਼ ਦੇ ਸਨਅਤਕਾਰਾਂ ਦੀ ਸੰਸਥਾ ਹਰ ਕਿਸਮ ਦੇ ਬੰਧੇਜ਼ ਜਾਂ (ਭਾਵ ਕਾਨੂੰਨਾਂ) ਤੋਂ ਮੁਕਤ ਹੋਣਾ ਚਾਹੁੰਦੀ ਹੈ। ਉਸ ਦੀ ਸੰਤੁਸ਼ਟੀ ਕਰਵਾਈ ਜਾ ਰਹੀ ਹੈ। ਹੜਤਾਲ ਕਰਨ ਅਤੇ ਜੱਥੇਬੰਦ ਹੋਣ ਦੇ ਸੰਵਿਧਾਨਕ ਅਧਿਕਾਰਾਂ ਨੂੰ ਛਾਂਗਿਆ ਜਾ ਰਿਹਾ ਹੈ। ਪੰਜਾਬ ਸਰਕਾਰ ਤਾਂ ਹੋਰ ਵੀ ਅੱਗੇ ਚਲੀ ਗਈ ਹੈ। ਉਹਨੇ ਜਿਹੜਾ ਕਾਲਾ ਕਾਨੂੰਨ ਲਹਿਰਾਂ ਨੂੰ ਕੁਚਲਣ ਲਈ ਬਣਾਇਆ ਹੈ, ਉਹਨੇ 1857 ਪਿੱਛੋਂ ਬਣੇ ਅੰਗਰੇਜ਼ਾਂ ਦੇ ਕਾਨੂੰਨਾਂ ਨੂੰ ਹੀ ਮਾਤ ਪਾ ਦਿੱਤਾ ਹੈ। ਦਰਅਸਲ ਦੂਸਰੀ ਸੰਸਾਰ ਜੰਗ ਪਿੱਛੋਂ ਪੂੰਜੀਪਤੀਆਂ ਵਲੋਂ ਪਾਇਆ ਜਮਹੂਰੀਅਤ ਦਾ ਗਲਾਫ ਹੁਣ ਲਾਹਿਆ ਜਾ ਰਿਹਾ ਹੈ।

ਤਾਨਾਸ਼ਾਹ ਰਾਜ ਲਈ ਸਿਰਫ਼ ਰਾਜ ਦੇ ਸੰਵਿਧਾਨਕ ਕਾਇਦੇ ਕਾਨੂੰਨ ਹੀ ਨਹੀਂ ਬਦਲੇ ਜਾ ਰਹੇ ਸਗੋਂ ਅਜਿਹੀਆਂ ਵਿਚਾਰਧਾਰਾਵਾਂ ਨੂੰ ਵੀ ਅੱਗੇ ਲਿਆਂਦਾ ਜਾ ਰਿਹਾ ਹੈ ਜਿਹੜੀਆਂ ਇਸ ਨੂੰ ਇਕ ਜਾਬਰ ਸਟੇਟ ’ਚ ਰੂਪਾਂਤਰਤ ਕਰਨ ਦੇ ਸਮੱਰਥ ਹਨ। ਹਰ ਤਰ੍ਹਾਂ ਦੀ ਤਾਨਾਸ਼ਾਹੀ ਨੂੰ ਲੋਕ ਆਧਾਰ ਚਾਹੀਦਾ ਹੈ। ਲੋਕਾਂ ਦੀ ਗੈਰ ਜਥੇਬੰਦਕ ਬੇਚੈਨੀ ਨੂੰ ਵੱਖ-ਵੱਖ ਨਾਅਰੇ ਦੇ ਕੇ ਇਕ ਫਿਰਕਰਾਨਾ ਰਾਜ ਦੀ ਸਥਾਪਤੀ ਵੱਲ ਕਦਮ ਪੁੱਟੇ ਜਾ ਰਹੇ ਹਨ ਅਤੇ ਉਸ ਦੀ (ਐਕਸਰਸਾਈਜ਼) ਕਵਾਇਤ ਵੀ ਸ਼ੁਰੂ ਹੋ ਚੁੱਕੀ ਹੈ। ਭਾਰਤੀ ਸਮਾਜ ਦੀ ਬਨਾਵਟ ਵਿਚਾਰਧਾਰਕ ਮਨਤੰਤਰ ਅਤੇ ਰੋਜ਼ਾਨਾ ਸੰਸਕ੍ਰਿਤਕ ਜਿਉਣ ਢੰਗ ਵਿਚ ਨਿਰੰਕਸ਼ਤਾਵਾਦੀ ਜਾਂ ਫਾਸੀਵਾਦੀ ਤੱਤਾਂ ਦੀ ਮੌਜੂਦਗੀ ਅਤੇ ਸਾਮਰਾਜੀ ਬਹੁਤ ਪੁਰਾਣਾ ਹੈ। ਪਿਛਲੇ ਸਾਲਾਂ ਵਿਚ ਤਾਂ ਇਸ ਉਲਟ ਇਨਕਲਾਬੀ ਰਹਿੰਦ ਖੂੰਹਦ ਦਾ ਇਕ ਵਿਸ਼ਾਲ ਕਾਰੋਬਾਰ ਹੀ ਉਸਰ ਗਿਆ ਹੈ ਅਤੇ ਮੀਡੀਏ ਤੇ ਵਿਵਸਥਾ ਨੇ ਇਸ ਵਿਚ ਨਵੀਂ ਰੂਹ ਫੂਕ ਦਿੱਤੀ ਹੈ। ‘ਪਾਪੂਲਰ ਕਲਚਰ’ ਦੇ ਪ੍ਰੰਪਰਾਗਤ ਰੂਪਾਂ ਅਤੇ ਮਾਸ ਕਲਚਰ ਦੇ ਨਮੂਨਿਆਂ ਦੀ ਨਵੀਂ ਲੰਪਨ ਬਾਜ਼ਾਰੀ ਸੰਸਕ੍ਰਿਤੀ ਸਾਹਮਣੇ ਆ ਰਹੀ ਹੈ ਜਿਸ ਵਿਚ ਫਾਸ਼ੀਵਾਦ ਦੇ ਅਨੇਕਾਂ ਤੱਤ ਕਈ ਰੂਪਾਂ ’ਚ ਕ੍ਰਿਆਸ਼ੀਲ ਹਨ। ਸਾਧੂ, ਸੰਤ, ਮੱਠ, ਆਸ਼ਰਮ, ਧਾਰਮਿਕ ਟੀ. ਵੀ. ਚੈਨਲ ਹਿੰਦੂਤਵਵਾਦੀ ਪ੍ਰਚਾਰ ਤੰਤਰ ਰੂੜੀਵਾਦੀ ਸਮਾਜਿਕ ਅਤੇ ਧਾਰਮਿਕ ਸੀਰੀਅਲ ਦਾ ਇਕ ਵੱਡਾ ਬਾਜ਼ਾਰ ਸਾਹਮਣੇ ਆ ਰਿਹਾ ਹੈ ਜਿਸ ਨੇ ਕਰੋੜਾਂ ਲੋਕਾਂ ਨੂੰ ਆਪਣੀ ਗ੍ਰਿਫਤ ’ਚ ਲੈ ਲਿਆ ਹੈ। ਸੱਚੀਆਂ ਕਹਾਣੀਆਂ ਅਤੇ ਅਪਰਾਧ ਕਥਾਵਾਂ ਵਾਲੇ ਸੀਰੀਅਲ ਰਾਹੀਂ ਮਨੋਰੰਜਨ ਉਦਯੋਗ ਵੱਧ ਫੁਲ ਰਿਹਾ ਹੈ। ਇਸ ਅਫੀਮ ਤੋਂ ਭੈੜੇ ਨਸ਼ੇ ਦੀ ਗ੍ਰਿਫ਼ਤ ਵਿਚ ਪੜ੍ਹੇ ਲਿਖੇ ਮੱਧ ਵਰਗ ਸਮੇਤ ਆਬਾਦੀ ਦੇ ਵੱਡੇ ਹਿੱਸੇ ਅੰਨ੍ਹੇ ਹੋਏ ਫਿਰਦੇ ਹਨ। ਇਸ ਸਾਰੇ ਕਾਰੋਬਾਰ ਵਿਚ ਫਾਸ਼ੀਵਾਦੀ ਤਾਕਤਾਂ ਹੀ ਨਹੀਂ ਵੱਡੀ ਪੱਧਰ ਉਤੇ ਪੂੰਜੀ ਵੀ ਲੱਗੀ ਹੋਈ ਹੈ ਅਤੇ ਇਹ ਇਕ

ਪੂਰਾ ਵਾਤਾਵਰਨ ਅਜਿਹਾ ਹੈ ਜਿਹੜਾ ਤਰਕਸ਼ੀਲ ਢੰਗ ਨਾਲ ਸੋਚਣ ਵਾਲਿਆਂ ਨੂੰ ਦਬਾਉਣ 'ਚ ਸਫ਼ਲ ਹੋ ਰਿਹਾ ਹੈ। ਵਿਅਕਤੀ ਦੀ ਆਜ਼ਾਦੀ ਉੱਤੇ ਹਰ ਸਮੇਂ ਹਮਲੇ ਹੋ ਰਹੇ ਹਨ। ਨਵੀਂ ਹਕੂਮਤ ਆਉਣ ਪਿਛੋਂ ਇਹ ਖੇਤਰ ਨੇ ਨਾ ਸਿਰਫ਼ ਹੋਰ ਪੈਰ ਪਸਾਰੇ ਹਨ ਸਗੋਂ ਹੋਰ ਹੈਂਕੜ ਵੀ ਆਈ ਹੈ। ਕਿਤਾਬਾਂ ਸਾੜਣਾ, ਸਿਨੇਮਾ/ਨਾਟਕ ਦਾ ਪ੍ਰਦਰਸ਼ਨ ਰੋਕਣਾ ਤੇ ਚਿੱਤਰ ਪ੍ਰਦਰਸ਼ਨੀਆਂ ਉਤੇ ਹਿੰਸਕ ਹਮਲੇ ਅਜਿਹੀ ਸੋਚ ਵਾਲੇ ਹਿੰਸਕ ਗ੍ਰੋਹਾਂ ਵਲੋਂ ਹੀ ਦਿੱਤੇ ਜਾ ਰਹੇ ਹਨ। ਡਾ. ਦਿਬੋਲਕਰ ਦਾ ਕਤਲ ਇਸ ਦਾ ਸਿਖ਼ਰ ਰੂਪ ਹੈ। ਨਵੀਂ ਹਕੂਮਤ ਨੇ ਤਾਂ ਇਸ ਸਭ ਨੂੰ ਹੋਰ ਅਮਲੀ ਜਾਮਾ ਪਹਿਨਾ ਦਿੱਤਾ ਹੈ। ਭਾਰਤ ਵਿਚ ਇਤਿਹਾਸ ਖੋਜ ਸੰਸਥਾ ਦਾ ਮੁਖੀ ਅਜਿਹੇ ਸ਼ਖਸ਼ ਨੂੰ ਬਣਾ ਦਿੱਤਾ ਹੈ ਜਿਹਦਾ ਇਤਿਹਾਸ ਨਾਲ ਕੋਈ ਵਾਹ ਵਾਸਤਾ ਨਹੀਂ ਸੀ ਸਗੋਂ ਜਿਹਨੇ ਤਰਕਸ਼ੀਲ ਢੰਗ ਨਾਲ ਲਿਖੇ ਇਤਿਹਾਸ ਉਤੇ ਪਾਬੰਦੀ ਲਾਉਣ ਲਈ ਪ੍ਰਦਰਸ਼ਨ ਕੀਤੇ ਸਨ। ਉਹ ਇਤਿਹਾਸ ਨੂੰ ਹਿੰਦੂਵਾਦੀ ਦ੍ਰਿਸ਼ਟੀ ਤੋਂ ਮੁੜ ਲਿਖਣ ਦੀ ਯੋਜਨਾ ਦੁਹਰਾ ਰਿਹਾ ਹੈ। ਵਿਦਿਆ ਦੇ ਖੇਤਰ 'ਚ ਸਿਲੇਬਸਾਂ ਨੂੰ ਤਬਦੀਲ ਕੀਤਾ ਜਾ ਰਿਹਾ ਹੈ ਅਤੇ ਉਹ ਸਾਰੇ ਪਾਠ ਹਟਾਏ ਜਾ ਰਹੇ ਹਨ ਜਿਹੜੇ ਤਰਕਸ਼ੀਲ ਢੰਗ ਨਾਲ ਸੋਚਣ ਦੀ ਜਾਗ ਲਾਉਂਦੇ ਸਨ।

ਮੁਸਲਮਾਨਾਂ ਪ੍ਰਤੀ ਤਾਂ ਰਾਜ ਦਾ ਰਵੱਈਆ ਦੂਸਰੇ ਦਰਜੇ ਦੇ ਨਾਗਰਿਕਾਂ ਵਾਲਾ ਰਿਹਾ ਹੀ ਹੈ ਅਤੇ ਸੱਤਾ ਬਦਲਣ ਪਿੱਛੋਂ ਹੋਰ ਵੀ ਮਾੜਾ ਹੋਣ ਜਾ ਰਿਹਾ ਹੈ। ਅੱਤਵਾਦ ਦੀ ਝੂਠੀ ਆੜ ਹੇਠ ਬੇਕਸੂਰੇ ਮੁਸਲਮਾਨ ਨੌਜਵਾਨਾਂ ਨੂੰ ਗ੍ਰਿਫ਼ਤਾਰ ਕਰਨ ਜਾਂ ਮਾਓਵਾਦੀ ਕਹਿ ਕੇ ਕਿਸੇ ਨੂੰ ਫੜ ਲੈਣਾ ਜਾਂ ਤਸੀਹੇ ਦੇਣਾ ਆਮ ਗੱਲ ਹੀ ਨਹੀਂ, ਨਾਗਰਿਕਾਂ ਦੇ ਸੰਵਿਧਾਨਕ ਅਧਿਕਾਰਾਂ ਦਾ ਉਲੰਘਣ ਵੀ ਹੈ। ਕੋਈ ਵੀ ਵਰਗ ਜੋ ਆਪਣੀਆਂ ਹੱਕੀ ਮੰਗਾਂ ਲਈ ਪ੍ਰਦਰਸ਼ਨ ਕਰਦਾ ਹੈ ਤਾਂ ਰਾਜ ਵਲੋਂ ਬੇਕਿਰਕੀ, ਬੇਰਹਿਮੀ ਅਤੇ ਗੈਰ ਜਮਹੂਰੀ ਢੰਗਾਂ ਨਾਲ ਉਹਨੂੰ ਦਬਾਇਆ ਜਾਂਦਾ ਜਾਂ ਕੁਚਲਿਆ ਜਾਂਦਾ ਹੈ। ਕਸ਼ਮੀਰ ਅਤੇ ਉਤਰ ਪੂਰਬੀ ਰਾਜਾਂ 'ਚ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਦੀਆਂ ਵਿਆਪਕ ਮਿਸਾਲਾਂ ਸਾਹਮਣੇ ਆ ਰਹੀਆਂ ਹਨ ਪਰ ਮੀਡੀਆ ਇਸ ਬਾਰੇ ਚੁੱਪ ਹੈ।

ਸਭ ਤੋਂ ਤਰਸਯੋਗ ਹਾਲਤ ਹੈ ਦਲਿਤ ਅਤੇ ਔਰਤ ਵਰਗਾਂ ਦੀ। ਪੂਰੇ ਪ੍ਰਬੰਧ ਨੇ ਇਕ ਅਪਰਾਧ ਮਾਨਸਿਕਤਾ ਨੂੰ ਜਨਮ ਦਿੱਤਾ ਹੈ। ਔਰਤਾਂ ਵਿਰੁੱਧ ਅਪਰਾਧਾਂ 'ਚ ਲਗਾਤਾਰ ਵਾਧਾ ਹੋ ਰਿਹਾ ਹੈ। ਨਾ ਸਿਰਫ਼ ਬਲਾਤਕਾਰ ਛੇੜ ਛਾੜ ਜਾਂ ਅਪਮਾਨਿਤ ਕਰਨ ਦੀਆਂ ਘਟਨਾਵਾਂ ਬੇਰੋਕ ਟੋਕ ਵੱਧ ਰਹੀਆਂ ਹਨ, ਸਗੋਂ ਰੂੜੀਵਾਦੀ ਖਾਪ ਪੰਚਾਇਤਾਂ ਵਲੋਂ ਮੱਧ ਯੁੱਗੀ ਕਾਲ ਨੂੰ ਵੀ ਮਾਤ ਪਾ ਦਿੱਤੀ ਗਈ ਹੈ। ਸ਼ਰਮੋ ਸ਼ਰਮ ਦੀ ਹੱਦ ਤਾਂ ਇਥੇ ਪਹੁੰਚ ਗਈ ਹੈ ਕਿ ਪ੍ਰੇਮ ਵਿਆਹ ਕਾਰਨ ਇਕ ਅਜਿਹੀ ਪੰਚਾਇਤ (ਬੰਗਾਲ ਵਿਚ) ਲੜਕੀ ਨਾਲ ਸਟੇਜ ਉਤੇ ਸਮੂਹਿਕ ਬਲਾਤਕਾਰ ਕਰਨ ਦਾ ਆਦੇਸ਼ ਦਿੰਦੀ ਹੈ ਅਤੇ ਇਉਂ ਵਾਪਰਦਾ ਵੀ ਹੈ। ਹਰਿਆਣੇ 'ਚ ਅਜਿਹੀਆਂ ਘਟਨਾਵਾਂ ਦੀ ਲੰਬੀ ਲਿਸਟ ਹੈ, ਜਿਥੇ ਖਾਪ ਪੰਚਾਇਤਾਂ ਮੱਧ ਯੁੱਗੀ ਫਰਮਾਨ ਸੁਣਾਉਂਦੀਆਂ ਹਨ। 'ਲਵ ਜਿਹਾਦ' ਇਕ ਫਿਰਕਾਪ੍ਰਸਤ ਕੂੜਾ ਪ੍ਰਚਾਰ ਇਕ ਕੋੜਾ ਰੂਪ ਹੈ। ਇਸ 'ਚ ਸਭ ਤੋਂ ਵੱਧ ਪ੍ਰਭਾਵਿਤ ਹੁੰਦੀਆਂ ਹਨ ਦਲਿਤ ਔਰਤਾਂ। ਦਲਿਤਾਂ ਪ੍ਰਤੀ ਉੱਚ ਜਮਾਤਾਂ ਦੇ ਰਵੱਈਏ 'ਚ ਪਿਛਲੇ 60 ਸਾਲਾਂ 'ਚ ਕੋਈ

ਤਬਦੀਲੀ ਨਹੀਂ ਆਈ, ਸਗੋਂ ਪੂੰਜੀ ਦੇ ਵਿਕਾਸ ਨਾਲ ਇਹ ਨਵਾਂ ਅਤੇ ਹੋਰ ਕੁੱਢਰ ਰੂਪ ਸਾਹਮਣੇ ਆ ਰਿਹਾ ਹੈ। ਇਕ ਪਾਸੇ ਦਲਿਤ ਪਹਿਚਾਣ ਦਾ ਸਵਾਲ ਉਭਰ ਰਿਹਾ ਹੈ ਅਤੇ ਦੂਸਰੇ ਪਾਸੇ ਉੱਚ ਜਾਤਾਂ ਇਸ ਨੂੰ ਪ੍ਰਵਾਨ ਕਰਨ ਲਈ ਤਿਆਰ ਨਹੀਂ। ਪੰਜਾਬ ਵਿਚ ਦਲਿਤਾਂ ਭਾਵ ਮਜ਼ਦੂਰਾਂ ਅਤੇ ਉਚ ਜਾਤੀ ਜੱਟਾਂ ਦਰਮਿਆਨ ਟਕਰਾਅ ਦੀਆਂ ਬਹੁਤ ਥਾਵਾਂ 'ਤੇ ਮਿਸਾਲਾਂ ਸਾਹਮਣੇ ਆਈਆਂ। ਰਾਜ ਉਚ ਵਰਗ ਨਾਲ ਖਲੋਂਦਾ ਹੈ। ਮਸਲਾ ਬੇਸ਼ੱਕ ਮਜ਼ਦੂਰੀ 'ਚ ਵਾਧੇ ਦੀ ਮੰਗ ਦਾ ਹੀ ਕਿਉਂ ਨਾ ਹੋਵੇ। ਜ਼ਮੀਨ ਵਿਹੂਣੇ ਗਰੀਬ ਕਿਸਾਨ ਵੀ ਜਿਹੜੇ ਖੁਦ ਮਜ਼ਦੂਰੀ ਕਰਦੇ ਹਨ। ਦਲਿਤ ਮਜ਼ਦੂਰਾਂ ਨਾਲ ਨਹੀਂ ਸਗੋਂ ਕਿਸਾਨੀ ਨਾਲ ਖਲੋਂਦੇ ਹਨ। ਜਾਤ-ਪਾਤ ਛੂਆ-ਛਾਤ ਇਕ ਭਿਆਨਕ ਬੀਮਾਰੀ ਹੈ। ਉਦਾਸੀ ਖੁਦ ਇਸ ਤੋਂ ਪੀੜਤ ਰਿਹਾ ਹੈ। ਕਮਿਊਨਿਸਟਾਂ ਨੂੰ ਜਿੰਨੀ ਸ਼ਿੱਦਤ ਨਾਲ ਇਹਦੇ ਵਿਰੁੱਧ ਲੜਨਾ ਚਾਹੀਦਾ ਸੀ, ਉਸ 'ਚ ਕਿਤੇ ਨਾ ਕਿਤੇ ਕਮੀ ਰਹੀ ਹੈ। ਇਹ ਇਕ ਬੁਨਿਆਦੀ ਸਮਾਜਿਕ ਮਸਲਾ ਹੈ, ਜਿਹਦੇ ਪ੍ਰਤੀ, ਸਾਹਿਤ ਦੇ ਖੇਤਰ ਵਿਚ ਕੰਮ ਕਰਦੇ ਲੇਖਕਾਂ ਨੂੰ ਚੇਤੰਨ ਰੂਪ ਵਿਚ ਸੰਵੇਦਨਸ਼ੀਲ ਹੋਣਾ ਚਾਹੀਦਾ ਹੈ। ਨਵੀਆਂ ਹਾਲਤਾਂ ਵਿਚ ਤਾਂ ਰਾਜ ਤੇ ਰਾਜ ਦੀ ਮਸ਼ੀਨਰੀ ਦੇ ਨਿਰੰਕਸ਼ ਹੋਣ ਪਿੱਛੋਂ ਦਲਿਤਾਂ ਅਤੇ ਔਰਤਾਂ ਉਤੇ ਅੱਤਿਆਚਾਰਾਂ 'ਚ ਨਾ ਸਿਰਫ਼ ਵਾਧਾ ਹੋਣਾ ਹੈ ਸਗੋਂ ਇਸ ਨੂੰ ਜਾਇਜ਼ ਠਹਿਰਾਉਣ ਦਾ ਬੌਣਾ ਵਿਚਾਰਧਾਰਕ ਆਧਾਰ ਵੀ ਮੁਹੱਈਆ ਹੋਣਾ ਹੈ। ਤੱਥ ਮੁਤਾਬਕ ਵੱਡੀ ਗਿਣਤੀ 'ਚ ਔਰਤਾਂ ਆਰਥਿਕ ਅਤੇ ਹੋਰ ਕਾਰਨਾਂ ਕਰਕੇ ਸਰੀਰ ਵੇਚਣ ਲਈ ਮਜਬੂਰ ਹਨ। ਇਸ ਬੁਰਾਈ ਨੂੰ ਰੋਕਣ ਲਈ ਜਾਂ ਇਹਦੇ ਵੱਧਣ ਫੁੱਲਣ ਲਈ ਕਾਨੂੰਨ ਬਣਾਇਆ ਜਾ ਰਿਹਾ ਹੈ। ਅਜੋਕਾ ਪੂੰਜੀਵਾਦ ਇਕ ਅਸਤਿ ਆਚਾਰ ਨੂੰ ਉਤਸ਼ਾਹਿਤ ਕਰ ਰਿਹਾ ਹੈ। ਬਾਜ਼ਾਰ ਵਲੋਂ ਪ੍ਰਚਾਰੀ ਪ੍ਰਸਾਰੀ ਜਾਂਦੀ ਜੀਵਨ ਸ਼ੈਲੀ ਉਪਭੋਗਤਾਵਾਦੀ ਮਾਨਸਿਕਤਾ, ਸੁਰਖੀਆਂ 'ਚ ਰਹਿਣ 'ਤੇ ਚਰਚਿਤ ਹੋਣ ਵਾਲੀ ਮਾਨਸਿਕਤਾ, ਦੂਜੇ ਨੂੰ ਨੀਵਾਂ ਵਿਖਾਉਣ, ਵਿਚਾਰਾਂ ਵਿਉਹਾਰ ਆਦਿ ਵਿਚ (ਹਿੰਸਕ) ਧੌਂਸ ਪੁਗਾਊ ਪ੍ਰਵਿਰਤੀ, ਆਚਰਨ ਅਤੇ ਸੋਚ ਵਿਚ ਕੰਗਾਲੀ, ਵਿਸ਼ਾਲ ਇੱਛਾਵਾਂ, ਬੰਧੇਜ ਰਹਿਤ ਜ਼ਿੰਦਗੀ ਤੇ ਆਚਰਨ, ਜ਼ਿੰਦਗੀ ਤੇ ਸੈਕਸ ਮਾਨਣ ਦੀ ਹਿੰਸਕ ਲਾਲਸਾ, ਕਰਤੂਤਾਂ, ਜਾਤੀਵਾਦ, ਫਿਰਕਾਪ੍ਰਸਤ, ਕਲਚਰ ਤੇ ਵਿਚਾਰ, ਤਰਕਹੀਣਤਾ ਧਰਮ ਜਾਦੂ ਟੂਣੇ ਤੇ ਰਹੱਸਾਂ ਦਾ ਵਿਆਪਕ ਰੋਮਾਂਸ ਅਜੋਕੀਆਂ ਹਾਲਤਾਂ ਦਾ ਉਹ ਵਾਤਾਵਰਨ ਹੈ ਜਿਸ ਨੇ ਇਕ ਖੰਡਤ ਮਨੁੱਖ ਨੂੰ ਸਾਹਮਣੇ ਲਿਆਂਦਾ ਹੈ। ਪੂੰਜੀ ਦੀ ਲੰਬੇਰੀ ਉਮਰ ਲਈ ਅਜਿਹੇ ਸੱਭਿਆਚਾਰਕ ਮਾਹੌਲ ਦੀ ਹੀ ਲੋੜ ਹੈ। ਇਸ ਵਿਚ ਮੀਡੀਏ ਦੀ ਭੂਮਿਕਾ ਬਹੁਤ ਅਹਿਮ ਹੈ। ਇਹ ਸਭ ਕੁੱਝ ਐਸੀ ਬਾਰੀਕੀ ਅਤੇ ਕਲਾਤਮਕ ਢੰਗ ਨਾਲ ਹੋ ਰਿਹਾ ਹੈ ਕਿ ਇਸ ਦੇ ਵਿਰੋਧ ਦਾ ਦਾਅਵਾ ਕਰਨ ਵਾਲੇ ਵੀ ਕਿਸੇ ਨਾ ਕਿਸੇ ਰੂਪ ਵਿਚ ਇਹਦੀ ਗ੍ਰਿਫ਼ਤ 'ਚ ਆ ਜਾਂਦੇ ਹਨ।

ਮਨੁੱਖ ਨੂੰ ਸੰਵੇਦਨਹੀਣ ਬਣਾਉਣ 'ਚ ਮੀਡੀਏ ਦੀ ਭੂਮਿਕਾ ਬਹੁਤ ਅਹਿਮ ਹੈ। ਇਕ ਮਿਸਾਲ ਦਿਆਂਗਾ 'ਗਾਰਸ਼ੀਆ ਮਾਰਕੇਜ' ਇਕ ਨਾਵਲ 'ਚ ਲਿਖਦਾ ਹੈ, "ਮਾਕਾਨਡੋਂ ਸ਼ਹਿਰ ਵਿਚ ਬਸਤੀਵਾਦੀ ਦੌਰ 'ਚ 3000 ਹੜਤਾਲੀ ਮਜ਼ਦੂਰਾਂ ਨੂੰ ਕਤਲ ਕਰ ਦਿੱਤਾ ਗਿਆ, ਪਰ ਸੰਚਾਰ ਦੇ ਸਾਰੇ ਸਾਧਨਾਂ ਨੂੰ ਦੇਸ਼ ਭਰ ਵਿਚ ਇਕ ਨਹੀਂ ਹਜ਼ਾਰਾਂ ਹਜ਼ਾਰਾਂ ਵਾਰ ਇਹ ਸਰਕਾਰੀ ਪ੍ਰਚਾਰ ਕੀਤਾ ਕਿ ਕੋਈ ਮਰਿਆ ਨਹੀਂ।

“ਕੋਈ ਕਤਲ ਨਹੀਂ ਹੋਇਆ” ਜਿਨ੍ਹਾਂ ਵਿਚ ਕਤਲੇਆਮ ਨੂੰ ਵੇਖਿਆ ਸੀ ਜਾਂ ਗੱਲ ਕਰਨ ਲਈ ਤਿਆਰ ਹੁੰਦੇ ਸਨ, ਉਨ੍ਹਾਂ ਨੂੰ ਲੱਭ ਲੱਭ ਕੇ ਫੌਜ ਨੇ ‘ਚੁੱਪ’ ਕਰਵਾ ਦਿੱਤਾ। ਫੌਜ ਸਮਝਾਉਂਦੀ ਰਹੀ ਮਾਕਾਨਡੋਂ ਵਿਚ ‘ਕੁਝ ਨਹੀਂ ਹੋਇਆ’, ‘ਕਦੇ ਕੁਝ ਨਹੀਂ ਹੋਇਆ’ ‘ਕਦੇ ਕੁਝ ਨਹੀਂ ਹੋਵੇਗਾ।’ ਤੁਸੀਂ ਸੁਪਨਾ ਵੇਖਿਆ ਹੈ ਇਹ ਖੁਸ਼ਹਾਲ ਸ਼ਹਿਰ ਹੈ। ਸਿਤਮ ਦੀ ਗੱਲ ਇਹ ਕਿ ਜਿਨ੍ਹਾਂ ਇਹ ਕਤਲੇਆਮ ਵੇਖਿਆ ਸੀ ਉਨ੍ਹਾਂ ਵੀ ਸ਼ੱਕ ਕਰਨਾ ਸ਼ੁਰੂ ਕਰ ਦਿੱਤਾ। ਭਾਵ ਰਾਜ ਆਪਣੇ ਬਾਰ-ਬਾਰ ਦੁਰਾਚਾਰ ਰਾਹੀਂ ਲੋਕਾਈ ਨੂੰ ਅੰਨ੍ਹਾ ਬਣਾ ਦਿੰਦਾ ਹੈ। ਉਨ੍ਹਾਂ ਦਾ ਦਿਮਾਗ ਬੰਦ ਕਰ ਦਿੰਦਾ ਹੈ।

ਪਿਛਲੇ ਦਿਨੀਂ ਤੁਸੀਂ ਗਾਜਾ ਪੱਟੀ ਉਤੇ ਇਜ਼ਰਾਇਲੀ ਹਮਲੇ ਦੀਆਂ ਤਸਵੀਰਾਂ ਵੇਖੀਆਂ ਹੋਣਗੀਆਂ। ਘਰ ਢਹਿ ਰਹੇ ਹਨ, ਬੰਬਾਰੀ ਹੋ ਰਹੀ ਹੈ, ਅੱਗਾਂ ਲੱਗੀਆਂ ਹੋਈਆਂ ਹਨ, ਜਿਸ ’ਚ ਲਗਭਗ 500 ਬੱਚੇ ਵੀ ਮਰ ਗਏ, ਪਰ ਕਿਸੇ ਮੀਡੀਆ ਜਾਂ ਦੁਨੀਆਂ ਦੀ ਜਮਹੂਰੀਅਤ ਦੇ ਅਲੰਬਰਦਾਰ ਨੇ ਇਸ ਨੂੰ ਬੁਰਾ ਨਹੀਂ ਕਿਹਾ। ਇਸੇ ਦੌਰਾਨ ਇਕ ਗਰਭਵਤੀ ਔਰਤ ਜ਼ਖ਼ਮੀ ਹੋ ਗਈ। ਹਸਪਤਾਲ ’ਚ ਡਾਕਟਰਾਂ ਕਿਹਾ ਕਿ ਮਾਂ ਨਹੀਂ ਬਚ ਸਕਦੀ, ਬੱਚਾ ਬਚਾ ਲਵਾਂਗੇ। ਬੱਚਾ ਬਚਾ ਲਿਆ ਗਿਆ। ਜਦੋਂ ਉਹਨੂੰ ਆਕਸੀਜਨ ਦਿੱਤੀ ਜਾ ਰਹੀ ਸੀ ਤਾਂ ਇਜ਼ਰਾਇਲੀ ਜਹਾਜ਼ਾਂ ਨੇ ਪਾਵਰ ਗ੍ਰਿਡ ਉਤੇ ਬੰਬ ਸੁੱਟ ਦਿੱਤੇ, ਬਿਜਲੀ ਗੁਲ ਹੋ ਗਈ। ਬੱਚੀ ਆਕਸੀਜਨ ਬਾਝੋਂ ਮਰ ਗਈ। ਮਾਨਵਤਾ ਦੇ ਅੰਦਰ ਸੰਵੇਦਨਾਵਾਂ ਹੀ ਮਰ ਰਹੀਆਂ ਹਨ ਤਾਂ ਇਹ ਇਕ ਖਤਰਨਾਕ ਦੌਰ ਹੈ ਪੂੰਜੀ ਦਾ। ਉਹ ਸੰਵੇਦਨਹੀਣ ਮਾਨਵ ਲੋਚਦਾ ਹੈ। ਇਥੇ ਹੀ ਸਾਹਿਤਕਾਰ ਦੀ ਜ਼ਿੰਮੇਵਾਰੀ ਨਿਕਲਦੀ ਹੈ। ਜਦੋਂ ਪਾਸ਼ ਕਹਿੰਦਾ ਹੈ ‘ਸੁਪਨਿਆਂ ਦਾ ਮਰ ਜਾਣਾ ਖ਼ਤਰਨਾਕ ਹੈ’। ਬੰਦੇ ਦੇ ਅੰਦਰਲੀ ਮਰ ਚੁੱਕੀ ਸੰਵੇਦਨਾ ਮਾਨਵਤਾ ਨੂੰ ਜਗਾਉਣਾ ਹੀ ਸਾਹਿਤਕਾਰ ਦਾ ਕੰਮ ਨਹੀਂ ਉਸ ਚੀਸ ਨੂੰ ਪੀੜ ਨੂੰ ਇਕ ਰੋਹਲੀ ਆਵਾਜ਼ ਦੇਣ ਦੀ ਜ਼ਿੰਮੇਵਾਰੀ ਵੀ ਹੈ। ਉਦਾਸੀ ਤੋਂ ਅਜਿਹੀਆਂ ਹਾਲਤਾਂ ’ਚ ਪ੍ਰੇਰਣਾ ਲੈਣ ਵਾਲੀ ਹੈ।

ਇਕ ਤੂੰ ਕਸਾਈ ਮੇਰੇ ਪਿੰਡ ਦਿਆ ਰਾਜਿਆ ਓਏ
ਦੂਜਾ ਤੇਰਾ ਸ਼ਾਹਾਂ ਨਾਲ ਜੋੜ
ਤੇਰੀ ਨੀਂਦ ਉਤੇ ਪਹਿਰਾ ਤੇਰਿਆਂ ਮੁਕੱਦਰਾਂ ਦਾ
ਕੁੱਤੇ ਰੱਖਣ ਦੀ ਤੈਨੂੰ ਕੀ ਲੋੜ

ਉਦਾਸੀ ਆਪਣੇ ਦੌਰ ’ਚ ਜਿਹੜੀਆਂ ਚੁਣੌਤੀਆਂ ਨੂੰ ਸਵੀਕਾਰਦਾ ਹੈ ਅਤੇ ਨਿਧੜਕ ਆਵਾਮ ਦੀ ਪੀੜਾ ਵਿਚ ਆਪਣੀ ਪੀੜ ਢਾਲ ਕੇ ਇਕ ਵਿਸ਼ਾਲ ਲੋਕਾਈ ਨੂੰ ਆਵਾਜ਼ ਦਿੰਦਾ ਹੈ, ਉਹ ਹੀ ਸਾਡੇ ਲਈ ਪ੍ਰੇਰਣਾਦਾਇਕ ਹੈ। ਅਜੇ ਉਦਾਸੀ ਦੀ ਕਵਿਤਾ ਨੂੰ ਤੇ ਉਦਾਸੀ ਨੂੰ ਰਸਮੀ ਤੌਰ ’ਤੇ ਸੰਬੋਧਨ ਹੋਣ ਦੀ ਲੋੜ ਨਹੀਂ। ਅੱਜ ਲੋੜ ਹੈ ਇਨਕਲਾਬੀ ਲੋਕ ਸੱਭਿਆਚਾਰਕ ਲਹਿਰ ਦੀ ਇਤਿਹਾਸ ਦਾ ਪੁਨਰ ਮੁਲੰਕਣ ਕਰਨ ਦੀ, ਲੋੜ ਹੈ ਅੱਜ ਦੇ ਸੁਆਲਾਂ, ਦਲਿਤਾਂ, ਔਰਤਾਂ, ਕਿਰਤੀਆਂ, ਕਿਸਾਨਾਂ ਤੇ ਹੋਰ ਵਰਗਾਂ ਦੇ ਸਵਾਲਾਂ ਨਾਲ ਭਾਸ਼ਾ ਸਾਹਿਤ ਤੇ ਸਭਿਆਚਾਰਾਂ ਦੇ ਸਵਾਲਾਂ ਪ੍ਰਤੀ ਇਤਿਹਾਸਕ ਭੌਤਿਕਵਾਦ ਭਾਵ ਦਵੰਧਵਾਦੀ ਪਹੁੰਚ ਅਪਣਾਉਣ ਦੀ।

70ਵਿਆਂ ਦੇ ਦੌਰ ਨਾਲੋਂ ਅਜੋਕੇ ਦੌਰ ਦੀ ਭਿੰਨਤਾ ਵਿਚ ਇਨਕਲਾਬੀ ਸਾਹਿਤ ਭਾਸ਼ਾ ਤੇ ਸੱਭਿਆਚਾਰ ਦਾ ਮੁਹਾਂਦਰਾ ਕੀ ਹੋਵੇ? ਸਾਡੇ ਲਈ ਉਹਦੇ ਨਕਸ਼ ਬਣਾਉਣ ਦੀ ਲੋੜ ਹੈ। ਮੌਜੂਦਾ ਦੌਰ 'ਚ ਹਾਕਮ ਧਿਰ ਵੱਲੋਂ ਇਸ ਖੇਤਰ ਵਿਚ ਤਿੱਖੇ ਹਮਲੇ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ। ਜਿਵੇਂ ਦੱਖਣੀ ਅਫ਼ਰੀਕਨ ਲੇਖਕ ਨਿਗੂਰੀ ਕਹਿੰਦਾ ਹੈ। ਰਾਜ ਤੇ ਕਾਬਜ਼ ਧਿਰ ਭਾਵ ਸਾਮਰਾਜ ਸਭ ਤੋਂ ਪਹਿਲਾ ਹਮਲਾ ਤੁਹਾਡੇ ਸਾਹਿਤ ਅਤੇ ਭਾਸ਼ਾ ਉੱਤੇ ਕਰਦਾ ਹੈ। ਉਤਪਾਦਨ ਦੇ ਹੋਰ ਸਾਧਨਾਂ ਵਾਂਗੂੰ ਗਿਆਨ [ਜਿਸ 'ਚ ਭਾਸ਼ਾ, ਸਾਹਿਤ ਤੇ ਸਭਿਆਚਾਰ ਵੀ ਆਉਂਦੇ ਹਨ] ਵੀ ਇਕ ਸਮਾਜਿਕ ਸੰਪਤੀ ਹੈ ਤੇ ਸਾਂਝਾ ਉਤਪਾਦ ਹੈ। ਪੂੰਜੀਵਾਦ ਭੌਤਿਕ ਉਤਪਾਦਾਂ ਤੇ ਬੌਧਿਕ ਉਤਪਾਦਾਂ ਦਾ ਨਿੱਜੀਕਰਨ ਕਰਦਾ ਹੈ। ਸੋ ਇਸ ਉਤੇ ਹੋਣ ਵਾਲੇ ਹਮਲਿਆਂ ਪ੍ਰਤੀ ਸੁਚੇਤ ਹੋਣ ਦੀ ਲੋੜ ਹੈ।

ਇਮੋਥੀ ਗੀਸ ਲਿਖਦਾ ਹੈ ਕਿ 17ਵੀਂ ਸਦੀ 'ਚ ਫਰਾਂਸ ਦੇ ਹਾਕਮ ਰਿਸ਼ਲੂ ਨੇ 1635 ਵਿਚ ਇਕ ਅਕਾਦਮੀ ਦਾ ਗਠਨ ਕੀਤਾ ਸੀ, ਜਿਹਦਾ ਨਾਂ ਸੀ 'ਫਰਾਂਸਵਾ'। ਰਿਸ਼ਲੂ ਤੀਹ ਸਾਲ ਜੰਗਾਂ ਲੜਦਾ ਰਿਹਾ। ਜਦੋਂ ਇਹ ਅਕਾਦਮੀ 'ਫਰਾਂਸਵਾ' ਦਾ ਗਠਨ ਕੀਤਾ ਤਾਂ ਉਹਦਾ ਮੰਤਵ ਸੀ -ਫਰੈਂਚ ਭਾਸ਼ਾ ਨੂੰ ਵਿਕਸਤ ਕੀਤਾ ਜਾਵੇ।" ਰਿਸ਼ਲੂ ਆਪਣੇ ਆਪ 'ਚ ਸਪੱਸ਼ਟ ਸੀ ਕਿ ਫਰਾਂਸ ਦੀ ਭਾਸ਼ਾ ਅਤੇ ਉਹਦੀ ਲਿਪੀ ਨੂੰ ਨਵੇਂ ਸਿਰਿਓਂ ਨਵੇਂ ਢੰਗ ਨਾਲ ਕੇਂਦਰੀ ਕ੍ਰਿਤ ਕੌਮੀ ਸੱਤਾ ਅਤੇ ਨੌਕਰਸ਼ਾਹੀ ਉੱਤੇ ਆਧਾਰਤ ਰਾਜਸ਼ਾਹੀ ਦੀ ਸੇਵਾ ਵਿਚ ਸਹੀ ਢੰਗ ਨਾਲ ਲਾਉਣਾ ਪਵੇਗਾ।" ਭਾਵ ਫਰਾਂਸ ਦੇ ਹਾਕਮ ਲਈ ਆਪਣੇ ਸਾਮਰਾਜ ਦੇ ਵਿਸਥਾਰ ਦੀ ਲੋੜ 'ਚੋਂ ਇਹ ਨਿਕਲਿਆ ਸੀ।

ਅੱਜ ਜਦੋਂ ਦੇਸ਼ ਦੇ ਹਾਕਮ ਭਾਸ਼ਾ ਦੀ ਗੱਲ ਕਰਦੇ ਹਨ ਤਾਂ ਕੁਝ ਅਜਿਹਾ ਹੀ ਹੈ। ਪਹਿਲਾਂ ਵੀ ਕੇਂਦਰੀ ਕ੍ਰਿਤ ਭਾਸ਼ਾ ਹਿੰਦੀ ਨੇ ਅਨੇਕਾਂ ਉਪ ਭਾਸ਼ਾਵਾਂ ਅਤੇ ਬੋਲੀਆਂ ਨੂੰ ਹਜ਼ਮ ਕਰ ਲਿਆ ਹੈ। ਹੁਣ ਉਹ ਇਹਦਾ ਇੱਕ ਸਾਮਰਾਜ ਸਥਾਪਤ ਕਰਨ ਜਾ ਰਹੇ ਹਨ। ਬਿਲਕੁਲ ਫਿਰਕੂ ਜਾਮੇ 'ਚ। ਇੱਧਰ ਸਾਡੀ ਭਾਸ਼ਾ ਵਿਚ ਉਹ ਗਹਿਮਾ ਗੁੰਮ ਹੋ ਰਹੀ ਹੈ। ਜਿਵੇਂ ਮੈਂ ਕਿਹਾ ਹੈ ਕਿ ਭਾਸ਼ਾ ਦਾ ਵੀ ਵਰਗ ਚਰਿੱਤਰ ਹੁੰਦਾ ਹੈ। ਇਹਦੀ ਸਪੱਸ਼ਟ ਮਿਸਾਲ ਉਦਾਸੀ ਦੀ ਕਵਿਤਾ ਹੈ। ਉਦਾਸੀ ਦੀ ਕਾਵਿ ਭਾਸ਼ਾ ਰਾਜਾ ਸੱਤਾ ਦੇ ਮੇਚ ਆਉਣ ਵਾਲੀ ਨਹੀਂ। ਉਹ ਲੋਕਾਈ ਦੀ ਅੰਦਰਲੀ ਰੋਹਲੀ ਆਵਾਜ਼ ਹੈ। ਇਸ 'ਚ ਇਕ ਨਫ਼ਰਤ ਹੈ, ਬਗਾਵਤ ਹੈ ਅਤੇ ਪ੍ਰਬੰਧ ਨੂੰ ਚੈਲੰਜ ਤਾਂ ਸਾਡੇ ਲੇਖਕਾਂ, ਸਾਹਿਤਕਾਰਾਂ ਨੂੰ ਇਸ ਪ੍ਰਤੀ ਸੁਚੇਤ ਹੋਣਾ ਪਵੇਗਾ। ਅਜੋਕਾ ਦੌਰ ਰੋਮਾਂਟਿਕ ਇਨਕਲਾਬੀ ਲਹਿਰ ਦਾ ਦੌਰ ਨਹੀਂ। ਬੇਕਿਰਕ ਵਰਗ ਸੰਘਰਸ਼ ਦਾ ਦੌਰ ਹੈ।

ਸਾਡੇ ਲਈ ਸਾਹਿਤ ਕੋਈ ਮਾਨਣ ਵਾਲੀ ਚੀਜ਼ ਨਹੀਂ। ਇਹ ਸੰਘਰਸ਼ ਦਾ ਇਕ ਹਥਿਆਰ ਹੈ। ਇਸ ਹਥਿਆਰ ਦੀ ਵਰਤੋਂ ਅਸੀਂ ਵਿਸ਼ਾਲ ਕਿਰਤੀ ਲੋਕਾਈ ਨੂੰ ਇਨਕਲਾਬ ਦੇ ਹਿੱਤ 'ਚ ਤਿਆਰ ਕਰਨ ਲਈ ਕਰਦੇ ਹਾਂ। ਸਾਨੂੰ ਸਾਹਿਤ ਦੇ ਹਥਿਆਰ ਦੀ ਵਰਤੋਂ ਉਪਰਲੀਆਂ ਰਾਜ ਕਰ ਰਹੀਆਂ ਜਮਾਤਾਂ ਦੇ ਨੰਗੇਜ ਜ਼ਾਹਰ ਕਰਨ ਅਤੇ ਵਿਸ਼ਾਲ ਕਿਰਤੀ ਜਮਾਤ ਨੂੰ ਚੇਤੰਨ ਜਾਗਰੂਕ ਕਰਦਿਆਂ, ਰੋਸ ਪ੍ਰਗਟ ਕਰਨ ਅਤੇ ਨਫ਼ਰਤ ਜਗਾਉਣ ਲਈ ਕਰਨੀ ਪਵੇਗੀ, ਸਾਡੀ ਭਾਸ਼ਾ ਦਾ ਚਰਿੱਤਰ

ਵਰਗੀ ਹੋਵੇਗਾ ਅਤੇ ਇਸ ਦੇ ਉਚਾਰ, ਸ਼ੈਲੀ ਅਤੇ ਪ੍ਰਗਟਾਅ ਦਾ ਖਾਸਾ ਵੀ ਵਰਗੀ ਹੋਵੇਗਾ। ਜਦੋਂ ਕਾਰਪੋਰੇਟੀ ਪੂੰਜੀ ਇਕ ਤਾਨਾਸ਼ਾਹ ਰਾਜ ਵੱਲ ਵੱਧ ਰਹੀ ਹੈ ਅਤੇ ਮਜ਼ਦੂਰਾਂ ਦੀ ਇਕ ਇਕ ਬੂੰਦ ਨਿਚੋੜਣ ਤੇ ਆਉਂਦਾ ਹੈ, ਉਹ ਕਿਰਤੀ ਵਰਗ ਸਮੇਤ ਸਮੁੱਚੀ ਮਾਨਵਤਾ ਨੂੰ ਗੁਲਾਮ ਬਣਾਉਣ ਦੇ ਪ੍ਰਬੰਧ ਵੱਲ ਧੱਕ ਰਹੀ ਹੈ ਤਾਂ ਸਾਡੀ ਭਾਸ਼ਾ ਕਲਾ, ਸਾਹਿਤ ਅਤੇ ਸਾਹਿਤ ਦੇ ਹਰ ਰੂਪ ਜਿਵੇਂ ਕਹਾਣੀ ਕਵਿਤਾ, ਨਾਟਕ, ਨਾਵਲ ਆਦਿ ਵਿਚ ਪੂੰਜੀ ਵਿਰੋਧੀ ਬੇਕਿਰਕ ਨਫ਼ਰਤ ਉਭਾਰਨ ਦੀ ਸਮਰੱਥਾ ਵਿਕਸਤ ਕਰਨ ਦੀ ਲੋੜ ਹੈ। ਜਿਵੇਂ ਪਾਸ਼ ਕਹਿੰਦਾ ਸੀ ਵਰਗ ਸੰਘਰਸ਼ ਦਾ ਮਤਲਬ ਮਰਨਾ ਜਾਂ ਮਾਰਨਾ ਹੈ ਅਤੇ ਉਦਾਸੀ ਦੇ ਬੋਲ ਹਨ–ਜਾਂ ਤਾਂ ਅਸੀਂ ਰਹਾਂਗੇ ਇਸ ਦੇਸ਼ ਅੰਦਰ ਜਾਂ ਫਿਰ ਰਹੇਗੀ ਇਥੇ ਸਰਮਾਏਦਾਰੀ।”

ਅਤੇ ਇਸ ਕਾਰਪੋਰੇਟੀ ਪੂੰਜੀ ਦਾ ਨਿਜ਼ਾਮ (ਜਿਸ ’ਚ ਸਾਮਰਾਜੀ ਪੂੰਜੀ ਅਤੇ ਦੇਸੀ ਪੂੰਜੀਪਤੀ ਦੋਵੇਂ ਹਨ) ਸਿਰਫ਼ ਅਤੇ ਸਿਰਫ਼ ਮਜ਼ਦੂਰ ਜਮਾਤ ਭਾਵ ਵਿਹੜਿਆਂ ਦੇ ਕਿਰਤੀ ਤੇ ਸਨਅਤੀ ਮਜ਼ਦੂਰ ਹੀ ਬਦਲਣ ਦੇ ਸਮਰੱਥ ਹਨ। ਮੱਧ ਵਰਗੀ ਜਮਾਤਾਂ ਇਨ੍ਹਾਂ ਦੀਆਂ ਸਹਾਇਕ ਹੋਣਗੀਆਂ। ਸੋ ਇਨ੍ਹਾਂ ਕਿਰਤੀਆਂ ਦੇ ਵਿਹੜਿਆਂ ਦੀ ਹੂਕ ਨੂੰ ਇਕ ਵਾਰ ਫਿਰ ਬੁਲੰਦ ਕਰਨ ਦੀ ਲੋੜ ਹੈ। ਜਿਵੇਂ ਉਦਾਸੀ ਕਹਿੰਦਾ ਹੈ

ਜਿਥੇ ਬੰਦਾ ਜੰਮਦਾ ਸੀਰੀ ਹੈ
ਟਕਿਆਂ ਦੀ ਮੀਰੀ ਪੀਰੀ ਹੈ
ਜਿਥੇ ਕਰਜ਼ੇ ਹੇਠ ਪਜੀਰੀ ਹੈ
ਬਾਪੂ ਦੇ ਕਰਜ਼ ਦਾ ਸੂਦ ਨੇ ਪੁੱਤ ਜੰਮਦੇ ਜਿਹੜੇ
ਤੂੰ ਮਘਦਾ ਰਹੀ ਵੇ ਸੂਰਜਾ ਕੰਮੀਆਂ ਦੇ ਵਿਹੜੇ

ਜਿਹੜੇ ਲੋਕਾਂ ਦੀ ਕਿਰਤ ਨੂੰ ਪੈਣ ਗਿਰਝਾਂ,
ਮੇਰੇ ਲੋਕ ਉਹ ਮੇਰਾ ਖਆਬ ਹੈਗਾ।
ਮੇਰੇ ਮੁਸਲਮਾਨ ਸਿੱਖਾਂ ਹਿੰਦੂਆਂ ਨੇ,
ਕਰਨਾ ਸਰਬਹਾਰਾ ਇਨਕਲਾਬ ਹੈਗਾ।

# ਭਾਗ ਇੱਕ
# *ਜੀਵਨ*

## ਪਰਿਵਾਰਕ ਮੈਂਬਰਾਂ, ਸਾਥੀਆਂ ਅਤੇ ਹੋਰਨਾਂ ਦੀ ਜ਼ੁਬਾਨੀ

### ਜੀਵਨ ਤੇ ਰਚਨਾ

ਸੰਤ ਰਾਮ ਉਦਾਸੀ ਦੀ ਰਚਨਾ ਨੂੰ ਸਮਝਣ ਲਈ ਉਸ ਦੇ ਜੀਵਨ ਨੂੰ ਸਮਝਣਾ ਜ਼ਰੂਰੀ ਹੈ। ਜੀਵਨ ਸਮਝਣ ਤੋਂ ਭਾਵ ਉਸ ਦੇ ਵਿਅਕਤੀਗਤ ਜੀਵਨ ਦੇ ਨਾਲੋ ਨਾਲ ਪੰਜਾਬ ਦੇ ਉਸ ਸਮੁੱਚੇ ਸੱਭਿਆਚਾਰਕ ਪਰਿਪੇਖ ਨੂੰ ਸਮਝਣ ਦੀ ਜ਼ਰੂਰਤ ਹੈ, ਜਿਸ ਵਿੱਚੋਂ ਸੰਤ ਰਾਮ ਉਦਾਸੀ ਦਾ ਜੀਵਨ ਅਤੇ ਉਸ ਦੀ ਰਚਨਾ ਪੈਦਾ ਹੁੰਦੀ ਹੈ। ਪੰਜਾਬ ਦੀ ਸਾਹਿਤਕ ਪਰੰਪਰਾ ਨੂੰ ਜਾਣਨ ਲਈ ਸਾਨੂੰ ਇਸ ਦੇ ਰਾਜਨੀਤਿਕ, ਧਾਰਮਿਕ, ਸਮਾਜਿਕ ਅਤੇ ਸਭਿਆਚਾਰ ਤੇ ਇਤਿਹਾਸ ਵਿੱਚ ਜਾਣਾ ਪਵੇਗਾ। ਪੰਜਾਬ ਭੂਗੋਲਿਕ ਤੌਰ ਤੇ ਏਸ਼ੀਆ ਮਹਾਂਦੀਪ ਵਿੱਚ ਅਜਿਹੇ ਸਥਾਨ ਉੱਪਰ ਸਥਿਤ ਸੀ ਕਿ ਭਾਰਤ ਵਿੱਚ ਆਉਣ ਵਾਲਾ ਹਰ ਹਮਲਾਵਰ ਇੱਥੋਂ ਦੀ ਲੰਘ ਕੇ ਜਾਂਦਾ ਸੀ। ਇਸੇ ਕਰਕੇ ਇਹ ਪੰਜ ਦਰਿਆਵਾਂ ਦੀ ਧਰਤੀ ਉਪਰ ਰਹਿਣ ਵਾਲੇ ਲੋਕਾਂ ਵਿੱਚ ਨਸਲੀ, ਜਾਤੀ, ਭਾਸ਼ਾਈ ਅਤੇ ਧਾਰਮਿਕ ਤੌਰ ਤੇ ਬਹੁਤ ਕੁਝ ਰਲਿਆ ਮਿਲਿਆ ਹੈ, ਪਰੰਤੂ ਮੁਗਲ ਸਮਾਰਾਜ ਦੇ ਭਾਰਤ ਵਿੱਚ ਪੈਰ ਪੱਕੇ ਹੋ ਜਾਣ ਬਾਅਦ ਮੁਕਾਬਲਤਨ ਨਵੇਂ ਹਮਲੇ ਘਟ ਗਏ। ਪੰਜਾਬ ਇੱਕ ਅਜਿਹਾ ਇਲਾਕਾ ਸੀ, ਜਿਸ ਦਾ ਅਰਥਚਾਰਾ ਖੇਤੀਬਾੜੀ ਪ੍ਰਧਾਨ ਸੀ। ਇਸ ਦਾ ਕੇਂਦਰ ਪਿੰਡ ਸੀ ਅਤੇ ਇੱਥੇ ਵਟਾਂਦਰਾ ਪ੍ਰਣਾਲੀ ਲਾਗੂ ਸੀ। ਮੱਧਕਾਲ ਦੌਰਾਨ ਸਾਰੇ ਭਾਰਤ ਵਿੱਚ ਹੀ ਇਸਲਾਮ ਅੰਦਰ ਸੂਫ਼ੀ ਅਤੇ ਹਿੰਦੂ ਮੱਤ ਅੰਦਰ ਭਗਤੀ ਲਹਿਰ ਦਾ ਜ਼ੋਰ ਸੀ। ਇਸੇ ਸਮੇਂ ਹੀ ਪੰਜਾਬ ਵਿੱਚ ਸਿੱਖ ਧਰਮ ਦਾ ਉਦੈ ਹੋਇਆ। ਖ਼ਾਲਸਾ ਪੰਥ ਦੀ ਸਾਜਨਾ ਹੋਣ ਉਪਰੰਤ ਇੱਥੇ ਵੱਖਰੀ ਕਿਸਮ ਦੀ ਮੁਗਲ ਸਾਮਰਾਜ ਵਿਰੋਧੀ ਲਹਿਰ ਚੱਲੀ। ਇਸੇ ਕਰਕੇ ਇਸ ਸੂਬੇ ਦੀ ਤਾਸੀਰ ਭਾਰਤ ਦੇ ਦੂਸਰੇ ਸੂਬਿਆਂ ਤੋਂ ਥੋੜ੍ਹੀ ਵੱਖਰੀ ਸੀ।

ਅੰਗਰੇਜ਼ਾਂ ਦੀ ਆਮਦ ਤੋਂ ਪਿੱਛੋਂ ਪੰਜਾਬ ਦਾ ਆਧੁਨਿਕੀਕਰਨ ਹੋਣ ਲੱਗਿਆ। ਜਿਸ ਨਾਲ ਖੇਤੀਬਾੜੀ ਅਰਥਚਾਰੇ ਦਾ ਮੰਡੀਕਰਨ ਸ਼ੁਰੂ ਹੋਇਆ। ਨਹਿਰਾਂ ਨਿਕਲਣ ਨਾਲ, ਰੇਲਾਂ ਦਾ ਜਾਲ ਵਿਛਣ ਨਾਲ ਅਤੇ ਫ਼ੌਜ ਵਿੱਚ ਪੰਜਾਬੀਆਂ ਦੇ ਭਰਤੀ ਹੋਣ ਨਾਲ ਪੰਜਾਬ ਦੇ ਜੀਵਨ ਵਿਚ ਨਵੇਂ ਢੰਗ ਦੀ ਤਬਦੀਲੀ ਆਉਣ ਲੱਗੀ। ਪੱਛਮੀ ਢੰਗ ਦੀ ਵਿੱਦਿਆ, ਛਾਪੇਖਾਨੇ ਦੀ ਕਾਢ ਪਿੱਛੋਂ ਪੱਤਰਕਾਰਤਾ ਸ਼ੁਰੂ ਹੋਣ ਨਾਲ ਨਵੇਂ ਵਿਚਾਰ ਆਉਣ ਲੱਗੇ। ਅੰਗਰੇਜ਼ ਸਾਮਰਾਜ ਦੇ ਪ੍ਰਭਾਵ ਅਧੀਨ

ਸਾਰਾ ਪੰਜਾਬ ਹੀ ਬਦਲਣ ਲੱਗਿਆ। ਪਰ ਇਹ ਤਬਦੀਲੀ ਵੱਖ-ਵੱਖ ਖਿੱਤਿਆਂ ਵਿੱਚ ਥੋੜ੍ਹੀ ਵੱਖੋ ਵੱਖਰੇ ਢੰਗ ਨਾਲ ਆਈ। ਅੰਗਰੇਜ਼ਾਂ ਦੇ ਸਿੱਧੇ ਅਧਿਕਾਰ ਵਾਲੇ ਇਲਾਕਿਆਂ ਤੇ ਦੇਸੀ ਰਿਆਸਤਾਂ ਦਰਮਿਆਨ ਤਬਦੀਲੀ ਦੀ ਰਫ਼ਤਾਰ ਦਾ ਫਰਕ ਸੀ। ਅਤੇ ਇਸੇ ਪ੍ਰਕਾਰ ਮਾਝੇ, ਮਾਲਵੇ ਤੇ ਦੁਆਬੇ ਦਰਮਿਆਨ ਵੀ ਫਰਕ ਸੀ। ਇਸ ਪ੍ਰਸੰਗ ਵਿੱਚ ਉਦਾਸੀ ਦਾ ਆਲ਼ਾ ਦੁਆਲ਼ਾ ਵੱਖਰੇ ਮਲਵੱਈ ਖਿੱਤੇ ਨਾਲ ਜੁੜਦਾ ਹੈ। ਇਸ ਮਲਵੱਈ ਖਿੱਤੇ ਦੀਆਂ ਆਪਣੀਆਂ ਵਿਸ਼ੇਸ਼ਤਾਈਆਂ ਹਨ। ਉਨ੍ਹਾਂ ਨੂੰ ਨਜ਼ਰ-ਅੰਦਾਜ਼ ਕਰਨਾ ਮੁਸ਼ਕਲ ਹੈ।

ਅੰਗਰੇਜ਼ ਬਸਤੀਵਾਦੀ ਹਾਕਮਾਂ ਅਧੀਨ ਪੰਜਾਬ ਦੀ ਹੋਣੀ ਬਾਕੀ ਭਾਰਤ ਤੋਂ ਵੱਖਰੀ ਨਹੀਂ ਸੀ ਪਰ ਇਸ ਦੇ ਬਾਵਜੂਦ ਪੰਜਾਬ ਦੀ ਵਿਸ਼ੇਸ਼ ਭੂਗੋਲਿਕ ਸਥਿਤੀ ਕਾਰਨ ਇਹ ਅੰਗਰੇਜ਼ਾਂ ਦੇ ਕਬਜ਼ੇ ਅਧੀਨ ਸਭ ਤੋਂ ਪਿੱਛੋਂ ਆਇਆ ਅਤੇ ਪੰਜਾਬ ਦੇ ਮਾਲਵੇ ਭੂਗੋਲਿਕ ਖਿੱਤੇ ਦੀ ਹੋਣੀ ਵੀ ਬਾਕੀ ਪੰਜਾਬ ਤੋਂ ਥੋੜ੍ਹੀ ਵੱਖਰੀ ਲੀਹ ਤੇ ਵਿਕਸਤ ਹੋਈ। ਜਿਸ ਦਾ ਕਾਰਨ ਅੰਗਰੇਜ਼ਾਂ ਦੀ ਮਹਾਰਾਜਾ ਰਣਜੀਤ ਸਿੰਘ ਨਾਲ ਸੰਧੀ ਨੂੰ ਮੰਨਿਆ ਜਾ ਸਕਦਾ ਹੈ। ਇਸ ਸੰਧੀ ਅਧੀਨ ਸਤਲੁਜ ਨੂੰ ਹੱਦ ਮੰਨ ਲਿਆ ਗਿਆ ਸੀ। ਸੋ ਇੱਕ ਤਰ੍ਹਾਂ ਨਾਲ ਮਾਲਵਾ ਖਿੱਤਾ ਬਾਕੀ ਪੰਜਾਬ ਤੋਂ ਪਹਿਲਾਂ ਅੰਗਰੇਜ਼ਾਂ ਅਧੀਨ ਆ ਗਿਆ, ਪਰੰਤੂ ਸਾਰਾ ਮਾਲਵਾ ਖਿੱਤਾ ਵੀ ਇੱਕੋ ਢੰਗ ਨਾਲ ਵਿਕਸਤ ਨਹੀਂ ਹੋਇਆ ਕਿਉਂਕਿ ਮਾਲਵੇ ਦਾ ਬਹੁਤ ਸਾਰਾ ਇਲਾਕਾ ਦੇਸੀ ਰਾਜਿਆਂ ਦੀਆਂ ਰਿਆਸਤਾਂ ਰਾਹੀਂ ਸ਼ਾਸਤ ਹੁੰਦਾ ਸੀ। ਇਸ ਇਲਾਕੇ ਵਿੱਚ ਜਿੱਥੇ ਲੁਧਿਆਣਾ ਤੇ ਫਿਰੋਜ਼ਪੁਰ ਸਿੱਧੇ ਅੰਗਰੇਜ਼ੀ ਇਲਾਕੇ ਸਨ, ਉਥੇ ਪਟਿਆਲਾ, ਨਾਭਾ, ਜੀਂਦ, ਸੰਗਰੂਰ, ਕੈਥਲ, ਫਰੀਦਕੋਟ ਦੇਸੀ ਰਿਆਸਤਾਂ ਅਧੀਨ ਸਨ। ਇਨ੍ਹਾਂ ਇਲਾਕਿਆਂ ਵਿੱਚ ਅੰਗਰੇਜ਼ੀ ਰਾਜ ਨਾਲ ਆਈ ਆਧੁਨਿਕਤਾ ਆਪਣੇ ਢੰਗ ਦੀ ਹੀ ਸੀ। ਉਦਾਸੀ ਦਾ ਪਿੰਡ ਰਾਏਸਰ ਰਿਆਸਤੀ ਰਾਜ ਅਤੇ ਅੰਗਰੇਜ਼ਾਂ ਅਧੀਨ ਅੱਧੋ ਅੱਧੀ ਸੀ। ਉਦਾਸੀ ਦਾ ਪਰਿਵਾਰਕ ਘਰ ਰਾਏਸਰ ਪਿੰਡ ਦੀ ਕਾਲਸਾਂ ਪੱਤੀ ਵਿੱਚ ਸੀ ਜੋ ਕਿ ਅੰਗਰੇਜ਼ੀ ਰਾਜ ਅਧੀਨ ਸੀ।

ਮਾਲਵੇ ਇਲਾਕੇ ਦੀ ਕੇਵਲ ਰਾਜਸੀ ਬਣਤਰ ਹੀ ਭਿੰਨ ਨਹੀਂ ਸੀ। ਸਗੋਂ ਇੱਥੋਂ ਦੀ ਧਾਰਮਿਕ ਬਣਤਰ ਵੀ ਬਾਕੀ ਪੰਜਾਬ ਨਾਲੋਂ ਥੋੜ੍ਹੀ ਵੱਖਰੀ ਸੀ। ਮਾਝੇ ਇਲਾਕੇ ਵਿੱਚ ਸਿੱਖੀ ਪਹਿਲਾਂ ਫੈਲੀ ਜਦੋਂ ਕਿ ਮਾਲਵੇ ਇਲਾਕੇ ਵਿੱਚ ਸਿੱਖੀ ਦਾ ਫੈਲਾਅ ਛੇਵੇਂ ਪਾਤਸ਼ਾਹ ਸਮੇਂ ਹੋਣ ਲੱਗਿਆ ਪਰੰਤੂ ਇਸ ਨੂੰ ਵੱਡਾ ਹੁਲਾਰਾ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਮਿਲਿਆ। ਪੰਜਾਬ ਦੇ ਬਹੁਤ ਲੋਕ ਬਾਬਾ ਬੰਦਾ ਬਹਾਦਰ ਸਮੇਂ ਸਿੱਖੀ ਨਾਲ ਜੁੜੇ। ਮਿਸਲਾਂ ਸਮੇਂ ਸਥਾਨਕ ਸਰਦਾਰ ਪੈਦਾ ਹੋਏ। ਇਸ ਇਲਾਕੇ ਵਿੱਚ ਸਿੱਖੀ ਦੇ ਦਾਇਰੇ ਅੰਦਰ ਚੱਲੀਆਂ ਲਹਿਰਾਂ ਦਾ ਪ੍ਰਭਾਵ ਮਾਝੇ ਅਤੇ ਦੁਆਬੇ ਨਾਲੋਂ ਘੱਟ ਪਿਆ। ਇਸ ਦਾ ਕਾਰਨ ਮਾਲਵੇ ਦਾ ਅੰਮ੍ਰਿਤਸਰ ਅਤੇ ਲਾਹੌਰ ਵਰਗੇ ਵੱਡੇ ਧਾਰਮਿਕ, ਵਪਾਰਕ ਅਤੇ ਫ਼ੌਜੀ ਕੇਂਦਰਾਂ ਤੋਂ ਦੂਰ ਹੋਣਾ ਹੋ ਸਕਦਾ ਹੈ। ਮਾਲਵੇ ਵਿੱਚ ਆਧੁਨਿਕ ਕਾਲ ਅੰਦਰ ਜ਼ਿਆਦਾਤਰ ਪ੍ਰਭਾਵ ਸਮਾਜ ਸੁਧਾਰਕ ਲਹਿਰਾਂ ਵਿੱਚੋਂ ਸੰਤ ਅਤਰ ਸਿੰਘ ਦਾ ਹੀ ਰਿਹਾ ਅਤੇ ਇਸ ਦੇ ਨਾਲ ਹੀ ਨਾਮਧਾਰੀ ਸੰਪਰਦਾ ਦਾ ਅਸਰ ਵੀ ਵੇਖਣ ਨੂੰ ਮਿਲਦਾ ਹੈ। ਸੰਤ ਰਾਮ ਉਦਾਸੀ ਦਾ ਪਰਿਵਾਰ ਨਾਮਧਾਰੀ ਸੰਪਰਦਾ ਦੇ ਪ੍ਰਭਾਵ ਅਧੀਨ ਸੀ। ਜੇ ਅਸੀਂ ਧਿਆਨ ਦੇਈਏ ਤਾਂ ਇੱਕ ਪਾਸੇ ਤਾਂ

ਮਾਲਵਾ ਉਨ੍ਹਾਂ ਦੇਸੀ ਰਾਜਿਆਂ ਦੀ ਗ੍ਰਿਫ਼ਤ ਵਿੱਚ ਸੀ ਜਿਹੜੇ ਅੰਗਰੇਜ਼ ਭਗਤ ਸਨ ਅਤੇ ਆਪਣੀ ਰਿਆਇਆ ਨੂੰ ਵੀ ਅੰਗਰੇਜ਼ ਭਗਤ ਬਣਾਉਣਾ ਚਾਹੁੰਦੇ ਸਨ। ਇਸ ਦੇ ਉਲਟ ਦੂਜੇ ਪਾਸੇ ਨਾਮਧਾਰੀ ਲਹਿਰ ਅੰਗਰੇਜ਼ ਸਾਮਰਾਜ ਦੇ ਖਿਲਾਫ਼ ਸੀ ਅਤੇ ਉਸ ਦੀ ਸਮੁੱਚੀ ਜੀਵਨ ਜਾਂਚ ਵੀ ਅੰਗਰੇਜ਼ੀ ਸਾਮਰਾਜ ਦੀ ਪੈਦਾ ਕੀਤੀ ਜੀਵਨ ਵਿਧੀ ਦੇ ਉਲਟ ਸੀ। ਅਜਿਹੀ ਸਥਿਤੀ ਵਿੱਚ ਸੰਤ ਰਾਮ ਉਦਾਸੀ ਦੇ ਪਰਿਵਾਰ ਦਾ ਨਾਮਧਾਰੀ ਪਰੰਪਰਾ ਨਾਲ ਜੁੜਨਾ ਇਹ ਸਿੱਧ ਕਰਦਾ ਹੈ ਕਿ ਪਰਿਵਾਰ ਵਿੱਚ ਹੀ ਸਾਮਰਾਜ ਵਿਰੋਧ ਦੀ ਪਰੰਪਰਾ ਮੌਜੂਦ ਸੀ। ਸੰਤ ਰਾਮ ਉਦਾਸੀ ਤਥਾ-ਕਥਿਤ ਨੀਵੀਂ ਸਮਝੀ ਜਾਂਦੀ ਦਲਿਤ ਜਾਤ (ਮਜ਼੍ਹਬੀ ਸਿੱਖ) ਵਿੱਚ ਪੈਦਾ ਹੋਇਆ। ਪੰਜਾਬ ਵਿੱਚ ਜਾਤ-ਪਾਤ ਅਤੇ ਛੂਆ-ਛੂਤ ਮੌਜੂਦ ਤਾਂ ਸੀ ਪਰ ਇਹ ਬਾਕੀ ਭਾਰਤ ਵਰਗੀ ਕੱਟੜ ਨਹੀਂ ਸੀ। ਇਸ ਦਾ ਕਾਰਨ ਸਿੱਖ ਧਰਮ ਅਤੇ ਸਾਂਝੀ ਸੰਘਣੀ ਖੇਤੀ ਵਾਲੇ ਅਰਥਚਾਰੇ ਕਾਰਨ ਸਾਰੀਆਂ ਜਾਤਾਂ ਦੀ ਪਰਸਪਰ ਨਿਰਭਰਤਾ ਸੀ ਪਰੰਤੂ ਇਸ ਦੇ ਬਾਵਜੂਦ ਇਹ ਨਹੀਂ ਕਿਹਾ ਜਾ ਸਕਦਾ ਕਿ ਪੰਜਾਬ ਵਿੱਚ ਜਾਤ-ਪਾਤ ਨਹੀਂ ਸੀ। ਸੰਤ ਰਾਮ ਉਦਾਸੀ ਦੀਆਂ ਲਿਖਤਾਂ ਵਿੱਚ ਜਾਤ ਪ੍ਰਤੀ ਕਿਵੇ ਵੀ ਉਸ ਕਿਸਮ ਦੀ ਕੁੜੱਤਣ ਨਜ਼ਰ ਨਹੀਂ ਆਉਂਦੀ, ਜਿਸ ਕਿਸਮ ਦਾ ਜ਼ਿਕਰ ਭਾਰਤ ਦੇ ਦਲਿਤ ਲੇਖਕਾਂ ਦੀਆਂ ਸਵੈ-ਜੀਵਨੀਆਂ ਵਿੱਚ ਆਉਂਦਾ ਹੈ। ਸੰਤ ਰਾਮ ਉਦਾਸੀ ਦੀ ਸਮੁੱਚੀ ਰਚਨਾ ਵਿੱਚ ਆਪਣੀ ਜਾਤ ਪ੍ਰਤੀ ਹੀਣਤਾ ਜਾਂ ਦੂਜਿਆਂ ਪ੍ਰਤੀ ਨਫ਼ਰਤ ਨਹੀਂ ਹੈ। ਇਸ ਦਾ ਇੱਕ ਹੋਰ ਕਾਰਨ ਵੀ ਮੰਨਿਆ ਜਾ ਸਕਦਾ ਹੈ ਕਿ ਪੰਜਾਬ ਵਿੱਚ ਕਮਿਊਨਿਸਟ ਲਹਿਰ ਦੇ ਪ੍ਰਭਾਵ ਅਧੀਨ ਘੱਟੋ-ਘੱਟ ਭਿੱਟ ਅਤੇ ਅਛੂਤ ਦਾ ਸੰਕਲਪ ਆਮ ਲੋਕਾਂ ਵਿੱਚ ਪ੍ਰਚੱਲਤ ਨਹੀਂ ਸੀ। ਉਚੇਰੀਆਂ ਜਾਤਾਂ ਦੇ ਉੱਚੇ ਆਰਥਿਕ ਰੁਤਬੇ ਵਾਲੇ ਕੁਝ ਵਿਅਕਤੀਗਤ ਲੋਕਾਂ ਨੂੰ ਛੱਡ ਕੇ ਆਮ ਲੋਕ ਭਿੱਟ ਨਹੀਂ ਮੰਨਦੇ ਸਨ। ਨਵੀਂ ਸਿੱਖਿਆ ਦੇ ਪ੍ਰਚਲਣ ਤੋਂ ਬਾਅਦ ਜਾਤ-ਪਾਤ ਦਾ ਭੇਦ ਹੋਰ ਵੀ ਘੱਟ ਗਿਆ।

ਸੰਤ ਰਾਮ ਉਦਾਸੀ ਦਾ ਜਨਮ 20 ਅਪ੍ਰੈਲ, 1939 ਨੂੰ ਮਾਤਾ ਧੰਨ ਕੌਰ, ਪਿਤਾ ਸ੍ਰ. ਮਿਹਰ ਸਿੰਘ, ਮਜ਼੍ਹਬੀ ਸਿੱਖਾਂ ਦੇ ਘਰ, ਪਿੰਡ ਰਾਏਸਰ, ਤਹਿਸੀਲ ਬਰਨਾਲਾ ਅਤੇ ਜ਼ਿਲ੍ਹਾ ਸੰਗਰੂਰ (ਅੱਜ ਕੱਲ੍ਹ ਜ਼ਿਲ੍ਹਾ ਬਰਨਾਲਾ) ਵਿਖੇ ਹੋਇਆ। ਉਨ੍ਹਾਂ ਦੇ ਦਾਦਾ ਜੀ ਦਾ ਨਾਂ ਸੁਰਮੁਖ ਸਿੰਘ ਸੀ। ਉਨ੍ਹਾਂ ਦੇ ਪਰਿਵਾਰ ਦਾ ਮੁੱਖ ਧੰਦਾ ਦਿਹਾੜੀ ਜਾਂ ਸੀਰ ਕਰਨਾ ਸੀ। ਉਸ ਸਮੇਂ ਖੇਤੀ ਹੀ ਮੁੱਖ ਕੰਮ ਸੀ ਅਤੇ ਸੀਰੀਆਂ ਨੂੰ ਆਮ ਕਰਕੇ ਇੱਕ ਹਲ ਦਾ ਚੌਥਾ ਜਾਂ ਛੇਵਾਂ ਹਿੱਸਾ ਮਿਲਦਾ ਸੀ। ਕੁਝ ਲੋਕ ਦਿਹਾੜੀ ਵੀ ਕਰਦੇ ਸਨ। ਇਸ ਤੋਂ ਇਲਾਵਾ ਹੋਰ ਛੋਟੇ ਮੋਟੇ ਕੰਮ ਵੀ ਕੀਤੇ ਜਾਂਦੇ ਸਨ, ਜਿਵੇਂ ਇੱਟਾਂ ਕੱਢਣਾ, ਬਾਗਾਂ ਦੇ ਠੇਕੇ ਲੈਣੇ ਜਾਂ ਪਸ਼ੂ ਪਾਲਣਾ ਆਦਿ। ਉਸ ਸਮੇਂ ਰਾਏਸਰ ਪਿੰਡ ਅੱਧਾ ਮਹਾਰਾਜਾ ਪਟਿਆਲਾ ਦੇ ਰਾਜ ਅਧੀਨ ਸੀ ਅਤੇ ਸੰਤ ਰਾਮ ਉਦਾਸੀ ਹੋਰਾਂ ਦਾ ਘਰ ਕਾਲਸਾਂ ਪੱਤੀ ਵਿੱਚ ਸਥਿਤ ਹੋਣ ਕਾਰਨ ਅੰਗਰੇਜ਼ੀ ਰਾਜ ਅਧੀਨ ਆਉਂਦਾ ਸੀ ਜੋ 1857 ਦੇ ਗ਼ਦਰ ਤੋਂ ਪਹਿਲਾਂ ਮਲੇਰਕੋਟਲਾ ਦੇ ਨਵਾਬ ਹੇਠ ਸੀ। ਸੰਤ ਰਾਮ ਉਦਾਸੀ ਦੇ ਵੱਡੇ ਭਰਾ ਗੁਰਦਾਸ ਸਿੰਘ ਘਾਰੂ ਦੇ ਦੱਸਣ ਅਨੁਸਾਰ ਭਾਈ ਕੇ ਦਿਆਲਪੁਰੇ ਵਿੱਚ ਮਹਾਰਾਜਾ ਰਣਜੀਤ ਸਿੰਘ ਵੱਲੋਂ ਉਨ੍ਹਾਂ ਦੇ ਪੜਦਾਦੇ ਕਾਹਲਾ ਸਿੰਘ ਨੂੰ ਜ਼ਮੀਨ ਵੀ ਅਲਾਟ ਹੋਈ ਸੀ।

ਇਹ ਪੜਦਾਦਾ ਗਵੱਈਆ ਸੀ। ਉਨ੍ਹਾਂ ਨੂੰ ਰਾਏਸਰ ਵੀ ਜ਼ਮੀਨ ਮਿਲਣੀ

ਸੀ ਪਰ ਜ਼ਿਆਦਾ ਮਾਮਲੇ ਕਾਰਨ ਜ਼ਮੀਨ ਨਹੀਂ ਲਈ ਗਈ। ਸੋ ਰਾਏਸਰ ਕਾਲਸਾਂ ਪਿੰਡ ਤੋਂ ਬੱਝਿਆ ਸੀ ਅਤੇ ਉਹ ਕਾਲਸਾਂ ਪੱਤੀ ਵਿੱਚ ਰਹਿੰਦੇ ਸਨ, ਪਰ ਸੰਤ ਰਾਮ ਉਦਾਸੀ ਹੋਰਾਂ ਦੇ ਪਰਿਵਾਰ ਦਾ ਪਿੱਛਾ ਭਾਈ ਕੇ ਦਿਆਲਪੁਰੇ ਦਾ ਸੀ। ਸੰਤ ਰਾਮ ਉਦਾਸੀ ਨੇ ਪ੍ਰਾਇਮਰੀ ਤੱਕ ਦੀ ਪੜ੍ਹਾਈ (1948 ਤੋਂ 1952 ਤੱਕ) ਪਿੰਡ ਰਾਏਸਰ ਤੋਂ ਪ੍ਰਾਪਤ ਕੀਤੀ। ਅਸਲ ਵਿੱਚ ਤਾਂ ਉਦਾਸੀ ਦੀ ਮਾਤਾ ਉਸ ਨੂੰ ਸਾਧੂ ਈਸ਼ਰ ਦਾਸ ਦੇ ਡੇਰੇ ਮੂੰਮ ਲੈ ਕੇ ਗਈ ਸੀ ਕਿਉਂਕਿ ਮਾਂ ਨੇ ਉਦਾਸੀ ਦੀਆਂ ਅੱਖਾਂ ਠੀਕ ਹੋਣ ਦੀ ਸੁੱਖ ਸੁੱਖੀ ਹੋਈ ਸੀ। ਪ੍ਰਿੰ. ਸਵਰਣ ਸਿੰਘ ਅਨੁਸਾਰ ਸੰਤ ਰਾਮ ਦੇ ਕੁੱਕਰਿਆਂ ਦਾ ਇਲਾਜ ਕਰਾਉਣ ਲਈ ਉਹਦੀ ਮਾਂ ਉਸਨੂੰ ਸਾਧੂ ਈਸ਼ਰ ਦਾਸ ਉਦਾਸੀ ਦੇ ਡੇਰੇ ਪਿੰਡ ਮੂੰਮ ਲੈ ਗਈ ਸੀ। ਇਲਾਜ ਨਾਲ ਅੱਖਾਂ ਕੁਝ ਠੀਕ ਹੋਈਆਂ ਤਾਂ ਸੰਤ ਰਾਮ ਦਾ ਉਸ ਡੇਰੇ ਵਿੱਚ ਆਉਣ ਜਾਣ ਹੋ ਗਿਆ। ਉਹਦੇ ਦਾਦੇ ਨੇ ਉਹਨੂੰ 'ਉਦਾਸੀ' ਕਹਿਣਾ ਸ਼ੁਰੂ ਕਰ ਦਿੱਤਾ। ਜੋ ਸੰਤ ਰਾਮ ਦੇ ਨਾਂ ਨਾਲ ਤਖੱਲਸ ਵਾਂਗ ਹਮੇਸ਼ਾ ਲਈ ਜੁੜ ਗਿਆ। ਪਰੰਤੂ ਉਦੋਂ ਤੱਕ ਆਜ਼ਾਦੀ ਆ ਚੁੱਕੀ ਸੀ ਤਾਂ ਸੰਤਾਂ ਦੀ ਰਾਏ ਅਨੁਸਾਰ ਕੂਕਿਆਂ ਵੱਲੋਂ ਸਰਕਾਰੀ ਸਕੂਲਾਂ ਦਾ ਬਾਈਕਾਟ ਤਾਂ ਅੰਗਰੇਜ਼ਾਂ ਕਾਰਨ ਹੀ ਸੀ। ਹੁਣ ਬੱਚਿਆਂ ਨੂੰ ਕਿਤੇ ਵੀ ਪੜ੍ਹਾਇਆ ਜਾ ਸਕਦਾ ਸੀ। ਉਦਾਸੀ ਨੇ ਦਸਵੀਂ ਦੇ ਪੇਪਰ 1957 ਵਿੱਚ ਬਖ਼ਤਗੜ੍ਹ ਤੋਂ ਦਿੱਤੇ। ਪਿਤਾ ਜੀ ਦੀ ਮੌਤ ਕਾਰਨ ਉਦਾਸੀ ਦਸਵੀਂ ਵਿੱਚੋਂ ਫੇਲ੍ਹ ਹੋ ਗਿਆ। ਫਿਰ (1958 ਵਿੱਚ) ਪ੍ਰਾਈਵੇਟ ਦਸਵੀਂ ਪਾਸ ਕੀਤੀ। ਪ੍ਰਿੰ. ਸਰਵਣ ਸਿੰਘ ਅਨੁਸਾਰ ਦਸਵੀਂ ਕਰਕੇ ਉਹ ਭੈਣੀ ਸਾਹਿਬ ਚਲਾ ਗਿਆ ਤੇ ਕੁਝ ਸਮਾਂ ਪੌਂਗ ਡੈਮ 'ਤੇ ਮੁਣਸ਼ੀ ਦੀ ਨੌਕਰੀ ਕੀਤੀ। ਉਸ ਸਮੇਂ ਤੱਕ ਸਾਰਾ ਪਰਿਵਾਰ ਰਾਏਸਰ ਛੱਡ ਕੇ ਸਿਰਸੇ ਕੋਲ ਜਗਮਲੇਰੇ ਜਾ ਵੱਸਿਆ ਸੀ ਪਰ ਸੰਤ ਰਾਮ ਉਦਾਸੀ ਨੇ ਖ਼ਾਲਸਾ ਸਕੂਲ, ਬਖ਼ਤਗੜ੍ਹ ਦੇ ਹੈਡਮਾਸਟਰ ਬਲਵੰਤ ਸਿੰਘ ਰਾਹੀਂ ਜੇ. ਬੀ. ਟੀ. ਵਿੱਚ ਦਾਖਲਾ ਲੈ ਲਿਆ। ਜੇ. ਬੀ. ਟੀ. ਕਰਨ ਉਪਰੰਤ ਕੁਝ ਦੇਰ ਕਾਂਝਲਾ ਪਿੰਡ ਵਿਖੇ ਡੇਲੀਵੇਜ਼ ਨੌਕਰੀ ਕੀਤੀ। ਸਤੰਬਰ 1961 ਵਿੱਚ ਬੀਹਲਾ ਪਿੰਡ ਵਿਖੇ ਪੱਕੀ ਸਰਕਾਰੀ ਨੌਕਰੀ ਮਿਲ ਗਈ। ਮਾਸਟਰ ਗੁਰਦਿਆਲ ਸਿੰਘ ਦੇ ਪ੍ਰਭਾਵ ਅਧੀਨ ਸੰਤ ਰਾਮ ਉਦਾਸੀ ਦਾ ਝੁਕਾਅ ਕਮਿਊਨਿਸਟ ਲਹਿਰ ਵੱਲ ਹੋ ਗਿਆ। 1962 ਵਿੱਚ ਉਹ ਹਰਨਾਮ ਸਿੰਘ ਚਮਕ ਦੇ ਪ੍ਰਭਾਵ ਵਿੱਚ ਵਧੇਰੇ ਆ ਗਿਆ।

ਕਮਿਊਨਿਸਟ ਪਾਰਟੀ ਵਿੱਚ ਫੁੱਟ ਪੈ ਜਾਣ ਤੋਂ ਬਾਅਦ ਮਾਲਵੇ ਦੇ ਪੁਰਾਣੇ ਆਜ਼ਾਦੀ ਘੁਲਾਟੀਏ ਹਰਨਾਮ ਸਿੰਘ ਚਮਕ, ਸੰਤੋਖ ਸਿੰਘ ਸਹੌਰ, ਪੰਡਿਤ ਵਿੱਦਿਆ ਦੇਵ ਲੌਂਗੋਵਾਲ, ਪ੍ਰਤਾਪ ਸਿੰਘ ਧਨੌਲਾ, ਜਗੀਰ ਸਿੰਘ ਕੌਲਸੇੜੀ, ਘੁੰਮਣ ਸਿੰਘ ਉਗਰਾਹਾਂ ਸੀ. ਪੀ. ਐਮ. ਵਿੱਚ ਚਲੇ ਗਏ ਸਨ। 1968 ਵਿੱਚ ਰਾਏਸਰ ਵਿੱਚ ਇੱਕ ਕਿਸਾਨ ਸਭਾ ਦੀ ਵੱਡੀ ਕਾਨਫਰੰਸ ਹੋਈ। ਜਿਸ ਵਿੱਚ ਹਰਨਾਮ ਸਿੰਘ ਚਮਕ, ਪੰਡਤ ਕਿਸ਼ੌਰੀ ਲਾਲ ਤੇ ਹਰਦਿੱਤ ਸਿੰਘ ਭੱਠਲ ਸ਼ਾਮਲ ਹੋਏ। ਪੰਜਾਬ ਵਿੱਚ 1969 ਤੱਕ ਉਦਾਸੀ ਸੀ. ਪੀ. ਐਮ. ਨਾਲ ਹੀ ਰਿਹਾ। ਬੰਗਾਲ ਵਿੱਚ 3 ਨਵੰਬਰ, 1967 ਨੂੰ ਨਕਸਲਬਾੜੀ ਪ੍ਰਭਾਵ ਅਧੀਨ ਆਲ ਇੰਡੀਆ ਕੋ-ਆਰਡੀਨੇਸ਼ਨ ਕਮੇਟੀ ਆਫ਼ ਰੈਵੋਲੂਸ਼ਨਰੀ ਬਣਾਈ ਗਈ। ਪੰਜਾਬ ਵਿੱਚ ਫਰਵਰੀ-ਮਾਰਚ, 1968 ਵਿੱਚ ਕੋ-ਆਰਡੀਨੇਸ਼ਨ ਕਮੇਟੀ ਬਣੀ। 22 ਅਪ੍ਰੈਲ, 1969 ਨੂੰ ਕਲਕੱਤੇ ਕਾਨਫਰੰਸ ਵਿੱਚ ਸੀ. ਪੀ. ਆਈ. (ਐਮ. ਐਲ.) ਦੀ ਘੋਸ਼ਣਾ ਹੋਈ। ਉਦਾਸੀ ਦੀ ਪਹਿਲੀ ਗ੍ਰਿਫਤਾਰੀ

11 ਜਨਵਰੀ, 1971 ਨੂੰ ਹੋਈ। ਹਰਜੀਤ ਸਿੰਘ ਰਾਏਸਰ ਦੇ ਦੱਸਣ ਅਨੁਸਾਰ ਉਦਾਸੀ ਭਾਵੇਂ ਹੋਲ ਟਾਈਮਰ ਨਹੀਂ ਸੀ ਪਰ ਇਹ ਦੇ ਕੋਲ ਸਾਰੇ ਵੱਡੇ ਵੱਡੇ ਨਕਸਲਾਈਟ ਬਾਬਾ ਬੂਝਾ ਸਿੰਘ, ਨਿਰੰਜਣ ਸਿੰਘ ਅਕਾਲੀ, ਲਾਲ ਸਿੰਘ, ਹਾਕਮ ਸਮਾਓ, ਬੇਅੰਤ ਮੂੰਮ ਆਦਿ ਆਉਂਦੇ ਸਨ। ਉਸ ਤੋਂ ਬਾਅਦ ਸੰਤ ਰਾਮ ਉਦਾਸੀ ਮੋਗਾ ਵਿਦਿਆਰਥੀ ਘੋਲ ਅਤੇ ਐਮਰਜੈਂਸੀ ਸਮੇਂ ਵੀ ਜੇਲ੍ਹ ਵਿੱਚ ਰਿਹਾ। ਇਸ ਸਮੇਂ ਉਹ ਸਕੂਲ ਦੀ ਨੌਕਰੀ ਤੋਂ ਮੁਅੱਤਲ ਵੀ ਰਿਹਾ ਅਤੇ ਬਾਅਦ ਵਿੱਚ ਬਹਾਲ ਵੀ ਹੋਇਆ। ਸੰਤ ਰਾਮ ਉਦਾਸੀ ਵਿੱਚ ਕਲਾਕਾਰੀ ਦਾ ਮੁੱਢੋਂ ਹੀ ਸ਼ੌਕ ਸੀ, ਇਸ ਦੀ ਸ਼ਾਹਦੀ ਉਸ ਦੇ ਦੋਸਤ ਮਿੱਤਰਾਂ ਦੇ ਨਾਲ-ਨਾਲ ਪਰਿਵਾਰ ਦੇ ਜੀਅ ਵੀ ਭਰਦੇ ਹਨ। ਉਦਾਸੀ ਬਚਪਨ ਵਿੱਚ ਹੀ ਗਾਉਣ ਲੱਗ ਪਿਆ ਸੀ। ਮਾਸਟਰ ਹਮੀਰ ਸਿੰਘ ਰਾਏਸਰ ਦੇ ਦੱਸਣ ਅਨੁਸਾਰ ਇਹ ਸ਼ਨੀਵਾਰ ਨੂੰ ਬਾਲ ਦਰਬਾਰ ਵਿੱਚ ਗਾਉਂਦਾ ਹੁੰਦਾ ਸੀ ਪਰ ਹੌਲੀ-ਹੌਲੀ ਧਾਰਮਿਕ ਸਟੇਜਾਂ ਤੇ ਵੀ ਗਾਉਣ ਲੱਗ ਪਿਆ। ਕਾਮਰੇਡ ਜਗਦੀਸ਼ ਸਿੰਘ ਗਿੱਲ ਰਾਏਸਰ ਅਨੁਸਾਰ ਇਹ ਕੋਈ ਚੌਥੀ ਪੰਜਵੀਂ 'ਚ ਪੜ੍ਹਦਾ ਹੀ ਤੁਕਬੰਦੀ ਕਰਨ ਲੱਗ ਪਿਆ ਸੀ ਅਤੇ ਇਹ ਛੋਟਾ ਹੁੰਦਾ ਹੀ ਰੇਡੀਓ 'ਤੇ ਵੀ ਗਾ ਕੇ ਆਇਆ। ਉਸ ਨੇ ਬਖਤਗੜ੍ਹ ਪੜ੍ਹਦਿਆਂ ਭੰਗੜੇ ਦੀ ਟੀਮ ਵੀ ਤਿਆਰ ਕੀਤੀ। ਸ਼ਾਇਦ ਕਲਾਕਾਰੀ ਉਦਾਸੀ ਦੇ ਖ਼ੂਨ ਵਿੱਚ ਹੀ ਸੀ ਕਿਉਂਕਿ ਉਸ ਦੇ ਭਰਾ ਗੁਰਦਾਸ ਸਿੰਘ ਘਾਰੂ ਅਨੁਸਾਰ ਉਨ੍ਹਾਂ ਦਾ ਬਾਬਾ ਕਾਹਲਾ ਸਿੰਘ ਵੀ ਗਵੱਈਆ ਸੀ ਤੇ ਉਹ ਮੁਸਲਮਾਨਾਂ ਦੀਆਂ ਮਹਿਫ਼ਲਾਂ ਵਿੱਚ ਗਾਉਂਦਾ ਸੀ। ਇਸੇ ਕਰਕੇ ਉਹ ਭਾਈ ਕੇ ਦਿਆਲਪੁਰੇ ਤੋਂ ਰਾਏਸਰ ਆ ਗਏ ਸਨ। ਸੰਤ ਰਾਮ ਉਦਾਸੀ ਹੋਰੀਂ ਪੰਜ ਭਰਾ ਤੇ ਤਿੰਨ ਭੈਣਾਂ ਸਨ। ਉਨ੍ਹਾਂ ਦੇ ਭਰਾਵਾਂ ਦੇ ਨਾਂ (ਸਵ.) ਗੁਰਦਾਸ ਸਿੰਘ ਘਾਰੂ, (ਸਵ.) ਹਰਦਾਸ ਸਿੰਘ ਉਰਫ ਭੂਰਾ ਸਿੰਘ, ਪ੍ਰਕਾਸ਼ ਸਿੰਘ ਘਾਰੂ ਅਤੇ ਗੁਰਦੇਵ ਸਿੰਘ ਕੋਇਲ ਹਨ। ਸੰਤ ਰਾਮ ਉਦਾਸੀ ਤੀਜੇ ਨੰਬਰ ਉੱਤੇ ਸਨ।

ਉਨ੍ਹਾਂ ਦੀਆਂ ਭੈਣਾਂ ਕਾਕੀ ਉਰਫ ਸੱਤਿਆ ਕੌਰ (ਸਵ.), ਘੁੱਕੋ ਉਰਫ਼ ਹਰਬੰਸ ਕੌਰ ਤੇ ਨਿੱਕੀ ਉਰਫ਼ ਸੁਖਦੇਵ ਕੌਰ ਹਨ। ਉਦਾਸੀ ਦਾ ਵੱਡਾ ਭਰਾ ਗੁਰਦਾਸ ਸਿੰਘ ਘਾਰੂ ਲੇਖਕ ਸੀ ਅਤੇ ਸਭ ਤੋਂ ਛੋਟੇ ਭਰਾ ਗੁਰਦੇਵ ਸਿੰਘ ਕੋਇਲ ਦੀ ਗਇਨ ਵਿੱਚ ਰੁਚੀ ਹੈ। ਗੁਰਦਾਸ ਸਿੰਘ ਘਾਰੂ ਦੇ ਨਾਵਲ ਅਤੇ ਇਤਿਹਾਸ ਬਾਰੇ ਪੁਸਤਕਾਂ ਛਪ ਚੁੱਕੀਆਂ ਹਨ। ਸੰਤ ਰਾਮ ਉਦਾਸੀ ਦੀ ਨਾਟਕਾਂ ਵਿੱਚ ਵੀ ਦਿਲਚਸਪੀ ਸੀ ਪਰ ਨਾਮਧਾਰੀਆਂ ਦੇ ਪ੍ਰਭਾਵ ਕਾਰਨ ਉਹ ਨਾਟਕ ਛੱਡ ਕੇ ਕਵਿਤਾ ਵੱਲ ਝੁਕ ਗਿਆ। ਸੰਤ ਰਾਮ ਉਦਾਸੀ ਕੇਵਲ ਆਪ ਹੀ ਕਲਾਕਾਰ ਨਹੀਂ ਸੀ ਸਗੋਂ ਉਹ ਬੱਚਿਆਂ ਲਈ ਵੀ ਪ੍ਰੇਰਨਾ ਸਰੋਤ ਬਣਿਆ। ਉਦਾਸੀ ਉਨ੍ਹਾਂ ਦੀ ਖੁਦ ਤਿਆਰੀ ਵੀ ਕਰਾਉਂਦਾ ਸੀ। ਲਿਖਣ ਤੋਂ ਇਲਾਵਾ ਸੰਤ ਰਾਮ ਉਦਾਸੀ ਬਚਪਨ ਵਿੱਚ ਘੁਲਣ ਦਾ ਸ਼ੌਕੀਨ ਸੀ। ਹਮੀਰ ਸਿੰਘ ਰਾਏਸਰ ਦੇ ਦੱਸਣ ਅਨੁਸਾਰ ਇੱਕ ਵਾਰ ਘੁਲਦਿਆਂ ਉਸਦਾ ਹੰਸ ਉੱਤਰ ਗਿਆ ਸੀ। ਉਦਾਸੀ ਵਰਜ਼ਿਸ਼ ਅਤੇ ਭੱਜਣ ਦਾ ਵੀ ਸ਼ੌਕੀਨ ਸੀ। ਖਾਣ ਪੀਣ ਦੇ ਮਾਮਲੇ ਵਿੱਚ ਵੀ ਪਰਿਵਾਰਕ ਮੈਂਬਰਾਂ ਅਤੇ ਦੋਸਤਾਂ ਦੇ ਦੱਸਣ ਅਨੁਸਾਰ ਮੀਟ, ਆਂਡੇ, ਸਾਗ ਉਨ੍ਹਾਂ ਦੇ ਮਨਪੰਸਦ ਖਾਣੇ ਸਨ। ਸੰਤ ਰਾਮ ਉਦਾਸੀ ਦਾ ਆਪਣੀਆਂ ਧੀਆਂ ਨਾਲ ਬਹੁਤ ਮੋਹ ਸੀ ਅਤੇ ਉਹ ਉਨ੍ਹਾਂ ਨੂੰ ਪੁੱਤਰਾਂ ਵਾਂਗ ਹੀ ਪਿਆਰ ਕਰਦਾ ਸੀ। ਉਹ ਉਨ੍ਹਾਂ ਨੂੰ ਪੜ੍ਹਾ-ਲਿਖਾ ਕੇ ਉੱਚੇ ਅਹੁਦਿਆਂ ਤੱਕ

ਪਹੁੰਚਾਉਣਾ ਚਾਹੁੰਦਾ ਸੀ। ਇਕਬਾਲ ਕੌਰ ਉਦਾਸੀ ਤੋਂ ਕੀਤੀ ਨਿੱਜੀ ਪੁੱਛ ਅਨੁਸਾਰ, ਉਦਾਸੀ ਦਾ ਪਰਿਵਾਰ ਪ੍ਰਤੀ ਵਤੀਰਾ ਮੁਖੀ ਵਾਲਾ ਸੀ। ਪਰਿਵਾਰ ਦੀ ਕਬੀਲਦਾਰੀ ਨੂੰ ਉਹ ਖੁਦ ਹੀ ਚਲਾਉਂਦੇ ਸਨ। ਇੱਕ ਚੰਗੇ ਅਧਿਆਪਕ, ਇੱਕ ਚੰਗੇ ਕਵੀ ਤੇ ਗਾਇਕ ਹੋਣ ਕਰਕੇ ਸਾਹਿਤਕ ਤੇ ਇਨਕਲਾਬੀ ਸਫਾਂ ਤੋਂ ਵੀ ਯੋਗਦਾਨ ਪ੍ਰਾਪਤ ਹੁੰਦਾ ਰਿਹਾ। ਉਨ੍ਹਾਂ ਆਪਣੇ ਬੱਚਿਆਂ ਪ੍ਰਤੀ ਇਕੱਲੇ ਪਿਤਾ ਦਾ ਹੀ ਰੋਲ ਨਹੀਂ ਨਿਭਾਇਆ ਸਗੋਂ ਇੱਕ ਮਾਂ ਦਾ ਰੋਲ ਵੀ ਅਦਾ ਕੀਤਾ। ਇਸ ਦੇ ਸਿੱਟੇ ਵੱਜੋਂ ਹੀ ਇਕਬਾਲ ਕੌਰ ਉਦਾਸੀ ਸਰਕਾਰੀ ਸਕੂਲ ਪ੍ਰਿੰਸੀਪਲ, ਪ੍ਰਿਤਪਾਲ ਕੌਰ, ਕੀਰਤਨ ਕੌਰ ਫਾਰਮਾਸਿਸਟ, ਬੇਟਾ ਮੋਹਕਮ ਸਿੰਘ ਕੰਪਿਊਟਰ ਇੰਜੀਨੀਅਰ ਹੈ।

ਸੰਤ ਰਾਮ ਉਦਾਸੀ ਦੀਆਂ ਜਿਉਂਦੇ ਜੀਅ ਹੇਠ ਲਿਖੇ ਕ੍ਰਮ ਅਨੁਸਾਰ ਚਾਰ ਪੁਸਤਕਾਂ ਪ੍ਰਕਾਸ਼ਿਤ ਹੋਈਆਂ ਸਨ। ਲਹੂ ਭਿੱਜੇ ਬੋਲ (1971), ਸੈਨਤਾਂ (1976), ਚੌਂ-ਨੁੱਕਰੀਆਂ ਸੀਖਾਂ (1978), ਲਹੂ ਤੋਂ ਲੋਹੇ ਤੱਕ (1979)

ਇਨ੍ਹਾਂ ਪੁਸਤਕਾਂ ਵਿੱਚ ਉਦਾਸੀ ਦੀਆਂ ਲੱਗਭੱਗ ਸਾਰੀਆਂ ਮਹੱਵਪੂਰਨ ਕਵਿਤਾਵਾਂ ਆ ਗਈਆਂ ਸਨ ਅਤੇ ਇਹ ਸਾਰੀਆਂ ਇਨਕਲਾਬੀ ਵਿਚਾਰਧਾਰਾ ਨੂੰ ਪ੍ਰਨਾਈਆਂ ਹੋਈਆਂ ਸਨ। ਸੰਤ ਰਾਮ ਉਦਾਸੀ ਦੀਆਂ ਕੁਝ ਰਚਨਾਵਾਂ ਅਣ-ਪ੍ਰਕਾਸ਼ਿਤ ਵੀ ਸਨ ਜਿਨ੍ਹਾਂ ਨੂੰ ਰਾਜਿੰਦਰ ਰਾਹੀ ਨੇ ਸੰਪਾਦਤ ਕਰਕੇ ਸੰਤ ਰਾਮ ਉਦਾਸੀ (ਜੀਵਨ ਤੇ ਸਮੁੱਚੀ ਰਚਨਾ) ਵਿੱਚ ਸ਼ਾਮਲ ਕਰ ਦਿੱਤਾ ਹੈ। ਇਨ੍ਹਾਂ ਵਿੱਚੋਂ ਕੁਝ ਰਚਨਾਵਾਂ 'ਲਹੂ ਭਿੱਜੇ ਬੋਲ' ਤੋਂ ਪਹਿਲਾਂ ਦੀਆਂ ਹਨ ਅਤੇ ਕੁਝ ਰਚਨਾਵਾਂ ਪੁਸਤਕਾਂ ਛਪਣ ਤੋਂ ਬਾਅਦ ਦੀਆਂ ਜਾਂ ਪੁਸਤਕਾਂ ਛਪਣ ਦੇ ਦਰਮਿਆਨ ਦੀਆਂ ਹਨ ਪਰ ਕਿਸੇ ਕਾਰਨ ਇਹ ਛਪੀਆਂ ਪੁਸਤਕਾਂ ਵਿੱਚ ਸ਼ਾਮਲ ਨਹੀਂ ਹੋ ਸਕੀਆਂ। ਇਸ ਬਾਰੇ ਪੱਕਾ ਨਹੀਂ ਕਿਹਾ ਜਾ ਸਕਦਾ। ਰਾਜਿੰਦਰ ਰਾਹੀ ਵੱਲੋਂ ਵਸੀਅਤ ਅਤੇ ਕੰਮੀਆਂ ਦਾ ਵਿਹੜਾ ਨੂੰ ਅਣਛਪੀ ਰਚਨਾ ਵਾਲੇ ਭਾਗ ਵਿੱਚ ਰੱਖਿਆ ਹੈ। ਸੰਤ ਰਾਮ ਉਦਾਸੀ ਦੀ ਇਸ ਅਣਛਪੀ ਰਚਨਾ ਦੀਆਂ ਕਵਿਤਾਵਾਂ ਵਿੱਚੋਂ ਵਸੀਅਤ, ਕੰਮੀਆਂ ਦਾ ਵਿਹੜਾ, ਗੀਤਾਂ ਦੇ ਵਾਰਸ, ਮਾਂ ਧਰਤੀਏ, ਮੈਂ ਹਾਂ ਪੰਜਾਬ ਬੋਲਦਾ, ਕਿਸ ਨੂੰ ਵਤਨ ਕਹਾਂਗਾ, ਧਰਤੀ ਮਾਂ, ਮੀਂਹ ਵਰਸਾ ਦੇ ਜ਼ੋਰੋ ਜ਼ੋਰ, ਮੇਰੇ ਲਾਡਲੇ, ਬਸਰੇ ਦੀ ਲਾਮ ਟੁੱਟਜੇ, ਅਮਨ ਦੀ ਹੂਕ, ਸਮਾਜਵਾਦੀ ਜੰਗ, ਮੇਰਾ ਵਤਨ, ਇੱਕ ਤਾਅਨਾ, ਯਾਦ, ਬੁਝਾਰਤ, ਸਾਥੀ ਮਾਓ ਦੇ ਨਾਂ, ਸੂਰਜ ਕਦੇ ਮਰਿਆ ਨਹੀਂ, ਜੋਗੀ ਉਤਰ ਪਹਾੜੋਂ ਆਏ, ਵੇਦਨਾ, ਕਲੀ (ਇੱਕ ਵੋਟਰ ਦੀ ਲਲਕਾਰ), ਪਰਵਾਸੀ ਨੂੰ, ਸ਼ਿਕਵਾ, ਬੋਲੀਆਂ, ਲੋਕ ਬੋਲੇ, ਖੇਤ ਬੋਲੇ, ਕੰਮੀਆਂ ਦਾ ਵਿਹੜਾ (ਭਾਗ ਪਹਿਲਾ) ਲਿਖਾਰੀ ਸਭਾ ਬਰਨਾਲਾ, 1987 ਵਿੱਚ (ਸੰਤ ਰਾਮ ਉਦਾਸੀ ਦੀ ਮੌਤ ਤੋਂ ਤੁਰੰਤ ਪਿੱਛੋਂ) ਛਪ ਚੁੱਕੀਆਂ ਹਨ। ਸੰਤ ਰਾਮ ਉਦਾਸੀ ਦੀਆਂ ਇਤਿਹਾਸਕ/ਮਿਥਿਹਾਸਕ ਕਵਿਤਾਵਾਂ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਮਾਧੋ ਦਾਸ ਬੈਰਾਗੀ ਨੂੰ ਬੰਦਾ ਬਹਾਦਰ ਬਣਾ ਕੇ ਪੰਜਾਬ ਵੱਲ ਭੇਜਣਾ, ਮਾਤਾ ਗੁਜਰੀ ਦੇ ਗੁਰੂ ਗੋਬਿੰਦ ਜੀ ਦੀ ਪੇਸ਼ੀ, ਆਪਣੇ ਪੋਤਿਆਂ ਨਾਲ ਕੈਦ ਮਾਤਾ ਗੁਜਰੀ, ਰੰਘਰੇਟਾ ਗੁਰੂ ਕਾ ਬੇਟਾ, ਭਾਈ ਘਨੱਈਏ ਦੀ ਪੇਸ਼ੀ, ਭਗਤ ਰਵੀਦਾਸ ਨੂੰ, ਦੋ ਰਾਹ, ਇਸੇ ਪੁਸਤਕ ਦੇ ਦੂਜੇ ਭਾਗ ਵਿੱਚ ਦਿੱਲੀਏ ਦਿਆਲਾ ਵੇਖ ਦੇ ਸਿਰਲੇਖ ਅਧੀਨ ਛੱਪ ਚੁੱਕੀਆਂ ਹਨ। ਕੰਮੀਆਂ ਦਾ ਵਿਹੜਾ ਗੀਤ ਅਤੇ ਸਾਥੀ ਜਗਮੋਹਨ ਜੋਸ਼ੀ ਲਾਲ ਸਲਾਮ ਕਵਿਤਾ ਡਾ. ਅਜਮੇਰ

ਸਿੰਘ ਵੱਲੋਂ ਸੰਪਾਦਤ ਉਦਾਸੀ ਦੀ ਰਚਨਾ 'ਸੂਹੇ ਬੋਲ ਉਦਾਸੀ ਦੇ' ਸਿਰਲੇਖ ਅਧੀਨ ਪੁਸਤਕ ਵਿੱਚ 'ਲਹੂ ਤੋਂ ਲੋਹੇ ਤੱਕ' ਛਪਿਆ ਦਰਸਾਇਆ ਗਿਆ ਹੈ। ਇਹ 'ਕੰਮੀਆਂ ਦਾ ਵਿਹੜਾ' ਗੀਤ ਅਕਸਰ ਹੀ ਉਦਾਸੀ ਸਟੇਜਾਂ ਉਤੇ ਗਾਉਂਦਾ ਸੀ ਤੇ ਲੋਕ ਮਨਾਂ ਵਿੱਚ ਬਨੇਰਿਆਂ ਤੇ ਵੱਜਣ ਵਾਲੇ ਉਸ ਦੇ ਰਿਕਾਰਡਾਂ ਵਿੱਚ ਮਕਬੂਲ ਵੀ ਸੀ। ਇਸ ਤੋਂ ਬਿਨਾਂ ਜੋਗੀ ਉਤਰ ਪਹਾੜੋਂ ਆਏ ਅਤੇ ਮੁਲਾਕਾਤ ਕਵਿਤਾਵਾਂ ਨੂੰ ਵੀ ਡਾ. ਅਜਮੇਰ ਸਿੰਘ ਨੇ ਲਹੂ ਤੋਂ ਲੋਹੇ ਤੱਕ ਵਿੱਚ ਛਪੀ ਦਰਸਾਇਆ ਹੈ।

ਉਸ ਦੀਆਂ ਬਹੁਤੀਆਂ ਅਣਛਪੀਆਂ ਰਚਨਾਵਾਂ ਜਾਂ ਤਾਂ ਮੁਢਲੇ ਦੌਰ ਦੀਆਂ ਉਹ ਧਾਰਮਿਕ ਕਵਿਤਾਵਾਂ ਹਨ ਜਿਨ੍ਹਾਂ ਵਿੱਚ ਸ਼ਰਧਾਮਈ ਭਾਵਨਾ ਮੌਜੂਦ ਹੈ ਅਤੇ ਯਥਾਰਥ ਨੂੰ ਆਦਰਸ਼ਵਾਦੀ ਢੰਗ ਨਾਲ ਪੇਸ਼ ਕੀਤਾ ਗਿਆ ਹੈ। ਇਨ੍ਹਾਂ ਕਵਿਤਾਵਾਂ ਵਿੱਚ ਵੀ ਉਦਾਸੀ ਦੀ ਸੋਚ ਆਮ ਲੋਕ ਹਿੱਤ ਵਾਲੀ ਹੈ। ਜਾਪਦਾ ਹੈ ਪੁਸਤਕਾਂ ਛਾਪਣ ਤੋਂ ਬਾਅਦ ਦੀਆਂ ਕਵਿਤਾਵਾਂ ਉਹ ਹਨ ਜਿਹੜੀਆਂ ਪੁਸਤਕਾਂ ਛਪਣ ਦੇ ਦਰਮਿਆਨ ਲਿਖੀਆਂ ਗਈਆਂ ਹਨ ਜਾਂ ਉਹ ਕਵੀ ਦੀ ਨਜ਼ਰ ਵਿੱਚ ਵਿਚਾਰਧਾਰਕ ਜਾਂ ਕਲਾਤਮਿਕ ਪੱਖ ਤੋਂ ਸੋਧ ਮੰਗਦੀਆਂ ਹੋਣਗੀਆਂ ਜਿਸ ਕਾਰਨ ਕਵੀ ਨੇ ਪੁਸਤਕਾਂ ਵਿੱਚ ਸ਼ਾਮਲ ਨਹੀਂ ਕੀਤੀਆਂ। ਬੁਨਿਆਦੀ ਤੌਰ ਤੇ ਉਦਾਸੀ ਦੇ ਜੀਵਨ ਦੇ ਤਿੰਨ ਪੜਾਅ ਮੰਨੇ ਜਾ ਸਕਦੇ ਹਨ। ਮੁੱਢਲਾ ਪੜਾਅ ਵਿਦਿਆਰਥੀ ਜੀਵਨ ਅਤੇ ਮੁਢਲੀ ਨੌਕਰੀ ਦਾ ਹੈ ਜਿਸ ਵਿੱਚ ਉਸ ਦਾ ਕਵਿਤਾ ਵੱਲ ਰੁਝਾਨ ਹੈ। ਵਿਸ਼ਾ-ਵਸਤੂ ਜ਼ਿਆਦਾਤਰ ਧਾਰਮਿਕ ਹੈ ਅਤੇ ਸੋਚ ਵਿਚਾਰਵਾਦੀ ਕਿਸਮ ਦੀ ਆਦਰਸ਼ਕ ਤੇ ਰੋਮਾਂਟਿਕ ਹੈ। ਦੂਜੇ ਦੌਰ ਦੀ ਕਵਿਤਾ ਉਸ ਦੇ ਕਮਿਊਨਿਸਟ ਵਿਚਾਰਾਂ ਦੇ ਧਾਰਨੀ ਹੋ ਜਾਣ ਤੋਂ ਬਾਅਦ ਦੀ ਹੈ ਜਿਸ ਵਿੱਚ ਮੁੱਖ ਤੌਰ ਤੇ ਨਕਸਲਬਾੜੀ ਦੌਰ ਦੀ ਮਾਰਕਸਵਾਦੀ ਵਿਚਾਰਧਾਰਕ ਸੋਚ ਹਾਵੀ ਹੈ ਜਿਸ ਵਿੱਚ ਜਮਾਤੀ ਚੇਤਨਾ ਅਹਿਮ ਹੈ ਅਤੇ ਹਥਿਆਰਬੰਦ ਇਨਕਲਾਬ ਹੀ ਮੁਕਤੀ ਦਾ ਮਾਰਗ ਹੈ। ਇਹ ਸਮਾਂ ਲੱਗਭੱਗ 1970 ਤੋਂ 80 ਦਾ ਹੈ। 1980 ਤੋਂ ਬਾਅਦ ਸੰਤ ਰਾਮ ਉਦਾਸੀ ਦੇ ਜੀਵਨ ਦਾ ਤੀਸਰਾ ਪੜਾਅ ਬਣਦਾ ਹੈ ਜਿਸ ਵਿੱਚ ਉਹ ਪ੍ਰਸਿੱਧ ਹੋ ਚੁੱਕਿਆ ਸੀ ਅਤੇ ਉਸ ਨੂੰ ਵੱਖ ਵੱਖ ਸਮਾਗਮਾਂ ਵਿੱਚ ਵੱਡੀ ਪੱਧਰ ਤੇ ਬੁਲਾਇਆ ਜਾਂਦਾ ਸੀ।

ਇਸ ਸਮੇਂ ਉਸ ਨੇ ਬਹੁਤੀਆਂ ਨਵੀਆਂ ਕਵਿਤਾਵਾਂ ਨਹੀਂ ਲਿਖੀਆਂ ਸਗੋਂ ਪੁਰਾਣੀਆਂ ਨੂੰ ਹੀ ਵਾਰ-ਵਾਰ ਗਾਇਆ। ਇਸ ਪੜਾਅ ਉਪਰ ਹੀ ਉਸ ਦੇ ਜੀਵਨ ਨਾਲ ਕੁਝ ਵਿਵਾਦ ਜੁੜੇ। ਲਹਿਰ ਦੇ ਮੱਠੀ ਪੈ ਜਾਣ ਨਾਲ ਬਹੁਤ ਸਾਰੇ ਰਾਜਸੀ ਕਾਰਕੁਨ ਠੰਢੇ ਪੈ ਗਏ। ਨਕਸਲਬਾੜੀ ਲਹਿਰ ਨਾਲ ਸੰਬੰਧਤ ਕੁਝ ਲੋਕ ਆਪਣੀਆਂ ਨੌਕਰੀਆਂ ਜਾਂ ਕੰਮ ਧੰਦਿਆਂ ਨਾਲ ਮੁੜ ਜੁੜ ਗਏ। ਜਿਵੇਂ ਸੰਤ ਰਾਮ ਉਦਾਸੀ ਵੀ ਮੁੜ ਆਪਣੀ ਸਰਕਾਰੀ ਨੌਕਰੀ ਕਰਨ ਲੱਗ ਪਿਆ। ਕੁਝ ਲੋਕ ਵਿਦੇਸ਼ਾਂ ਵਿੱਚ ਚਲੇ ਗਏ ਅਤੇ ਕੁਝ ਲੋਕ ਸਾਰੀ ਉਮਰ ਜਨਤਕ ਜਥੇਬੰਦੀਆਂ ਨਾਲ ਜੁੜੇ ਰਹੇ। ਇਸੇ ਪ੍ਰਕਾਰ ਕੁਝ ਹਿੱਸਾ ਮੂਲ ਪਾਰਟੀ ਲਾਈਨ ਤੇ ਕੁਲਵਕਤੀ ਚੱਲਦਾ ਰਿਹਾ। ਸੰਤ ਰਾਮ ਉਦਾਸੀ ਨੇ ਭਾਵੇਂ ਜ਼ਮੀਨ ਦੋਜ਼ ਪਾਰਟੀ ਦਾ ਕੁਲਵਕਤੀ ਕੰਮ ਤਾਂ ਨਹੀਂ ਕੀਤਾ, ਪਰ ਸਾਰੀ ਉਮਰ ਜਨਤਕ ਜਥੇਬੰਦੀਆਂ ਨਾਲ ਜੁੜਿਆ ਰਿਹਾ ਅਤੇ ਅਗਾਂਹਵਧੂ ਇਨਕਲਾਬੀ ਸਾਹਿਤਕ ਸਭਿਆਚਾਰਕ ਸਰਗਰਮੀਆਂ ਵਿੱਚ ਵੱਧ ਚੜ੍ਹ ਕੇ ਹਿੱਸਾ ਲੈਂਦਾ ਰਿਹਾ। ਸੰਤ ਰਾਮ ਉਦਾਸੀ ਦਾ ਕਾਵਿ ਰੁਤਬਾ ਅਤੇ ਸ਼ਖ਼ਸੀਅਤ ਬਹੁਤ ਬੁਲੰਦ

ਸੀ, ਇਸ ਕਾਰਨ ਉਸ ਨੂੰ ਸਾਰੇ ਹੀ ਨਕਸਲਬਾੜੀ ਗਰੁੱਪਾਂ ਅਤੇ ਦੂਸਰੀਆਂ ਕਮਿਊਨਿਸਟ ਪਾਰਟੀਆਂ ਤੋਂ ਇਲਾਵਾ ਹੋਰ ਪਾਰਟੀਆਂ ਅਤੇ ਜਥੇਬੰਦੀਆਂ ਵੀ ਮਾਣ-ਸਤਿਕਾਰ ਦਿੰਦੀਆਂ ਰਹੀਆਂ।

**[ਡਾ. ਚਰਨਜੀਤ ਕੌਰ (ਅਸਿਸਟੈਂਟ ਪ੍ਰੋਫੈਸਰ ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ), ਸੰਤ ਰਾਮ ਉਦਾਸੀ ਜੀਵਨ ਤੇ ਰਚਨਾ ਪੰਨਾ-1-7]**

## ਸਿੱਖਿਆ ਅਤੇ ਨੌਕਰੀ

ਉਦਾਸੀ ਨੇ ਆਪਣੀ ਜ਼ਿੰਦਗੀ ਵਿੱਚ ਮੁਸ਼ਕਲਾਂ ਦਾ ਸਾਹਮਣਾ ਕਰਦਿਆਂ ਹਰੇਕ ਪਲ ਮਨੁੱਖੀ ਹੱਕਾਂ ਦੇ ਲੇਖੇ ਲਾਇਆ। ਉਦਾਸੀ ਮੈਥੋਂ ਚੌਥੇ ਥਾਂ ਛੋਟਾ ਸੀ। ਮੈਂ ਉਸ ਦੀ ਜ਼ਿੰਦਗੀ ਵਿੱਚੋਂ ਬਹੁਤ ਕੁਝ ਸਿੱਖਿਆ ਹੈ ਅਤੇ ਸਿਖਾਇਆ ਹੈ।

ਮੇਰੀ ਮਾਂ ਨੇ ਆਪਣਾ ਇਕੱਲਾਪਣ ਦੂਰ ਕਰਨ ਵਾਸਤੇ ਮੇਰਾ 18 ਸਾਲ ਦੇ ਵਿੱਚ ਹੀ ਵਿਆਹ ਕਰ ਦਿੱਤਾ ਸੀ। ਮੇਰੇ ਘਰਵਾਲੀ ਤੇਜ ਕੌਰ ਨੇ ਸਾਡੇ ਪਰਿਵਾਰ ਨੂੰ ਸਾਂਭਣ ਵਿੱਚ ਕਾਫੀ ਯੋਗਦਾਨ ਪਾਇਆ। ਕਈ ਵਾਰ ਮੇਰੀ ਮਾਂ ਸਾਰਿਆਂ ਨਾਲੋਂ ਛੋਟੇ ਭਾਈ ਗੁਰਦੇਵ ਸਿੰਘ ਨੂੰ ਘਰ ਛੱਡ ਕੇ ਖੇਤਾਂ ਵਿੱਚ ਮਜ਼ਦੂਰੀ ਕਰਨ ਚਲੀ ਜਾਂਦੀ ਸੀ। ਸਾਰਾ-ਸਾਰਾ ਦਿਨ ਮਜ਼ਦੂਰੀ ਕਰਦੇ ਲੰਘ ਜਾਂਦਾ ਸੀ। ਗੁਰਦੇਵ ਸਿੰਘ ਨੂੰ ਮੇਰੇ ਘਰਵਾਲੀ ਆਪਣਾ ਦੁੱਧ ਚੁੰਘਾ ਕੇ ਸੰਭਾਲੀ ਰੱਖਦੀ। ਹੋਰ ਘਰ ਦੇ ਕਾਰੋਬਾਰ ਕਰਦੀ। ਕੁੜੀਆਂ ਨੂੰ ਵੀ ਆਖਦੀ 'ਕਾਕੀ, ਘੁੱਕੋ, ਨਿੱਕੀ ਆਪਣੇ ਘਰ ਦੇ ਕੰਮ ਕਰਿਆ ਕਰੋ। ਤੁਸੀਂ ਬਗਾਨੇ ਘਰ ਜਾਣਾ ਹੈ। ਸਾਰੇ ਕੰਮ ਕਰਨੇ ਅਤੇ ਸਿੱਖਣੇ ਜ਼ਰੂਰੀ ਹਨ।' ਉਨ੍ਹਾਂ ਕਦੇ ਜ਼ਿੱਦ ਨਹੀਂ ਸੀ ਕੀਤੀ। ਅਸੀਂ ਦੋਏਂ ਜੀ ਮਾਂ-ਬਾਪ ਦਾ ਹੁਕਮ ਮੰਨਣ ਵਿੱਚ ਵੀ ਆਪਦੇ ਜੀਵਨ ਦੀ ਪ੍ਰਾਪਤੀ ਸਮਝਦੇ ਸੀ।

ਇਸ ਤੋਂ ਇਲਾਵਾ ਘਰਵਾਲੀ ਨੇ ਸੰਤ ਰਾਮ ਤੇ ਘੁੱਕੋ ਨੂੰ ਸਕੂਲ ਭੇਜਣ ਵਾਸਤੇ ਮੈਥੋਂ ਪੁੱਛਿਆ, "ਆਪਾਂ ਸੰਤ ਰਾਮ ਅਤੇ ਘੁੱਕੋ ਨੂੰ ਸਕੂਲ ਭੇਜਿਆ ਕਰੀਏ। ਆਪਣੇ ਘਰ ਅੱਗੇ ਸਕੂਲ ਹੈ। ਮਾਤਾ ਜੀ ਆਖਦੇ ਸਨ, ਸੰਤ ਰਾਮ ਨੂੰ ਸਕੂਲ ਭੇਜਿਆ ਕਰੀਏ। ਸੰਤ ਰਾਮ ਨੂੰ ਸਕੂਲ ਪਾਉਣ ਵਾਸਤੇ ਸੰਤ ਈਸ਼ਰ ਦਾਸ ਜੀ ਨੇ ਵੀ ਹੁਕਮ ਕੀਤਾ ਹੈ। ਤੁਸੀਂ ਕੱਲ੍ਹ ਸਵੇਰੇ ਦੋਵਾਂ ਦਾ ਨਾਂ ਦਾਖ਼ਲ ਕਰਵਾ ਆਵੋ।" ਮੈਂ ਦੋਵਾਂ ਭੈਣ-ਭਰਾਵਾਂ ਨੂੰ ਚੰਗੀ ਰਾਇ ਸਮਝ ਕੇ ਦਾਖ਼ਲ ਕਰਵਾ ਦਿੱਤਾ। ਸੰਤ ਰਾਮ ਪੰਜਵੀਂ ਪਾਸ ਕਰ ਗਿਆ। ਬੇਬੇ ਨੇ ਕੁੜੀ ਘੁੱਕੋ ਨੂੰ ਹਟਾ ਲਿਆ ਸੀ।

ਮੇਰੀ ਘਰਵਾਲੀ ਨੇ ਆਖਿਆ, "ਤੁਸੀਂ ਪਿਤਾ ਜੀ ਨਾਲ ਗੱਲ ਕਰਕੇ ਸੰਤ ਰਾਮ ਨੂੰ ਪਿੰਡ ਬਖਤਗੜ੍ਹ ਸਕੂਲ ਵਿੱਚ ਦਾਖ਼ਲ ਕਰਵਾਉ। ਇਧਰ ਉੱਧਰ ਆਉਣ ਵਾਸਤੇ ਸੂਏ ਦੀ ਪਟੜੀ ਚੰਗਾ ਰਾਹ ਹੈ। ਮੈਂ ਬੇਬੇ ਜੀ ਨੂੰ ਆਖਿਆ ਸੀ ਪਰ ਮੰਨੇ ਨਹੀਂ, ਆਖਦੇ ਸਨ ਪਿੰਡ ਨਾਈਵਾਲਾ ਆਪਾਂ ਮਾਲੀ ਦਾ ਕੰਮ ਕਰਾਂਗੇ।" ਮੈਂ ਪਿਤਾ ਜੀ ਤੋਂ ਪੁੱਛ ਕੇ ਬਖਤਗੜ੍ਹ ਆਪ ਜਾ ਕੇ ਦਾਖ਼ਲ ਕਰਵਾਇਆ ਸੀ। ਸੰਤ ਰਾਮ ਆਪਣੀ ਛੇਵੀਂ ਜਮਾਤ ਵਿੱਚੋਂ ਪਹਿਲੇ ਨੰਬਰ 'ਤੇ ਪਾਸ ਹੋਇਆ। ਪ੍ਰਾਰਥਨਾ ਕਰਵਾਉਣ ਵਿੱਚ ਵੀ ਪਹਿਲਾ ਨੰਬਰ ਲੈ ਗਿਆ ਸੀ। ਸੱਤਵੀਂ ਵਿੱਚ ਸਾਰੇ ਹੀ ਮਾਸਟਰ ਇਸ ਦੀ ਇੱਜ਼ਤ ਕਰਦੇ ਸਨ। ਮੇਰੇ ਘਰਵਾਲੀ ਸੰਤ ਰਾਮ ਨੂੰ ਜਗਾਉਂਦੀ ਆਖਦੀ,

"ਸੰਤ ਰਾਮ ਜੀ ਉਠੋ। ਤਿਆਰ ਹੋ ਜਾਓ। ਗੁਰਦੇਵ ਸਿੰਘ, ਦਰਸ਼ਨ ਸਿੰਘ ਤੇ ਕੌਰ ਸਿੰਘ ਆਉਣ ਵਾਲੇ ਹਨ। ਤੂੰ ਵੀ ਉਨ੍ਹਾਂ ਤੋਂ ਪਹਿਲਾਂ ਤਿਆਰ-ਬਰ ਤਿਆਰ ਹੋ ਜਾਇਆ ਕਰ।"

ਸੰਤ ਰਾਮ ਉਦਾਸੀ ਨੂੰ ਵਿਦਿਆਰਥੀ ਜੀਵਨ ਵਿੱਚ ਵੀ ਅੰਧਾ-ਧੁੰਦ ਸੰਘਰਸ਼ ਆਉਂਦੇ ਰਹੇ। ਪਿਤਾ ਜੀ ਪਿੰਡ ਰਾਇਸਰ ਪਾਰਟੀਬਾਜ਼ੀ ਵਿੱਚ ਆਉਣ ਕਰਕੇ ਮੈਨੂੰ ਬਚਾਉਣ ਖਾਤਰ (ਮੇਰੀ ਵਿਚਾਰਧਾਰਾ ਆਜ਼ਾਦ ਹੋਣ ਦੇ ਡਰੋਂ) ਪਿੰਡ ਦੀ ਆਟਾ ਚੱਕੀ ਤੋਂ ਹਟਾ ਕੇ ਪਿੰਡ ਨਾਈਵਾਲੇ ਚਲੇ ਗਏ। 1952-53 ਈ. ਨੂੰ ਸਾਡਾ ਸਾਰਾ ਪਰਿਵਾਰ ਘਰੋਂ ਖੱਖੜੀਆਂ ਕਰੇਲੇ ਹੋ ਗਿਆ ਸੀ। ਪਿਤਾ ਜੀ ਹਰਿਆਣੇ 'ਚ ਚਲੇ ਗਏ ਸਨ।

ਸਰਮਾਏਦਾਰੀ ਨੇ ਕੁਰਪੱਟ ਰਾਜਨੀਤੀ ਨਾਲ ਪਹਿਲਾਂ ਮਹਾਨ ਪੰਜਾਬ ਨੂੰ, ਦਰਿਆਵਾਂ ਨੂੰ, ਤੇ ਜਾਤ ਬਰਾਦਰੀਆਂ ਦੀ ਵੰਡ ਕਰਕੇ ਲਹੂ ਲੁਹਾਣ ਕੀਤਾ ਗਿਆ ਸੀ। ਇੱਥੇ ਹੀ ਬਸ ਨਹੀਂ ਪਿੰਡ ਵਿੱਚ ਆਪੋ ਆਪਣੇ ਧੜਿਆਂ ਨੂੰ ਕਾਇਮ ਕਰਨ ਖਾਤਰ ਘੁੱਗ ਵਸਦੇ ਗਰੀਬਾਂ ਦੇ ਜਾਨੀ ਦੁਸ਼ਮਣ ਬਣਾ ਕੇ, ਆਪਣੀਆਂ ਕੁਰਸੀਆਂ ਖਾਤਰ ਧੜੇਬੰਦੀਆਂ ਖੜ੍ਹੀਆਂ ਕਰਕੇ ਗਰੀਬ ਮਨੁੱਖਾਂ ਦਾ ਜਿਉਣਾ ਦੁੱਭਰ ਕਰ ਦਿੱਤਾ ਸੀ। ਸਰਮਾਏਦਾਰੀ ਦੀ ਕੁਰੱਪਟ ਨੀਤੀ ਦਾ ਸ਼ਿਕਾਰ ਇਕੱਲਾ ਸਾਡਾ ਪਿੰਡ ਰਾਇਸਰ ਹੀ ਨਹੀਂ ਸੀ। ਅਨੇਕਾਂ ਪਿੰਡਾਂ ਵਿੱਚ ਵੋਟਾਂ ਲੈਣ ਵਾਸਤੇ ਕਤਲੋ-ਗਾਰਦ ਵੱਧ ਗਈ ਸੀ।

ਪਿਤਾ ਜੀ ਪਿੰਡ ਜਗਮਲੇਰੇ ਜਾ ਕੇ ਨਵੰਬਰ 1957 ਈ. ਨੂੰ ਚੱਲ ਵਸੇ ਸੀ। ਸੰਤ ਰਾਮ ਉਦਾਸੀ ਦਸਵੀਂ ਦੇ ਪੇਪਰਾਂ ਵਿੱਚ ਫੇਲ੍ਹ ਹੋ ਗਿਆ ਸੀ। ਸਾਡੇ ਉੱਤੇ ਅੰਤਾਂ ਦੀ ਗਰੀਬੀ ਦੇ ਬੱਦਲ ਮੰਡਰਾਉਣ ਲੱਗ ਪਏ ਸਨ।

ਉਦਾਸੀ ਦਾ ਦਸਵੀਂ ਜਮਾਤ ਵਿੱਚੋਂ ਫੇਲ੍ਹ ਹੋ ਜਾਣ ਦਾ ਕਾਰਨ ਪਿਤਾ ਜੀ ਦੀ ਮੌਤ ਦਾ ਸਦਮਾ ਸੀ। ਪਿਤਾ ਜੀ ਸਾਡੇ ਸਾਰੇ ਭਾਈਆਂ ਨਾਲ ਬਹੁਤ ਪਿਆਰ ਕਰਦੇ ਸਨ। ਸਾਡੀ ਮਾਤਾ ਜੀ ਦਾ ਸੁਭਾਅ ਸਾਨੂੰ ਚੰਗਾ ਬਣਾਉਣ ਖਾਤਰ ਬਹੁਤ ਸਖਤ ਸੀ। ਆਪਣੀ ਚੰਗੀ ਗਲ ਮਨਾਉਣ ਵਾਸਤੇ ਜ਼ਿੱਦ ਵੀ ਕਰਦੇ ਸਨ। ਪਿਤਾ ਜੀ ਸਾਨੂੰ ਕਈ ਵਾਰੀ ਆਖਦੇ ਸਨ ਕਿ "ਪੁੱਤਰੋ ਮੈਂ ਤੁਹਾਡੇ ਤੋਂ ਬਹੁਤ ਕੁਝ ਸਿੱਖਦਾ ਹਾਂ, ਜਿਹੜਾ ਮੈਨੂੰ ਬਚਪਨ ਵਿੱਚ ਸਿੱਖਣ ਨੂੰ ਨਹੀਂ ਮਿਲ ਸਕਿਆ। ਜਿਹੜਾ ਮੈਂ ਜ਼ਿੰਦਗੀ ਵਿੱਚ ਸਿੱਖਿਆ ਹੈ ਆਪ ਨੂੰ ਸਿਖਾਉਣ ਦੀ ਕੋਸ਼ਿਸ਼ ਕਰ ਰਿਹਾ ਹਾਂ।" ਪਿਤਾ ਜੀ ਸਾਨੂੰ ਰੋਜ਼ ਕੋਈ ਨਾ ਕੋਈ ਸਿੱਖਿਆ ਦਿੰਦੇ ਸਨ। ਪਿਤਾ ਜੀ ਦੀ ਸਿੱਖਿਆ ਸਮਾਜ ਨੂੰ ਚੰਗਾ ਬਣਾਉਣ ਬਾਰੇ ਹੁੰਦੀ ਸੀ। ਸੰਤ ਰਾਮ ਉਦਾਸੀ ਨੇ ਪਿਤਾ ਜੀ ਦੀ ਸਿੱਖਿਆ 'ਤੇ ਬਹੁਤ ਅਮਲ ਕੀਤਾ ਸੀ।

ਉਦਾਸੀ ਦਾ ਸਭ ਤੋਂ ਪਹਿਲਾਂ ਦਸਵੀਂ ਦਾ ਇਮਤਿਹਾਨ ਪਾਸ ਕਰਨਾ ਜ਼ਰੂਰੀ ਸੀ। ਦਸਵੀਂ ਦੇ ਪੇਪਰਾਂ ਦੀ ਤਿਆਰੀ ਪ੍ਰਾਈਵੇਟ ਕਰਨ ਦਾ ਫ਼ੈਸਲਾ ਲੈ ਲਿਆ ਗਿਆ ਸੀ। ਦਸਵੀਂ ਦਾ ਦਾਖ਼ਲਾ ਮੈਂ ਅਤੇ ਉਦਾਸੀ ਨੇ ਖੇਤਾਂ ਵਿੱਚ ਦਿਹਾੜੀਆਂ ਕਰਕੇ ਭਰ ਦਿੱਤਾ ਸੀ। ਉਦਾਸੀ ਦਸਵੀਂ ਵਿੱਚੋਂ ਚੰਗੇ ਨੰਬਰ ਲੈ ਕੇ ਪਾਸ ਹੋ ਗਿਆ ਸੀ। ਘਰ ਵਿੱਚ ਗਰੀਬੀ ਹੋਣ ਕਰਕੇ ਸਰਵਿਸ ਕਰਨ ਦਾ ਸਵਾਲ ਸਾਹਮਣੇ ਆ ਗਿਆ ਸੀ। ਸਰਵਿਸ ਕਰਨ ਵਾਸਤੇ ਨਾਮਧਾਰੀ ਡੇਰੇ ਸੇਵਾ ਕਰਨੀ ਪਈ ਸੀ। ਬਾਬਾ ਪ੍ਰਤਾਪ

ਸਿੰਘ ਜੀ ਨੇ ਬਲਵੰਤ ਸਿੰਘ ਇੰਜੀਨੀਅਰ ਨੂੰ ਆਖ ਕੇ ਨਹਿਰੀ ਮਹਿਕਮੇ ਵਿੱਚ ਪੌਂਗ ਡੈਮ ਉੱਤੇ ਉਸਨੂੰ ਮੁਨਸ਼ੀ ਲਗਾ ਦਿੱਤਾ ਸੀ। ਪੌਂਗ ਡੈਮ 'ਤੇ ਮਜ਼ਦੂਰਾਂ ਦੀ ਲੁੱਟ ਹੁੰਦੀ ਉਦਾਸੀ ਜਰ ਨਾ ਸਕਿਆ। ਓਵਰਸੀਰ ਨਾਲ ਅਣ-ਬਣ ਹੋਣ ਕਰਕੇ ਇਹ ਸਾਲ ਦੇ ਅੰਦਰ-ਅੰਦਰ ਮਜ਼ਦੂਰ ਜੱਥੇਬੰਦੀ ਦੀ ਅਗਵਾਈ ਵਿੱਚ ਆ ਜੁੱਟਿਆ ਸੀ ਤੇ ਅਸਤੀਫ਼ਾ ਦੇ ਕੇ ਘਰ ਆ ਗਿਆ ਸੀ।

ਉਸੇ ਸਾਲ ਪਿੰਡ ਬਖਤਗੜ੍ਹ ਵਿੱਚ, ਜਿਸ ਹਾਈ ਸਕੂਲ ਵਿੱਚ ਦਸਵੀਂ ਤੱਕ ਪੜ੍ਹਿਆ ਸੀ, ਉਸੇ ਵਿੱਚ ਜੇ. ਬੀ. ਟੀ. ਸੈਂਟਰ ਬਣ ਗਿਆ ਸੀ। ਉਦਾਸੀ ਨੇ ਜੇ. ਬੀ. ਟੀ. ਕਲਾਸ ਦਾ ਦਾਖ਼ਲਾ ਲੈ ਲਿਆ ਸੀ। ਇੱਥੇ ਉਦਾਸੀ ਨੇ ਇੱਕ ਭੰਗੜਾ ਟੀਮ ਬਣਾ ਲਈ, ਜੋ ਜਗਮਲੇਰੇ ਨਹੀਂ ਬਣਾ ਸਕਿਆ ਸੀ। ਜਿੱਥੇ ਸਿਰਫ ਨਾਮਧਾਰੀ ਸਾਹਿਤ ਸਭਾ ਹੀ ਬਣ ਸਕੀ ਸੀ। ਇਸ ਭੰਗੜਾ ਟੀਮ ਦਾ ਸ਼ੋਅ ਪਿੰਡ ਪੱਖੋਂਕੇ ਵਿਖੇ ਸਰਦਾਰਾਂ ਨੇ ਕਰਵਾਉਣਾ ਸੀ। ਮੈਨੂੰ ਵੀ ਪਤਾ ਲੱਗਿਆ। ਮੈਂ ਅਤੇ ਮੇਰੀ ਘਰਵਾਲੀ ਸੰਤ ਰਾਮ ਨੂੰ ਦੱਸੇ ਬਗੈਰ ਭੰਗੜਾ ਦੇਖਣ ਚਲੇ ਗਏ। ਪੰਡਾਲ ਬਹੁਤ ਹੀ ਖ਼ੂਬਸੂਰਤ ਬਣਾਇਆ ਸੀ। ਮੈਂ ਤੇ ਮੇਰੇ ਘਰਵਾਲੀ ਇੱਕ ਨੁੱਕਰ ਵਿੱਚ ਖਲੋ ਗਏ। ਰਾਤ ਦਾ ਸਮਾਂ ਸੀ। ਜਿੱਥੋਂ ਅਸੀਂ ਸਾਰੇ ਐਕਸ਼ਨ ਕਰਦਿਆਂ ਨੂੰ ਬੜੀ ਚੰਗੀ ਤਰ੍ਹਾਂ ਦੇਖ ਸਕਦੇ ਸੀ। ਸਰਦਾਰ ਜੀ ਨੇ ਭੰਗੜਾ ਸ਼ੁਰੂ ਹੋਣ ਤੋਂ ਪਹਿਲਾਂ ਇੱਕ ਕਲਾਕਾਰ ਨੂੰ ਸੱਦਦਿਆਂ ਕੁਝ ਆਖਿਆ, ਉਸਨੇ ਉਦਾਸੀ ਵੱਲ ਉਂਗਲ ਕਰਦਿਆਂ ਕਲਾਕਾਰ ਨੇ ਆਖਿਆ, "ਅਸੀਂ ਉਦਾਸੀ ਜੀ ਦੀ ਇਜ਼ਾਜਤ ਤੋਂ ਬਗੈਰ ਕੁਝ ਨਹੀਂ ਦੱਸ ਸਕਦੇ ਕਿਉਂਕਿ ਉਹ ਸਾਡੇ ਭੰਗੜੇ ਦੀ ਟੀਮ ਦਾ ਕੈਪਟਨ ਹੈ।" ਸਰਦਾਰ ਨੇ ਉਦਾਸੀ ਨੂੰ ਇਸ਼ਾਰਾ ਕਰਦਿਆਂ ਕੋਲ ਸੱਦ ਲਿਆ। ਸਰਦਾਰ ਜੀ ਨੇ ਤਰਲੇ ਵਾਂਗੂੰ ਆਖਿਆ। "ਉਦਾਸੀ ਕੁਝ ਨਸ਼ਾ ਪੱਤਾ ਚਾਹੀਦਾ।" ਉਦਾਸੀ ਨੇ ਮੁੜਵਾਂ ਜਵਾਬ ਦਿੰਦਿਆਂ ਪਿਆਰ ਨਾਲ ਆਖਿਆ, "ਸਰਦਾਰ ਜੀ ਸ਼ਰਾਬ ਪੀਣ ਨਾਲ ਸਾਡਾ ਜੀਵਨ ਖ਼ਰਾਬ ਹੋ ਜਾਵੇਗਾ। ਅਸੀਂ ਆਪ ਜੀ ਦੇ ਚਲਾਏ ਹੋਏ ਖਾਲਸਾ ਹਾਈ ਸਕੂਲ ਬਖਤਗੜ੍ਹ ਨੂੰ ਜੋ ਬਣਾਉਣਾ ਚਾਹੁੰਦੇ ਹਾਂ, ਉਹ ਅਸੀਂ ਬਣਾ ਨਹੀਂ ਸਕਾਂਗੇ।"

ਡੀ. ਈ. ਓ. ਸਾਹਿਬ ਨੇ ਉਦਾਸੀ ਨੂੰ ਹੌਂਸਲਾ ਦਿੰਦਿਆ ਆਖਿਆ, 'ਆਹ ਲਓ ਮੇਰੇ ਵੱਲੋਂ 200 ਰੁਪਏ ਤੁਸੀਂ ਭੰਗੜਾ ਸ਼ੁਰੂ ਕਰੋ। ਮੇਰੇ ਘਰਵਾਲੀ ਤੇਜ ਕੌਰ ਉਦਾਸੀ ਦੇ ਐਕਸ਼ਨ ਦੇਖ ਕੇ ਵਾਰੀ-ਵਾਰੀ ਮੇਰਾ ਹੱਥ ਘੁੱਟ ਰਹੀ ਸੀ। ਮੈਂ ਵੀ ਹੱਸਦਾ ਆਖ ਰਿਹਾ ਸੀ, "ਮਾਂ ਦੀਏ ਮੋਮਬੱਤੀ ਇਹ ਸਾਰੀ ਤੇਰੀ ਦੇਣ ਹੈ।" ਉਹ ਫੇਰ ਖੁਸ਼ ਹੋਈ ਆਖਦੀ, "ਸਰਦਾਰ ਜੀ ਮੈਂ ਕੱਲੀ ਕੀ ਕਰ ਸਕਦੀ ਸੀ। ਜੇ ਤੁਸੀਂ ਮੇਰਾ ਸਾਥ ਨਾ ਦਿੰਦੇ।" ਇਹ ਮੇਰੀ ਜ਼ਿੰਦਗੀ ਦਾ ਬੜਾ ਹੀ ਖ਼ੂਬਸੂਰਤ ਦ੍ਰਿਸ਼ ਸੀ। ਉਦਾਸੀ ਨੂੰ ਜੇ. ਬੀ. ਟੀ. ਦੇ ਪੇਪਰ ਦੇਣ ਤੋਂ ਬਾਅਦ ਪਿੰਡ ਕਾਂਝਲੇ ਡੀ. ਈ. ਓ. ਸਾਹਿਬ ਨੇ ਲਾ ਦਿੱਤਾ ਸੀ।

ਇੱਥੋ ਤੱਕ ਸੰਤ ਰਾਮ ਉਦਾਸੀ ਕੂਕਾ ਲਹਿਰ ਦਾ ਵਾਰਿਸ ਸਮਝਦਾ ਰਿਹਾ ਸੀ। ਭਾਵ ਸ਼ਰਾਬ ਪੀਣ ਤੋਂ ਬਹੁਤ ਦੂਰ ਰਿਹਾ ਸੀ। ਮੈਂ ਜਗਮਲੇਰੇ ਤੋਂ ਬਰਨਾਲੇ ਥੋੜ੍ਹੇ ਦਿਨਾਂ ਬਾਅਦ ਸਮੇਤ ਪਰਿਵਾਰ ਆ ਗਿਆ ਸੀ। ਕਿਉਂਕਿ ਅਸੀਂ ਕੁੜੀ ਨਿੱਕੀ ਦਾ ਵਿਆਹ ਵੀ ਬਰਨਾਲੇ ਕੀਤਾ ਸੀ। ਘੁੱਕੋ ਤੇ ਨਿੱਕੀ ਨੂੰ ਉਨ੍ਹਾਂ ਦਿਨਾਂ ਵਿੱਚ ਹੀ ਬਰਨਾਲੇ ਅੰਦਰ ਚਰਖਾ ਸਿੱਖਣ ਵਾਸਤੇ ਦਾਖਲ ਕੀਤਾ ਸੀ। ਬਰਨਾਲੇ ਹੀ ਵਿਆਹ

ਕੀਤਾ ਗਿਆ ਸੀ। ਜਦੋਂ ਵੀ ਉਹ ਆਪਣੇ ਯਾਰਾਂ ਦੋਸਤਾਂ ਨਾਲ ਗੱਲ ਕਰਦਾ ਆਖਦਾ "ਮੇਰੇ ਵਾਸਤੇ ਤਾਂ ਮੇਰੀ ਭਾਬੀ ਜੀ ਹੀ ਦੇਵਤਾ ਹੈ, ਅਤੇ ਭਾਈ ਸਾਹਿਬ ਜੀ ਵੀ ਮੈਨੂੰ ਬਹੁਤ ਪਿਆਰ ਕਰਦੇ ਹਨ। ਨਹੀਂ ਤਾਂ ਦੋਸਤੋ ਅੱਜ ਮੈਂ ਕਿਸੇ ਜੱਟ ਨਾਲ ਸੀਰ ਰਲਿਆ ਹੁੰਦਾ। ਮੇਰੇ ਵਾਸਤੇ ਤਾਂ ਮੇਰਾ ਸਿਆਣਾ ਪਰਿਵਾਰ ਰੱਬ ਹੈ, ਮੈਂ ਵੀ ਇਸ ਗੁਣ ਨੂੰ ਸਾਰੀ ਉਮਰ ਯਾਦ ਰੱਖਾਂਗਾ।" ਉਹ ਦੋ ਸਾਲ ਦਾ ਕੋਰਸ ਕਰਕੇ ਪਿੰਡ ਕਾਂਝਲੇ (ਸੰਗਰੂਰ) ਡੇਲੀ ਵੇਜ 'ਤੇ ਮਾਸਟਰ ਲੱਗ ਗਿਆ। ਕੁਝ ਮਹੀਨਿਆਂ ਬਾਅਦ ਹੀ ਪਿੰਡ ਬੀਹਲੇ ਵਿਖੇ ਪੱਕੀ ਅੰਪਾਇਟਮੈਂਟ ਹੋ ਗਈ ਸੀ। ਬੀਹਲਾ ਪਿੰਡ ਰਾਏਸਰ ਤੋਂ ਅੱਠ-ਨੌਂ ਕਿਲੋਮੀਟਰ ਦੂਰ ਹੈ। ਉਦਾਸੀ ਰੋਜ਼ ਬੱਚਿਆਂ ਨੂੰ ਪੜ੍ਹਾ ਕੇ ਪਿੰਡ ਆ ਜਾਂਦਾ ਸੀ। ਸ਼ਨੀਵਾਰ ਅਤੇ ਐਤਵਾਰ ਜੱਥੇਬੰਦੀ ਨੂੰ ਉਸਾਰਨ ਵਾਸਤੇ ਸਮਾਜ ਵਿੱਚੋਂ ਕੁਰੀਤੀਆਂ ਦੂਰ ਕਰਨ ਵਾਸਤੇ ਲਾ ਰਿਹਾ ਸੀ, ਉਦਾਸੀ ਨੇ ਸਾਥੀਆਂ ਨਾਲ ਰਲ ਕੇ ਆਪਣੀ ਕਲਮ ਦੀ ਕਲਾ ਨਾਲ ਗਰੀਬ ਲੋਕਾਂ ਦੇ ਹੱਕਾਂ ਵਾਸਤੇ ਨੌਜਵਾਨ ਵਰਗ ਨੂੰ ਚੇਤਨ ਕਰਨ ਦੀ ਮੁਹਿਮ ਚਲਾਈ ਸੀ।

**[ਗੁਰਦਾਸ ਸਿੰਘ 'ਘਾਰੂ' (ਸੰਤ ਰਾਮ ਉਦਾਸੀ ਦਾ ਵੱਡਾ ਭਰਾ),**
**ਪਗਡੰਡੀਆਂ ਤੋਂ ਜੀਵਨ ਮਾਰਗ ਤੱਕ, ਪੰਨਾ 151-154]**

## ਵਿਦਿਆਰਥਣ ਦੀ ਨਜ਼ਰ ਵਿੱਚ

ਆਧੁਨਿਕ ਪੰਜਾਬੀ ਕਾਵਿ ਪਰੰਪਰਾ ਵਿੱਚ ਨਕਸਲਬਾੜੀ ਕਾਵਿ ਦਾ ਪਮੁੱਖ ਸਥਾਨ ਹੈ। ਸਾਹਿਤ ਦਾ ਹਰ ਵਿਦਿਆਰਥੀ ਅਤੇ ਖੋਜੀ ਇਹ ਜਾਣਦਾ ਹੈ ਕਿ ਸੰਤ ਰਾਮ ਉਦਾਸੀ ਨਕਸਲਬਾੜੀ ਲਹਿਰ ਦਾ ਪ੍ਰਮੁੱਖ ਕਵੀ ਹੈ। ਉਸ ਦੇ ਜੀਵਨ ਅਤੇ ਰਚਨਾ ਬਾਰੇ ਲਿਖਣਾ ਮੇਰੇ ਲਈ ਮਾਣ ਵਾਲੀ ਗੱਲ ਹੈ। ਅਸਲ ਵਿੱਚ ਇਸ ਦਾ ਕਾਰਨ ਮੇਰੇ ਬਚਪਨ ਵਿੱਚ ਪਿਆ ਹੈ। ਸੰਤ ਰਾਮ ਉਦਾਸੀ ਦਾ ਪਿੰਡ ਰਾਏਸਰ ਸੀ ਤੇ ਉਹ ਮੇਰੇ ਪੇਕੇ ਪਿੰਡ ਭੋਤਨਾ ਦੇ ਨੇੜੇ ਦੇ ਪਿੰਡਾਂ (ਬੀਹਲੀ, ਬੀਹਲਾ, ਚੰਨਣਵਾਲ ਅਤੇ ਬਖਤਗੜ੍ਹ ਆਦਿ) ਵਿੱਚ ਪੜ੍ਹਾਉਂਦਾ ਰਿਹਾ। ਮੇਰਾ ਪੇਕਾ ਪਿੰਡ ਭੋਤਨਾ ਰਾਏਸਰ ਤੋਂ ਕੇਵਲ ਸਾਢੇ ਸੱਤ ਕਿਲੋਮੀਟਰ ਦੀ ਦੂਰੀ ਤੇ ਸਥਿਤ ਹੈ ਅਤੇ ਚੰਨਣਵਾਲ ਮੇਰੇ ਨਾਨਕੇ ਹਨ। ਚੰਨਣਵਾਲ ਤੇ ਰਾਏਸਰ ਦੀ ਆਪਸੀ ਦੂਰੀ ਪੌਣੇ ਕੁ ਚਾਰ ਕਿਲੋਮੀਟਰ ਹੈ। ਮੇਰੀ ਪਹਿਲੀ ਕੱਚੀ ਦੀ ਪੜ੍ਹਾਈ ਮੇਰੇ ਨਾਨਕੇ ਚੰਨਣਵਾਲ ਹੋਈ। ਮੈਨੂੰ ਝਾਉਲੀ ਜਿਹੀ ਯਾਦ ਹੈ ਕਿ ਉਸ ਸਮੇਂ ਅਸੀਂ ਸਾਰਾ ਦਿਨ ਬੋਰਡ ਦਾ ਕਾਇਦਾ ਪੜ੍ਹਦੇ ਤੇ ਏਕਾ ਦੂਆ ਯਾਦ ਕਰਦੇ ਦਿਨ ਬਿਤਾਉਂਦੇ ਸਾਂ। ਇੱਕ "ਭੈਣ ਜੀ" (ਮੈਡਮ) ਜਿਸ ਦਾ ਮੈਨੂੰ ਨਾਂ ਯਾਦ ਨਹੀਂ ਸਾਰਾ ਦਿਨ ਸਾਡੀ ਜਮਾਤ ਵਿੱਚ ਕੁਰਸੀ ਤੇ ਬੈਠੀ ਰਹਿੰਦੀ। ਮੈਨੂੰ ਧੁੰਦਲੀ ਯਾਦ ਹੈ ਕਿ ਇਕ ਮਾਸਟਰ ਜੀ ਕਦੇ ਕਦਾਈਂ ਸ਼ਾਮ ਨੂੰ ਸਾਡੇ ਸਕੂਲ ਆਉਂਦੇ ਜੋ ਸਾਥੋਂ ਗੀਤ ਸੁਣਦੇ-ਸੁਣਾਉਂਦੇ ਤੇ ਖਿਡਾਉਂਦੇ। ਇਹ ਮਗਰੋਂ ਪਤਾ ਚੱਲਿਆ ਕਿ ਇਹ ਮਾਸਟਰ ਜੀ ਕੋਈ ਹੋਰ ਨਹੀਂ ਸਗੋਂ ਸੰਤ ਰਾਮ ਉਦਾਸੀ ਸਨ। ਅਕਸਰ ਸ਼ਾਮ ਨੂੰ ਕੁੜਤੇ ਪਜਾਮੇ ਅਤੇ ਕਾਲੀ ਐਨਕ ਵਾਲੇ ਇਹ ਮਾਸਟਰ ਜੀ ਸਾਡੀ ਕਲਾਸ ਵਿੱਚ ਆਉਂਦੇ। ਛੁੱਟੀ ਤੋਂ ਪਹਿਲਾਂ ਇੱਕ ਘੰਟਾ ਸਾਨੂੰ ਕੋਟਲਾ ਛਪਾਕੀ ਜਿਹੀਆਂ ਲੋਕ-ਖੇਡਾਂ ਖਿਡਾਉਂਦੇ। ਖੁਦ ਸਾਡੇ ਨਾਲ ਖੇਡਦੇ ਜਾਂ ਫਿਰ ਕਿਸੇ ਦਿਨ ਚਿੜੀ ਕਾਂ ਦੀਆਂ ਸਾਡੇ ਤੋਂ ਬਾਤਾਂ ਸੁਣਦੇ, ਖੁਦ ਹੁੰਗਾਰਾ ਭਰਦੇ ਤੇ ਸਾਨੂੰ ਵੀ

ਸੁਣਾਉਂਦੇ। ਸਾਡੇ ਨਾਲ ਰਲ ਕੇ ਬੁਝਾਰਤਾਂ ਪਾਉਂਦੇ ਤੇ ਸਾਡੀਆਂ ਬੁੱਝਦੇ। ਉਹ ਸਾਡੇ ਜਿੱਡੇ ਹੀ ਹੋ ਜਾਂਦੇ। ਸਾਨੂੰ ਇਹ ਮਾਸਟਰ ਜੀ ਅਤੇ ਸਕੂਲ ਦਾ ਇਹ ਆਖਰੀ ਘੰਟਾ ਬਹੁਤ ਹੀ ਚੰਗਾ ਲੱਗਦਾ। ਇਸ ਉਪਰੰਤ ਮੈਂ ਆਪਣੇ ਦਾਦਕੇ ਪਿੰਡ ਭੋਤਨਾ ਦੇ ਸਕੂਲ ਵਿੱਚ ਪੜ੍ਹਨ ਲੱਗ ਪਈ। ਮੈਂ ਪੰਜਵੀਂ ਕਲਾਸ ਵਿੱਚ ਪੜ੍ਹਦੀ ਸਾਂ ਤਾਂ ਅਚਾਨਕ ਇੱਕ ਦਿਨ ਉਹ ਅਧਿਆਪਕ ਪੈਂਟ-ਸ਼ਰਟ ਪਾ ਕੇ, ਅੱਖਾਂ ਤੇ ਕਾਲੀਆਂ ਐਨਕਾਂ ਲਗਾ ਕੇ ਸਾਡੀ ਪ੍ਰਾਇਮਰੀ ਸਕੂਨ ਭੋਤਨਾ ਵਿੱਚ ਆਇਆ ਤਾਂ ਸਾਡੇ ਅਧਿਆਪਕ ਨੇ ਸਾਡੀ ਕਲਾਸ ਨਾਲ ਉਸ ਦੀ ਜਾਣ-ਪਛਾਣ ਸੰਤ ਰਾਮ ਉਦਾਸੀ ਵਜੋਂ ਕਰਵਾਈ ਤਾਂ ਮੈਨੂੰ ਇੱਕ ਦਮ ਯਾਦ ਆ ਗਿਆ ਕਿ ਇਹ ਤਾਂ ਉਹੀ ਸੰਤ ਰਾਮ ਮਾਸਟਰ ਜੀ ਨੇ ਜਿਹੜੇ ਸਾਨੂੰ ਚਿੜੀ ਕਾਂ ਦੀਆਂ ਬਾਤਾਂ ਸੁਣਾਇਆ ਕਰਦੇ ਸਨ। ਸਾਡੇ ਅਧਿਆਪਕ ਨੇ ਦੱਸਿਆ ਕਿ ਉਹ ਸਾਨੂੰ ਇੱਕ ਦੇਸ਼ ਪਿਆਰ ਦਾ ਗੀਤ ਸੁਣਾਉਣਗੇ। ਉਹਨਾਂ ਨੇ ਆਪਣੀ ਦਿਲ-ਟੁੰਬਵੀਂ ਆਵਾਜ਼ ਵਿੱਚ 'ਦੇਸ਼ ਹੈ ਪਿਆਰਾ ਸਾਨੂੰ ਜ਼ਿੰਦਗੀ ਪਿਆਰੀ ਨਾਲੋਂ, ਦੇਸ਼ ਤੋਂ ਪਿਆਰੇ ਇਹਦੇ ਲੋਕ ਹਾਣੀਆ' ਗੀਤ ਸੁਣਾਇਆ ਤਾਂ ਇਸ ਗੀਤ ਦੇ ਮੁਖੜੇ ਦੀ ਸਥਾਈ ਅਸੀਂ ਤੋੜ ਦੇਣੀ ਲਹੂ ਪੀਣੀ ਜੋਕ ਹਾਣੀਆਂ, ਮੇਰੇ ਬਾਲ ਮਨ ਵਿੱਚ ਪੱਕੇ ਤੌਰ ਤੇ ਬੈਠ ਗਈ। ਭਾਵੇਂ ਉਸ ਵੇਲੇ ਲਹੂ ਪੀਣੀ ਜੋਕ ਦੇ ਰੂਪਕ ਦੀ ਸਮਝ ਮੈਨੂੰ ਨਹੀਂ ਆਈ ਸੀ। ਉਸ ਸਮੇਂ ਵਿਚਾਰਧਾਰਕ ਤੌਰ ਤੇ ਤਾਂ ਬੱਚਿਆਂ ਨੂੰ ਕੋਈ ਸਮਝ ਨਹੀਂ ਹੁੰਦੀ, ਪਰ ਇਹ ਪਤਾ ਜ਼ਰੂਰ ਲੱਗ ਗਿਆ ਕਿ ਇਹ ਅਧਿਆਪਕ ਦੂਜਿਆਂ ਨਾਲੋਂ ਕੁਝ ਵੱਖਰਾ ਤੇ ਵੱਧ ਚੰਗਾ ਹੈ। ਹੌਲੀ-ਹੌਲੀ ਉਨ੍ਹਾਂ ਦੇ ਗੀਤ ਸਾਡੇ ਆਲੇ-ਦੁਆਲੇ ਦੇ ਪਿੰਡਾਂ ਦੇ ਸਕੂਲਾਂ ਵਿੱਚ ਬੱਚਿਆਂ ਵੱਲੋਂ ਵੀ ਗਾਏ ਜਾਣੇ ਸ਼ੁਰੂ ਹੋ ਗਏ। ਸੰਤ ਰਾਮ ਉਦਾਸੀ ਭੋਤਨੇ ਵੀ ਅਕਸਰ ਆਇਆ ਹੀ ਰਹਿੰਦਾ। ਪ੍ਰਾਇਮਰੀ ਉਪਰੰਤ ਮੇਰੀ ਹਾਈ ਸਕੂਲ ਦੀ ਪੜ੍ਹਾਈ ਸਰਕਾਰੀ ਹਾਈ ਸਕੂਲ ਬਖਤਗੜ੍ਹ ਵਿੱਚ ਹੋਈ ਕਿਉਂਕਿ ਸਾਡੇ ਪਿੰਡ ਕੇਵਲ ਸਰਕਾਰੀ ਸਕੂਲ ਪ੍ਰਾਇਮਰੀ ਤੱਕ ਹੀ ਸੀ। ਅਸੀਂ ਆਮ ਹੀ ਭੋਤਨਿਆਂ ਤੋਂ ਬਖਤਗੜ੍ਹ ਨੂੰ ਪੈਦਲ ਚਾਲੇ ਪਾ ਦਿੰਦੇ। ਛੋਟੇ ਹੁੰਦਿਆਂ ਬਚਪਨ ਵਿੱਚ ਨਕਸਲਬਾੜੀ ਲਹਿਰ ਬਾਰੇ ਆਲੇ-ਦੁਆਲੇ ਤੋਂ ਸੁਣਦੇ ਸਾਂ। ਅਕਸਰ ਹੀ ਇਹੋ ਜਿਹੀਆਂ ਅਫ਼ਵਾਹਾਂ ਉਡਦੀਆਂ ਕਿ ਅੱਜ ਨਕਸਲਬਾੜੀਏ ਫਲਾਣੇ ਪਿੰਡ ਲੁਕੇ ਹੋਏ ਹਨ, ਅੱਜ ਫਲਾਣੀ ਥਾਂ 'ਤੇ ਮੀਟਿੰਗ ਕਰ ਰਹੇ ਹਨ ਜਾਂ ਫਲਾਣੀ ਥਾਂ ਪੁਲਿਸ ਮੁਕਾਬਲਾ ਚੱਲ ਰਿਹਾ ਹੈ। ਕਈ ਮਾਪੇ ਤੇ ਅਧਿਆਪਕ ਆਪ ਵੀ ਡਰਦੇ ਤੇ ਦੂਜਿਆਂ ਨੂੰ ਵੀ ਡਰਾਉਂਦੇ ਕਿ ਰਸਤੇ ਵਿੱਚ ਕਿਸੇ ਨਾਲ ਗੱਲ ਨਹੀਂ ਕਰਨੀ। ਦੂਸਰੇ ਪਾਸੇ ਕੁਝ ਸਿਆਣੇ ਬਜ਼ੁਰਗ ਅਤੇ ਪੜ੍ਹੇ-ਲਿਖੇ ਲੋਕ ਦੱਸਦੇ ਕਿ ਨਕਸਲਬਾੜੀਏ ਆਮ ਲੋਕਾਂ ਨੂੰ ਕੁਝ ਨਹੀਂ ਕਹਿੰਦੇ, ਉਹ ਤਾਂ ਆਪਣੇ ਹੀ ਘਰਾਂ ਦੇ ਮੁੰਡੇ ਹਨ, ਅਮੀਰਾਂ ਨੂੰ ਲੁੱਟਦੇ ਤੇ ਗਰੀਬਾਂ ਦੇ ਹਮਦਰਦ ਅਤੇ ਧੀਆਂ ਭੈਣਾਂ ਦੀਆਂ ਇੱਜ਼ਤਾਂ ਦੇ ਰਾਖੇ ਨੇ, ਸੋ ਉਨ੍ਹਾਂ ਤੋਂ ਡਰਨ ਨੀ ਕੋਈ ਲੋੜ ਨਹੀਂ। ਇਨ੍ਹਾਂ ਆਪਾ ਵਿਰੋਧੀ ਗੱਲਾਂ ਦਾ ਸਾਨੂੰ ਨਿਆਣਿਆਂ ਨੂੰ ਕੁਝ ਪਤਾ ਨਾ ਲੱਗਦਾ ਪਰ ਇੱਕ ਦੋ ਗੱਲਾਂ ਬਚਪਨ ਵਿੱਚ ਹੀ ਮਨ ਵਿੱਚ ਬੈਠ ਗਈਆਂ ਕਿ ਨਕਸਲਬਾੜੀਏ ਆਮ ਲੋਕ ਹੀ ਹੁੰਦੇ ਹਨ।

ਬਖਤਗੜ੍ਹ ਸਕੂਲ ਵਿੱਚ 15 ਅਗਸਤ ਮਨਾਉਣ ਦੀ ਤਿਆਰੀ ਚੱਲ ਰਹੀ ਸੀ ਤੇ ਜਿਵੇਂ ਅਕਸਰ ਹੀ ਸਕੂਲਾਂ ਵਿੱਚ ਚੰਗੀ ਆਵਾਜ਼ ਵਾਲੇ ਬੱਚਿਆਂ ਨੂੰ ਦੇਸ਼

ਪਿਆਰ ਦੇ ਗੀਤ ਗਾਉਣ ਲਈ ਪ੍ਰੇਰਿਤ ਕੀਤਾ ਜਾਂਦਾ ਹੈ, ਇਸੇ ਤਰ੍ਹਾਂ ਹੀ ਇੱਕ ਅਧਿਆਪਕ ਨੇ ਮੈਨੂੰ ਕੋਈ ਵਧੀਆ ਜਿਹਾ ਦੇਸ਼ ਪਿਆਰ ਦਾ ਗੀਤ ਸੁਣਾਉਣ ਨੂੰ ਕਿਹਾ ਤਾਂ ਮੈਂ 'ਅਸੀਂ ਤੋੜੀਆਂ ਗੁਲਾਮੀ ਦੀਆਂ ਕੜੀਆਂ, ਬੜੇ ਹੀ ਅਸਾਂ ਦੁੱਖੜੇ ਜਰੇ, ਆਖਣਾ ਸਮੇਂ ਦੀ ਸਰਕਾਰ ਨੂੰ ਉਹ ਗਹਿਣੇ ਸਾਡਾ ਦੇਸ਼ ਨਾ ਧਰੇ' ਸੁਣਾ ਦਿੱਤਾ। ਇਸ ਗੀਤ ਦੀ ਤਰਜ਼ ਬਾਬੂ ਸਿੰਘ ਮਾਨ ਮਰਾੜ੍ਹਾਂ ਵਾਲੇ ਦੇ ਰੇਡੀਓ 'ਤੇ ਵੱਜਣ ਵਾਲੇ ਗੀਤ 'ਤੇ ਆਧਾਰਿਤ ਹੈ। ਮੇਰਾ ਗੀਤ ਸੁਣ ਕੇ ਮੇਰਾ ਅਧਿਆਪਕ ਖੁਸ਼ ਤਾਂ ਬਹੁਤ ਹੋਇਆ ਤੇ ਉਸ ਨੇ ਮੈਨੂੰ ਪਿਆਰ ਭਰੀ ਥਾਪੀ ਵੀ ਦਿੱਤੀ ਪਰ ਇਹ ਗੀਤ ਪੰਦਰਾਂ ਅਗਸਤ ਦੀ ਅਸੈਂਬਲੀ ਵਿੱਚ ਗਾਉਣ ਤੋਂ ਮਨ੍ਹਾ ਕਰ ਦਿੱਤਾ ਤੇ ਨਾਲ ਹੀ ਇਹ ਵੀ ਆਖ ਦਿੱਤਾ ਕਿ ਇਹ ਤਾਂ ਉਦਾਸੀ ਦਾ ਗੀਤ ਹੈ, ਆਪਾਂ ਇਹ ਨਹੀਂ ਗਾ ਸਕਦੇ। ਮੈਨੂੰ ਇਸ ਗੱਲ ਦੀ ਸਮਝ ਨਾ ਪਈ ਕਿ ਇਹ ਗੀਤ ਅਕਸਰ ਹੀ ਸਾਰੇ ਅਧਿਆਪਕ ਮੈਥੋਂ ਖੁਸ਼ੀ ਨਾਲ ਸੁਣਿਆ ਕਰਦੇ ਨੇ ਪਰ ਫਿਰ ਵੀ ਅਸੈਂਬਲੀ ਵਿੱਚ ਗਾਉਣ ਕਿਉਂ ਨਹੀਂ ਦਿੱਤਾ ਜਾ ਰਿਹਾ। ਮੇਰੇ ਦਿਮਾਗ ਵਿੱਚ ਇੱਕ ਹੋਰ ਗੱਲ ਬੈਠ ਗਈ ਸੀ ਕਿ ਸੰਤ ਰਾਮ ਉਦਾਸੀ ਇੱਕ ਅਜਿਹਾ ਅਧਿਆਪਕ ਹੈ, ਜੋ ਹੈ ਤਾਂ ਬਹੁਤ ਚੰਗਾ ਪਰ ਉਸ ਦੇ ਗੀਤ ਅਸੈਂਬਲੀ ਸਮੇਂ ਨਹੀਂ ਗਾਏ ਜਾ ਸਕਦੇ। ਇਸੇ ਦੌਰਾਨ ਹੀ ਸਾਡੇ ਆਲੇ ਦੁਆਲੇ ਦੇ ਪਿੰਡਾਂ ਵਿੱਚ ਰਾਏਸਰ, ਚੰਨਣਵਾਲ, ਬਖਤਗੜ੍ਹ, ਬੀਹਲਾ, ਬੀਹਲੀ, ਮੂੰਮਾਂ, ਦੱਦਾਹੂਰ ਆਦਿ ਵਿੱਚ ਪੁਲਿਸ ਮੁਕਾਬਲਿਆਂ ਦੀਆਂ ਕਹਾਣੀਆਂ ਚੱਲਣ ਲੱਗੀਆਂ। ਇਨ੍ਹਾਂ ਗੱਲਾਂ ਦਾ ਰਾਜਨੀਤਿਕ ਪੱਖ ਮੈਨੂੰ ਐਸ. ਡੀ. ਕਾਲਜ ਬਰਨਾਲਾ ਵਿੱਚ ਬੀ. ਏ. ਦੀ ਪੜ੍ਹਾਈ ਦੌਰਾਨ ਸਮਝ ਆਇਆ। ਇਸ ਸਮੇਂ ਹੀ ਮੈਂ ਸਾਰੇ ਨਕਸਲਬਾੜੀ ਕਵੀਆਂ ਨੂੰ ਪੜ੍ਹਿਆ ਜਿਨ੍ਹਾਂ ਵਿੱਚੋਂ ਸੰਤ ਰਾਮ ਉਦਾਸੀ ਵੀ ਇੱਕ ਸੀ। ਮੇਰੇ ਆਲੇ ਦੁਆਲੇ ਦੇ ਪਿੰਡਾਂ ਕਸਬਿਆਂ ਵਿੱਚ ਨਕਸਲਬਾੜੀ ਲਹਿਰ ਦਾ ਪੂਰਾ ਪ੍ਰਭਾਵ ਪੈ ਚੁੱਕਾ ਸੀ ਤੇ ਲੋਕਾਂ ਵਿੱਚ ਇਸ ਨਾਲ ਪੂਰੀ ਹਮਦਰਦੀ ਵੀ ਜਾਗ ਪਈ ਸੀ। ਸੰਤ ਰਾਮ ਉਦਾਸੀ ਆਪਣੇ ਪਿੰਡ ਰਾਏਸਰ ਨਾਲੋਂ ਭੋਤਨੇ ਜ਼ਿਆਦਾ ਰਹਿੰਦਾ। ਗੁਰਸ਼ਰਨ ਸਿੰਘ ਦੇ ਨਾਟਕਾਂ ਸਮੇਂ ਸੰਤ ਰਾਮ ਉਦਾਸੀ ਸਟੇਜਾਂ 'ਤੇ ਅਕਸਰ ਗੂੰਜਦਾ। ਸਾਡੇ ਸਾਰੇ ਇਲਾਕੇ ਵਿੱਚ ਉਸ ਸਮੇਂ ਸੰਤ ਰਾਮ ਉਦਾਸੀ ਨੂੰ ਬੱਚੇ ਤੋਂ ਲੈ ਕੇ ਬੁੱਢੇ ਤੱਕ ਸਾਰੇ ਜਾਣਦੇ ਸਨ ਜਿਵੇਂ ਉਨ੍ਹਾਂ ਦੇ ਪਰਿਵਾਰ ਦਾ ਮੈਂਬਰ ਹੋਵੇ। ਸੰਤ ਰਾਮ ਉਦਾਸੀ ਦੇ ਇਨਕਲਾਬੀ ਰਿਕਾਰਡ ਸਾਡੇ ਪਿੰਡਾਂ ਦੇ ਬਨੇਰਿਆਂ 'ਤੇ ਵੱਜਣ ਲੱਗੇ। ਬਨੇਰਿਆਂ 'ਤੇ ਵੱਜ ਰਹੇ ਰਿਕਾਰਡ ਨੂੰ ਸੁਣਦੀਆਂ ਗੋਹਾ ਸੁੱਟਦੀਆਂ, ਪਾਥੀਆਂ ਦੇ ਟੋਕਰੇ ਚੁੱਕੀ ਜਾਂਦੀਆਂ ਔਰਤਾਂ ਅਕਸਰ ਆਖਦੀਆਂ "ਕੁੜੇ ਆਹ ਤਾਂ ਰਾਏਸਰ ਵਾਲਾ ਦਾਸੀ ਗਾਉਂਦੈ।" ਨਕਸਲਬਾੜੀ ਲਹਿਰ ਦੇ ਪ੍ਰਭਾਵ ਅਧੀਨ ਇਨ੍ਹਾਂ ਪਿੰਡਾਂ ਵਿੱਚ ਬਿਨਾਂ ਦਾਜ ਜਾਂ ਬੇਲੋੜੀਆਂ ਰਸਮਾਂ ਦੇ ਵਿਆਹ ਹੋਣ ਲੱਗੇ। ਇਨ੍ਹਾਂ ਵਿਆਹਾਂ ਵਿੱਚ ਪ੍ਰਚੱਲਤ ਲੋਕ ਕਾਵਿ ਰੂਪ ਸਿੱਖਿਆ ਜੋ ਆਨੰਦ ਕਾਰਜ ਸਮੇਂ ਲੜਕੀ ਨੂੰ ਦਿੱਤੀ ਜਾਂਦੀ ਸੀ, ਦੀ ਥਾਂ ਸੰਤ ਰਾਮ ਉਦਾਸੀ ਦੀ ਲਿਖੀ ਸਿੱਖਿਆ 'ਡੋਲੀ' ਗਾਈ ਜਾਣ ਲੱਗੀ। ਉਦਾਸੀ ਖੁਦ ਵੀ ਆਪਣੇ ਜਾਣ-ਪਛਾਣ ਵਾਲਿਆਂ ਦੀਆਂ ਧੀਆਂ ਦੇ ਵਿਆਹਾਂ 'ਤੇ ਜਾ ਕੇ ਇਹ ਕਵਿਤਾ 'ਡੋਲੀ' ਗਾਉਂਦਾ ਤੇ ਫਿਰ ਪਰੰਪਰਿਕ ਵਿਆਹ ਸਮੇਂ ਲੋਕਾਂ ਵੱਲੋਂ ਵੀ ਬੁਲਾਇਆ ਜਾਣ ਲੱਗਾ। ਇਸ ਉਪਰੰਤ ਲੜਕੀਆਂ ਵੱਲੋਂ ਗਾਈ ਜਾਂਦੀ ਪਰੰਪਰਿਕ ਸਿੱਖਿਆ ਦੀ ਥਾਂ ਤੇ ਲੜਕੀਆਂ ਖੁਦ ਵੀ 'ਡੋਲੀ' ਕਵਿਤਾ

ਨੂੰ ਸਿੱਖਿਆ ਦੇ ਰੂਪ ਵਿੱਚ ਗਾਉਣ ਲੱਗੀਆਂ।

**[ਡਾ. ਚਰਨਜੀਤ ਕੌਰ, ਸੰਤ ਰਾਮ ਉਦਾਸੀ ਜੀਵਨ ਤੇ ਰਚਨਾ, ਪੰਨਾ 7-9]**

## ਵਿਆਹ

ਸਾਡੇ ਪਰਿਵਾਰ ਵਿੱਚ ਸੰਤ ਰਾਮ ਉਦਾਸੀ ਦੇ ਵਿਆਹ ਕਰਨ ਦੀ ਗੱਲ ਦਿਨੋਂ-ਦਿਨ ਜ਼ੋਰ ਫੜ ਰਹੀ ਸੀ। ਸਾਡੇ ਪਰਿਵਾਰ ਦੇ ਮੈਂਬਰਾਂ ਦੇ ਵਿਆਹ ਬਾਰੇ ਵੱਖਰੇ-ਵੱਖਰੇ-ਵੱਖਰੇ ਵਿਚਾਰ ਸਨ। ਮੇਰੀ ਆਪਣੀ ਰਾਇ ਸੀ ਕਿ ਕਿਸੇ ਸਿਆਣੇ ਪਰਿਵਾਰ ਵਿੱਚੋਂ ਕੁੜੀ,ਪੜ੍ਹੀ ਲਿਖੀ ਅਤੇ ਸਿਆਣੀ ਜ਼ਰੂਰ ਹੋਣੀ ਚਾਹੀਦੀ ਹੈ। ਮੇਰੀ ਰਾਇ ਨੂੰ ਪ੍ਰਕਾਸ਼ ਅਤੇ ਮਾਤਾ ਜੀ ਰੱਦ ਕਰਕੇ ਆਖਦੇ ਸਨ,"ਭਾਈ ਸਾਹਿਬ ਪਹਿਲਾਂ ਤਾਂ ਪੜ੍ਹੀ ਲਿਖੀ ਕੁੜੀ ਸਾਡੀ ਬਰਾਦਰੀ ਵਿੱਚ ਮਿਲਣੀ ਬਹੁਤ ਔਖੀ ਹੈ, ਜੇ ਮਿਲ ਵੀ ਜਾਂਦੀ ਹੈ ਤਾਂ ਮੁੰਡੇ ਨੂੰ ਤੇ ਪਰਿਵਾਰ ਨੂੰ ਚਿੱਤ ਕਰਕੇ ਰੱਖ ਜਾਵੇਗੀ।" ਭਾਵ ਮੁੰਡੇ ਨੂੰ ਗੁਲਾਮ ਰੱਖੇਗੀ ਅਤੇ ਪਰਿਵਾਰ ਨਾਲ ਵਰਤਣ ਨਹੀਂ ਦਵੇਗੀ। ਮਾਤਾ ਜੀ ਪ੍ਰਕਾਸ਼ ਦੀ ਗੱਲ ਨੂੰ ਮੰਨਦੀ "ਪੁੱਤਰ ਮੈਂ ਆਪਣੀਆਂ ਕੁੜੀਆਂ ਨੂੰ ਪੜ੍ਹਾ ਨਹੀਂ ਸਕੀ ਅਤੇ ਮੇਰੀਆਂ ਸਾਰੀਆਂ ਨੂੰਹਾਂ ਵੀ ਅਨਪੜ੍ਹ ਹਨ। ਪ੍ਰਕਾਸ਼ ਦੀ ਗੱਲ ਸੱਚੀ ਹੈ ਸਾਡੇ ਪਰਵਿਾਰ ਤੇ ਹੁਕਮ ਕਰੇਗੀ। ਮੈਂ ਨਹੀਂ ਚਾਹੁੰਦੀ ਮੇਰੇ ਪੁੱਤਰਾਂ ਉੱਤੇ ਕੋਈ ਹੁਕਮ ਕਰੇ। ਅਨਪੜ੍ਹ ਕੁੜੀ ਮੇਰੇ ਪੁੱਤਰ ਦੀ ਸੇਵਾ ਕਰੇਗੀ। ਪੁੱਤਰ ਗੁਰਦਾਸ ਤੂੰ ਜ਼ਿੱਦ ਨਾ ਕਰ ਮੈਂ ਤਾਂ ਅਨਪੜ੍ਹ ਕੁੜੀ ਦਾ ਰਿਸ਼ਤਾ ਲੈਣਾ ਹੈ।"

ਮੈਂ ਬੇਬੇ ਦੀ ਜ਼ਿੱਦ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਜਦੋਂ ਵੀ ਪਰਿਵਾਰ ਵਿੱਚ ਕਿਸੇ ਕਿਸਮ ਦਾ ਫੈਸਲਾ ਲੈਣਾ ਹੁੰਦਾ ਤਾਂ ਉਹ ਨਾਦਰਸ਼ਾਹ ਵਾਂਗੂ ਫੈਸਲਾ ਕਰ ਲੈਂਦੀ ਸੀ। ਮੈਨੂੰ ਕਈ ਵਾਰ ਪ੍ਰਕਾਸ਼ ਅਤੇ ਮਾਤਾ ਜੀ ਦੇ ਵਿਚਾਰਾਂ ਦੀ ਅਲੋਚਨਾ ਕਰਨੀ ਪਈ ਸੀ। ਪਰ ਮਾਤਾ ਜੀ ਦੀ ਜ਼ਿੱਦ ਅੱਗੇ ਸਾਰੇ ਹਥਿਆਰ ਸੁੱਟਣੇ ਪੈਂਦੇ ਸਨ। ਮੇਰੀ ਘਰਵਾਲੀ ਵੀ ਆਖਦੀ 'ਤੁਸੀਂ ਮਾਤਾ ਜੀ ਦੀ ਗੱਲ ਮੰਨੋ। ਅਕਸਰ ਸਾਡੇ ਨਾਲੋਂ ਇਹਨਾਂ ਨੂੰ ਆਪਣੇ ਜੀਵਨ ਦਾ ਤਜਰਬਾ ਵੱਧ ਹੈ। ਸਿਆਣਿਆਂ ਦੇ ਵਿਚਾਰ ਦਾ ਬਾਅਦ 'ਚ ਪਤਾ ਲੱਗਦਾ ਹੈ। ਅਗਰ ਸਿਆਣੇ ਪਰਿਵਾਰ ਵਿੱਚੋਂ ਕੋਈ ਸਿਆਣੀ ਕੁੜੀ ਮਿਲ ਜਾਂਦੀ ਹੈ ਤਾਂ ਕੋਈ ਮਾੜੀ ਗੱਲ ਨਹੀਂ ਬੇਸ਼ੱਕ ਅਨਪੜ੍ਹ ਹੀ ਹੋਵੇ। ਸਿਆਣਾ ਪਰਿਵਾਰ ਹੋਣਾ ਤੇ ਕੁੜੀ ਵੀ ਸਿਆਣੀ ਹੋਣੀ ਜ਼ਰੂਰੀ ਹੈ।' ਮੈਂ ਸਾਰਿਆਂ ਨੂੰ ਆਖਦਾ, "ਧੋਡੇ ਕੋਲ ਕਿਹੜਾ ਥਰਮਾਮੀਟਰ ਏ, ਜਿਸ ਨਾਲ ਤੁਸੀਂ ਝੱਟ ਪਰਖ ਲਵੋਗੇ।" ਇਹ ਆਖਕੇ ਮੈਂ ਚੁੱਪ ਕਰ ਜਾਂਦਾ।

ਅਖੀਰ ਪ੍ਰਕਾਸ਼ ਸਿੰਘ ਅਤੇ ਮਾਤਾ ਜੀ ਨੇ ਇੱਕ ਰਿਸ਼ਤਾ ਸ੍ਰ: ਲਾਭ ਸਿੰਘ ਪਿੰਡ ਭਗਤੇ ਵਾਲਿਆਂ ਦੇ ਨਾਲ ਰਲ ਕੇ ਲੱਭ ਹੀ ਲਿਆ ਸੀ। ਸ੍ਰ: ਲਾਭ ਸਿੰਘ ਦੇ ਘਰ ਵਾਲੀ ਬੀਬੀ ਪਿੰਡ ਉਗੋਕੇ ਦੀ ਧੀ ਸੀ। ਉਸਦਾ ਵੱਡਾ ਭਰਾ ਉਗੋਕੇ ਪਿੰਡ ਦਾ ਸਰਪੰਚ ਸੀ। ਸਾਡੇ ਕੋਲ ਬੀਬੀ ਕਿਸ਼ਨ ਕੌਰ ਨੇ ਕੁੜੀ ਦੀ ਅਤੇ ਕੁੜੀ ਦੇ ਮਾਪਿਆਂ ਦੀ ਸਿਫ਼ਤ ਕਰਦਿਆਂ ਖਾਨਦਾਨ ਦੀ ਬਹੁਤ ਉੱਚੀ ਸਲਾਹੁਤਾ ਕਰਕੇ ਮਾਤਾ ਜੀ ਨੂੰ ਅਤੇ ਪ੍ਰਕਾਸ਼ ਨੂੰ ਦੱਸਿਆ ਸੀ। ਮੈਂ ਉਹਨਾਂ ਦਿਨਾਂ ਵਿੱਚ ਬਰਨਾਲੇ ਪੰਡਤਾਂ ਦਾ ਚੱਕੀ ਇੰਝਣ ਚਲਾਉਂਦਾ ਸੀ। ਸੰਤ ਰਾਮ ਉਦਾਸੀ ਵੀ ਕਦੇ-ਕਦੇ ਮੇਰੇ

ਕੋਲ ਆ ਜਾਂਦਾ ਸੀ। ਕਦੇ-ਕਦੇ ਜੱਦੀ ਘਰ ਵੀ ਆ ਜਾਂਦਾ ਸੀ। ਡਿਊਟੀ ਬੀਹਲਾ ਸਕੂਲ ਵਿੱਚ ਸੀ।

ਪ੍ਰਕਾਸ਼ ਅਤੇ ਮਾਤਾ ਜੀ ਦੋਵੇਂ ਮੇਰੇ ਕੋਲ ਬਰਨਾਲੇ ਆ ਗਏ ਸਨ। ਕੁਦਰਤੀ ਉਦਾਸੀ ਵੀ ਮੇਰੇ ਕੋਲ ਬਰਨਾਲੇ ਆਇਆ ਹੋਇਆ ਸੀ। ਮੈਨੂੰ ਅਤੇ ਉਦਾਸੀ ਨੂੰ ਪ੍ਰਕਾਸ਼ ਨੇ ਰਿਸ਼ਤੇ ਬਾਰੇ ਸਾਰਾ ਕੁੱਝ ਦੱਸਿਆ। ਮੇਰੀ ਘਰ ਵਾਲੀ ਵੀ ਸਾਡੇ ਕੋਲ ਬੈਠੀ ਸੀ। ਲੰਗਰ ਪਾਣੀ ਛੱਕ-ਛੱਕਾ ਕੇ ਵਿਹਲੇ ਹੋ ਗਏ ਸੀ। ਮੈਂ ਫੇਰ ਸਵਾਲ ਕਰ ਦਿੱਤਾ ਕਿ ਕੁੜੀ ਕਿੰਨੀ ਕੁ ਪੜ੍ਹੀ ਲਿਖੀ ਹੈ? ਮਾਤਾ ਅਤੇ ਪ੍ਰਕਾਸ਼ ਦੋਵੇਂ ਕੱਠੇ ਹੀ ਗੁੱਸੇ ਨਾਲ ਬੋਲ ਪਏ ਸਨ। ਆਖਿਆ "ਜਿੰਨਾ ਤੂੰ ਭੈਣਾਂ ਨੂੰ ਪੜ੍ਹਾਇਆ ਹੈ।" ਮੈਂ ਸੰਤ ਰਾਮ ਦੇ ਸਾਹਮਣੇ ਬਹਿਸ ਕਰਨੀ ਠੀਕ ਨਾ ਸਮਝੀ। ਉਹ ਮੇਰੇ ਕੋਲ ਕੁੜੀ ਨੂੰ ਵੇਖਣ ਦਾ ਪ੍ਰੋਗਰਾਮ ਬਣਾ ਕੇ, ਜਗਮਲੇਰੇ ਤੋਂ ਆਏ ਸਨ। ਪ੍ਰਕਾਸ਼ ਨੇ ਆਖਿਆ ਆਪਾਂ ਤਿੰਨਾਂ ਨੇ ਭਾਬੀ ਨੂੰ ਨਾਲ ਲੈ ਕੇ ਪਿੰਡ ਉਗੋਕੇ ਕੁੜੀ ਵੇਖ ਕੇ ਆਉਣੀ ਹੈ। ਮੁੱਕਦੀ ਗੱਲ ਅਸੀਂ ਸਵੇਰੇ ਹੀ ਰੋਟੀ ਖਾ ਕੇ ਦੋ ਸਾਈਕਲਾਂ 'ਤੇ ਚਾਲੇ ਪਾ ਦਿੱਤੇ ਸਨ। ਅਸੀਂ ਤਿੰਨ ਕੁ ਵਜੇ ਪੁੱਛਦੇ ਪੁਛਾਉਂਦੇ ਬਾਘੇ ਪੁਰਾਣੇ ਨਹਿਰ ਉੱਤੇ ਪਿੰਡ ਉਗੋਕੇ ਪਹੁੰਚ ਗਏ ਸੀ।

ਅਸੀਂ ਉਗੋਕੇ ਜਾ ਕੇ ਨਹਿਰ ਦੇ ਪੁੱਲ ਉੱਤੇ ਬੈਠ ਗਏ ਸੀ। ਅਸੀਂ ਸਰਪੰਚ ਨੂੰ ਸੁਨੇਹਾ ਘੱਲ ਦਿੱਤਾ ਸੀ। ਉਗੋਕੇ ਪਿੰਡ ਨਹਿਰ ਦੇ ਨਾਲ ਹੀ ਲੱਗਦਾ ਸੀ। ਕੁੜੀ ਦਾ ਪਿਓ ਮੱਘਰ ਸਿੰਘ ਅਤੇ ਮਾਂ ਨਿਹਾਲ ਕੌਰ ਸਾਡੇ ਕੋਲ ਨਹਿਰ ਉੱਤੇ ਆ ਗਏ। ਪ੍ਰਕਾਸ਼ ਸਿੰਘ ਨੇ ਸਰਪੰਚ ਨਾਲ ਗੱਲ ਕੀਤੀ ਅਤੇ ਬੀਬੀ ਕਿਸ਼ਨ ਕੌਰ ਦਾ ਵੇਰਵਾ ਦੇ ਦਿੱਤਾ ਸੀ। ਸਾਰੀ ਗੱਲ ਸਮਝ ਕੇ ਸਰਪੰਚ ਨੇ ਆਖਿਆ "ਬੀਬੀ ਨੂੰ ਸਾਡੇ ਨਾਲ ਭੇਜ ਦਿਓ ਕੁੜੀ ਨੂੰ ਜਰਾ ਦੇਖ ਆਵੇ।" ਮੇਰੀ ਘਰ ਵਾਲੀ ਤੇਜ ਕੌਰ ਉਹਨਾਂ ਨਾਲ ਚਲੀ ਗਈ ਸੀ। ਭਾਵੇਂ ਦੋਵੇਂ ਭਾਈ ਨਹਿਰ ਦੇ ਪੁੱਲ ਉੱਤੇ ਹੀ ਬੈਠੇ ਰਹੇ। ਤਕਰੀਬਨ ਅੱਧੇ ਘੰਟੇ ਬਾਅਦ ਮੇਰੇ ਘਰ ਵਾਲੀ ਤੇਜ ਕੌਰ ਮਿਲ ਕੇ ਆ ਗਈ ਸੀ। ਅਸੀਂ ਚਾਰ ਕੁ ਵਜੇ ਵਾਪਸ ਮੁੜ ਪਏ ਸਾਂ। ਰਾਤ ਅਸੀਂ ਤਖਤੂਪੁਰੇ ਗੁਰਦੁਆਰੇ ਵਿੱਚ ਠਹਿਰੇ। ਦੂਸਰੇ ਦਿਨ ਰਾਤ ਕੱਟ ਕੇ ਬਰਨਾਲੇ ਆ ਗਏ ਸੀ।

ਜਦੋਂ ਮਾਤਾ ਜੀ ਨੇ ਤੇਜ ਕੌਰ ਤੋਂ ਪੁੱਛ-ਗਿੱਛ ਕੀਤੀ ਤਾਂ ਤੇਜ ਕੌਰ ਨੇ ਆਖਿਆ 'ਮਾਤਾ ਜੀ ਮਨੁੱਖ ਤਾਂ ਚੰਗਾ ਹੀ ਹੁੰਦਾ ਹੈ। ਰੰਗ-ਰੂਪ ਵੱਲੋਂ ਨਹੀਂ ਸਮਾਜ ਦੀਆਂ ਗਤੀਵਿਧੀਆਂ ਵੱਲੋਂ ਜ਼ਰੂਰ ਸਿਆਣਾ ਹੋਣਾ ਚਾਹੀਦਾ ਹੈ। ਰੰਗ ਕਾਲੇ-ਗੋਰੇ ਦਾ ਇੰਨਾ ਫ਼ਰਕ ਨਹੀਂ ਹੁੰਦਾ। ਰੰਗ ਪੂਰਾ ਗੋਰਾ ਹੈ। ਅਕਲ ਬਾਰੇ ਮੈਂ ਕੋਈ ਅੰਦਾਜ਼ਾ ਨਹੀਂ ਲਾ ਸਕੀ।' ਮਾਤਾ ਜੀ ਨੇ ਰੁੱਖੇ ਸ਼ਬਦ ਵਰਤਦਿਆਂ ਆਖਿਆ 'ਫੇਰ ਤੂੰ ਉੱਥੇ ਕੀ ਲੈਣ ਗਈ ਸੀ। ਜਦੋਂ ਤੂੰ ਕੋਈ ਗੱਲ ਬਾਤ ਨਾ ਕਰ ਕੇ ਆਈ।' ਤੇਜ ਕੌਰ ਨੇ ਆਖਿਆ, 'ਮਾਤਾ ਜੀ ਕੁੜੀ ਚੌਂਕੇ ਵਿੱਚ ਰੋਟੀਆਂ ਪਕਾਉਂਦੀ ਸੀ। ਮੈਨੂੰ ਚੌਂਕੇ ਕੋਲ ਹੀ ਖੜ੍ਹਾ ਦਿੱਤਾ ਸੀ। ਉੱਥੇ ਮੈਂ ਕੀ ਗੱਲ ਕਰ ਸਕਦੀ ਸੀ। ਮੈਂ ਤਾਂ ਆਪ ਨੂੰ ਪਹਿਲਾਂ ਹੀ ਕਹਿ ਦਿੱਤਾ ਸੀ ਤੁਸੀਂ ਆਪ ਜਾਉ। ਮੇਰੇ ਨਾਲੋਂ ਤੁਹਾਨੂੰ ਵੱਧ ਤਜਰਬਾ ਹੈ।' ਸਾਡੇ ਤਿੰਨਾਂ ਜਣਿਆਂ ਦੇ ਜਾਣ ਦਾ ਕੋਈ ਅਰਥ ਨਾ ਬਣਿਆ। ਤੀਜੇ ਚੌਥੇ ਦਿਨ ਮਾਤਾ ਜੀ ਆਪ ਚਲੇ ਗਏ ਸਨ।

ਬੇਬੇ ਜੀ ਦੇ ਦੁਬਾਰਾ ਜਾਣ ਕਰਕੇ, ਉਦਾਸੀ ਦੇ ਸਾਲੇ ਕਾਕੂ ਸਿੰਘ,

ਹਰਨੇਕ ਸਿੰਘ ਅਤੇ ਸੁਰਜੀਤ ਸਿੰਘ ਆਪਣੇ ਮਾਂ-ਬਾਪ ਨਾਲ ਬਹੁਤ ਨਰਾਜ਼ ਹੋਏ ਸਨ। ਕੁੜੀ ਨੂੰ ਵਿਖਾਉਣ ਵਾਸਤੇ ਮੱਘਰ ਸਿੰਘ ਦੀ ਵਿਚਾਲੜੀ ਨੂੰਹ ਨੇ ਮਾਤਾ ਜੀ ਨੂੰ ਆਖ ਵੀ ਦਿੱਤਾ ਸੀ। "ਮਾਸੀ ਆਪ ਨੂੰ ਵੱਡੀ ਨੂੰਹ 'ਤੇ ਕੋਈ ਇਤਬਾਰ ਨਾ ਆਇਆ। ਤੁਹਾਡੇ ਮੁੰਡੇ ਨਾਲੋਂ ਸਾਡੀ ਕੁੜੀ ਕਿਤੇ ਸੋਹਣੀ ਹੈ।" ਹਰਨੇਕ ਸਿੰਘ ਨੇ ਵੀ ਮਾਤਾ ਜੀ ਨੂੰ ਕਈ ਗੱਲਾਂ ਆਖੀਆਂ! ਬੇਬੇ ਚੁੱਪ ਕਰਕੇ ਆ ਗਈ। ਆਉਂਦੀ-ਆਉਂਦੀ ਆਖ ਆਈ, 'ਭਾਈ ਕਾਕਾ ਜੀ ਕੁੜੀ ਨੂੰ ਤਾਂ ਮੇਰੀ ਵੱਡੀ ਨੂੰਹ ਨੇ ਵੇਖ ਹੀ ਲਿਆ ਸੀ। ਮੈਂ ਤਾਂ ਭਾਈ ਤੁਹਾਡੀ ਲਿਆਕਤ ਦੀ ਪਰਖ ਕਰਨ ਆਈ ਹਾਂ। ਉਹ ਕਰ ਚੱਲੀ ਹਾਂ। ਮੈਂ ਬੀਬੀ ਕਿਸ਼ਨ ਕੌਰ ਨੂੰ ਦੱਸ ਦੇਵਾਂਗੀ।' ਇਹ ਆਖਦੀ ਹੋਈ ਮਾਤਾ ਜੀ ਪਿੰਡ ਜਗਮਲੇਰੇ ਪਹੁੰਚ ਗਏ ਸਨ।

ਬੇਬੇ ਜੀ ਨੇ ਪਿੰਡ ਜਾ ਕੇ ਬੀਬੀ ਕਿਸ਼ਨ ਕੌਰ ਨੂੰ ਆਖਿਆ, "ਬੀਬੀ ਜੀ ਕੁੜੀ ਦੇ ਭਾਈ ਤਾਂ ਬਹੁਤ ਹਲਕੇ ਜਾਪਦੇ ਹਨ। ਬੋਲ ਬਾਣੀ ਚੰਗੀ ਨਹੀਂ।" ਕਿਸ਼ਨ ਕੌਰ ਨੇ ਆਖਿਆ, "ਤੂੰ ਨੂੰਹਾਂ-ਪੁੱਤਾਂ ਦੀ ਗੱਲ ਨਾ ਕਰ ਜੇ ਮੱਘਰ ਸਿੰਘ ਦੀ ਘਰਵਾਲੀ ਨੇ ਕੁਝ ਆਖਿਆ ਤਾਂ ਦੱਸ। ਉਹਦੀ ਜੇ ਕੋਈ ਗੱਲ ਹੋਵੇ ਤਾਂ ਤੂੰ ਮੈਥੋਂ ਪੂਰੀ ਕਰ ਲਵੀਂ। ਉਹਦੀਆਂ ਨੂੰਹਾਂ ਖਾਣਸੂਰੀਆਂ ਨੂੰ ਕੀ ਪਤਾ ਹੈ ਕਿਸੇ ਨਾਲ ਕਿਵੇਂ ਗੱਲ ਕਰਨੀ ਹੈ।" ਮਾਤਾ ਜੀ ਵਿੱਚ ਇਹ ਵੱਡਾ ਗੁਣ ਸੀ, ਜਿਸ ਨਾਲ ਕੋਈ ਗੱਲ ਕਰ ਲਈ, ਉਸ ਤੋਂ ਪਿਛੋਂ ਹੱਟਣਾ ਥੁੱਕ ਕੇ ਚੱਟਣ ਵਾਲੀ ਗੱਲ ਸਮਝਦੀ ਸੀ। ਇਸੇ ਤਰ੍ਹਾਂ ਹੀ ਆਪਦੀਆਂ ਕੁੜੀਆਂ ਬਾਰੇ ਸਮਝਦੀ ਰਹੀ ਸੀ। ਆਪ ਦੀਆਂ ਤਿੰਨੇ ਕੁੜੀਆਂ ਪਿੰਡ ਰੰਗੀਏ ਗੱਲ ਕਰਦੀ ਨੇ ਵਿਆਹ ਦਿੱਤੀਆਂ ਸੀ।

ਪ੍ਰਕਾਸ਼ ਸਿੰਘ ਨੇ ਬੇਬੇ ਉੱਤੇ ਆਪਣਾ ਪੂਰਾ ਲੈਕਚਰ ਝਾੜਿਆ। ਕਿਸ਼ਨ ਕੌਰ ਨੂੰ ਆਖਿਆ ਸਾਡੇ ਪਰਿਵਾਰ ਦਾ ਇਹ ਕੰਮ ਨਹੀਂ ਹੈ ਦੇਖ ਕੇ ਛੱਡਣਾ। ਹੁਣ ਸਾਡੇ ਵਲੋਂ ਰਿਸ਼ਤਾ ਪੱਕਾ ਹੋ ਗਿਆ ਹੈ। ਮਾਤਾ ਜੀ ਨੇ ਵੀ ਹਾਂ ਕਰ ਦਿੱਤੀ ਸੀ। ਮੈਂ ਵੀ ਬਰਨਾਲੇ ਤੋਂ ਪਿੰਡ ਜਗਮਲੇਰੇ ਆ ਗਿਆ ਸੀ।

ਜਦੋਂ ਅਸੀਂ ਸੰਤ ਰਾਮ ਉਦਾਸੀ ਨੂੰ ਵਿਆਹੁਣ ਗਏ। ਕਾਕੂ ਸਿੰਘ ਅਤੇ ਹਰਨੇਕ ਸਿੰਘ ਆਪਣੇ ਪਿਤਾ ਮੱਘਰ ਸਿੰਘ ਜੀ ਨਾਲ ਬਿੱਟਰੇ ਹੋਏ ਸਨ। ਆਖ ਰਹੇ ਸਨ ਕੁੜੀ ਨੂੰ ਟੂੰਮਾਂ ਥੋੜ੍ਹੀਆਂ ਲੈ ਕੇ ਆਏ ਹਨ। ਬੀਬੀ ਕਿਸ਼ਨ ਕੌਰ ਨੇ, ਸਰਪੰਚ ਨੇ ਤਿੰਨਾਂ ਭਾਈਆਂ ਨੂੰ ਡਾਂਟਦਿਆਂ ਆਖਿਆ, "ਜਦੋਂ ਅਸੀਂ ਦਾਜ-ਦਹੇਜ ਨਹੀਂ ਦੇਣਾ। ਟੂੰਮਾ ਤੋਂ ਅਸੀਂ ਕੀ ਲੈਣਾ ਹੈ। ਟੂੰਮਾਂ ਦੀ ਗੱਲ ਅਸੀਂ ਪਹਿਲਾਂ ਮੁਕਾ ਲਈ ਸੀ। ਫਿਰ ਅਸੀਂ ਟੂੰਮਾਂ ਵਿੱਚੋਂ ਕੀ ਲੱਭਣਾ ਹੈ। ਤੁਸੀਂ ਕਿਸੇ ਦੇ ਚੰਗੇ ਕੰਮ ਦਾ ਮੁੱਲ ਨਹੀਂ ਪਾ ਸਕਦੇ। ਕੁੜੀ ਤੁਹਾਡੀ ਅਨਪੜ੍ਹ ਹੈ। ਮੁੰਡਾ ਮਾਸਟਰ ਲੱਗਿਆ ਹੋਇਆ ਹੈ। ਕੁੜੀ ਤੁਹਾਡੀ ਕਿਸੇ ਜੱਟ ਦੀਆਂ ਵੱਟਾਂ ਤੋਂ ਘਾਹ ਖੋਤਣ ਨਾ ਜਾਏਗੀ। ਤੁਸੀਂ ਚੰਗੇ ਕੰਮ ਦੀ ਕਦਰ ਨਹੀਂ ਕਰ ਸਕਦੇ। ਤੁਸੀਂ ਨਹੀਂ ਜਾਣਦੇ ਇਹ ਰਿਸ਼ਤਾ ਕਿਵੇਂ ਸਿਰੇ ਚੜ੍ਹ ਰਿਹਾ ਹੈ। ਮੁੰਡੇ ਦਾ ਸਾਰਾ ਪਰਿਵਾਰ ਪੂਜਣਯੋਗ ਹੈ। ਤੁਹਾਨੂੰ ਕਿਸੇ ਦੀ ਕੀ ਕਦਰ ਹੈ।" ਕੋਲੋਂ ਮੈਨੂੰ ਵੀ ਇਹ ਗੱਲ ਆਖਣੀ ਪਈ "ਭਾਈ ਸਾਹਿਬ ਪਹਿਲਾਂ ਤੁਸੀਂ ਮਾਸੜ ਮੱਘਰ ਸਿੰਘ ਜੀ ਨਾਲ ਸਲਾਹ-ਮਸ਼ਵਰਾ ਕਰਨਾ ਸੀ। ਤੁਸੀਂ ਹੁਣ ਐਵੇਂ ਹੀ ਲੱਤ ਅੜਾਉਂਦੇ ਹੋ।" ਬੀਬੀ ਕਿਸ਼ਨ ਕੌਰ ਨੇ ਫੇਰ ਆਖਿਆ, "ਲੈ ਮੂੰਹੋਂ-ਮੰਗ ਕਿੰਨੀਆਂ ਟੂੰਮਾਂ ਲੈਣੀਆਂ ਹਨ। ਜੇ ਮੁੰਡੇ ਵਾਲਿਆਂ ਨੇ ਦਾਜ ਮੰਗ ਲਿਆ ਤਾਂ

ਦਿਉਗੇ?" ਬਸ ਫੇਰ ਕੀ ਸੀ ਜਦੋਂ ਚੁਣੌਤੀ ਘਰ ਵੱਲ ਨੂੰ ਆਈ ਫੇਰ ਚੁੱਪ ਹੋ ਗਏ ਸਨ। ਮੁੜ ਸਾਰੇ ਚੌਧਰ ਘੋਟਣੋਂ ਬੰਦ ਹੋ ਗਏ ਸਨ। ਬਾਅਦ ਵਿੱਚ ਆਪਣੇ ਪਿਉ ਨਾਲ ਤੂੰ-ਤੂੰ, ਮੈਂ-ਮੈਂ ਹੁੰਦੇ ਰਹੇ ਸਨ। ਅਸੀਂ ਰੋਟੀ ਪਾਣੀ ਖਾ ਪੀ ਕੇ, ਤੇ ਉਦਾਸੀ ਨੂੰ ਵਿਆਹ ਕੇ ਬਰਨਾਲੇ ਆ ਗਏ ਸੀ। ਵਿਆਹ ਤੋਂ ਬਾਅਦ ਸਾਰੇ ਰਿਸ਼ਤੇਦਾਰ ਆਪੋ ਆਪਣੇ ਪਿੰਡੀਂ ਚਲੇ ਗਏ ਸਨ।

ਵਿਆਹ ਸਮੇਂ ਮੈਂ ਪਹਿਲੀ ਵਾਰ ਉਦਾਸੀ ਨੂੰ ਆਪਣੇ ਮਾਸਟਰ ਸਾਥੀਆਂ ਨਾਲ ਸ਼ਰਾਬ ਪੀਂਦੇ ਦੇਖਿਆ ਸੀ। ਮੈਂ ਖੁਸ਼ੀ ਦਾ ਮਹੌਲ ਸਮਝਦਿਆਂ ਉਦਾਸੀ ਤੋਂ ਪੁੱਛ ਨਾ ਸਕਿਆ। ਮੇਰੇ ਮਨ ਵਿੱਚ ਉਦਾਸੀ ਦੇ ਜੀਵਨ ਬਾਰੇ ਕੁਝ ਘਾਟ ਜਿਹੀ ਮਹਿਸੂਸ ਹੋ ਰਹੀ ਸੀ। ਕਦੇ ਮੈਨੂੰ ਉਦਾਸੀ ਨੇ ਇਹ ਸ਼ਬਦ ਆਖੇ ਸੀ, "ਸ਼ਰਾਬ ਪੀਣ ਵਾਲਾ ਮਨੁੱਖ ਆਪਣੇ ਜੀਵਨ ਨੂੰ ਗੁਲਾਮ ਬਣਾ ਲੈਂਦਾ ਹੈ।" ਭਾਵ ਗੁਲਾਮੀ ਦਾ ਜੀਵਨ ਜੀਣ ਵਾਸਤੇ ਮਨੁੱਖ ਮਜਬੂਰ ਹੋ ਜਾਂਦਾ ਹੈ। ਮੈਂ ਉਸ ਖੁਸ਼ੀ ਦੇ ਸਮੇਂ ਉਦਾਸੀ ਨੂੰ ਕੋਈ ਸਵਾਲ ਨਾ ਕਰ ਸਕਿਆ। ਮੇਰੇ ਆਪਣੇ ਮਨ ਅੰਦਰ ਕਈ ਕਿਸਮ ਦੇ ਘੋਲ ਹੋ ਰਹੇ ਸਨ। ਦਿਨ ਬੀਤਦੇ ਗਏ। ਪ੍ਰਕਾਸ਼ ਮੈਨੂੰ ਵਾਰ-ਵਾਰ ਪਿੰਡ ਜਗਮਲੇਰੇ ਸੱਦਣ ਬਾਰੇ ਆਪਣੇ ਨੌਹਾਂ ਤੱਕ ਜ਼ੋਰ ਲਾ ਰਿਹਾ ਸੀ। ਮੈਂ ਖੁਦ ਬਰਨਾਲੇ ਰਹਿਣਾ ਚਾਹੁੰਦਾ ਸੀ। ਜਿਨ੍ਹਾਂ ਪੰਡਤਾਂ ਦਾ ਮੈਂ ਇੰਜਣ ਚਲਾਉਂਦਾ ਸੀ, ਮੈਨੂੰ ਐਸ. ਡੀ. ਐਮ. ਦੀ ਕੋਠੀ ਕੋਲ ਪਲਾਟ ਲੈ ਕੇ ਦੇਣ ਨੂੰ ਤਿਆਰ ਸਨ। ਨੌਕਰੀ ਵਿੱਚੋ ਹੀ ਪਲਾਟ ਦੀ ਰਕਮਾਂ ਕੱਟਣ ਦੀ ਗੱਲ ਹੋ ਚੁੱਕੀ ਸੀ। ਪੰਡਤ ਮੇਰੇ ਕੰਮ ਕਰਨ ਤੋਂ ਪ੍ਰਭਾਵਿਤ ਸਨ। ਮੇਰੇ ਘਰ ਵਾਲੀ ਵੀ ਆਖਦੀ 'ਆਪਾਂ ਜਗਮਲੇਰੇ ਚਲੇ ਗਏ ਤਾਂ ਬੱਚੇ ਅਨਪੜ੍ਹ ਜ਼ਰੂਰ ਰਹਿ ਜਾਣਗੇ।' ਪ੍ਰਕਾਸ਼ ਦੀ ਹਰ ਹਫਤੇ ਦੀ ਚਿੱਠੀ ਨੇ ਮੇਰੇ ਬਰਨਾਲੇ ਪੈਰ ਨਾ ਲੱਗਣ ਦਿੱਤੇ। ਚਿੱਠੀ ਦਾ ਕਦੇ ਕੋਈ ਮਜ਼ਮੂਨ ਹੁੰਦਾ, ਕਦੇ ਕੋਈ ਹੁੰਦਾ। ਮੈਨੂੰ ਆਪ ਸਮਝ ਨਹੀਂ ਸੀ ਆਉਂਦੀ ਕਿ ਪ੍ਰਕਾਸ਼ ਨੇ ਮੈਨੂੰ ਉਥੇ ਸੱਦ ਕੇ ਕੀ ਕਰਵਾਉਣਾ ਹੈ? ਸੰਤ ਰਾਮ ਉਦਾਸੀ ਸਾਡੇ ਪਿੰਡ ਰਾਇਸਰ ਹੀ ਰਹਿਣ ਲੱਗ ਪਿਆ ਸੀ। ਮੈਨੂੰ ਵੀ ਆਖਦਾ ਸੀ, "ਭਾਈ ਸਾਹਿਬ ਤੂੰ ਵੀ ਰਾਇਸਰ ਹੀ ਚੱਲ। ਜੇ ਰਾਇਸਰ ਨਹੀਂ ਜਾਣਾ ਤਾਂ ਆਪਾਂ ਇਥੇ ਸਾਂਝਾ ਪਲਾਟ ਖਰੀਦ ਲੈਂਦੇ ਹਾਂ।" ਪ੍ਰਕਾਸ਼ ਨੇ ਸੰਤ ਰਾਮ ਨੂੰ ਵੀ ਮੇਰੇ ਜਗਮਲੇਰੇ ਆਉਣ ਲਈ ਇੱਕ ਦੋ ਲੰਮੀਆਂ ਚਿੱਠੀਆਂ ਲਿਖੀਆਂ ਸਨ। ਚਿੱਠੀਆਂ ਪੜ੍ਹ ਕੇ ਚੁੱਪ ਕਰ ਜਾਂਦਾ ਸੀ। ਮੈਨੂੰ ਬਰਨਾਲੇ ਤੋਂ ਜਾਣ ਵਾਸਤੇ ਉਸਨੇ ਕਦੇ ਨਹੀਂ ਸੀ ਆਖਿਆ।

ਅਖ਼ੀਰ ਮੈਂ ਆਪਣੀ ਘਰ ਵਾਲੀ ਤੋਂ ਧੱਕੇ ਨਾਲ 1965 ਨੂੰ ਜੂਨ ਦੇ ਮਹੀਨੇ ਪਿੰਡ ਜਗਮਲੇਰੇ ਪਹੁੰਚ ਗਿਆ ਸੀ। 2-3 ਸਾਲ ਹੀ ਅਸੀਂ ਇੱਕਠੇ ਰਹੇ। ਫੇਰ ਨਰਾਜ਼ਗੀ ਪੈਦਾ ਹੋਣ ਲੱਗ ਪਈ। ਵੱਧਦੀ-ਵੱਧਦੀ ਗੱਲ ਵੱਧ ਗਈ। ਪਰਿਵਾਰ ਦੇ ਸਾਂਝੇ ਮਕਾਨ ਵਿੱਚ ਰਹਿਣ ਤੋਂ ਮੈਨੂੰ ਬੇਬੇ ਨੂੰ ਕਹਿ ਕੇ ਜਵਾਬ ਦਵਾ ਦਿੱਤਾ ਸੀ।

ਇਨ੍ਹਾਂ ਦਿਨਾਂ ਵਿੱਚ ਹੀ ਮੇਰੇ ਮੁੰਡੇ ਦਾ ਮੰਗਣਾ ਹੋਇਆ। ਉਦਾਸੀ ਨਸੀਬ ਕੌਰ ਨੂੰ ਨਾਲ ਲੈ ਕੇ ਪਿੰਡ ਜਗਮਲੇਰੇ ਪਹੁੰਚਿਆ ਸੀ। ਮੇਰੀ ਇਕਲੌਤੀ ਕੁੜੀ ਇੰਦਰਜੀਤ ਬਜ਼ਾਰ ਵਿੱਚੋਂ ਭੱਜੀ ਆਈ। ਮੈਨੂੰ ਦੱਸ ਗਈ 'ਪਿਤਾ ਜੀ ਚਾਚਾ ਜੀ ਤੇ ਚਾਚੀ ਜੀ ਔਂਦੇ ਹਨ। ਵੀਰਾ ਬੱਲੀ ਚਾਚਾ ਜੀ ਦਾ ਗੋਦੀ ਚੁੱਕਿਆ ਹੋਇਆ ਹੈ। ਮੈਂ ਵੀ ਚਾਚੇ ਤੋਂ ਵੀਰਾ ਬੱਲੀ ਚੁੱਕ ਕੇ ਲਿਆਉਂਦੀ ਹਾਂ।' ਪੂਰੇ ਜ਼ੋਰ ਨਾਲ ਭੱਜੀ ਗਈ। ਨੰਬਰਦਾਰਾਂ ਦੇ ਘਰ ਕੋਲ ਪਹੁੰਚ ਗਈ ਸੀ। ਬੱਲੀ ਨੂੰ ਚੁੱਕ ਕੇ ਅੱਗੇ-ਅੱਗੇ

ਭੱਜ ਲਈ।

ਸ਼ਗਨ ਹੋਣ ਤੋਂ ਬਾਅਦ ਮੇਰੇ ਘਰ ਵਾਲੀ ਨੂੰ ਉਦਾਸੀ ਨੇ ਹਾਕ ਮਾਰ ਕੇ ਆਖਿਆ, "ਭਾਬੀ ਜੀ ਅੱਜ ਖੁਸ਼ੀ ਦਾ ਮੌਕਾ ਹੈ। ਭਾਈ ਸਾਹਿਬ ਤੋਂ ਪੀਣ ਦੀ ਇਜ਼ਾਜਤ ਲੈ ਦੇ।" ਘਰਵਾਲੀ ਨੇ ਪੂਰੀ ਜ਼ਿੰਮੇਵਾਰੀ ਦਿਖਾਉਂਦੀ ਨੇ ਆਖਿਆ, "ਮੈਂ ਆਪੇ ਤੇਰੇ ਭਾਈ ਸਾਹਿਬ ਨੂੰ ਸਾਂਭ ਲਵਾਂਗੀ। ਤੂੰ ਆਪਦੀ ਖੁਸ਼ੀ ਪੂਰੀ ਕਰ ਲੈ।" ਮੈਨੂੰ ਤਰਲੇ ਭਰੀਆਂ ਨਜ਼ਰਾਂ ਨਾਲ ਆਖ ਵੀ ਗਈ, ਸੰਤ ਰਾਮ ਖੁਸ਼ੀ ਮਨਾਉਣੀ ਚਾਹੁੰਦਾ ਹੈ।' ਮੈਂ ਆਖਿਆ 'ਤੂੰ ਫਿਕਰ ਨਾ ਕਰ ਆਪਾਂ ਕਵਿਤਾ ਸੁਣਾਂਗੇ।' ਮੈਨੂੰ ਇੰਝ ਜਾਪਿਆ ਜਿਵੇਂ ਮੇਰਾ ਸਤਿਕਾਰਯੋਗ ਬਹੁਤ ਪਿਆਰਾ ਕੋਈ ਮੇਰੀ ਖੁਸ਼ੀ ਵਿੱਚ ਖੁਸ਼ੀਆਂ ਮਨਾਉਣੀਆਂ ਚਾਹੁੰਦਾ ਹੋਵੇ। ਉਦਾਸੀ ਨਵੀਆਂ ਕਵਿਤਾਵਾਂ ਲਿਖ ਕੇ ਲਿਆਇਆ ਸੀ। ਉਦਾਸੀ ਨੇ 'ਕੰਮੀਆਂ ਦਾ ਵਿਹੜਾ' ਪਹਿਲੀ ਵਾਰ ਇਸ ਖੁਸ਼ੀ ਵਿੱਚ ਸਾਡੇ ਪਰਿਵਾਰ ਦੀਆਂ ਹਾਲਤਾਂ ਬਾਰੇ ਕਵਿਤਾ ਸੁਣਾਈ ਸੀ।

"ਮਾਂ ਧਰਤੀਏ ਤੇਰੀ ਗੋਦ ਨੂੰ ਚੰਨ ਹੋਰ ਬਥੇਰੇ।
ਤੂੰ ਮੱਘਦਾ ਰਹੀਂ ਵੇ ਸੂਰਜਾ ਕੰਮੀਆਂ ਦੇ ਵੇਹੜੇ।"

ਮੇਰੇ ਘਰ ਵਾਲੀ ਨੇ ਦੂਸਰੇ ਗੀਤ ਦੀ ਫਰਮਾਇਸ਼ ਕਰਦਿਆਂ ਆਖਿਆ, "ਉਦਾਸੀ ਕੋਈ ਚੋਂਦਾ-ਚੋਂਦਾ ਗੀਤ ਸੁਣਾਉ। ਆ ਲੈ ਇਸ ਗੀਤ ਦਾ ਇਨਾਮ।" ਉਸਨੇ ਦਸਾਂ ਦਾ ਨੋਟ ਫੜਾਉਂਦੀ ਨੇ ਆਖਿਆ। "ਭਾਬੀ ਜੀ ਫਰਮਾਇਸ਼ ਤਾਂ ਪੂਰੀ ਕਰਾਂਗਾ।" ਇਨਕਲਾਬੀ ਰਊ ਵਿੱਚ ਹੇਠ ਲਿਖਿਆ ਗੀਤ ਸੁਣਾਇਆ :

"ਕਿੱਥੇ ਜਾਏਂਗਾ ਬੂਬਨਿਆਂ ਸਾਧਾ
ਛੇੜ ਕੇ ਭਰਿੰਡ ਰੰਗੀਆਂ।"

ਇਹ ਗੀਤ ਸੁਣ ਕੇ ਪਿੰਡ ਦਾ ਨੰਬਰਦਾਰ ਸਾਡੇ ਘਰ ਭੱਜਿਆ-ਭੱਜਿਆ ਆਇਆ। ਅਸੀਂ ਨੰਬਰਦਾਰ ਜੀ ਦਾ ਆਦਰ ਕਰਦਿਆਂ ਸਪੀਕਰ ਬੰਦ ਕਰ ਦਿੱਤਾ ਸੀ। ਮੇਰਾ ਉਪਰੋਕਤ ਲਿਖਣ ਦਾ ਭਾਵ ਇਹ ਹੈ ਕਿ ਸੰਤ ਰਾਮ ਉਦਾਸੀ ਨੂੰ ਮੈਂ ਦੂਜੀ ਵਾਰ ਪੀਂਦੇ ਨੂੰ ਦੇਖਿਆ ਸੀ। ਜਿਵੇਂ ਕਿ ਉਹ ਸਾਡੇ ਨਾਲ ਗੱਲ ਕਰਨ ਤੋਂ ਆਪਣੇ ਆਪ ਨੂੰ ਵਰਜਦਾ ਹੋਵੇ। ਕਈ ਗੱਲਾਂ ਆਪਣੇ ਆਪ ਠੀਕ ਹੋ ਜਾਣ ਦੀ ਸੰਭਾਵਨਾ ਹੁੰਦੀ ਹੈ। ਦਿਨ ਬੀਤਦੇ ਗਏ। ਮੈਂ ਪਿੰਡ ਜਗਮਲੇਰੇ ਆਮ ਲੋਕਾਂ ਵਿੱਚ ਆਪਣਾ ਸਤਿਕਾਰ ਕਰਾਉਣ ਦੀ ਜਗ੍ਹਾ ਬਣਾ ਲਈ ਸੀ।

ਇਸ ਤੋਂ ਬਾਅਦ ਮੈਂ ਆਪਣੀ ਕੁੜੀ ਵਾਸਤੇ ਮੁੰਡਾ ਦੇਖਣ ਜਾਣਾ ਸੀ। ਮੈਂ ਵਾਰੀ-ਵਾਰੀ ਪ੍ਰਕਾਸ਼ ਨੂੰ ਆਪਣੇ ਨਾਲ ਜਾਣ ਲਈ ਆਖਦਾ ਰਿਹਾ। ਅੱਗੋਂ ਪ੍ਰਕਾਸ਼ ਆਖਦਾ, 'ਮੇਰੇ ਦੇਖਣ ਦੀ ਲੋੜ ਨਹੀਂ। ਤੂੰ ਆਪ ਹੀ ਚਲਿਆ ਜਾ।' ਮੈਂ ਪਿੰਡ ਰਾਇਸਰ ਆ ਕੇ ਸੰਤ ਰਾਮ ਨੂੰ ਆਖਿਆ। ਦੂਸਰੇ ਦਿਨ ਐਤਵਾਰ ਸੀ। ਅਸੀਂ ਪਿੰਡ ਝੱਲ (ਨੇੜੇ ਮਲੇਰਕੋਟਲਾ) ਮੁੰਡਾ ਦੇਖਣ ਚਲੇ ਗਏ। ਉਦਾਸੀ ਨੇ ਮੈਨੂੰ ਪੁੱਛਿਆ, 'ਭਾਈ ਸਾਹਿਬ ਤੁਸੀਂ ਪ੍ਰਕਾਸ਼ ਨੂੰ ਕਿਉਂ ਨਹੀਂ ਲੈ ਕੇ ਆਏ' ਮੇਰੇ ਥਾਂ ਰਲਾ ਸਿੰਘ ਨੇ ਜਵਾਬ ਦਿੱਤਾ 'ਪ੍ਰਕਾਸ਼ ਸਿੰਘ ਨੇ ਦੋ ਤਿੰਨ ਵਾਰੀ ਮਿਥੀਆਂ ਹੋਈਆਂ ਤਰੀਕਾਂ ਲੰਘਾ ਦਿੱਤੀਆਂ ਹਨ। ਕਈ ਬਹਾਨੇ ਲਾ ਕੇ ਜਵਾਬ ਦੇ ਦਿੰਦਾ ਹੈ। ਕੱਲ੍ਹ ਮੈਨੂੰ

ਬਰਨਾਲੇ ਮਿਲਿਆ ਸੀ। ਝੱਲ ਜਾਣ ਨੂੰ ਵੀ ਆਖਿਆ ਸੀ। ਸਾਡੇ ਨਾਲ ਆਉਣ ਤੋਂ ਜਵਾਬ ਦੇ ਦਿੱਤਾ ਸੀ।' ਉਦਾਸੀ ਸੁਣ ਕੇ ਚੁੱਪ ਕਰ ਗਿਆ ਸੀ। ਜਿਵੇਂ ਉਦਾਸੀ ਦਾ ਪਰਿਵਾਰ ਵੱਲੋਂ ਮਨ ਕਿਰਕਿਰਾ ਹੁੰਦਾ ਜਾ ਰਿਹਾ ਹੋਵੇ। ਸਾਡੇ ਨਾਲ ਕਾਮਰੇਡ ਸ਼ਿੰਗਾਰਾ ਸਿੰਘ ਮੱਕੀ ਵਾਲਾ ਸੀ। ਉਸਦੀ ਕੁੜੀ ਸੇਵੀ ਹੀ ਆਪਣੀ ਝੋਲੀ ਪਾ ਕੇ ਰਿਸ਼ਤਾ ਲੈ ਕੇ ਗਈ ਸੀ। ਸ਼ਗਨ ਤੋਂ ਬਾਅਦ ਪ੍ਰਾਹੁਣਾ ਪ੍ਰੀਤਮ ਸਿੰਘ ਸਾਨੂੰ ਆਪਣੇ ਘਰ ਲੈ ਗਿਆ ਸੀ। ਪ੍ਰੀਤਮ ਸਿੰਘ ਨੇ ਪਹਿਲਾਂ ਹੀ ਸ਼ਰਾਬ ਦੀ ਬੋਤਲ ਲਿਆ ਕੇ ਰੱਖੀ ਹੋਈ ਸੀ। ਕਾ. ਸ਼ਿੰਗਾਰਾ ਸਿੰਘ ਤਾਂ ਪੀਂਦਾ ਨਹੀਂ ਸੀ। ਮੈਂ ਤੇ ਕਾਮਰੇਡ ਇੱਕ ਪਾਸੇ ਹੋ ਕੇ ਸਿਧਾਂਤਕ ਵਿਚਾਰ ਵਟਾਂਦਰਾ ਕਰਦੇ ਰਹੇ ਸੀ। ਇਨ੍ਹਾਂ ਦਸਾਂ ਬਾਰਾਂ ਸਾਲਾਂ ਵਿੱਚ ਉਦਾਸੀ ਨੂੰ ਮੈਂ ਤੀਜੀ ਵਾਰ ਪੀਂਦੇ ਦੇਖਿਆ ਸੀ। ਤਿੰਨੇ-ਚਾਰੇ ਪੀਂਦੇ ਵੀ ਰਹੇ ਸਨ। ਪ੍ਰਕਾਸ਼ ਦੇ ਵਿਚਾਰਾਂ ਬਾਰੇ ਚੁਣੌਤੀ ਭਰੀਆਂ ਗਲਾਂ ਵੀ ਕਰਦੇ ਰਹੇ ਸਨ। ਮੈਂ ਸੋਚਦਾ ਅੱਜ ਪ੍ਰਕਾਸ਼ ਸਾਡੇ ਨਾਲ ਹੁੰਦਾ ਤਾਂ ਉਦਾਸੀ ਨੇ ਕਿੰਨਾ ਖੁਸ਼ ਹੋਣਾ ਸੀ। ਫੇਰ ਕੋਈ ਐਵੇਂ ਚੁਣੌਤੀ ਭਰੀਆਂ ਗੱਲਾਂ ਨਾ ਕਰਦਾ।

ਇਸ ਤੋਂ ਬਾਅਦ ਮੈਂ 17 ਮਹੀਨਿਆਂ ਬਾਅਦ ਆਪਣੀ ਕੁੜੀ ਦਾ ਵਿਆਹ ਕਰਨਾ ਮਿਥ ਲਿਆ ਸੀ। ਗੁਰਦੇਵ ਸਿੰਘ ਕੋਇਲ ਸਾਰਿਆਂ ਨਾਲੋਂ ਛੋਟਾ ਭਾਈ ਸੀ। ਉਸਦਾ ਵੀ ਮੰਗਣਾ ਕਰਕੇ ਭੈਣੀ ਸਾਹਿਬ ਆਨੰਦ ਕਾਰਜਾਂ ਦਾ ਵਿਆਹ ਮਿਥਿਆ ਸੀ। ਆਨੰਦ ਕਰਵਾ ਕੇ ਗੁਰਦੇਵ, ਗੁਰਦੇਵ ਦੀ ਵਹੁਟੀ ਨੇ ਤੇ ਬੇਬੇ ਨੇ ਪਿੰਡ ਜਗਮਲੇਰੇ ਪਹੁੰਚਣਾ ਸੀ। ਬਰਾਤ ਆਉਣ ਤੋਂ ਇੱਕ ਦਿਨ ਪਹਿਲਾਂ ਘਰ ਆ ਗਏ ਸੀ। ਗੁਰਦੇਵ ਨੂੰ ਤੇ ਵਹੁਟੀ ਨੂੰ ਪ੍ਰਕਾਸ਼ ਆਪਣੇ ਘਰ ਲੈ ਗਿਆ ਸੀ। ਪ੍ਰਕਾਸ਼ ਨਸੀਬ ਕੌਰ ਕੋਲ ਮੇਰੀ ਸ਼ਿਕਾਇਤ ਕਰ ਆਇਆ ਸੀ। ਨਸੀਬ ਕੌਰ ਨਹੀਂ ਸੀ ਆਈ। ਉਦਾਸੀ ਤਾਂ ਬਰਾਤ ਆਉਣ ਤੋਂ ਦੋ ਘੰਟੇ ਪਹਿਲਾਂ ਆ ਗਿਆ ਸੀ। ਪ੍ਰਕਾਸ਼ ਨੇ ਵੀ ਅਤੇ ਮਾਤਾ ਜੀ ਤੋਂ ਵੀ ਕੁੜੀ ਦੇ ਵਿਆਹ ਦਾ ਬਾਈਕਾਟ ਕਰਵਾ ਦਿੱਤਾ ਸੀ। ਸਾਰੇ ਮੇਲ ਗੇਲ ਨੂੰ ਆਪਣੇ ਘਰ ਲੈ ਗਿਆ ਸੀ। ਗੁਰਦੇਵ ਦੀ ਵਹੁਟੀ ਨੂੰ ਆਮ ਲੋਕ ਸ਼ਗਨ ਦੇ ਕੇ ਚਾਹ ਪੀ ਕੇ ਮੁੜ ਜਾਂਦੇ ਸਨ। ਕੁੜੀਆਂ ਵੀ ਵਹੁਟੀ ਨੂੰ ਦੇਖਣ ਮੇਰੇ ਘਰੋਂ ਚਲੀਆਂ ਗਈਆਂ ਸਨ। ਮੇਰਾ ਮੁੰਡਾ ਵੀ ਆਪਣੇ ਸੁਹਰਿਆਂ ਘਰ ਛੇ ਸੱਤ ਸਾਲ ਤੋਂ ਰਹਿ ਰਿਹਾ ਸੀ। ਮੈਂ ਬੜਾ ਹੈਰਾਨ ਸਾਂ (ਸੋਚਦਾ ਸਾਂ) ਪ੍ਰਕਾਸ਼ ਨੇ ਮੇਰੇ ਨਾਲ ਮੋਢੇ ਨਾਲ ਮੋਢਾ ਲਾ ਕੇ ਕੰਮ ਕਰਨਾ ਸੀ। ਖ਼ੈਰ ਸੰਤ ਰਾਮ ਦੇ ਆਉਣ ਨਾਲ ਮੇਰਾ ਭਾਰ ਹੌਲਾ ਹੋ ਗਿਆ ਸੀ। ਉਦਾਸੀ ਨੇ ਮੈਨੂੰ ਬੜੇ ਪਿਆਰ ਨਾ ਆਖਿਆ, "ਭਾਈ ਸਾਹਿਬ ਕੁੜੀ ਨੂੰ ਅੱਜ ਹੀ ਜਿਹੜਾ ਲੀੜਾ-ਟਾਕੀ ਦੇਣਾ ਹੈ ਦੇ ਦਿਉ। ਇੱਥੋਂ ਅਸੀਂ ਪੰਡਾਂ ਬੰਨ ਕੇ ਬਰਨਾਲੇ ਜਾ ਕੇ ਪੇਟੀ ਵਿੱਚ ਸਾਰਾ ਸਾਮਾਨ ਪਾ ਦਿਆਂਗੇ। ਕੁਰਸੀਆਂ, ਮੇਜ਼, ਪੇਟੀ ਬਿਲਕੁਲ ਤਿਆਰ .ਹਨ। ਮੈਂ ਬੜੇ ਆਦਰ ਨਾਲ ਪਿਆਰ ਦਿੰਦੇ ਆਖਿਆ, "ਠੀਕ ਹੈ ਵੀਰ ਆਪਾਂ ਇਸੇ ਤਰ੍ਹਾਂ ਹੀ ਕਰ ਲੈਂਦੇ ਹਾਂ।" ਟਰੱਕ ਵਿੱਚ ਸਾਰਾ ਸਮਾਨ ਉਦਾਸੀ ਨੇ ਆਪ ਰੱਖਿਆ। ਕਾਮਰੇਡ ਸ਼ਿੰਗਾਰਾ ਸਿੰਘ ਦੀ ਧੀ ਸੇਵੀ ਅਤੇ ਪ੍ਰੀਤਮ ਸਿੰਘ ਨੂੰ ਸਾਰੀ ਗੱਲ ਸਮਝਾ ਦਿੱਤੀ ਸੀ। ਉਦਾਸੀ ਨੇ ਆਖਿਆ, "ਭੈਣੇ ਆਹ ਸਾਰਾ ਕੁੱਝ ਆਪਾਂ ਬਰਨਾਲੇ ਜਾ ਕੇ ਪੇਟੀ ਵਿੱਚ ਪਾਉਣਾ ਹੈ। ਤੂੰ ਮੇਰੀ ਭੈਣ ਸਾਰੇ ਸਮਾਨ ਦਾ ਖਿਆਲ ਰੱਖੀਂ। ਇਥੇ ਹੀ ਇਹ ਗੀਤ ਉਦਾਸੀ ਨੇ ਆਨੰਦ ਕਾਰਜ ਸਮੇਂ ਮੇਰਾ ਸਹਾਰਾ ਮਜਬੂਤ ਕਰਨ ਵਾਸਤੇ ਬਰਨਾਲੇ ਤੋਂ ਸਰਸੇ ਤੱਕ ਦੇ ਰੇਲ ਸਫਰ ਸਮੇਂ ਲਿਖਿਆ

ਸੀ।

“ਹੱਸ-ਹੱਸ ਡੋਲੀ ਮੇਰੀ ਤੋਰ ਦੇ ਤੂੰ ਬਾਬਲਾ ਵੇ
ਕਿਹੜੀ ਗੱਲੋਂ ਰਿਹਾਂ ਹੈ ਤੂੰ ਝੂਰ
ਜਿਵੇਂ ਸਾਡੇ ਸਾਰਿਆਂ ਦਾ ਢਿੱਡ ਰੋਟੀ ਮੰਗਦਾ ਹੈ
ਮਾਂਗ ਮੇਰੀ ਮੰਗਦੀ ਸੰਧੂਰ।”

ਇਹ ਗੀਤ ਸੰਤ ਰਾਮ ਨੇ ਬਰਨਾਲੇ ਤੋਂ ਰੇਲ ਸਫਰ ਕਰਦਿਆਂ ਜਗਮਲੇਰੇ ਤੱਕ ਪੂਰਾ ਕਰ ਲਿਆ ਸੀ। ਲਾਵਾਂ ਤੋਂ ਬਾਅਦ ਇਹ ਗੀਤ ਸੁਣਾਇਆ ਗਿਆ ਸੀ। ਲੋਕ ਵਾਰੀ-ਵਾਰੀ ਵਾਹ-ਵਾਹ ਦੇ ਸ਼ਬਦ ਬੋਲ ਰਹੇ ਸਨ। ਉਦਾਸੀ ਵੀ ਆਪਣੀ ਆਵਾਜ਼ ਨਾਲ ਹਰੇਕ ਸਰੋਤੇ ਨੂੰ ਕੀਲ ਰਿਹਾ ਸੀ। ਮੈਨੂੰ ਹੌਂਸਲਾ ਦੇ ਰਿਹਾ ਸੀ। ਮੇਰੀ ਆਤਮਾ ਉਦਾਸੀ ਬਾਰੇ ਦੁਆਵਾਂ ਮੰਗ ਰਹੀ ਸੀ। ਮੈਂ ਆਪਣਾ ਫਰਜ਼ ਪੂਰਾ ਕਰਨ ਦੀ ਖੁਸ਼ੀ ਮਨਾ ਰਿਹਾ ਸੀ। ਪਾਠਕ ਸਾਥਿਓ! ਸਾਡੇ ਪਰਿਵਾਰ ਦਾ ਮਹੌਲ ਵਧੀਆ ਨਾ ਹੋਣ ਕਰਕੇ ਉਦਾਸੀ ਕਦੇ-ਕਦੇ ਪੀਣ ਲੱਗ ਗਿਆ ਸੀ। ਅਸੀਂ ਵੀ ਉਦਾਸੀ ਨੂੰ ਪੀਣ ’ਤੇ ਮਜਬੂਰ ਕਰਨ ਦੇ ਦੋਸ਼ੀ ਹਾਂ। ਉਦਾਸੀ ਸਾਹਿਤਕ ਬਾਗਾਂ ਦਾ ਮਾਲੀ ਸੀ।

ਕੁਝ ਸਾਲਾਂ ਤੋਂ ਬਾਅਦ ਪ੍ਰਕਾਸ਼ ਨੇ ਵੀ ਆਪਣੀਆਂ ਦੋ ਕੁੜੀਆਂ ਦੇ ਵਿਆਹ ਬੜੀ ਧੂਮ-ਧਾਮ ਨਾਲ ਕੀਤੇ ਸਨ। ਨਿਉਂਦਾ ਪੌਣ ਸਮੇਂ ਮੈਂ ਪ੍ਰਕਾਸ਼ ਨੂੰ ਪੰਜਾਹ ਰੁਪਏ ਦਿੱਤੇ। ਸੰਤ ਰਾਮ ਮੈਨੂੰ ਘੂਰੀ ਵੱਟ ਕੇ ਆਖਣ ਲੱਗਿਆ “ਭਾਈ ਸਾਹਿਬ ਸਿਰਫ ਪੰਜਾਹ ਰੁਪਏ?” ਮੈਂ ਆਖਿਆ, “ਉਦਾਸੀ ਜੀ ਇਹ ਵੀ ਨਵੇਂ ਹਨ। ਤੇਰੀ ਭਾਬੀ ਨੇ 10-10 ਰੁਪਏ ਕੁੜੀਆਂ ਨੂੰ ਤੇ ਪ੍ਰਾਹੁਣਿਆਂ ਨੂੰ ਸਲਾਮੀ ਵੀ ਦੇਣੀ ਹੈ। ਇਨ੍ਹਾਂ ਨੇ ਤਾਂ ਸਾਡੇ ਮੁੰਡੇ ਕੁੜਂਆਂ ਨੂੰ ਪਿਆਰ ਵੀ ਨਹੀਂ ਦਿੱਤਾ।” ਉਦਾਸੀ ਇਹ ਸੁਣ ਕੇ ਦੂਸਰੀ ਵਾਰ ਪੀੜਿਤ ਹੋਇਆ ਸੀ। ਮੈਂ ਵੀ ਉਦਾਸੀ ਜੀ ਦੀ ਮਾਨਸਿਕਤਾ ਦੀ ਕੋਈ ਪੜਚੋਲ ਨਾ ਕੀਤੀ। ਮੈਂ ਚੁੱਪ ਕਰ ਜਾਂਦਾ ਤਾਂ ਠੀਕ ਸੀ। ਇਸ ਤੋਂ ਇਲਾਵਾ ਮੈਂ ਕਦੇ ਵੀ ਪ੍ਰਕਾਸ਼ ਦੇ ਰੋਲ ਦਾ ਜ਼ਿਕਰ ਨਹੀਂ ਸੀ ਕੀਤਾ। ਮੇਰੇ ਘਰਵਾਲੀ ਸਬਰ ਕਰਨ ਲਈ ਹੀ ਮੇਰੇ ਅੱਗੇ ਬੇਨਤੀ ਕਰਦੀ ਰਹਿੰਦੀ ਸੀ। ਇਸ ਤੋਂ ਬਾਅਦ ਉਦਾਸੀ ਜੀ ਨੇ ਸਾਡੇ ਕੋਲ ਪਿੰਡ ਜਗਮਲੇਰੇ ਆਉਣਾ-ਜਾਣਾ ਬਹੁਤ ਘੱਟ ਕਰ ਦਿੱਤਾ ਸੀ। ਜਦੋਂ ਵੀ ਉਦਾਸੀ ਆਉਂਦਾ ਸਾਡੇ ਭਰਾਤਰੀ ਰਵੱਈਏ ਤੋਂ ਤੰਗ ਹੋ ਕੇ ਜਾਂਦਾ। ਜਿਵੇਂ ਉਦਾਸੀ ਬਹੁਤ ਪਿਆਰੀ ਧਿਰ ਗਵਾਚ ਗਈ ਹੋਵੇ। ਮੈਂ ਉਦਾਸੀ ਦੀ ਮਾਨਸਿਕਤਾ ਤੋਂ ਜਾਣੂੰ ਸਾਂ। ਕਦੇ-ਕਦੇ ਗੁਰਦੇਵ ਕੋਇਲ ਕੋਲ ਜਲੰਧਰ ਚਲਾ ਜਾਂਦਾ। ਜਲੰਧਰ ਇੱਕ ਰਾਤ ਤੋਂ ਵੱਧ ਕਦੇ ਨਹੀਂ ਸੀ ਰਿਹਾ।

## ਨਕਸਲਵਾੜੀ ਲਹਿਰ ’ਚ ਕੁੱਦਣਾ

1966 ਈ. ਨੂੰ ਬੰਗਾਲ ਦੇ ਉੱਤਰੀ ਭਾਗ ਜ਼ਿਲ੍ਹਾ ਦਾਰਜੀਲਿੰਗ ਵਿੱਚ ਨਕਸਲਵਾੜੀ ਲਹਿਰ ਦੇ ਇਨਕਲਾਬੀਆਂ ਦੀ ਕਾਨਫਰੰਸ ਹੋਈ ਸੀ। ਉਦਾਸੀ ਜੀ 1967-68 ਵਿੱਚ ਇਸ ਲਹਿਰ ਦੇ ਮੈਂਬਰ ਬਣ ਸੀ। ਉਦਾਸੀ ਦੀ ਸਾਡੇ ਪਰਿਵਾਰ ਵਲੋਂ ਮਮਤਾ ਹੌਲੀ-ਹੌਲੀ ਘਟਣੀ ਸ਼ੁਰੂ ਹੋ ਗਈ ਸੀ ਅਤੇ ਨਸੀਬ ਕੌਰ ਵਲੋਂ ਹਿੱਤ

ਘਟਣਾ ਸ਼ੁਰੂ ਹੋ ਗਿਆ ਸੀ। ਦੇਸ਼ ਭਗਤੀ ਦੀ ਕੁਠਾਲੀ ਵਿੱਚ, ਆਮ ਲੋਕਾਂ ਦੇ ਹਿੱਤਾਂ ਖਾਤਰ ਅਤੇ ਨਿਸ਼ਕਾਮ ਸੇਵਾ ਕਰਨ ਖਾਤਰ ਆਪਣੇ ਆਪ ਨੂੰ ਤਿਆਰ ਕਰਨ ਦਾ ਮਨ ਬਣਾਉਂਦਾ ਜਾ ਰਿਹਾ ਸੀ। ਭਾਵ ਇਨਕਲਾਬੀ ਲਿਖਣਾ ਵੀ ਸ਼ੁਰੂ ਕਰ ਦਿੱਤਾ ਸੀ। ਹੋਰ ਵੀ ਅਨੇਕਾਂ ਸਾਥੀਆਂ ਨੇ ਮਨੁੱਖੀ ਹਿੱਤਾਂ ਬਾਰੇ ਆਪੋ-ਆਪਣਾ ਯੋਗਦਾਨ ਪਾਉਣਾ ਅਤੇ ਦੇਸ਼ ਭਗਤੀ ਦੇ ਮਾਰਗ 'ਤੇ ਤੁਰਨ ਬਾਰੇ ਪ੍ਰਚਾਰ-ਪ੍ਰਸਾਰ ਸ਼ੁਰੂ ਕਰ ਰਹੇ ਸਨ। ਇਨ੍ਹਾਂ ਦੇ ਲੀਡਰ ਬਾਬਾ ਬੂਝਾ ਸਿੰਘ, ਹਰੀ ਸਿੰਘ ਮਰਗਿੰਦ ਜਿਲ੍ਹਾ ਦਾਰਜੀਲਿੰਗ ਵਾਲੀ ਕਾਨਫਰੰਸ ਦੇ ਡੈਲੀਗੇਸ਼ਨ ਵਿੱਚ ਸ਼ਾਮਲ ਹੋਏ ਸਨ। (ਇਹ ਅਧੂਰੀ ਤੇ ਗਲਤ ਜਾਣਕਾਰੀ ਹੈ।- ਸੰਪਾਦਕ) ਬਾਬਾ ਜੀ ਨੇ ਮੈਂਬਰਸ਼ਿਪ ਤਿਆਰ ਕਰਨੀ ਸ਼ੁਰੂ ਕਰ ਦਿੱਤੀ ਸੀ। ਕਾ. ਛੋਟਾ ਸਿੰਘ ਸੁਲਤਾਨਪੁਰੀ, ਕਾ. ਹਾਕਮ ਸਿੰਘ ਸਮਾਉਂ, ਕਾ. ਪਿਆਰਾ ਸਿੰਘ ਦੱਧਾਹੂਰ, ਬੇਅੰਤ ਸਿੰਘ ਮੂੰਮਾਂ, ਕਾ. ਅਮਰ ਸਿੰਘ ਅੱਚਰਵਾਲ, ਮਾਸਟਰ ਜਰਨੈਲ ਸਿੰਘ ਅੱਚਰਵਾਲ, ਸੁਰਜੀਤ ਸਿੰਘ, ਕਾ. ਮੇਹਰ ਸਿੰਘ ਰਾਇਸਰ, ਕਾ. ਦਰਸ਼ਨ ਸਿੰਘ ਖਟਕੜ, ਕਾ. ਗੁਰਦਿਆਲ ਸਿੰਘ ਸ਼ੇਰਪੁਰੀ, ਕਾ. ਬਾਰੂ ਸਤਵਰਗ, ਪ੍ਰੋ. ਮੇਘ ਰਾਜ ਰਾਮਪੁਰਾ ਫੂਲ, ਸੁਰਜੀਤ ਸਿੰਘ ਅਰਮਾਨੀ, ਗਿਆਨੀ ਜੀਤ ਸਿੰਘ ਦੁੰਨੇ ਦਾ ਕੋਟ, ਕਾਮਰੇਡ ਕਰਮਜੀਤ ਜੋਗਾ, ਸ਼ਿੰਗਾਰਾ ਸਿੰਘ ਤੇ ਹਰਨੇਕ ਸਿੰਘ ਸੇਖਾ ਆਦਿ ਸਨ। ਇਸ ਤੋਂ ਇਲਾਵਾ ਸੈਂਕੜੇ ਸਾਥੀ ਮਨੁੱਖੀ ਹਿੱਤਾਂ ਖਾਤਰ ਮੈਦਾਨ ਵਿੱਚ ਆ ਉਤਰੇ ਸਨ।

ਸੰਤ ਰਾਮ ਉਦਾਸੀ ਬਾਬਾ ਬੂਝਾ ਸਿੰਘ ਨੂੰ ਕੱਚੇ ਰਾਹਾਂ ਵਿੱਚ ਰਾਤਾਂ ਨੂੰ ਸਾਈਕਲ 'ਤੇ ਬਿਠਾ ਕੇ ਮੀਟਿੰਗਾਂ ਕਰਵਾਉਣ ਜਾਂਦੇ। ਪੁਲਸ ਦੇ ਗਦਾਰ ਟਾਊਟਾਂ ਤੋਂ ਬਚ ਨਾ ਸਕੇ। ਇਸ ਕਰਕੇ ਉਦਾਸੀ ਪੁਲਸ ਦੇ ਨੋਟਸ ਵਿੱਚ ਆ ਗਿਆ ਸੀ। ਕੁੱਝ ਪਾਰਟੀ ਵਾਲੇ ਆਪਣਾ ਪਿੰਡਾ ਬਚਾਉਣ ਖਾਤਰ ਬੱਲੇ-ਬੱਲੇ ਉਦਾਸੀ ਕਹਿ ਕੇ ਹੀ ਸਾਰ ਦਿੰਦੇ ਸਨ। ਉਦਾਸੀ ਕੰਮੀਆਂ ਦਾ ਮੁੰਡਾ ਹੋਣ ਕਰਕੇ ਬਹੁਤ ਦਰੇਗ ਵੀ ਨਹੀਂ ਸੀ ਕਰਦੇ। ਉਦਾਸੀ ਬਾਬਾ ਬੂਝਾ ਸਿੰਘ ਦਾ ਪੂਰਾ ਵਿਸ਼ਵਾਸ ਪਾਤਰ ਸੀ। ਬਾਬਾ ਜੀ ਨੇ ਪ੍ਰਚਾਰ ਪ੍ਰਸਾਰ ਕਰਨ ਵਿੱਚ ਪੂਰਾ ਯੋਗਦਾਨ ਪਾਇਆ ਸੀ।

**(ਗੁਰਦਾਸ ਸਿੰਘ 'ਘਾਰੂ', ਪੰਗਡੰਡੀਆਂ ਤੋਂ ਜੀਵਨ ਮਾਰਗ ਤੱਕ, ਪੰਨਾ 154-161)**

# ਗ੍ਰਿਫ਼ਤਾਰੀਆਂ ਅਤੇ ਤਸ਼ੱਦਦ

## ਪੁਲਿਸ ਦੇ ਛਾਪੇ

ਇਹ ਗੱਲ 1969-70 (1971-ਸੰਪਾਦਕ) ਦੀ ਹੈ। ਜਦੋਂ ਪਾਪਾ ਜੀ ਨੂੰ ਪੁਲਿਸ ਨੇ ਫੜ ਕੇ ਅੰਦਰ ਕੀਤਾ। ਪਤਾ ਨਹੀਂ ਇਹ ਪਹਿਲੀ ਵੇਰ ਦੀ ਗ੍ਰਿਫ਼ਤਾਰੀ ਸੀ, ਮੈਨੂੰ ਇਸ ਬਾਰੇ ਸਿਰਫ ਇੰਨਾ ਕੁ ਹੀ ਯਾਦ ਹੈ ਕਿ ਉਸ ਸਮੇਂ ਸਾਡੇ ਪਿੰਡ ਵਾਲੇ ਪਰਿਵਾਰ ਵਲੋਂ ਪਾਪਾ ਜੀ ਦਾ ਵਿਰੋਧ ਕਰਨ ਕਰਕੇ ਸਾਨੂੰ ਨਾਨਕੇ ਪਿੰਡ ਰਹਿਣਾ ਪਿਆ ਸੀ। ਅਸੀਂ ਕਿੰਨਾ ਕੁ ਸਮਾਂ ਨਾਨਕੇ ਰਹੇ। ਇਹ ਮੈਨੂੰ ਯਾਦ ਨਹੀਂ ਪਰ ਮੈਨੂੰ ਇੰਨਾ ਕੁ ਯਾਦ ਹੈ ਕਿ ਮੈਂ ਉਥੇ ਪਹਿਲੀ ਜਮਾਤ ਵਿੱਚ ਪੜ੍ਹਨ ਜਾਂਦੀ ਸੀ। ਤਾਇਆ ਜੀ ਹੋਰਾਂ ਵੱਲੋਂ ਪਾਪਾ ਜੀ ਦਾ ਵਿਰੋਧ ਕਰਨ ਕਾਰਨ ਸਾਨੂੰ ਇਸ ਹਾਲਤ ਵਿੱਚ ਰਹਿਣਾ ਪਿਆ ਕਿਉਂਕਿ ਉਨ੍ਹਾਂ ਨੇ ਮੇਰੀ ਮਾਂ ਨੂੰ ਇਹ ਹਦਾਇਤ ਕਰ ਦਿੱਤੀ ਸੀ ਕਿ ਉਦਾਸੀ ਵਿੱਚ ਵਿਗਾੜ ਆ ਜਾਣ ਯਾਨੀ ਕਿਉਂਕਿ ਇੱਕ ਕਮਿਊਨਿਸਟ ਵਜੋਂ ਉਭਰਨ ਦਾ ਕਾਰਨ ਸਿਰਫ ਉਸਦਾ ਸੌਖੇ ਢੰਗ ਨਾਲ ਰੋਟੀ ਮਿਲਣ ਦਾ ਕਾਰਨ ਹੀ ਸੀ। ਉਨ੍ਹਾਂ ਦਾ ਵਿਚਾਰ ਸੀ ਕਿ ਬੇਬੇ (ਮੇਰੀ ਦਾਦੀ) ਨੇ ਜੋ ਮਿਹਨਤ ਮੁਸ਼ੱਕਤ ਨਾਲ ਪਾਪਾ ਜੀ ਨੂੰ ਇਸ ਕਦਰ ਪਹੁੰਚਾਇਆ ਹੈ ਤੇ ਉਹ ਹਰਗਿਜ਼ ਨਹੀਂ ਚਾਹੁੰਦੇ ਸੀ ਕਿ ਉਹ ਪਰਿਵਾਰਕ ਤੌਰ 'ਤੇ ਬੇਚੈਨ ਹੋਣ। ਸੋ ਉਨ੍ਹਾਂ (ਤਾਇਆ ਜੀ) ਨੇ ਬੀਬੀ ਨੂੰ ਕਿਹਾ ਕਿ ਭਾਈ ਤੂੰ ਜੁਆਕ ਚੁੱਕ ਕੇ ਪੇਕੀਂ ਚਲੀ ਜਾਹ, ਅਸੀਂ ਆਪੇ ਇਸ ਨੂੰ ਸੁਧਾਰ ਲਵਾਂਗੇ। (ਉਨ੍ਹਾਂ ਦੀਆਂ ਨਜ਼ਰਾਂ ਵਿੱਚ ਪਾਪਾ ਜੀ ਦਾ ਕ੍ਰਾਂਤੀਕਾਰੀ ਹੋਣਾ ਇੱਕ ਵਿਗਾੜ ਸੀ)। ਜਦ ਅਸੀਂ ਨਾਨਕੇ ਘਰ ਰਹਿ ਰਹੇ ਸਾਂ ਤਾਂ ਉਥੇ ਹੀ ਛੋਟੀ ਭੈਣ ਕੀਰਤਨ ਦਾ ਜਨਮ ਹੋਇਆ ਸੀ। ਕੀਰਤਨ ਕੁੱਝ ਕੁ ਦਿਨਾਂ ਦੀ ਹੀ ਸੀ ਕਿ ਪਾਪਾ ਜੀ ਦੀ ਰਿਹਾਈ ਹੋ ਗਈ ਤੇ ਛੁੱਟਣ ਤੋਂ ਇੱਕ ਦਮ ਬਾਅਦ ਉਹ ਸਾਡੇ ਕੋਲ (ਨਾਨਕੇ ਘਰ) ਪਹੁੰਚ ਗਏ। ਅਚਾਨਕ ਮੈਂ ਬਾਹਰ ਖੇਡ ਰਹੀ ਸੀ, ਜਦੋਂ ਮੈਂ ਦੂਰੋਂ ਨਹਿਰ ਦੀ ਪਟੜੀ 'ਤੇ (ਨਾਨਕੇ ਘਰ ਦੇ ਨਾਲ ਇੱਕ ਨਹਿਰ ਜਾਂਦੀ ਹੈ) ਆ ਰਹੇ ਇੱਕ ਆਦਮੀ (ਮੋਢੇ ਵਿੱਚ ਲੰਬਾ ਬੈਗ ਤੇ ਕਾਲੀ ਐਨਕ ਲਾਈ) ਵੱਲ ਵੇਖਿਆ ਤਾਂ ਮੈਂ ਦੂਰੋਂ ਹੀ ਪਹਿਚਾਣ ਕੇ ਨਹਿਰ ਦੀ ਪਟੜੀ 'ਤੇ ਭੱਜ ਕੇ ਚਲੀ ਗਈ। ਪਾਪ ਜੀ ਨੇ ਮੈਨੂੰ ਗੋਦੀ ਚੁੱਕਿਆ, ਪਿਆਰ ਕੀਤਾ, ਚੁੰਮਿਆ ਤੇ ਮੈਂ ਇਕ ਦਮ ਗੋਦੀ 'ਚੋਂ ਉਤਰ ਕੇ ਸੂਚਨਾ ਦਿੱਤੀ ਕਿ ਪਾਪਾ ਜੀ ਆਪਣੇ ਘਰ ਇੱਕ ਕਾਕਾ ਆਇਐ (ਕੀਰਤਨ ਬਾਰੇ)। ਮੈਂ ਫਟਾਫਟ ਉਨ੍ਹਾਂ ਦੀ ਉਂਗਲ ਫੜੀ ਤੇ ਪਾਪਾ ਜੀ ਨੂੰ ਘਰ ਲਿਆ ਕੇ ਪਹਿਲਾਂ ਉਸ ਮੰਜੇ ਕੋਲ ਖੜਾ ਦਿੱਤਾ ਜਿਥੇ ਕੀਰਤਨ ਸੌਂ ਰਹੀ ਸੀ। ਪਾਪਾ ਜੀ ਨੇ ਕੀਰਤਨ ਨੂੰ ਚੁੱਕਿਆ, ਚੁੰਮਿਆ। ਮੇਰੀ ਮਾਂ ਜ਼ਾਰੋ-ਜ਼ਾਰ ਰੋ ਰਹੀ ਸੀ ਤੇ ਮੈਂ ਪਾਪਾ ਜੀ ਦੇ ਮੋਢਿਆਂ 'ਤੇ ਨੱਚ ਰਹੀ ਸੀ ਤੇ ਮੈਨੂੰ ਬੀਬੀ ਦਾ ਰੋਣਾ ਬਹੁਤ ਬੁਰਾ ਲੱਗਿਆ। ਮੈਂ ਸੋਚ ਰਹੀ ਸੀ ਕਿ ਪਾਪਾ ਜੀ ਦੇ ਆਉਣ 'ਤੇ ਖੁਸ਼ ਹੋਣ ਦੀ ਥਾਂ ਮਾਂ ਰੋ ਕਿਉਂ ਰਹੀ ਹੈ। (ਅਸਲ ਵਿੱਚ ਇਹ ਰੋਣਾ, ਕੀਰਤਨ ਦਾ ਘਰ ਵਿੱਚ ਤੀਜੀ ਕੁੜੀ ਵਜੋਂ ਜਨਮ ਲੈਣ ਦਾ ਸੀ)। ਪਾਪਾ ਜੀ ਦੁਆਲੇ ਨਾਨਕੇ ਘਰ ਦਾ ਸਾਰਾ ਗਲੀ ਗ਼ੁਆਂਢ ਇੱਕਠਾ ਹੋ ਗਿਆ ਤੇ ਲੋਕ ਗੱਲਾਂ ਕਰ ਰਹੇ ਸੀ ਕਿ ਮੱਘਰ ਸਿੰਘ (ਮੇਰੇ ਨਾਨਾ ਜੀ) ਦਾ ਜਵਾਈ 'ਦਸ

ਨੰਬਰੀਆ' ਜੇਲ੍ਹ ਵਿੱਚੋਂ ਛੁੱਟ ਕੇ ਆਇਆ ਹੈ ਤੇ ਦੂਜੀ ਹੀ ਆਵਾਜ਼ ਸੀ "ਇਹ ਤਾਂ ਨਕਸਲਬਾੜੀਆਂ 'ਚ ਰਲਿਆ ਫਿਰਦਾ ਜੁਆਕਾਂ ਦਾ ਕੋਈ ਫਿਕਰ ਨਹੀਂ, ਇਹ ਵਿਚਾਰੀ ਇਥੇ (ਪੇਕੀਂ) ਬੈਠੀ ਐ, ਉਤੋਂ ਤੀਜੀ ਕੁੜੀ ਹੋਰ ਹੋਗੀ, ਮੱਘਰ ਨੇ ਤਾਂ ਮਾਸਟਰ ਦੇਖਿਆ ਸੀ ਬਈ ਕੁੜੀ ਸੁਖ ਲਊ, ਪਰ ਕਿੱਥੇ? ਸੁੱਖ ਤਾਂ ਕਰਮਾਂ ਨਾਲ ਹੀ ਮਿਲਦੈ 'ਤੇ ਸਾਰਾ ਇੱਕਠਾ ਹੋਇਆ ਹਜੂਮ ਪਾਪਾ ਜੀ ਨੂੰ ਵੰਨ ਸੁਵੰਨੀਆਂ ਹਿਦਾਇਤਾਂ ਦੇ ਰਿਹਾ ਸੀ ਕਿ ਤੂੰ ਸੋਹਣੇ ਰੁਜ਼ਗਾਰ 'ਤੇ ਲੱਗਿਆ। ਸੋਹਣਾ ਤੇਰਾ ਪਰਿਵਾਰ ਐ। ਤੂੰ ਅਰਾਮ ਨਾਲ ਬੱਚੇ ਪਾਲ। ਲੈ ਚਲ ਹੋਰ ਨਹੀਂ ਤਾਂ ਤਿੰਨਾਂ ਕੁੜੀਆਂ ਦੇ ਮੂੰਹ ਵੱਲ ਹੀ ਵੇਖ।" ਪਰ ਪਾਪਾ ਜੀ ਸਭ ਦੀਆਂ ਗੱਲਾਂ ਨੂੰ ਧਿਆਨ ਨਾਲ ਸੁਣ ਕੇ ਕਹਿੰਦੇ, "ਮੈਂ ਕੋਈ ਚੋਰ ਡਾਕੂ ਨਹੀਂ, ਆਪਣੇ ਲਈ ਤਾਂ ਹਰ ਕੋਈ ਮਰਦੈ, ਪਰ ਲੋਕਾਂ ਲਈ ਕੋਈ-ਕੋਈ ਮਰਦੈ।" ਇਹ ਕਹਿ ਕੇ ਉਹ ਲੋਕਾਂ ਦੀਆਂ ਸਾਰੀਆਂ ਹਦਾਇਤਾਂ 'ਤੇ ਪਾਣੀ ਫੇਰ ਦਿੰਦੇ।

ਮੇਰੀ ਬੇਬੇ (ਦਾਦੀ) ਪਾਪਾ ਜੀ ਨੂੰ ਇੱਕ ਨਿਰੋਲ 'ਸੰਤ ਮਹਾਂਪੁਰਸ਼' ਸਮਝਦੀ ਸੀ। ਉਹ ਜਦ ਵੀ ਬੋਲਦੀ ਇਹੋ ਕਹਿੰਦੀ, "ਮੇਰੇ ਸਾਧ ਪੁੱਤ ਨੂੰ ਕਿਥੋਂ ਪੱਥਰਾਂ (ਕੁੜੀਆਂ) ਦੀ ਮਾਰ ਪੈ ਗਈ, ਇਹ ਤਾਂ ਏਨੀ ਜੋਗਾ ਨਹੀਂ ਸੀ, ਇਹਨੇ ਤਾ ਕਦੇ ਕਿਸੇ ਦਾ ਮਾੜਾ ਨਹੀਂ ਚਿਤਵਿਆ ਸੀ।" ਬੇਬੇ ਅਕਸਰ ਹੀ ਪਾਪਾ ਜੀ ਨੂੰ ਇਹ ਦੁੱਖਾਂ ਭਰਿਆ ਗ੍ਰਹਿਸਥੀ ਜੀਵਨ ਛੱਡ ਕੇ ਕੋਈ ਸਾਧ ਸੰਤ ਬਣ ਕੇ, ਕੁਟੀਆ ਪਾ ਕੇ ਰਹਿਣ ਲਈ ਹਦਾਇਤਾਂ ਦਿੰਦੀ ਰਹਿੰਦੀ, ਕਿਉਂਕਿ ਉਹ ਆਪ (ਬੇਬੇ) ਇੱਕ ਧਾਰਮਿਕ ਕੱਟੜਵਾਦੀ ਸੋਚ ਦੀ ਮਾਲਕ ਸੀ। 24 ਘੰਟੇ ਸਤਿਨਾਮ ਵਾਹਿਗੁਰੂ ਦਾ ਜਾਪ ਤੇ ਬਾਣੀ ਪੜ੍ਹਨੀ, ਰੋਟੀ ਚਾਹ, ਪਾਣੀ ਤੋਂ ਬਾਅਦ ਅਰਦਾਸ ਕਰਨੀ, ਧਾਰਮਿਕ ਸਾਖੀਆਂ ਸੁਣਾਉਣਾ ਬੇਬੇ ਦੇ ਸੁਭਾਅ ਦਾ ਇੱਕ ਅਹਿਮ ਅੰਗ ਸੀ।

ਨਾਨਕੇ ਘਰੋਂ ਜਦ ਸਾਨੂੰ ਪਾਪਾ ਜੀ ਪਿੰਡ ਲੈ ਆਏ ਤਾਂ ਫਿਰ ਉਹੀ ਸਿਲਸਿਲਾ ਸ਼ੁਰੂ ਹੋ ਗਿਆ। ਪਿੰਡ ਦੇ ਚੰਗੇ ਜ਼ਿਮੀਂਦਾਰ ਬੇਬੇ ਨਾਲ ਹਮਦਰਦੀ ਜਿਤਾਉਂਦੇ, "ਦੇਖ ਧੰਨ ਕੁਰੇ ਤੇਰਾ ਮੁੰਡਾ ਕੀ ਚੱਜ ਕਰਦੈ, ਰੋਟੀ ਨਹੀਂ ਖਾ ਹੁੰਦੀ ਇਹਦੇ ਤੋਂ, ਤੂੰ ਮਸਾਂ ਲੋਕਾਂ ਦੇ ਘਰ ਮਜ਼ਦੂਰੀ ਕਰਕੇ ਇਹਨੂੰ ਪੜ੍ਹਾਇਆ-ਲਿਖਾਇਆ ਤੇ ਹੁਣ ਇਹਦੇ ਪੁੱਠੀ ਬੁਰਕੀ ਪੈਣ ਲੱਗ ਪਈ ਏ, ਸਰਕਾਰ ਨਾਲ ਪੰਗੇ ਲੈਂਦਾ ਫਿਰਦਾ, ਕੀ ਕਰਦੂ ਇਹ? ... (ਜਾਤੀ ਸੂਚਕ ਗਾਲ੍ਹ ਕੱਢ ਕੇ -ਸੰਪਾਦਕ) ਇਹ ਤੋਂ ਜੁਆਕ ਨੀ ਪਾਲੇ ਜਾਂਦੇ, ਪੈਂਟਾਂ ਪਾ-ਪਾ ਕੇ ਸਾਡੇ ਮੂਹਰ ਦੀ ਲੰਘਦੈ, ਸਾਰੀ ਉਮਰ ਸਾਡੇ ਘਰ ਕੰਮ ਕਰਕੇ ਮਾਸਟਰ ਲਗਿਐ ਤੇ ਹੁਣ ਕਦੇ ਸਾਨੂੰ ਸਾਸਰੀ ਕਾਲ ਵੀ ਨਹੀਂ ਬੁਲਾਉਂਦਾ।" ਤੇ ਬੇਬੇ 'ਉਨ੍ਹਾਂ' ਅੱਗੇ ਪਾਪਾ ਜੀ ਨੂੰ ਸਮਝਾਉਣ ਦਾ ਤਰਲਾ ਕਰਦੀ ਤੇ ਉਨ੍ਹਾਂ ਦੀ ਬਣੀ ਬਣਾਈ ਥਿਊਰੀ ਆ ਕੇ ਪਾਪਾ ਜੀ 'ਤੇ ਝਾੜਦੀ।

ਪਾਪਾ ਜੀ ਦਾ ਰਾਤਾਂ ਨੂੰ ਦੇਰ ਸਵੇਰ ਨਾਲ ਪਹੁੰਚਣਾ ਵੀ ਸਾਡੇ ਪਰਿਵਾਰ ਨੂੰ ਚੁੱਭਦਾ ਸੀ ਤੇ ਅਕਸਰ ਹੀ ਉਹ ਗਈ ਰਾਤ ਨੂੰ ਘਰ ਮੁੜਦੇ ਤੇ ਕੁੱਕੜ ਦੀ ਬਾਂਗ ਨਾਲ ਹੀ ਸਾਨੂੰ ਬਾਹਰੋਂ ਜਿੰਦਰਾ ਮਾਰ ਕੇ ਤੁਰ ਜਾਂਦੇ ਤੇ ਫੇਰ ਆਪੇ ਹੀ ਆ ਕੇ ਖੋਲ੍ਹ ਲੈਂਦੇ। ਪਾਪਾ ਜੀ ਦਾ ਇਸ ਤਰ੍ਹਾਂ ਰਾਤਾਂ ਨੂੰ ਤੁਰੇ ਫਿਰਨਾ ਸਾਡੇ ਸਾਰੇ ਪ੍ਰੀਵਾਰ ਦੀ ਸਮਝ ਤੋਂ ਬਾਹਰ ਸੀ। ਸਾਡਾ ਸਾਰਾ ਪ੍ਰੀਵਾਰ ਕੂਕਾ ਹੋਣ ਕਾਰਨ ਉਨ੍ਹਾਂ ਦੇ ਪੈਂਟ ਪਾਉਣ, ਖੜ੍ਹਕੇ ਪਿਸ਼ਾਬ ਕਰਨ ਤੇ ਗੋਲ ਚਿੱਟੀ ਪੱਗ ਨਾ ਬੰਨ੍ਹਣ 'ਤੇ ਵੀ ਸਖਤ

ਨਰਾਜ਼ ਸੀ। ਉਧਰ ਬੀਬੀ ਦਾ ਸਾਰੀ ਰਾਤ ਬੈਠ ਕੇ ਰਾਤਾਂ ਗੁਜ਼ਾਰਨਾ ਤੇ ਪਤਾ ਨਹੀਂ ਕਦੋਂ ਸ਼ਹਿਣੇ ਦਾ ਥਾਣੇਦਾਰ ਆ ਧਮਕੇ, ਵੀ ਇੱਕ ਸਿਰਦਰਦੀ ਬਣਿਆ ਹੋਇਆ ਸੀ। ਜਦੋਂ ਕਦੇ ਵੀ ਪਿੰਡ ਵਿੱਚ ਮੋਟਰਸਾਈਕਲ ਦੀ ਆਵਾਜ਼ ਆਉਂਦੀ ਤਾਂ ਮਾਂ ਝੱਟ ਸਾਨੂੰ ਪੜ੍ਹਨ ਤੋਂ ਰੋਕ ਦਿੰਦੀ ਤੇ ਲੈਂਪ ਬੁਝਾ ਕੇ ਸੌਂ ਜਾਣ ਦੀ ਹਦਾਇਤ ਕਰਦੀ। (ਉਦੋਂ ਅਕਸਰ ਹੀ ਠਾਣੇਦਾਰ ਮੋਟਰ ਸਾਈਕਲ 'ਤੇ ਆਉਂਦਾ ਸੀ ਤੇ ਬਿਨਾਂ ਠਾਣੇਦਾਰ ਤੋਂ ਪਿੰਡ ਵਿੱਚ ਕਿਸੇ ਕੋਲ ਵੀ ਮੋਟਰ ਸਾਈਕਲ ਨਹੀਂ ਸੀ)। ਪੜ੍ਹਨ ਵਿੱਚ ਰੁੱਚੀ ਹੋਣ ਕਾਰਨ ਸਾਡੀ ਅਕਸਰ ਪਾਪਾ ਜੀ ਕੋਲ ਇਹੀ ਸ਼ਿਕਾਇਤ ਹੁੰਦੀ ਕਿ ਬੀਬੀ ਨੇ ਸਾਨੂੰ ਰਾਤ ਪੜ੍ਹਨ ਨਹੀਂ ਦਿੱਤਾ, ਲੈਂਪ ਬੁਝਾ ਦਿੱਤਾ। ਪਾਪਾ ਜੀ ਨੇ ਬੀਬੀ ਨੂੰ ਹਦਾਇਤ ਕੀਤੀ ਕਿ ਉਹ ਦਰਵਾਜ਼ਿਆਂ ਰਾਹੀਂ ਬਾਹਰ ਜਾ ਰਹੇ ਲੈਂਪ ਦੇ ਚਾਨਣ ਨੂੰ ਰੋਕਣ ਲਈ ਦਰਵਾਜ਼ਿਆਂ ਦੀਆਂ ਝੀਥਾਂ ਵਿੱਚ ਕਾਗਜ਼ ਲਾ ਦਵੇ ਤੇ ਬੱਚਿਆਂ ਨੂੰ ਰਾਤ ਨੂੰ ਪੜ੍ਹਨ ਤੋਂ ਨਾ ਰੋਕਿਆ ਜਾਵੇ। ਸਾਡੇ ਕੋਲ ਪੜ੍ਹਨ ਲਈ ਸਮਾਂ ਰਾਤ ਨੂੰ ਹੀ ਹੁੰਦਾ ਸੀ, ਕਿਉਂਕਿ ਸਕੂਲੋਂ ਘਰ ਆ ਕੇ ਅਸੀਂ ਦੋ ਮੱਝਾਂ ਪਾਲਦੇ ਸਾਂ, ਘਰ ਦਾ ਕੰਮ ਵੀ ਕਰਦੇ ਸਾਂ, ਪਾਪਾ ਜੀ ਨੌਕਰੀ ਤੋਂ ਸਸਪੈਂਡ ਸਨ। ਘਰ ਵਿੱਚ ਕੋਈ ਆਮਦਨ ਨਹੀਂ ਸੀ।

ਇੱਕ ਦਿਨ ਅਚਾਨਕ ਪੁਲਿਸ ਆਈ। ਪਾਪਾ ਜੀ ਨੂੰ ਚੁੱਕਿਆ, ਧੂਹਿਆ ਘਸੀਟਿਆ ਤੇ ਮੁਸ਼ਕਾਂ ਬੰਨ੍ਹ ਕੇ ਲੱਡੇ ਕੋਠੀ ਲੈ ਗਈ। ਸਾਰਾ ਪਿੰਡ ਢੱਕੋ-ਢੱਕ ਇੱਕਠਾ ਹੋ ਗਿਆ। ਬੀਬੀ ਰੋ ਰਹੀ ਸੀ। ਮੈਂ ਬੱਲੀ ਤੇ ਪ੍ਰਿਤਪਾਲ ਵੀ ਉੱਚੀ-ਉੱਚੀ ਰੋ ਰਹੇ ਸੀ। ਕੀਰਤਨ ਬੀਬੀ ਦੇ ਗੋਦੀ ਸੀ। ਲੋਕ ਕਹਿ ਰਹੇ ਸੀ, "ਇਹ ਤਾਂ ਲੱਡੇ ਕੋਠੀ ਵਾਲੀ ਪੁਲਿਸ ਲੈ ਕੇ ਗਈ ਐ ਹੁਣ ਨੀ ਇਹਨੂੰ ਛੱਡਦੇ, ਬੱਸ ਖੁਰਾ ਖੋਜ ਮਿਟਾ ਦੇਣਗੇ।" ਪਿੰਡ ਦੀਆਂ ਸਿਆਣੀਆਂ ਔਰਤਾਂ ਬੀਬੀ ਨੂੰ ਰੋਂਦੀ ਦੇਖ ਕੇ ਸਿੱਖਿਆ ਦੇ ਰਹੀਆਂ ਸੀ, "ਦੇਖ ਨਸੀਬ ਕੁਰੇ ਹੁਣ ਨਾ ਰੋ ਤੂੰ ਪਹਿਲਾਂ ਸਮਝਾ ਕੇ ਰੱਖਣਾ ਸੀ, ਤੀਵੀਂ ਬੰਦੇ ਨੂੰ ਮੋੜਨਾ ਚਾਹੇ ਤਾਂ ਬੰਦਾ ਮੁੜ ਸਕਦੈ। ਜਦੋਂ ਹੁਣ ਇਹ "ਪਾਲਟੀਆਂ" ਵਿੱਚ ਪੈ ਗਿਆ ਤਾਂ ਹੁਣ ਕਿੱਥੇ ਖ਼ੈਰ, ਦੱਸ। ਚਾਰ ਜੁਆਕ ਲੈ ਕੇ ਕਿੱਥੇ ਜਾਏਂਗੀ 'ਤੇ ਇਹ ਸੁਣ ਕੇ ਬੀਬੀ ਹੋਰ ਉੱਚੀ-ਉੱਚੀ ਰੋਣ ਲੱਗਦੀ ਤੇ ਅਸੀਂ ਸਹਿਮ ਕੇ ਬੀਬੀ ਦੇ ਦੁਆਲੇ ਬੈਠੇ ਰਹੇ। ਕੋਈ ਸਾਨੂੰ ਪਾਣੀ ਪਿਲਾਵੇ, ਪਰ ਕੋਲ ਖੜ੍ਹਿਆਂ ਵਿੱਚੋਂ ਕਿਸੇ ਦੀ ਵੀ ਹਿੰਮਤ ਨਹੀਂ ਸੀ ਕਿ ਸਾਨੂੰ ਕੋਈ ਚਾਹ ਜਾਂ ਰੋਟੀ ਖਵਾਉਣ ਬਾਰੇ ਕਹਿੰਦਾ। ਜਦੋਂ ਪੁਲਿਸ ਘਰ ਆਈ ਤਾਂ ਅਸੀਂ ਅਜੇ ਸੁੱਤੇ ਹੀ ਪਏ ਸਾਂ। ਬੀਬੀ ਨੇ ਚਾਹ ਹੀ ਧਰੀ ਸੀ, ਪਰ ਠਾਣੇਦਾਰ ਨੇ ਚੁੱਲੇ 'ਤੇ ਪਈ ਪਤੀਲੀ ਵਿੱਚ ਲੱਤ ਮਾਰੀ ਤੇ ਕਹਿੰਦਾ, "ਸ਼ਰਮ ਨੀ ਆਉਂਦੀ ਧੀ ਦੇ ਯਾਰ ਨੂੰ ਚਾਹਾਂ ਉਬਾਲ-ਉਬਾਲ ਪੀਂਦੈ।" ਤਾਂ ਬੀਬੀ ਨੇ ਵਿਰੋਧ ਕਰਦਿਆਂ ਕਿਹਾ "ਵੀਰ ਜੀ, ਚਾਹ ਤਾਂ ਨਾ ਡੋਲੋ, ਜੁਆਕਾਂ ਨੇ ਪੀਣੀ ਐ, ਤੁਸੀਂ ਇਹਨੂੰ ਲੈ ਜੋ" ਅੱਗੇ ਠਾਣੇਦਾਰ ਕੜਕਿਆ, "ਕੁੱਤੀਏ, ਆਵਦੇ ਖਸਮ ਨੂੰ ਸਮਝਾ ਕੇ ਨਹੀਂ ਰੱਖਿਆ, ਕਹਿੰਦਾ ਮੈਂ ਸਾਰਾ ਕੁੱਝ ਢਾਹ ਕੇ ਰੱਖ ਦੂੰ, ਮੈਂ ਪਿਆਉਣਾ ਇਹਨੂੰ ਨੇਕੜ" ਤੇ ਠਾਣੇਦਾਰ ਨੇ ਬੀਬੀ ਦੀ ਗੁੱਤ ਫੜ ਕੇ, ਧੱਕਾ ਦੇ ਕੇ ਇੱਕ ਖੂੰਜੇ ਵਿੱਚ ਸੁੱਟ ਮਾਰਿਆ। "ਸੁੱਟੋ ਇਹਨੂੰ ਕੁੱਤੀ ਦੇ ਪੁੱਤ ਨੂੰ ਜੀਪ 'ਚ ਲਾਉ ਘੋਟਣਾ, ਸਾਲੇ ... (ਜਾਤੀ ਸੂਚਕ ਸ਼ਬਦ ਵਰਤ ਕੇ -ਸੰਪਾਦਕ) ਇਨਕਲਾਬ ਕਰਨ ਲੱਗੇ ਐ" ਥਾਣੇਦਾਰ ਫਿਰ ਗਰਜਿਆ। ਸੋ ਪਾਪਾ ਜੀ ਨੂੰ ਅਣਦੱਸੀ ਥਾਂ ਲੈ

ਗਏ। ਬੀਬੀ ਸਾਰਾ ਦਿਨ ਸੋਗ ਧਾਰੀ ਰੋਂਦੀ ਰਹੀ ਤੇ ਸਾਰਾ ਪਿੰਡ ਵਾਰ-ਵਾਰ ਪਤਾ ਲੈਣ ਲਈ ਆ ਰਿਹਾ ਸੀ। ਪਸ਼ੂ ਸਾਰਾ ਦਿਨ ਭੁੱਖਣ ਭਾਣੇ ਸਨ, ਹਾਰ ਕੇ ਬੀਬੀ ਨੇ ਕਿਸੇ ਦੇ ਚਰੀ ਮੁੱਲ ਲੈਣ ਲਈ ਵਾਸਤਾ ਪਾਇਆ, ਪਰ ਸਾਨੂੰ ਕੋਈ ਚਰੀ ਮੁੱਲ ਵੀ ਦੇਣ ਵਾਸਤੇ ਤਿਆਰ ਨਹੀਂ ਸੀ। ਲੋਕ ਕਹਿੰਦੇ, "ਕੀ ਪਤੈ ਕਦੋਂ ਪੁਲਿਸ ਆ ਜਾਵੇ ਤੇ ਸਾਡੀ ਵੀ ਕਿਤੇ ਪੁੱਛਗਿੱਛ ਕਰੇ।"

ਕਈ ਦਿਨ ਲੱਡੇ ਦੀ ਕੋਠੀ ਰਹਿਣ ਪਿਛੋਂ ਜਦ ਪਾਪਾ ਜੀ ਨੂੰ ਛੱਡਿਆ ਗਿਆ ਤਾਂ ਉਹ ਤੁਰ ਨਹੀਂ ਸੀ ਸਕਦੇ, ਖੜ੍ਹ ਨਹੀਂ ਸੀ ਸਕਦੇ। ਕਤਲ ਕੇਸ ਪਾਉਣ ਦੀ ਸਕੀਮ ਪੁਲਸੀਆਂ ਨੇ ਬਣਾ ਕੇ ਪਤਾ ਨਹੀਂ ਕਿਉਂ ਰੱਦ ਕਰ ਦਿੱਤੀ। ਘਰ ਆਉਣ 'ਤੇ ਉਹ ਰੋਜ਼ ਸਾਨੂੰ ਰਾਤ ਨੂੰ ਆਪਣੇ ਤੇ ਹੋਏ ਤਸ਼ੱਦਦ ਦੀ ਕਹਾਣੀ ਸੁਣਾਉਂਦੇ ਤੇ ਦੱਸਦੇ ਕਿ ਪੁਲਿਸ ਵਾਲੇ ਕਹਿੰਦੇ ਤੂੰ ਕੀ ਲੈਣਾ ਇਨਕਲਾਬ ਤੋਂ 'ਤੇ ਗਦੈਲਾ ਆਦਿ ਰੱਖ ਦਿੰਦੇ। ਆਪ ਜ਼ਿੰਦਾ ਲਾ ਆਉਂਦੈ। ਉਹ ਜਦ ਰਾਤ ਬਰਾਤੇ ਆਉਂਦੇ ਮੱਲਾ ਤੂੰ ਜੁਆਕ ਪਾਲ ਲੈ ਤੇਰੇ ਗੀਤਾਂ ਨੇ ਦੁਨੀਆਂ ਦਾ ਕੀ ਸੁਆਰ ਦੇਣਾ। ਪਾਪਾ ਜੀ ਕਹਿੰਦੇ, "ਜੋ ਮੇਰੇ ਗੀਤ ਨੇ, ਲੋਕਾਂ ਦੇ ਗੀਤ ਨੇ, ਇਹ ਤੁਹਾਡੇ ਵੀ ਨੇ, ਤੁਸੀਂ ਪੜ੍ਹ ਕੇ ਵੇਖ ਲਓ।" ਅਸੀਂ ਤੇਰੇ ਗੀਤ ਪੜ੍ਹਨ ਲਈ ਨਹੀਂ ਤੈਨੂੰ ਇਥੇ ਲਿਆਂਦਾ, ਅਸੀਂ ਤਾਂ ਬੱਸ ਤੇਰੇ ਦਿਮਾਗ ਚੋਂ ਸਿਰਫ "ਮਾਓ" ਨੂੰ ਕੱਢਣਾ ਹੈ। ਪਾਪਾ ਜੀ ਦੇ ਦੱਸਣ ਮੁਤਾਬਿਕ ਪੁਲਸੀਆਂ ਦੀ ਇਹ "ਸ਼ਬਦਾਵਲੀ" ਸੀ। ਪਾਪਾ ਜੀ ਗਈ ਰਾਤ ਤੱਕ ਸਾਡੇ ਕੋਲ ਆਉਂਦੇ ਕਿਤਾਬਾਂ ਦਾ ਭਰਿਆ ਲੰਬਾ ਬੈਗ ਉਨ੍ਹਾਂ ਕੋਲ ਹੁੰਦਾ ਸੀ। ਅਸੀਂ ਮੱਝਾਂ ਵਾਲੇ ਬਾਹਰਲੇ ਘਰ ਵਿੱਚ ਤੂੜੀ ਵਾਲੇ ਘਰ ਦਾ ਜ਼ਿੰਦਾ ਖੋਲ੍ਹ ਕੇ ਤੂੜੀ 'ਤੇ ਗਦੈਲਾ ਆਦਿ ਰੱਖ ਦਿੰਦੇ। ਆਪ ਜਿੰਦਾ ਲਾ ਆਉਂਦੇ। ਉਹ ਜਦ ਰਾਤ ਬਰਾਤੇ ਆਉਂਦੇ ਤੇ ਗਦੈਲਾ ਵਿਛਾਕੇ ਸੌਂ ਜਾਂਦੇ ਤੇ ਫਿਰ ਸਵੇਰੇ ਹੀ ਨਿਕਲ ਜਾਂਦੇ। ਲੱਡੇ ਕੋਠੀ ਦੇ ਤਸ਼ੱਦਦ ਨੇ ਉਨ੍ਹਾਂ ਨੂੰ ਆਪਣੇ ਸਿਧਾਂਤ 'ਤੇ ਹੋਰ ਵੀ ਪਰਪੱਕ ਤੇ ਮਜ਼ਬੂਤ ਕਰ ਦਿੱਤਾ ਸੀ। ਉਨ੍ਹਾਂ 'ਤੇ ਜਿੰਨਾ ਜ਼ਿਆਦਾ ਤਸ਼ੱਦਦ ਹੋਇਆ, ਉੱਨਾ ਹੀ ਉਹ ਹੀਰੇ ਵਾਂਗ ਚਮਕੇ ਤੇ ਕੁਠਾਲੀ ਦੇ ਸੋਨੇ ਵਾਂਗ ਹੋਰ ਸ਼ੁੱਧ ਹੁੰਦੇ ਗਏ। ਆਏ ਦਿਨ ਅਖਬਾਰਾਂ ਤੇ ਇਨਕਲਾਬੀ ਪਰਚਿਆਂ ਵਿੱਚ ਉਨ੍ਹਾਂ ਦੀ ਚਰਚਾ ਹੋਣ ਲੱਗੀ। ਜਿਸ ਘਰ ਮੂਹਰਦੀ ਉਹ ਲੰਘ ਜਾਂਦੇ ਲੋਕ ਦਰਵਾਜ਼ੇ ਬੰਦ ਕਰ ਲੈਂਦੇ ਕਿ "ਨਕਸਲਬਾੜੀਆ" ਲੰਘਿਆ ਜਾਂਦਾ ਹੈ।

ਇਸੇ ਹੀ ਸਮੇਂ ਦਰਮਿਆਨ ਜਦ ਵੀ ਰਾਤ-ਬਰਾਤੇ ਪੁਲੀਸ ਪੈਂਦੀ ਤਾਂ ਇਸ ਡਰ ਤੇ ਕਿ ਕਿਤੇ ਉਦਾਸੀ ਦੇ ਕ੍ਰਾਂਤੀਕਾਰੀ ਹੋਣ ਦਾ ਕੋਈ ਸਬੂਤ ਪੁਲਿਸ ਨੂੰ ਨਾ ਮਿਲ ਜਾਵੇ, ਮੇਰੀ ਮਾਂ ਨੇ ਢੇਰ ਸਾਰਾ ਇਨਕਲਾਬੀ ਸਾਹਿਤ ਸਾੜ ਦਿੱਤਾ ਤੇ ਕਿੰਨਾ ਹੀ ਟੋਆ ਪੁੱਟ ਕੇ ਦੱਬ ਦਿੱਤਾ। ਇਹ ਟੋਆ ਵੱਡੇ ਵੀਰ ਬੱਲੀ ਨੇ ਸਾਡੇ ਪਸ਼ੂਆਂ ਵਾਲੇ ਬਾਹਰਲੇ ਘਰੇ ਇੱਕ ਖੂੰਜੇ ਵਿੱਚ ਪੁੱਟਿਆ ਤੇ ਮੈਂ ਥੱਬੇ ਭਰ-ਭਰ ਟੋਏ ਵਿੱਚ ਸੁੱਟ ਕੇ ਮਾਂ ਦੇ ਨਾਲ ਟੋਏ ਉਪਰ ਮਿੱਟੀ ਪਾਉਂਦੀ ਰਹੀ। ਇਸੇ ਦੌਰਾਨ ਹੀ ਘਰ ਵਿੱਚ ਅਨੇਕਾਂ ਇਨਕਲਾਬੀ ਸਖਸ਼ਾਂ ਦਾ ਆਉਣਾ ਸ਼ੁਰੂ ਹੋ ਗਿਆ। ਜਿਨ੍ਹਾਂ ਵਿੱਚੋਂ ਸੁਰਜੀਤ ਦਿਹੜ, ਨਰੰਜਣ ਕਾਲਸਾਂ, ਬੰਤ ਮਾਣੂੰਕੇ, ਕਾ. ਅਮਰ ਅਚੱਰਵਾਲ, ਲਾਲ ਸਿੰਘ ਕਾਲਸਾਂ, ਜਸਵਿੰਦਰ ਸਿੰਘ, ਅਤਰਜੀਤ, ਚਰਨਜੀਤ ਨਵਾਂ ਚੰਦ, ਜੈਮਲ ਪੱਡਾ, ਦਰਸ਼ਨ ਖਟਕੜ, ਕਾ. ਹਰਦੇਵ ਸੰਧੂ ਮਾਣੂੰਕੇ, ਕਾ. ਹਾਕਮ ਸਮਾਓ, ਕਾ. ਛੋਟਾ ਸਿੰਘ

ਸੁਲਤਾਨਪੁਰੀ, ਕਾ. ਗੁਰਦਿਆਲ ਸ਼ੀਤਲ, ਕਾ. ਮੇਜਰ ਨਿਆਮੀਵਾਲਾ ਤੇ ਗੁਰਮੇਲ ਨਿਆਮੀਵਾਲਾ, ਕਾ. ਬਲਦੇਵ ਮਾਨ, ਮਰਹੂਮ ਮੇਜਰ ਸਿੰਘ ਕੈਲਪੁਰ ਆਦਿ ਤੇ ਹੋਰ ਅਨੇਕਾਂ ਜਣੇ ਜਿਨ੍ਹਾਂ ਨੇ ਕੁੱਝ ਫੰਡ ਬਗੈਰਾ ਇਕੱਠਾ ਕਰਕੇ ਪਰਿਵਾਰ ਦੀ ਮਦਦ ਆਦਿ ਕੀਤੀ ਸੀ।

ਇੱਕ ਦਿਨ (ਤਕਰੀਬਨ 1974) ਦੀ ਗੱਲ ਹੈ ਜਦ ਮੋਹਕਮ ਛੋਟਾ ਵੀਰ ਤਕਰੀਬਨ 11 ਕੁ ਦਿਨਾਂ ਦਾ ਸੀ। ਪੁਲਿਸ ਹਰਲ-ਹਰਲ ਕਰਦੀ ਪਾਪਾ ਜੀ ਨੂੰ ਲੱਭ ਰਹੀ ਸੀ। ਪਾਪਾ ਜੀ ਘਰ ਆਏ ਤਾਂ ਅਚਾਨਕ ਹੀ ਪੁਲਸ ਨੂੰ ਸੂਹ ਮਿਲ ਗਈ ਕਿ ਉਦਾਸੀ ਘਰੇ ਹੈ ਤੇ ਨਾਲ ਹੀ ਪਾਪਾ ਜੀ ਨੂੰ ਪਤਾ ਲੱਗ ਗਿਆ ਕਿ ਪੁਲੀਸ ਪਿੰਡ ਆਈ ਹੋਈ ਹੈ। ਉਹ ਇਕਦਮ ਗਾਇਬ ਹੋ ਗਏ। ਪੁਲਿਸ ਨੇ ਆ ਕੇ ਸਾਰਾ ਘਰ ਛਾਣ ਮਾਰਿਆ, ਪਰ ਉਹ ਕਿਤੇ ਨਾ ਲੱਭੇ। ਉਨ੍ਹਾਂ ਨੇ ਬੀਬੀ ਤੋਂ ਪੇਟੀ ਖੁਲ੍ਹਵਾਈ ਤੇ ਪੇਟੀ ਵਿੱਚ ਪਾਪਾ ਜੀ ਨੂੰ ਦੇਖਿਆ ਪੇਟੀਆਂ ਦੇ ਥੱਲੇ ਪੜਛੱਤੀ ਤੇ ਮੰਜਿਆਂ ਉਹਲੇ, ਮੰਜਿਆਂ ਥੱਲੇ ਦੇਖਿਆ। ਪਰ ਕੁਝ ਵੀ ਹੱਥ ਨਾ ਲੱਗਣ ਕਾਰਨ ਥਾਣੇਦਾਰ ਕਚੀਚੀਆਂ ਵੱਟਦਾ ਬਾਕੀ ਬਚਦਾ ਇਨਕਲਾਬੀ ਸਾਹਿਤ ਚੁੱਕ ਕੇ ਚਲਾ ਗਿਆ। ਅਸੀਂ ਇੱਕ ਪਾਸੇ ਖੜ੍ਹੇ ਇਹ ਸਾਰਾ ਕੁੱਝ ਵਾਪਰਦਾ ਵੇਖਦੇ ਰਹੇ। ਪਤਾ ਕਰਨ ’ਤੇ ਇਹ ਪਤਾ ਲੱਗਿਆ ਕਿ ਇਹ ਪੁਲਿਸ ਪਟਿਆਲੇ ਦੀ ਸੀ। ਮੇਰੀ ਮਾਂ ਕਾਲਜਾ ਫੜ੍ਹਕੇ ਬੈਠ ਗਈ ਕਿ ਹੁਣ ਤਾਂ ਸ਼ਹਿਣੇ ਵਾਲੇ ਨਹੀਂ ਪਟਿਆਲੇ ਵਾਲੇ ਆਉਣ ਲੱਗ ਪਏ। ਪਾਪਾ ਜੀ ਆਪਣੇ ਗੁਪਤ ਟਿਕਾਣਿਆਂ ’ਤੇ ਰਹਿ ਰਹੇ ਸਨ। ਥੋੜ੍ਹੇ ਦਿਨਾਂ ਬਾਅਦ ਫਿਰ ਪੁਲਿਸ ਦੀ ਧਾੜ ਆਈ। ਸਮਾਂ ਤਕਰੀਬਨ ਸਵੇਰੇ 4 ਕੁ ਵਜੇ ਦਾ ਸੀ ਅਤੇ ਗੁਰਦੁਆਰੇ ਸਪੀਕਰ ਹੀ ਲੱਗਾ ਸੀ। ਅਸੀਂ ਸਾਰੇ ਕੋਠੇ ’ਤੇ ਸੁੱਤੇ ਪਏ ਸਾਂ। ਸਾਨੂੰ ਨਹੀਂ ਪਤਾ ਕਿ ਪੁਲਿਸ ਕਿਸ ਤਰ੍ਹਾਂ ਕੋਠੇ ’ਤੇ ਸਾਡੇ ਸਿਰਹਾਣੇ ਪਹੁੰਚ ਗਈ। ਸਾਡੇ ਸਾਰਿਆਂ ਦੇ ਮੂੰਹ ਤੋਂ ਕੱਪੜਾ ਚੁੱਕ ਕੇ ਦੇਖਿਆ, ਪਰ ਪਾਪਾ ਜੀ ਕਿਤੇ ਨਹੀਂ ਸਨ। ਪੁਲਸੀਏ ਦਗੜ-ਦਗੜ ਕਰਦੇ ਲੱਕੜ ਦੀ ਪੌੜੀ ਰਾਹੀ ਥੱਲੇ ਉਤਰ ਗਏ। ਸਭ ਕੁੱਝ ਫਰੋਲਿਆਂ। ਆਖਰ ਬੋਲੇ, “ਛੋਕਰੀ ਦਾ ਯਾਰ ਰਾਤ ਦਾ ਏਥੇ ਸੀ, ਕੰਜਰੀਏ! ਦੱਸ ਆਵਦੀ ਮਾਂ ਦਾ ਖਸਮ ਏਡੀ ਛੇਤੀ ਕਿੱਥੇ ਲੁਕੋ ਦਿੱਤਾ।” ਕੁੱਝ ਹੀ ਪਲਾਂ ਵਿੱਚ ਇਹ ਸਾਰਾ ਕੁੱਝ ਵਾਪਰ ਗਿਆ। ਬੀਬੀ ਮੰਜੇ ਤੋਂ ਉਠੀ ਤੇ ਕਿਹਾ, “ਵੀਰ ਜੀ, ਤੁਸੀਂ ਗਾਲ੍ਹ ਨਾ ਕੱਢੋ, ਤੁਸੀਂ ਸਾਰਾ ਘਰ ਫਰੋਲ ਮਾਰਿਐ। ਉਹ ਕਿਹੜੀ ਸੂਈ ਹੈ ਜੋ ਲੱਭਦੀ ਨਹੀਂ, ਮੇਰੇ ਘਰ ਨਾ ਆਓ, ਮੈਨੂੰ ਨਾ ਤੰਗ ਕਰੋ, ਜਿੱਥੇ ਲੱਭਦੈ ਫੜ ਲੋ, ਬੇਸ਼ੱਕ ਮਾਰ ਦਿਓ।” ਏਨੀ ਗੱਲ ਦੀ ਦੇਰ ਸੀ ਕਿ ਥਾਣੇਦਾਰ ਨੇ ਫਾੜ ਕਰਦਾ ਹੁਕਮ ਸੁਣਾਇਆ, “ਚੱਲੋ ਓਏ ਪਹਿਲਾਂ ਏਸ ਕੰਜਰੀ ਨੂੰ ਥਾਣੇ ਲਿਜਾ ਕੇ ਘੋਟਣਾ ਲਾਓ, ਆਪੇ ਦੱਸੂ ਕਦੋਂ ਆਇਆ ਸੀ, ਕਿੱਥੇ ਰਹਿੰਦਾ?” ਇੰਨਾ ਕਹਿ ਕੇ ਹਾਥੀ ਵਰਗੇ ਥਾਣੇਦਾਰ ਨੇ ਬੱਲੀ ਦੇ ਜ਼ੋਰ ਦੀ ਡੰਡਾ ਮਾਰਿਆ ਤੇ ਬੋਲਿਆ, “ਚੱਲੋ ਸਾਰੇ ਜੁਆਕ ਫੇਰ ਪਤਾ ਲੱਗੂ ਕਿਵੇ ਪੇਸ਼ ਹੋਈਦਾ”, ਤੇ ਸਾਨੂੰ ਸਾਰਿਆਂ ਨੂੰ ਜੀਪ ਵਿੱਚ ਬੈਠਣ ਲਈ ਹਦਾਇਤ ਕੀਤੀ। ਸਾਰਾ ਪਿੰਡ ਇੱਕਠਾ ਹੋ ਗਿਆ ਤੇ ਉਸ ਇੱਕਠ ਵਿੱਚ ਸਾਡੇ ਪਿੰਡ ਦੇ ਕੁੱਝ ਕੁ ‘ਮੋਹਤਬਰ’ ਬੰਦਿਆਂ ਨੇ ਥਾਣੇਦਾਰ ਨੂੰ ਬੇਨਤੀ ਕੀਤੀ ਕਿ ਪਿੰਡ ਦੀ ਨੂੰਹ (ਬਨਾਮ ਇੱਜ਼ਤ) ਨੂੰ ਥਾਣੇ ਨਾ ਲਿਜਾਉ, ਜਦ ਕਿ ਉਨ੍ਹਾਂ ਮੋਹਤਬਰ ਬੰਦਿਆਂ ਦੇ ਘਰੋਂ ਉਠ ਕੇ ਹੀ ਪੁਲਿਸ ਸਾਡੇ ਘਰ ਛਾਪਾ ਮਾਰਦੀ ਸੀ। ਇੰਨਾ ਕਹਿਣ ’ਤੇ

ਠਾਣੇਦਾਰ ਨੇ ਸਾਨੂੰ ਤੇ ਬੀਬੀ ਨੂੰ ਛੱਡ ਦਿੱਤਾ, ਪਰ ਬੱਲੀ ਤੇ ਮਾਮਾ ਜੀ ਦੇ ਮੁੰਡੇ (ਜੋ ਪਰਿਵਾਰਕ ਹਾਲਤ ਮਾੜੀ ਹੋਣ ਕਾਰਨ ਤੇ ਅਸੀਂ ਨਿਆਣੇ ਹੋਣ ਕਾਰਨ ਕੰਮ ਧੰਦੇ ਅਤੇ ਪਸ਼ੂ ਆਦਿ ਸਾਂਭਣ ਲਈ ਸਾਡੇ ਕੋਲ ਆਇਆ ਹੋਇਆ ਸੀ) ਨੂੰ ਪੁਲਿਸ ਨੇ ਦੋ-ਦੋ ਡੰਡੇ ਮਾਰ ਕੇ ਬਾਹਾਂ ਬੰਨ੍ਹ ਕੇ ਆਪਣੀ ਜੀਪ ਵਿੱਚ ਸੁੱਟ ਲਿਆ। ਬੀਬੀ ਅਤੇ ਅਸੀਂ ਚੀਕਾਂ ਮਾਰ-ਮਾਰ ਰੋ ਰਹੇ ਸਾਂ। ਬੀਬੀ ਆਪਣੀ ਜ਼ਿੰਦਗੀ ਅਤੇ ਆਪਣੇ ਪਿਓ ਨੂੰ ਕੋਸ ਰਹੀ ਕਹਿ ਰਹੀ ਸੀ ਕਿ ਅਜਿਹੀ ਜ਼ਿੰਦਗੀ ਨਾਲੋਂ ਉਸ ਦਾ ਨਿੱਕੀ ਹੁੰਦੀ ਦਾ ਗਲਾ ਕਿਉਂ ਨਹੀਂ ਘੁੱਟ ਦਿੱਤਾ ਗਿਆ। ਬੱਲੀ ਤੇ ਗੇਲੇ ਵੀਰ ਨੂੰ ਪੁਲਿਸ ਵਲੋਂ ਚੁੱਕਣ ਦੀ ਖ਼ਬਰ ਜੰਗਲ ਦੀ ਅੱਗ ਵਾਂਗ ਫੈਲ ਕੇ ਪਾਪਾ ਜੀ ਕੋਲ ਵੀ ਪਹੁੰਚ ਗਈ। ਉਸ ਸਮੇਂ ਪਾਪਾ ਜੀ ਮਰਹੂਮ (ਜਿਨ੍ਹਾਂ ਦਾ ਉਪਰ ਜ਼ਿਕਰ ਕੀਤਾ ਗਿਆ ਹੈ) ਮੇਜਰ ਸਿੰਘ ਕੈਲਪੁਰ ਕੋਲ ਸਨ। ਇਹ ਮੇਜਰ ਸਿੰਘ ਚੰਗੇ ਅਮੀਰ ਪਰਿਵਾਰ ਦੇ ਸਨ। ਇਨ੍ਹਾਂ ਕੋਲ ਇੱਕ ਫੋਰਵੀਲਰ ਸੀ। ਉਹ ਇਕ ਦਮ ਖ਼ਬਰ ਸੁਣ ਕੇ ਪਾਪਾ ਜੀ ਨੂੰ ਲੈ ਕੇ ਪੇਸ਼ ਕਰਨ ਲਈ ਤੁਰ ਪਏ। ਜਦ ਫੋਰਵੀਲਰ ਘਰ ਮੂਹਰੇ ਆ ਕੇ ਰੁਕਿਆ ਤਾਂ ਪਾਪਾ ਜੀ ਨਹੀਂ ਸਨ, ਪਰ ਬੱਲੀ ਤੇ ਗੇਲਾ ਉਸ ਫੋਰਵੀਲਰ ਵਿੱਚ ਸਨ। ਬੱਲੀ ਤੇ ਗੇਲੇ ਨਾਲ ਇੱਕ ਰਾਤ ਦਰਮਿਆਨ ਜੋ ਪੁਲਿਸ ਦਾ ਵਰਤਾਰਾ ਸੀ, ਉਹ ਜ਼ਿਆਦਾ ਪਾਪਾ ਜੀ ’ਤੇ ਹੀ ਕੇਂਦਰਤ ਰਿਹਾ। ਥਾਣੇਦਾਰ ਡੰਡਾ ਲੈ ਕੇ ਬੱਲੀ ਤੇ ਗੇਲੇ ਦੇ ਦੁਆਲੇ ਹੋ ਗਿਆ, “ਜੋ ਮੈਂ ਪੁਛੂੰ ਸੱਚ ਦੱਸਿਉ, ਜੇ ਝੂਠ ਬੋਲਿਆ ਤਾਂ ਰਾਤ ਨੂੰ ਮਾਰ ਕੇ ਸੂਏ ’ਚ ਤਾਰ ਦੂੰ।” ਮੈਂ ਤਾਂ ਇਨ੍ਹਾਂ ਦੇ ਘਰ ਆਇਆ ਹੋਇਆ, ਮੈਨੂੰ ਤਾਂ ਕੁੱਝ ਪਤਾ ਨਹੀਂ” ਗੇਲਾ ਨਿਆਣਾ ਹੋਣ ਕਾਰਨ ਡਰ ਕੇ ਬੋਲਿਆ। ਥਾਣੇਦਾਰ ਨੇ ਬੱਲੀ ਵੱਲ ਇਸ਼ਾਰਾ ਕਰਕੇ ਪਾਪਾ ਜੀ ਦੇ ਗੁਪਤ ਟਿਕਾਣਿਆ ਤੇ ਰਾਤ ਨੂੰ ਘਰ ਆਉਣ ਜਾਣ ਬਾਰੇ ਪੁੱਛਿਆ, ਪਰ ਉਨ੍ਹਾਂ ਨੇ ਸਭ ਕਾਸੇ ਦਾ ਜਵਾਬ “ਮੈਨੂੰ ਤਾਂ ਪਤਾ ਨਹੀਂ” ਬੱਲੀ ਤੋਂ ਜੁਆਬ ਮਿਲਿਆ। ਪੰਜਵੀਂ ਵਿੱਚ ਪੜ੍ਹਦੇ ਬੱਲੀ ਅਤੇ ਛੇਵੀਂ ਵਿੱਚ ਪੜ੍ਹਦੇ ਗੇਲੇ ਤੋਂ ਸਾਰੇ ਠਾਣੇ ਵਿੱਚ ਝਾੜੂ ਲਗਵਾਇਆ ਗਿਆ। ਮੋਟਰ ਸਾਈਕਲ ਸਾਫ ਕਰਾਏ ਗਏ। ਬੱਲੀ ਤੋਂ ਪਾਪਾ ਜੀ ਦੇ ਗੀਤ ਸੁਣੇ ਗਏ ਤੇ ਗੀਤਾਂ ਦੇ ਸਰਲ ਅਰਥ ਕਰ-ਕਰ ਪੁਲਸੀਆਂ ਨੇ ਇੱਕ ਦੂਜੇ ਨੂੰ ਸਮਝਾਏ।

ਤਸ਼ੱਦਦ ਤੇ ਤਰੱਦਦ ਦਾ ਇਹ ਸਮਾਂ ਲੰਘਦਾ ਲੰਘ ਗਿਆ ਤੇ ਆਖਰ ਦਿਨ ਆ ਗਏ ਐਮਰਜੈਂਸੀ ਦੇ। ਮੋਹਕਮ ਵੀ ਤਕਰੀਬਨ ਤਿੰਨ ਕੁ ਸਾਲ ਦਾ ਹੋ ਗਿਆ ਸੀ ਤੇ ਅਸੀਂ ਵੀ ਕੁੱਝ ਸੰਭਲ ਗਏ ਸਾਂ। ਇਸ ਤਰ੍ਹਾਂ ਲਗਾਤਾਰ ਪੁਲਿਸ ਦਾ ਆਉਣਾ, ਫੜ ਲੈਣਾ, ਤਸ਼ੱਦਦ ਕਰਨਾ, ਫਿਰ ਛੱਡ ਦੇਣਾ ਇਹ ਸਾਡੀ ਆਮ ਜ਼ਿੰਦਗੀ ਦਾ ਹਿੱਸਾ ਬਣ ਗਿਆ ਸੀ। ਹੁਣ ਪੁਲਿਸ ਦੇ ਆਉਣ ’ਤੇ ਅਸੀਂ ਸਹਿਮ ਕੇ ਖੂੰਜੇ ਨਹੀਂ ਲੱਗਦੇ ਸਾਂ ਤੇ ਨਾ ਹੀ ਮੇਰੀ ਮਾਂ ਘਬਰਾਉਂਦੀ ਸੀ, ਸਗੋਂ ਅਸੀਂ ਜਵਾਬ ਤਲਬੀ ਕਰਦੇ ਰਹਿੰਦੇ ਸਾਂ। ਇੱਕ ਵਾਰ ਐਮਰਜੈਂਸੀ ਦੌਰਾਨ ਪਿੰਡ ਪੁਲਿਸ ਆਈ। ਮੈਂ ਤੇ ਬੱਲੀ ਨਿਆਈਂ ਵਿੱਚ ਸਾਡੀਆਂ ਦੋਵੇਂ ਮੱਝਾਂ ਚਾਰ ਰਹੇ ਸਾਂ। ਪਤਾ ਹੋਣ ਦੇ ਬਾਵਜੂਦ ਵੀ ਥਾਣੇਦਾਰ ਨੇ ਅਣਭੋਲ ਬਣਦਿਆਂ ਕਿਹਾ, “ਤੁਸੀਂ ਕਿਨ੍ਹਾਂ ਦੇ ਜੁਆਕ ਓ।” ਅਸੀਂ ਇੱਕ ਟੁੱਕ ਉੱਤਰ ਦਿੱਤਾ “ਸੰਤ ਰਾਮ ਉਦਾਸੀ ਦੇ।” ਉਹ ਤਾਂ ਹੁਣੇ ਈ ਇੱਧਰ ਨੂੰ ਲੰਘਿਆਂ ਜਾਂਦਾ ਸੀ। ਤੁਹਾਨੂੰ ਮਿਲ ਕੇ ਨਹੀਂ ਗਿਆ। ਥਾਣੇਦਾਰ ਨੇ ਸਾਡੇ ਨਾਲ ਚਲਾਕੀ ਕੀਤੀ। ਉਹ ਤਾਂ ਘਰ ਹੀ ਨਹੀਂ ਆਉਂਦਾ” ਬੱਲੀ ਨੇ ਸਿੱਖਿਆ ਹੋਇਆ ਜਵਾਬ

ਦਿੱਤਾ। "ਤੇ ਫੇਰ ਰਹਿੰਦਾ ਕਿੱਥੇ ਐ?" ਥਾਣੇਦਾਰ ਅਸਲੀ ਗੱਲ 'ਤੇ ਆ ਗਿਆ। "ਸਾਨੂੰ ਕੀ ਪਤੈ, ਲੋਕ ਤਾਂ ਕਹਿੰਦੇ ਪੁਲਿਸ ਵਾਲਿਆਂ ਨੇ ਮਾਰ ਤਾਂ।" ਬੱਲੀ ਦੀ ਗੱਲ ਸੁਣ ਕੇ ਥਾਣੇਦਾਰ ਨੇ ਦੂਜੇ ਨਾਲ ਦੇ ਨੂੰ ਕਿਹਾ, "ਪੂਰੇ ਹਰਾਮੀ ਨੇ ਜੁਆਕ, ਮਜਾਲ ਐ ਇਨ੍ਹਾਂ ਤੋਂ ਇੱਕ ਗੱਲ ਪੁੱਛ ਕੇ ਦਿਖਾ ਦੇ।" ਜਦੋਂ ਪਿਉ ਨਕਸਲਬਾੜੀਆ ਆ ਤਾਂ ਜੁਆਕ ਤਾਂ ਉਸ ਤੋਂ ਵੱਧ ਹਰਾਮੀ ਹੋਣਗੇ।" ਨਾਲ ਦੇ ਪੁਲਸੀਏ ਨੇ ਪਹਿਲੇ ਦੀ ਹਾਂ ਵਿੱਚ ਹਾਂ ਮਿਲਾਈ।

[**ਇਕਬਾਲ ਕੌਰ ਉਦਾਸੀ (ਬੇਟੀ ਸੰਤ ਰਾਮ ਉਦਾਸੀ), ਸੰਤ ਰਾਮ ਉਦਾਸੀ (ਜੀਵਨ ਅਤੇ ਸਮੁੱਚੀ ਰਚਨਾ) ਸੰਪਾਦਕ : ਰਾਜਿੰਦਰ ਰਾਹੀ, ਪੰਨਾ-33-37**]

## ਲੱਡਾ ਕੋਠੀ ਦਾ ਜਬਰ

ਮੈਨੂੰ ਪੰਜਾਬ ਤੋਂ ਦੂਰ ਬੈਠਾ ਹੋਣ ਕਾਰਨ ਉਦਾਸੀ ਦੀਆਂ ਗਤੀਵਿਧੀਆਂ ਬਾਰੇ ਪੂਰਾ ਪਤਾ ਨਹੀਂ ਲੱਗਾ ਸੀ। ਐਨਾ ਜ਼ਰੂਰ ਸੀ ਕਿ ਉਹ ਪੱਕਾ ਕਾਮਰੇਡ ਬਣ ਗਿਆ ਹੈ। ਨਕਸਲਵਾੜੀ ਪਾਰਟੀ 'ਚ ਸ਼ਾਮਲ ਹੋਣ ਬਾਰੇ ਵੀ ਸਾਨੂੰ ਕੋਈ ਪਤਾ ਨਹੀਂ ਸੀ। ਸਾਨੂੰ ਉਸਦੀ ਗ੍ਰਿਫਤਾਰੀ ਤੋਂ ਬਾਅਦ ਹੀ ਪਤਾ ਲੱਗਿਆ ਸੀ। ਲੱਡਾ ਕੋਠੀ ਇਸ ਨੂੰ ਆਖਦੇ ਸਨ ਜਿਥੇ ਇਨਕਲਾਬੀਆਂ ਨੂੰ ਤਸੀਹੇ ਦਿੱਤੇ ਜਾਂਦੇ ਸਨ।

ਉਦਾਸੀ 6 ਜਨਵਰੀ 1971 ਈ. ਨੂੰ ਪੁਲਿਸ ਸੈਂਟਰ ਬਹਾਦਰਗੜ੍ਹ ਸੀ ਆਈ ਏ ਸਟਾਫ ਨੇ ਗ੍ਰਿਫਤਾਰ ਕਰ ਲਿਆ ਸੀ। ਨਸੀਬ ਕੌਰ ਨੇ ਸਾਡੇ ਚਾਚੇ ਸਾਧੂ ਸਿੰਘ ਪੁੱਤਰ ਭਗਤ ਸਿੰਘ ਕੂਕਾ ਦੇ ਇਕਲੌਤੇ ਪੁੱਤਰ ਨੂੰ ਸਾਡੇ ਕੋਲ ਪਿੰਡ ਚਗਮਲੇਰੇ ਫੌਰਨ ਭੇਜ ਦਿੱਤਾ ਸੀ। ਜਦੋਂ ਚਾਚਾ ਸਾਧੂ ਸਿੰਘ ਸਾਡੇ ਕੋਲ ਪਹੁੰਚਿਆ ਤਾਂ ਸ਼ਾਮ ਦੇ 4-30 ਵਜੇ ਸਨ। ਮੈਂ ਇੱਕ ਖੂੰਜੇ ਬੈਠਾ ਅੱਗ ਸੇਕ ਰਿਹਾ ਸੀ। ਮੇਰੀ ਘਰਵਾਲੀ ਰੋਟੀਆਂ ਪਕਾਉਣ ਦੀ ਤਿਆਰੀ ਕਰ ਰਹੀ ਸੀ।

ਮੈਂ ਲਗਾਤਾਰ ਪੰਜਾਂ ਮਹੀਨਿਆਂ ਦੀ ਬੀਮਾਰੀ ਤੋਂ ਖਹਿੜਾ ਛੁਡਾ ਕੇ ਹੁਣ ਮਾੜੀ ਮੋਟੀ ਰੋਟੀ ਖਾਣ ਲੱਗਿਆ ਸੀ। ਹੁਣ ਮੈਂ ਬਾਹਰ ਅੰਦਰ ਵੀ ਜਾ ਆਉਂਦਾ ਸੀ। ਮੈਂ ਚਾਚਾ ਜੀ ਤੋਂ ਆਉਣ ਦਾ ਕਾਰਨ ਪੁੱਛਿਆ। ਮਾਤਾ ਜੀ ਅਤੇ ਪ੍ਰਕਾਸ਼ ਅਜੇ ਘਰ ਨਹੀਂ ਸਨ। ਮੇਰੀ ਘਰਵਾਲੀ ਨੇ ਹੀ ਚਾਚਾ ਜੀ ਦੇ ਆਉਣ ਦਾ ਕਾਰਨ ਚੰਗੀ ਤਰ੍ਹਾਂ ਸੁਣ ਲਿਆ ਸੀ। ਮੈਂ ਨਕਸਲਵਾੜੀ ਦੇ ਚੱਲ ਰਹੇ ਸੰਘਰਸ਼ ਬਾਰੇ ਚੰਗੀ ਤਰ੍ਹਾਂ ਜਾਣਦਾ ਸੀ। ਮੈਂ ਮਾਤਾ ਜੀ ਨੂੰ ਘਰ ਆਉਣ ਪਿਛੋਂ ਆਖਿਆ, "ਬੇਬੇ ਜੀ ਸੰਤ ਰਾਮ ਮਾਸਟਰਾਂ ਦੀ ਮੂਵਮੈਂਟ ਵਿੱਚ ਗ੍ਰਿਫ਼ਤਾਰ ਕਰ ਲਿਆ ਹੈ। ਮੈਂ ਅਤੇ ਪ੍ਰਕਾਸ਼ ਚਾਚਾ ਜੀ ਨਾਲ ਜਾਵਾਂਗੇ। ਤੁਸੀ ਕੋਈ ਫਿਕਰ ਨਾ ਕਰਨਾ। ਮੈਂ ਰੋਜ਼ ਚਿੱਠੀ ਪਾ ਦਿਆ ਕਰਾਂਗਾ। ਤੂੰ ਘਰ ਦਾ ਖਿਆਲ ਰੱਖੀਂ, ਤੇਰਾ ਇਥੇ ਰਹਿਣਾ ਜ਼ਰੂਰੀ ਹੈ।" ਮੇਰੀ ਘਰਵਾਲੀ ਨੇ ਰੋਟੀ ਤਿਆਰ ਕਰ ਦਿੱਤੀ ਸੀ। ਮੈਨੂੰ ਆਖਿਆ ਸੀ ਰੋਟੀ ਤਿਆਰ ਹੋ ਗਈ ਹੈ ਪਹਿਲਾਂ ਗਰਮ-ਗਰਮ ਰੋਟੀ ਖਾ ਲਵੋ। ਪਤਾ ਨਹੀਂ ਚਾਚਾ ਜੀ ਨੇ ਕਦੋਂ ਕੁ ਦੀ ਰੋਟੀ ਖਾਧੀ ਹੋਵੇਗੀ। ਮੈਂ ਤੇ ਚਾਚਾ ਜੀ ਇੱਕਠੇ ਹੀ ਰੋਟੀ ਖਾਣ ਲੱਗ ਪਏ।

ਮੇਰੇ ਅਤੇ ਬੇਬੇ ਜੀ ਵਿਚਾਲੇ ਛੇਤੀ ਜਾਣ ਵਾਸਤੇ ਬਹਿਸ ਚੱਲ ਪਈ ਸੀ। ਬੇਬੇ ਆਖ ਰਹੀ ਸੀ, "ਪੁੱਤਰ ਤੂੰ ਨਾ ਜਾ ਮੈਂ ਜਾਵਾਂਗੀ। ਤੂੰ ਅਜੇ ਬੀਮਾਰੀ ਤੋਂ ਬਾਅਦ

ਮਸਾਂ ਉੱਠਿਆਂ ਹੈ। ਮੈਂ ਤੈਨੂੰ ਮਸਾਂ ਰਾਜ਼ੀ ਕੀਤਾ ਹੈ। ਦੇਖ ਪੁੱਤਰ ਮੈਂ ਮੰਜੇ ਦੀ ਬਾਹੀ ਫੜਕੇ ਤੈਨੂੰ ਬੀਮਾਰੀ ਤੋਂ ਛੁਡਾਇਆ ਹੈ। ਅਗਰ ਤੈਨੂੰ ਸਰਦੀ ਲੱਗ ਗਈ ਮੈਂ ਕਿਹੜੇ ਖੂਹ ਵਿੱਚ ਛਾਲ ਮਾਰਾਂਗੀ!" ਅਖ਼ੀਰ ਜਿੱਤ ਮੇਰੀ ਹੋਈ। ਬੇਬੇ ਜੀ ਮੇਰੀ ਜ਼ਿੱਦ ਨੂੰ ਚੰਗੀ ਤਰ੍ਹਾਂ ਜਾਣਦੇ ਸਨ।

ਮੇਰੀ ਘਰਵਾਲੀ ਮੈਨੂੰ ਰੋਕਣ ਵਾਸਤੇ ਤਾਂ ਨਾ ਆਖ ਸਕੀ, ਬੜੀ ਗੰਭੀਰਤਾ ਨਾਲ ਹਦਾਇਤਾਂ ਕਦੀ ਆਖ ਰਹੀ ਸੀ, "ਦੇਖੋ ਜੀ ਤੁਸੀਂ ਬੀਮਾਰ ਹੋ ਕੇ ਹਟੇ ਹੋ ਠੰਡ ਤੋਂ ਬੱਚ ਕੇ ਰਹਿਣਾ। ਆਹ ਭਾਰਾ ਕੰਬਲ ਲੈ ਜਾਉ। ਰੋਟੀ ਪਾਣੀ ਰੱਜ ਕੇ ਖਾ ਪੀ ਕੇ ਚਾਹ ਵੀ ਮਗਰੋਂ ਪੀ ਲਿਆ ਕਰਿਉ। ਰੋਟੀ ਤੋਂ ਮਗਰੋਂ ਫੇਰ ਠੰਡ ਕੁੱਝ ਘੱਟ ਲੱਗਦੀ ਹੈ। ਠੰਡ ਵੀ ਬੜੇ ਜ਼ੋਰ ਨਾਲ ਪੈ ਰਹੀ ਹੈ। ਅੱਜ ਸਵੇਰੇ ਕੋਰਾ ਜੰਮਿਆ ਸੀ। ਸਾਨੂੰ ਚਿੱਠੀ ਰੋਜ਼ ਪਾ ਦਿਆ ਕਰਿਉ। ਬਿਪਤਾ ਵਿੱਚ ਕਿਸੇ ਨਾਲ ਘਬਰਾ ਕੇ ਨਹੀਂ ਬੋਲਣਾ। ਆਹ 30 ਰੁ ਲੈ ਜਾਉ। ਇਹ ਰੁਪਏ ਮੈਨੂੰ ਅਮਰ ਸਿੰਘ ਕਾਲੇਕੇ ਵਾਲਿਆਂ ਨੇ ਦਿੱਤੇ ਸਨ। ਜਦੋਂ ਮੈਂ ਪਿੰਡ ਕਾਲੇਕੀ ਮਿਲਣ ਗਈ ਸੀ। ਮੈਂ ਇਹ ਪੈਸੇ ਆਪ ਨੂੰ ਦੱਸੇ ਨਹੀਂ ਸਨ। ਵੱਖਰੇ ਰੱਖ ਛੱਡੇ ਸਨ। ਉਥੇ ਪੈਸਿਆਂ ਦੀ ਬਹੁਤ ਲੋੜ ਪੈਣੀ ਹੈ।" ਮੈਂ ਆਪਣੀ ਘਰ ਵਾਲੀ ਦੀ ਭਾਵਨਾ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਮੈਂ ਘਰ ਵਾਲੀ ਦਾ ਅੱਖਾਂ ਨਾਲ ਧੰਨਵਾਦ ਕਰਦਿਆਂ, ਪੈਸੇ ਫੜਕੇ ਆਪਣੇ ਬੈਗ ਵਾਲੀ ਕਾਪੀ ਵਿੱਚ ਪਾ ਲਏ ਸਨ।

ਮੇਰੇ ਅੰਦਰ ਕਈ ਤਰ੍ਹਾਂ ਦੇ ਵਿਚਾਰਾਂ ਦੇ ਟਕਰਾਅ ਹੋ ਰਹੇ ਸਨ। ਮੇਰੇ ਸੋਚਣ ਨਾਲ ਖ਼ੂਨ ਦਾ ਦੌਰਾ ਤੇਜ਼ ਹੋ ਰਿਹਾ ਸੀ। ਦਿਲ ਦੀ ਧੜਕਣ ਵਧਦੀ ਜਾ ਰਹੀ ਸੀ। ਵਾਰ-ਵਾਰ ਇਹ ਸਵਾਲ ਮੇਰੇ ਸਾਹਮਣੇ ਆ ਰਿਹਾ ਸੀ ਕਿਤੇ ਪੁਲਸ ਵਾਲੇ ਉਦਾਸੀ ਨੂੰ ਮੁਕਾਬਲਾ ਬਣਾ ਕੇ ਖਤਮ ਨਾ ਕਰ ਦੇਣ। ਇਸਦਾ ਉੱਤਰ ਮੇਰਾ ਦਿਮਾਗ ਨਹੀਂ ਸੀ ਦੇ ਰਿਹਾ। ਮੈਂ ਉਦਾਸੀ ਦੀ ਕਾਰਗੁਜ਼ਾਰੀ ਤੋਂ ਭਲੀ-ਭਾਂਤੀ ਜਾਣੂ ਸੀ। ਨਕਸਲਵਾੜੀ ਲਹਿਰ ਦੇ ਸੂਬਾ ਪੱਧਰ ਦੇ ਵਰਕਰ ਆਉਂਦੇ ਜਾਂਦੇ ਸਨ। ਬਾਬਾ ਬੂਝਾ ਸਿੰਘ ਦਾ ਘਰ ਵਿੱਚ ਆਉਣਾ ਜਾਣਾ ਸੀ। ਉਦਾਸੀ ਤਾਂ ਬਾਬਾ ਬੂਝਾ ਸਿੰਘ ਨੂੰ ਬਹੁਤ ਵੱਡਾ ਉਸਤਾਦ ਸਮਝਦਾ ਸੀ। ਪੰਜਾਬ ਸੂਬਾ ਕਮੇਟੀ ਦੀਆਂ ਮੀਟਿੰਗਾਂ, ਸਾਡੇ ਪਿੰਡ ਰਾਏਸਰ ਵਿੱਚ ਕਿਸੇ ਨਾ ਕਿਸੇ ਨੁੱਕਰ ਵਿੱਚ ਹੁੰਦੀਆਂ ਰਹਿੰਦੀਆਂ ਸਨ। ਉਦਾਸੀ ਦੇ ਘਰ ਹੀ ਲੰਗਰ ਤਿਆਰ ਕਰਕੇ ਸੂਬਾ ਕਮੇਟੀ ਨੂੰ ਛਕਾਇਆ ਜਾਂਦਾ ਸੀ। ਵਾਰੰਟਡ ਸਾਥੀਆਂ ਦਾ ਹੀ ਆਉਣਾ ਜਾਣਾ ਸੀ। ਨੌਜਵਾਨ ਬੇਅੰਤ ਸਿੰਘ ਮੂਮਾਂ, ਪਿਆਰਾ ਸਿੰਘ ਦੱਧਾਹੂਰ, ਗੁਰਦਿਆਲ ਸਿੰਘ ਸ਼ੇਰਪੁਰੀ, ਮੇਹਰ ਸਿੰਘ ਰਾਏਸਰ ਉਦਾਸੀ ਦੇ ਨੇੜਲੇ ਸਾਥੀ ਸਨ। ਕਿਲੇ ਵਾਲੇ ਸਾਥੀ ਵੀ ਆਉਂਦੇ ਜਾਂਦੇ ਸਨ। ਕਈ ਵਾਰ ਖੇਤਾਂ ਵਿੱਚ ਬੈਠੇ ਸਾਥੀਆਂ ਨੂੰ ਰੋਟੀਆਂ ਪਕਾ ਕੇ ਵੀ ਘੱਲੀਆਂ ਜਾਂਦੀਆਂ ਸਨ। ਇਹ ਸਾਰਾ ਕੁੱਝ ਮੇਰੇ ਦਿਮਾਗ ਵਿੱਚ ਘੁੰਮ ਰਿਹਾ ਸੀ। ਅਸੀਂ ਦੋਵੇਂ ਭਾਈ ਮੈਂ ਅਤੇ ਪ੍ਰਕਾਸ਼ ਸੀ. ਪੀ. ਆਈ. ਸਿਰਸਾ ਇਕਾਈ ਦੇ ਮੈਂਬਰ ਸੀ। ਇਹ ਦੇਸ਼ ਭਗਤੀ ਦਾ ਕਰਿਸ਼ਮਾ, ਸਾਨੂੰ ਵਿਰਸੇ ਵਿੱਚ ਮਿਲਿਆ ਸੀ। ਜਾਂ ਇਉਂ ਕਹਿ ਲਈਏ ਸਾਡੀ ਮੁੱਢਲੀ ਸਿੱਖਿਆ ਦੀ ਦੇਣ ਸੀ।

ਮੈਨੂੰ ਤੁਰਨ ਲੱਗਿਆਂ ਮਾਤਾ ਜੀ ਨੇ ਆਖਿਆ, "ਤੂੰ ਸਿੱਧਾ ਆਪਣੇ ਮਾਮਾ ਜੀ ਹਰਦਿੱਤ ਸਿੰਘ ਪੂਹਲੀ ਐਮ. ਐਲ. ਏ. ਨੂੰ ਲੈ ਕੇ ਆਵੀਂ। ਮੈਂ ਤੁਹਾਡੇ ਤੋਂ ਪਹਿਲਾਂ

ਸੰਗਰੂਰ ਪਹੁੰਚ ਜਾਵਾਂਗੀ।" ਮੈਂ ਮਾਤਾ ਜੀ ਦੀ ਜ਼ਿੱਦ ਨੂੰ ਜਾਣਦਾ ਸੀ ਕਿ ਇਸਨੇ ਜ਼ਰੂਰ ਆਉਣਾ ਹੈ। ਮੈਂ ਮਾਤਾ ਜੀ ਨੂੰ ਹੋਰ ਗੱਲ ਕਹਿਣੀ ਫਜ਼ੂਲ ਸਮਝੀ। ਅਸੀਂ ਸੱਤ ਵਜੇ ਰਾਤ ਨੂੰ ਤੁਰ ਪਏ। ਮੈਂ ਫਿਰ ਮਾਤਾ ਜੀ ਨੂੰ ਆਖਿਆ, "ਮਾਤਾ ਜੀ ਤੁਸੀਂ ਸਿੱਧ ਬਰਨਾਲੇ ਆਇਓ। ਮੈਂ ਮਾਮਾ ਜੀ ਕੋਲ ਜ਼ਰੂਰ ਜਾਵਾਂਗਾ। ਫੇਰ ਅਸੀਂ ਇੱਕਠੇ ਸੰਗਰੂਰ ਚੱਲਾਂਗੇ।" ਮਾਮਾ ਜੀ ਨੇ ਇੱਕ ਮਿੰਟ ਖੜ੍ਹੇ ਹੋਣ ਲਈ ਆਖਿਆ। ਅਕਾਲ-ਪੁਰਖ ਦੇ ਚਰਨਾਂ ਵਿੱਚ ਅਰਦਾਸ ਕਰਨੀ ਸ਼ੁਰੂ ਕਰ ਦਿੱਤੀ। ਅਰਦਾਸ ਦੇ ਆਖ਼ਿਰ ਵਿੱਚ ਸਾਡੇ ਇਰਦ-ਗਿਰਦ ਅਮਰ ਸ਼ਹੀਦਾਂ ਦੇ ਪਹਿਰੇ ਦੀ ਮੰਗ ਕਰਦੀ ਨੇ ਆਖਿਆ, "ਜਾਉ ਪੁੱਤਰ ਤੁਹਾਡਾ ਰੱਬ ਰਾਖਾ।" ਅਸੀਂ ਸੱਤ ਵਜੇ ਰਾਤ ਨਹਿਰ ਦੀ ਪਟੜੀ ਪੈਦਲ ਤੁਰ ਪਏ ਸਾਂ। ਅਜੇ ਦੋ ਕੁ ਹੀ ਕਿਲੋਮੀਟਰ ਤੁਰੇ ਸਾਂ ਝੋਨੇ ਦਾ ਲੱਦਿਆ ਟਰੱਕ ਆ ਗਿਆ ਸੀ। ਅਸੀਂ ਟਰੱਕ ਵਾਲੇ ਨੂੰ ਹੱਥ ਦਿੱਤਾ ਉਸਨੇ ਪੁੱਛ-ਗਿੱਛ ਕਰਕੇ ਚੜ੍ਹਾ ਲਿਆ ਸੀ। ਤਕਰੀਬਨ ਰਾਤ ਨੂੰ 9 ਵਜੇ ਅਸੀਂ ਰੇਲਵੇ ਸਟੇਸ਼ਨ 'ਤੇ ਪਹੁੰਚ ਗਏ ਸੀ। ਪ੍ਰਕਾਸ਼ ਨੂੰ ਵੀ ਇੱਕ ਜੀਪ ਦਾ ਸਹਾਰਾ ਮਿਲ ਗਿਆ। ਸਾਡੇ ਮਗਰੇ ਪਹੁੰਚ ਗਿਆ ਸੀ। ਅਸੀਂ ਸਿਰਸੇ ਤੋਂ ਰਿਵਾੜੀ ਨੂੰ ਚੱਲਣ ਵਾਲੀ ਰੇਲ ਫੜ ਕੇ ਵਾਇਆ ਬਠਿੰਡਾ ਹੁੰਦੇ ਹੋਏ ਸਵੇਰੇ ਸੱਤ ਵਜੇ ਬਰਨਾਲੇ ਰੇਲਵੇ ਸਟੇਸ਼ਨ 'ਤੇ ਉਤਰ ਖੜ੍ਹੇ ਸੀ। ਸਾਨੂੰ ਡਾ. ਜਗਜੀਵਨ ਸਿੰਘ ਤੋਂ ਏਨਾ ਹੀ ਪਤਾ ਲੱਗਿਆ ਕਿ ਤੁਸੀ ਘਬਰਾਉ ਨਾ ਉਦਾਸੀ ਟੀਚਰ-ਯੂਨੀਅਰ ਦਾ ਕੋਈ ਅਹੁਦੇਦਾਰ ਹੈ। ਉਹਦੇ ਵਿੱਚ ਫੜਿਆ ਗਿਆ ਹੈ। "ਮਾਸਟਰਾਂ ਦੀ ਹੜਤਾਲ ਚੱਲ ਰਹੀ ਹੈ।" ਮੇਰੇ ਮਨ ਅੰਦਰ ਥੋੜ੍ਹੀ ਜਿਹੀ ਸ਼ਾਂਤੀ ਆਈ।

ਮੈਂ ਪਹਿਲਾਂ ਮਾਮਾ ਹਰਦਿੱਤ ਸਿੰਘ ਪੂਹਲੀ ਐਮ. ਐਲ. ਏ. ਨੂੰ ਲੈਣ ਚਲਿਆ ਗਿਆ। ਜਦੋਂ ਮੈਂ ਮਾਮਾ ਜੀ ਨੂੰ ਸੰਤ ਰਾਮ ਉਦਾਸੀ ਦੀ ਸਾਰੀ ਵਾਰਤਾ ਸੁਣਾਈ ਤਾਂ ਮੈਨੂੰ ਮਾਮਾ ਜੀ ਤੋਂ ਕੋਈ ਆਸ ਨਾ ਜਾਪੀ। ਕਿਉਂਕਿ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਵੱਡੇ ਅਫਸਰਾਂ ਨੂੰ ਹੁਕਮ ਕੀਤਾ ਹੋਇਆ ਸੀ, ਮਾਸਟਰਾਂ ਦੀ ਕੋਈ ਮਦਦ ਨਾ ਕੀਤੀ ਜਾਏ। ਮਾਮੇ ਵਰਗੇ ਵਿਧਾਇਕ ਤਾਂ ਦਿਨ ਨੂੰ ਰਾਤ ਅਤੇ ਰਾਤ ਨੂੰ ਦਿਨ ਆਖਣ ਵਾਲੇ ਸਨ। ਮੈਂ ਨਿਰਾਸ਼ ਹੋ ਕੇ ਪਿੰਡ ਪੂਹਲੀ ਤੋਂ ਸੰਗਰੂਰ ਪੰਜ ਵਜੇ ਪਹੁੰਚ ਗਿਆ ਸੀ। ਸੰਗਰੂਰ ਮੇਰੀ ਉਡੀਕ ਹੋ ਰਹੀ ਸੀ। ਅਸੀਂ ਸਾਰੇ ਮਸ਼ਵਰਾ ਕਰਕੇ ਬਰਨਾਲੇ ਆ ਗਏ ਸੀ।

ਇੱਕ-ਦੋ ਬੰਦਿਆਂ ਦੇ ਮੂੰਹੋਂ ਸੁਣਿਆ ਸੀ ਉਦਾਸੀ ਮਜ਼ਦੂਰਾਂ ਦੀਆਂ ਹੱਡ ਬੀਤੀਆਂ ਲਿਖਣ ਵਿੱਚ ਮਾਹਰ ਹੋ ਗਿਆ ਹੈ। ਮੌਕੇ ਦੀ ਸਰਮਾਏਦਾਰ ਸਰਕਾਰ ਦੀ ਅੱਖ ਦਾ ਰੋੜਾ ਬਣ ਗਿਆ ਹੈ। ਉਦਾਸੀ ਨੂੰ ਨਕਸਲਵਾੜੀ ਲਹਿਰ ਦਾ ਫੱਟਾ ਲਾ ਕੇ ਖਤਮ ਕਰਨਾ ਹੈ। "ਆਪਾਂ ਉਦਾਸੀ ਨੂੰ ਬਚਾਉਣ ਬਾਰੇ ਪੂਰੇ ਯਤਨ ਕਰੀਏ।" ਅਸੀਂ ਕਾਮਰੇਡ ਬੁੱਧ ਰਾਮ ਨੂੰ ਆਗੂ ਬਣਾ ਕੇ ਤੋਰ ਲਿਆ। ਉਹ ਸੀ. ਪੀ. ਆਈ. ਦਾ ਆਗੂ ਸੀ। ਅਸੀਂ ਇਹ ਮਿੱਥ ਲਿਆ ਜਿੰਨਾ ਚਿਰ ਉਦਾਸੀ ਦੀ ਜ਼ਮਾਨਤ ਨਾ ਕਰਾਈਏ, ਉਨ੍ਹਾਂ ਚਿਰ ਕਾ. ਬੁੱਧ ਰਾਮ ਸਾਡੇ ਨਾਲ ਤੁਰਿਆ ਰਹੇਗਾ। ਦੂਸਰੇ ਦਿਨ ਅਸੀਂ ਬਚਨ ਸਿੰਘ ਪੱਖੋ ਐਮ. ਐਲ. ਏ. ਨੂੰ ਅਤੇ ਪ੍ਰੋਫੈਸਰ ਪ੍ਰੀਤਮ ਸਿੰਘ ਰਾਹੀ ਨੂੰ ਨਾਲ ਲੈ ਜਾ ਕੇ ਡੀ. ਐਸ. ਪੀ ਸਾਹਿਬ ਨੂੰ ਮਿਲੇ ਕਿ ਉਦਾਸੀ ਨਕਸਲਵਾੜੀਆ ਨਹੀਂ ਹੈ, ਇੱਕ ਲੇਖਕ ਹੈ। ਕਿਸੇ ਵੀ ਲੇਖਕ ਦੇ ਵਿਚਾਰ ਮਜ਼ਦੂਰਾਂ ਦੇ ਹੱਕਾਂ ਵਿੱਚ ਹੋ ਸਕਦੇ ਹਨ। ਜਦੋਂ ਕਿ ਉਦਾਸੀ ਮਜ਼ਦੂਰ ਪਰਿਵਾਰ ਵਿਚ ਜੰਮਿਆ-ਪਲਿਆ ਹੈ।

ਮਜ਼ਦੂਰਾਂ ਬਾਰੇ ਲਿਖਣਾ ਕੋਈ ਪਾਪ ਨਹੀਂ। ਜਦੋਂ ਤੁਸੀਂ ਏਨਾ ਤਸ਼ੱਦਦ ਉਹਦੇ ਉੱਤੇ ਕਰ ਚੁੱਕੇ ਹੋ ਕੀ ਨਕਸਲਵਾੜੀ ਹੋਣ ਦਾ ਕੋਈ ਸਬੂਤ ਮਿਲਿਆ ਹੈ? ਨਹੀਂ ਮਿਲਿਆ ਤਾਂ ਕਿਉਂ ਫੇਰ ਉਸ ਨੂੰ ਆਪਣੇ ਇੰਟੈਰੋਗੇਸ਼ਨ ਵਿੱਚ ਰੱਖਿਆ ਹੈ। "ਡੀ. ਐਸ. ਪੀ. ਸਿਕੰਦਰ ਸਿੰਘ ਨੇ ਆਖਿਆ, ਐਮ. ਐਲ. ਏ. ਸਾਹਿਬ ਅਸੀਂ ਇਸ ਮੁਲਜ਼ਮ ਦਾ 23 ਜਨਵਰੀ ਤੱਕ ਰਿਮਾਂਡ ਲਿਆ ਹੋਇਆ ਹੈ। ਆਪ ਇਸ ਤੋਂ ਬਾਅਦ ਜ਼ਮਾਨਤ ਕਰਾ ਲਿਉ। ਅਜੇ 23 ਜਨਵਰੀ ਵਿੱਚ 7 ਦਿਨ ਬਾਕੀ ਹਨ।" ਬਚਨ ਸਿੰਘ ਪੱਖੋ ਹੋਰ ਕਈ ਕੁਝ ਆਖਦਾ ਹੋਇਆ ਚੰਡੀਗੜ੍ਹ ਨੂੰ ਚਲਿਆ ਗਿਆ ਸੀ। ਨਾਲ ਹੀ ਰਾਹੀ ਸਾਹਿਬ ਚਲੇ ਗਏ ਸਨ।

ਮਾਤਾ ਜੀ 15ਜਨਵਰੀ ਨੂੰ ਐਸ. ਪੀ. ਦੇ ਪੇਸ਼ ਹੋ ਗਏ। ਉਹ ਐਸ. ਪੀ ਤੋਂ ਚਿੱਟ ਲੈ ਕੇ ਬਹਾਦਰਗੜ੍ਹ ਇੰਟੈਰੋਗੇਸ਼ਨ ਸੈਂਟਰ ਵਿੱਚ ਉਦਾਸੀ ਦੀ ਮੁਲਾਕਾਤ ਕਰਨ ਚਲੀ ਗਈ। ਸੰਤ ਰਾਮ ਨੂੰ ਮਿਲਣ ਵਾਸਤੇ ਪੁਲਸ ਸਟੇਸ਼ਨ ਪੈਦਲ ਹੀ ਪਹੁੰਚ ਗਈ ਸੀ। ਡੀ. ਐਸ. ਪੀ. ਉਦਾਸੀ 'ਤੇ ਤਸ਼ੱਦਦ ਕਰਕੇ ਅਤੇ ਅੰਦਰ ਬੰਦ ਕਰਕੇ ਸੰਗਰੂਰ ਨੂੰ ਸਾਦੇ ਕੱਪੜਿਆਂ ਵਿੱਚ ਆ ਰਿਹਾ ਸੀ। ਮਾਤਾ ਜੀ ਕਾਰ ਦੇ ਅੱਗੇ ਹੋ ਖਲੋਤੇ ਸੀ। ਮਾਤਾ ਜੀ ਨੇ ਡਰਾਈਵਰ ਨੂੰ ਬੜੀ ਨਿਮਰਤਾ ਨਾਲ ਆਖਿਆ, "ਵੇ ਵੀਰ ਇਥੋਂ ਦਾ ਵੱਡਾ ਅਫਸਰ ਕਿਹੜਾ ਹੈ, ਕਿੱਥੇ ਰਹਿੰਦਾ ਹੈ?" ਡਰਾਈਵਰ ਨੇ ਘੁਰਕੀ ਦਿੰਦਿਆਂ ਆਖਿਆ, "ਤੂੰ ਕੌਣ ਹੈ? ਵੱਡੇ ਅਫਸਰ ਨੂੰ ਪੁੱਛਣ ਵਾਲੀ। ਤੂੰ ਇੱਥੇ ਕੀ ਲੈਣ ਆਈ ਹੈਂ ਰੋਹੀ ਵਿੱਚ?" ਮਾਤਾ ਜੀ ਨੇ ਉਸੇ ਲਹਿਜੇ ਵਿੱਚ ਫੇਰ ਆਖਿਆ, "ਵੇ ਵੀਰਾ ਮੈਂ ਸੰਤ ਰਾਮ ਉਦਾਸੀ ਦੀ ਮਾਂ ਹਾਂ। ਮੈਂ ਉਦਾਸੀ ਨਾਲ ਮੁਲਾਕਾਤ ਕਰਨੀ ਹੈ।" ਡਰਈਵਰ ਨੇ ਫੇਰ ਤਲਖੀ ਨਾਲ ਜੁਆਬ ਦਿੰਦੇ ਆਖਿਆ, "ਜਾ ਆਪਣਾ ਜਾ ਕੇ ਕੰਮ ਕਰ। ਇਥੇ ਨਹੀਂ ਉਦਾਸੀ-ਉਦੂਸੀ।" ਫੇਰ ਮਾਤਾ ਪੂਰੇ ਗਰਜਵੀਂ ਆਵਾਜ਼ ਵਿੱਚ ਬੋਲੀ, "ਤੂੰ ਕੌਣ ਹੈਂ ਇਹ ਆਖਣ ਵਾਲਾ ਕਿ ਇਥੇ ਨਹੀਂ ਉਦਾਸੀ-ਉਦੂਸੀ। ਆਹ ਵੇਖ ਮੈਂ ਸਾਹਿਬ ਦਾ ਰੁੱਕਾ ਲਿਆਈ ਹਾਂ। ਤੂੰ ਕਿਵੇਂ ਕਹਿਣਾ ਕਿ ਇਥੇ ਨਹੀਂ ਹੈ।" ਮਾਤਾ ਆਪਣੀ ਗਰਜਵੀਂ ਆਵਾਜ਼ ਵਿੱਚ ਬੋਲੀ ਗਈ," ਤੂੰ ਪੁਲਸ ਕਪਤਾਨ ਤੋਂ ਵੱਡਾ ਨਹੀਂ ਹੈ। ਜਿਹੜਾ ਤੂੰ ਮੈਨੂੰ ਸੰਤ ਰਾਮ ਨੂੰ ਮਿਲਣ ਤੋਂ ਰੋਕ ਸਕੇ। ਡੀ. ਐਸ. ਪੀ. ਸਿਕੰਦਰ ਸਿੰਘ ਸਾਦੇ ਕਪੜਿਆਂ ਵਿੱਚ ਕਾਰ ਤੋਂ ਬਾਹਰ ਆ ਗਿਆ ਸੀ। ਮਾਤਾ ਜੀ ਨੇ ਰੁੱਕਾ ਦਿੰਦਿਆਂ ਆਖਿਆ, "ਆ ਦੇਖ ਮੇਰੇ ਕੋਲ ਕਿੱਡਾ ਵੱਡਾ ਰੁੱਕਾ ਲਿਖਿਆ ਹੋਇਆ ਹੈ।" ਡੀ. ਐਸ. ਪੀ. ਨੇ ਰੁੱਕਾ ਪੜ੍ਹ ਕੇ ਆਖਿਆ, "ਮਾਤਾ ਜੀ ਪਹਿਲਾਂ ਮੇਰੀ ਇੱਕ ਗੁੱਲ ਸੁਣੋ।" ਅੱਗੋਂ ਮਾਤਾ ਜੀ ਨੇ ਪੂਰੀਆਂ ਲਾਲ ਅੱਖਾਂ ਕਰਦਿਆਂ ਆਖਿਆ, "ਤੂੰ ਕੌਣ ਹੁੰਦਾ ਏਂ ਮੈਨੂੰ ਇਉਂ ਆਖਣ ਵਾਲਾ। ਪਹਿਲਾਂ ਮੈਨੂੰ ਕੋਈ ਗੱਲ ਮਨਾਉਣ ਵਾਲਾ। ਜਦੋਂ ਮੈਂ ਤੈਨੂੰ ਏਡੇ ਵੱਡੇ ਪੁਲਸ ਕਪਤਾਲ ਦਾ ਰੁੱਕਾ ਲਿਆ ਕੇ ਦਿੱਤਾ ਹੈ 'ਫੇਰ ਤੇਰਾ ਮਤਲਬ ਕੀ ਹੈ ਇੰਨੀਆਂ ਗੱਲਾਂ-ਬਾਤਾਂ ਕਰਨ ਦਾ।' ਕੋਲ ਖੜ੍ਹੇ ਸੰਤਰੀ ਨੇ ਮਾਤਾ ਜੀ ਨੂੰ ਆਖਿਆ, "ਮਾਤਾ ਕੁਝ ਹੋਸ਼ ਕਰਕੇ ਬੋਲ।" ਡੀ. ਐਸ. ਪੀ. ਨੇ ਸੰਤਰੀ ਨੂੰ ਇਸ਼ਾਰਾ ਕਰ ਦਿੱਤਾ। ਸੰਤਰੀ ਚੁੱਪ ਕਰ ਗਿਆ ਸੀ। ਡੀ. ਐਸ. ਪੀ. ਚੁੱਪ ਕੀਤਾ ਖਲੋਤਾ ਸੀ। ਜਿਵੇਂ ਕੋਈ ਗਲਤੀ ਕਰ ਬੈਠਾ ਹੋਵੇ। ਆਪਣੀ ਗਲਤੀ ਨੂੰ ਮੁੜ ਸੁਧਾਰਨਾ ਚਾਹੁੰਦਾ ਹੋਵੇ। ਡੀ. ਐਸ. ਪੀ. ਮਿਠਾਸ ਅਤੇ ਕੁੜਤਨ ਮਿਲਾ ਕੇ ਆਖਣ ਲੱਗਿਆ, "ਮਾਈ ਫੇਰ ਤੂੰ ਕੀ

ਚਾਹੁੰਦੀ ਹੈ?" ਮਾਤਾ ਨੇ ਆਖਿਆ, "ਵੇ ਵੀਰਾ ਆਪਣੇ ਪੁੱਤਰ ਉਦਾਸੀ ਨੂੰ ਮਿਲਣ ਆਈ ਹਾਂ। ਮਿਲਾ ਦਿਉ ਤੁਹਾਡਾ ਰੱਬ ਭਲਾ ਕਰੇ।" ਡੀ. ਐਸ. ਪੀ. ਨੇ ਆਖਿਆ, "ਜੇ ਅਸੀਂ ਉਦਾਸੀ ਨੂੰ ਤੈਥੋ ਦੂਰ ਰੱਖਣਾ ਚਾਹੀਏ ਤਾਂ ਕੀ ਕਰੇਂਗੀ?" ਮਾਤਾ ਜੀ ਨੇ ਆਪਣੀ ਜ਼ੁਬਾਨ ਵਿੱਚ ਮਿਠਾਸ ਭਰਦਿਆਂ ਆਖਿਆ, "ਜੇ ਮੇਰੇ ਨੇੜੇ ਨਹੀਂ ਲੈ ਕੇ ਆਉਣਾ ਬੇਸ਼ੱਕ ਨਾ ਲਿਆਉ ਮੈਨੂੰ ਦੂਰੋਂ ਖੜਾ ਦਿਖਾ ਦਿਉ। ਸੰਤ ਰਾਮ ਦੂਰੋਂ ਖੜਾ ਹੀ ਆਖ ਦੇਵੇ "ਬੇਬੇ ਮੈਂ ਰਾਜ਼ੀ ਖੁਸ਼ੀ ਹਾਂ। ਤੂੰ ਜਾਹ ਘਰ ਨੂੰ।" "ਮਾਈ ਫੇਰ ਤੂੰ ਸਾਡੇ ਤੇ ਇਤਰਾਜ਼ ਨਾ ਕਰੇਂਗੀ?" "ਮੈਂ ਗਰੀਬਣੀ ਨੇ ਕੀ ਇਤਰਾਜ਼ ਕਰਨਾ ਹੈ? ਤੁਹਾਡੇ ਰਹਿਮ ਨੇ ਮੇਰੇ ਪੁੱਤਰ ਨੂੰ ਮਿਲਾਉਣਾ ਹੈ। ਇਹ ਮੈਂ ਸਮਝ ਗਈ ਕਿ ਮੇਰਾ ਪੁੱਤਰ ਜਿਊਂਦਾ ਹੈ। ਪੁਲਿਸ ਨੇ ਮਾਰਿਆ ਨਹੀਂ, ਮੈਂ ਸਿਰਫ਼ ਉਸ ਨੂੰ ਦੇਖਣਾ ਚਾਹੁੰਦੀ ਹਾਂ।"

ਡੀ. ਐਸ. ਪੀ. ਸਿਕੰਦਰ ਸਿੰਘ ਨੇ ਉਦਾਸੀ ਨੂੰ ਏਨਾ ਮਾਰਿਆ ਸੀ ਕਿ ਉਹ ਤੁਰ ਫਿਰ ਨਹੀਂ ਸਕਦਾ ਸੀ। ਪੁੱਠਾ ਕਰਕੇ ਸਿਰ ਹੀ ਸਿਰ ਕੁੱਟਿਆ ਸੀ। ਨਾਲੇ ਹੇਠਾਂ ਮੋਮਬਤੀ ਦਾ ਸੇਕ ਦੇ ਰਿਹਾ ਸੀ। ਦਿਮਾਗ ਦੀ ਮਿੰਜ ਢਾਲ ਕੇ ਕਮਲ਼ਾ ਕਰਨਾ ਚਾਹੁੰਦਾ ਸੀ। ਹੱਥਾਂ ਦੇ ਪੋਟਿਆਂ ਨੂੰ ਸੂਈਆਂ ਮਾਰ-ਮਾਰ ਕੇ ਛਾਨਣੀ ਕੀਤਾ ਹੋਇਆ ਸੀ। ਸਿਰ ਦੇ ਵਾਲ ਪੁੱਟ-ਪੁੱਟ ਕੇ ਖੋਪੜੀ ਰੋਡੀ ਕੀਤੀ ਹੋਈ ਸੀ। ਉਸਦੇ ਕਾਲੇ ਵਾਲ ਪੁੱਟਣ ਨਾਲ ਸੋਜਸ਼ ਹੋਈ ਸੀ। ਪੈਰਾਂ ਦੀਆਂ ਤਲੀਆਂ ਵਿੱਚ ਖ਼ੂਨ ਜੰਮਿਆ ਹੋਇਆ ਸੀ। ਸਾਰੇ ਸਰੀਰ ਦੇ ਜੋੜ ਡੰਡੇ ਮਾਰ-ਮਾਰ ਕੇ ਸੁਜਾਏ ਹੋਏ ਸਨ। ਉਦਾਸੀ ਮੌਤ ਨੂੰ ਆਵਾਜ਼ਾਂ ਮਾਰਦਾ ਹੋਇਆ ਮੂਧੇ ਮੂੰਹ ਬੈਰਕ ਵਿੱਚ ਬੇਸੁਰਤ ਪਿਆ ਹੋਇਆ ਸੀ।

ਹਵਾਲਦਾਰ ਕਿੰਨਾ ਚਿਰ ਆਵਾਜ਼ਾਂ ਮਾਰਦਾ ਹੋਇਆ ਸੋਚ ਰਿਹਾ ਸੀ ਸ਼ਾਇਦ ਉਦਾਸੀ ਮਰ ਗਿਆ ਹੈ। ਡੀ. ਐਸ. ਪੀ. ਵੱਲ ਝਾਕ ਕੇ ਮੁੜ ਆਵਾਜ਼ਾਂ ਮਾਰਨ ਲੱਗ ਪਿਆ ਸੀ। "ਉਏ ਉਦਾਸੀ! ਉਏ ਉਦਾਸੀ! ਤੇਰੀ ਮਾਂ ਤੈਨੂੰ ਮਿਲਣ ਆਈ ਹੈ।" ਬਹੁਤ ਸਾਰੀਆਂ ਆਵਾਜ਼ਾਂ ਤੋਂ ਬਾਅਦ ਮਾਂ ਦਾ ਸ਼ਬਦ ਕੰਨੀ ਪੈ ਗਿਆ ਸੀ। ਉਦਾਸੀ ਇਧਰ-ਉਧਰ ਦੇਖ ਰਿਹਾ ਸੀ। ਉਸ ਨੂੰ ਕੋਈ ਸਮਝ ਨਹੀਂ ਸੀ ਆ ਰਹੀ। ਫੇਰ ਹਵਾਲਦਾਰ ਨੇ ਹਾਕਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ ਸਨ। "ਉਏ ਉਦਾਸੀ ਤੇਰੀ ਮਾਂ ਤੈਨੂੰ ਸਿਰਸੇ ਤੋਂ ਮਿਲਣ ਆਈ ਹੈ।" ਮਾਂ ਦੇ ਸ਼ਬਦ ਨੇ ਸਰੀਰ ਦੀ ਤਾਕਤ ਮੁੜ ਇੱਕਠੀ ਕਰਨੀ ਸ਼ੁਰੂ ਕਰ ਦਿੱਤੀ ਸੀ। ਨਾਲ-ਨਾਲ ਇਹ ਵੀ ਸੋਚ ਰਿਹਾ ਸੀ ਕਿ ਮਾਂ ਦਾ ਬਹਾਨਾ ਲਾ ਕੇ ਮੁੜ ਕੁੱਟਣ ਦੀ ਤਿਆਰੀ ਨਾ ਕਰ ਲਈ ਹੋਵੇ।

ਹਵਾਲਦਾਰ ਨੇ ਥੋੜ੍ਹਾ ਜਿਹਾ ਮਿਠਾਸ ਨਾਲ ਆਖਿਆ, "ਉਏ ਉਦਾਸੀ ਸਾਹਿਬ ਤੂੰ ਥੋੜ੍ਹਾ ਜਿਹਾ ਮੇਰੇ ਉੱਤੇ ਯਕੀਨ ਕਰ। ਮਾਤਾ ਸਿਰਸੇ ਤੋਂ ਆਈ ਹੈ। ਤੇਰੀ ਮੁਲਾਕਾਤ ਕਰਨ ਵਾਸਤੇ। ਪਤਾ ਨਹੀਂ ਵਿਚਾਰੀ ਨੂੰ ਕਿੰਨੇ ਤਰਲੇ ਕਰਨੇ ਪਏ। ਤੂੰ ਯਾਰ ਤਕੜਾ ਹੋ ਕੇ ਉੱਠ ਕੇ ਮਾਤਾ ਨਾਲ ਮੁਲਾਕਾਤ ਕਰ ਲੈ। ਉਦਾਸੀ ਸਾਰਾ ਕੁੱਝ ਸੁਣ ਕੇ ਅਤੇ ਅਨੁਭਵ ਕਰਦਿਆਂ, ਆਪਣੇ ਸਰੀਰ ਦੀ ਤਾਕਤ ਨੂੰ ਇਕੱਠੀ ਕਰਕੇ ਉੱਠਿਆ। ਪੈਰ ਥਿੜਕ ਰਹੇ ਸਨ। ਡਿਗਣ ਤੋਂ ਮਸਾਂ ਬਚਿਆ ਸੀ। ਪਰ ਮਾਂ ਸ਼ਬਦ ਦੇ ਨਸ਼ੇ ਨੇ ਉਸ ਦੇ ਪੈਰ ਥਿੜਕਣ ਨਾ ਦਿੱਤੇ ਸਨ। ਇੱਕ ਦਮ ਕਾਇਮ ਹੋ ਕੇ ਉੱਠਿਆ। ਉੱਠ ਕੇ ਆਪਣੇ ਦੋਵੇਂ ਹੱਥ ਮੋਰੀ ਥਣੀਂ ਕੱਢ ਦਿੱਤੇ। ਹੌਲਦਾਰ ਨੇ

ਪਹਿਲਾਂ ਹੱਥਕੜੀ ਲਾ ਕੇ ਬੂਹਾ ਖੋਲ੍ਹ ਦਿੱਤਾ ਤੇ ਉਸ ਨੂੰ ਬੈਰਕ ਤੋਂ ਬਾਹਰ ਕੱਢ ਲਿਆਂਦਾ ਸੀ। ਮਾਤਾ ਜੀ ਟਿਕਟਿਕੀ ਲਾ ਕੇ ਬੈਰਕ ਵਲ ਦੇਖ ਰਹੇ ਸੀ। ਉਦਾਸੀ ਆਪਣੇ ਸਰੀਰ ਨੂੰ ਖਿਚਦਾ ਮਸਾਂ ਆ ਰਿਹਾ ਸੀ। ਜਿਵੇਂ ਉਦਾਸੀ ਮਾਤਾ ਜੀ ਵੱਲ ਆ ਰਿਹਾ ਸੀ। ਉਵੇਂ-ਉਵੇਂ ਆਪਣੇ ਸਰੀਰ ਨੂੰ ਕਾਇਮ ਕਰਦਾ ਗਿਆ। ਉਦਾਸੀ ਨੇ ਦੂਰੋਂ ਹੀ ਆਖਣਾ ਸ਼ੁਰੂ ਕਰ ਦਿੱਤਾ ਸੀ, "ਮਾਤਾ ਜੀ ਮੈਂ ਰਾਜ਼ੀ ਖ਼ੁਸ਼ੀ ਹਾਂ। ਤੂੰ ਕਿਤੇ ਮਮਤਾ ਦੇ ਪਿਆਰ ਵਿੱਚ ਆ ਕੇ ਸਾਹ ਨਾ ਚੜ੍ਹਾ ਲਵੀਂ। ਇਥੇ ਫੇਰ ਤੈਨੂੰ ਕੌਣ ਸੰਭਾਲੇਗਾ।" ਫੇਰ ਮਾਤਾ ਨੇ ਉਦਾਸੀ ਦੇ ਸਰੀਰ ਨੂੰ ਘੁੱਟ ਕੇ ਬੁੱਕਲ ਵਿੱਚ ਲੈਂਦਿਆਂ ਆਖਿਆ, "ਪੁੱਤਰ ਤੇਰਾ ਰੱਬ ਰਾਖਾ।" ਫੇਰ ਦੋਵਾਂ ਹੱਥਾਂ ਨਾਲ ਪਿਆਰ ਦਿੰਦੀ ਹੋਈ ਉਸਦੇ ਨਾਲ ਬੈਠ ਗਈ। ਕੋਲ ਹੀ ਡੀ. ਐਸ. ਪੀ. ਕੁਰਸੀ ਡਾਹ ਲਈ ਸੀ। ਮਾਂ-ਪੁੱਤ ਦੀਆਂ ਗੱਲਾਂ ਚੋਂ ਕੁੱਝ ਭੇਤ ਭਰੀਆਂ ਗੱਲਾਂ ਲੱਭਣਾ ਚਾਹੁੰਦਾ ਸੀ। ਇੱਕ ਛੋਟੀ ਜਿਹੀ ਟੇਪ ਕੋਲ ਰੱਖ ਲਈ ਸੀ। ਉਹ ਟੇਪ ਐਸੇ ਤਰੀਕੇ ਨਾਲ ਰੱਖੀ ਨਾ ਤਾਂ ਸੰਤ ਰਾਮ ਨੂੰ ਪਤਾ ਸੀ ਤੇ ਨਾ ਮਾਤਾ ਨੂੰ ਤਾਂ ਕੀ ਪਤਾ ਲੱਗਣਾ ਸੀ।

ਮਾਤਾ ਜੀ ਨੇ ਬੜੀ ਗੰਭੀਰਤਾ ਨਾਲ ਆਖਿਆ, "ਪੁੱਤਰ ਹੁਣ ਮੇਰਾ ਸਾਹ ਨਹੀਂ ਚੜ੍ਹਦਾ। ਤੂੰ ਮੇਰਾ ਫ਼ਿਕਰ ਨਾ ਕਰ।" ਡੀ. ਐਸ. ਪੀ. ਨੇ ਕੋਈ ਗੱਲ ਲੱਭਣ ਦਾ ਵਿਸ਼ਾ ਬਣਾਉਂਦੇ ਨੇ ਆਖਿਆ, "ਦੇਖ ਉਏ ਸਹੁਰਿਆ, ਕਮਲਿਆ ਉਦਾਸੀ ਤੇਰੀ ਬੁੱਢੀ ਮਾਂ ਤੇਰੇ ਮਗਰ ਆਪਣਾ ਆਪ ਖਪਾਉਂਦੀ ਫਿਰਦੀ ਹੈ। ਤੂੰ ਨਕਸਲਵਾੜੀਆਂ ਤੋਂ ਕੀ ਲੈਣਾ ਹੈ?" ਮਾਤਾ ਜੀ ਨੇ ਬੜੇ ਪਿਆਰ ਨਾਲ ਆਖਿਆ। "ਵੇ ਵੀਰਾ ਤੈਨੂੰ ਕੌਣ ਆਖਦਾ ਹੈ ਕਿ ਮੇਰਾ ਪੁੱਤ ਨਕਸਲਵਾੜੀ ਹੈ। ਇਹ ਤਾਂ ਮਾਸਟਰ ਹੈ। ਬੱਚਿਆਂ ਨੂੰ ਪੜ੍ਹਾਉਂਦਾ ਹੈ। ਮੈਂ ਤਾਂ ਇਸ ਨੂੰ ਮਿਹਨਤ ਮਜ਼ਦੂਰੀ ਕਰਕੇ ਪੜ੍ਹਾਇਆ ਹੈ। ਮੈਂ ਇਸ ਨੂੰ ਆਖ ਰੱਖਿਆ ਹੈ ਕਿ ਪੁੱਤਰ ਮਜ਼ਦੂਰਾਂ ਦੇ ਬੱਚਿਆਂ ਨੂੰ ਪੜ੍ਹਾਉਣਾ ਹੀ ਮਨੁੱਖ ਦਾ ਸੱਚਾ-ਸੁੱਚਾ ਧਰਮ ਹੈ। ਮੇਰਾ ਪੁੱਤਰ ਕਵਿਤਾ ਜ਼ਰੂਰ ਲਿਖਦਾ ਹੈ। ਹੁਣ ਮੈਂ ਇਸ ਨੂੰ ਕਵਿਤਾ ਵੀ ਨਹੀਂ ਲਿਖਣ ਦਿੰਦੀ।"

ਸੰਤ ਰਾਮ ਨੇ ਗੱਲ ਦਾ ਵਿਸ਼ਾ ਬਦਲਦਿਆਂ ਆਖਿਆ, "ਬੇਬੇ ਜੀ ਇਹ ਸਰਦਾਰ ਸਾਹਿਬ ਡੀ. ਐਸ. ਪੀ. ਸਾਹਿਬ ਹਨ। ਬੜੇ ਚੰਗੇ ਸੁਭਾਅ ਦੇ ਹਨ। ਇਨ੍ਹਾਂ ਨੇ ਮੈਨੂੰ ਫੁੱਲ ਦੀ ਵੀ ਨਹੀਂ ਲਾਈ। ਮੈਨੂੰ ਦਿਨ ਵਿੱਚ ਦੋ-ਤਿੰਨ ਵਾਰ ਦੁੱਧ ਮੰਗਾ ਦਿੰਦੇ ਹਨ।" ਫੇਰ ਮਾਤਾ ਜੀ ਨੇ ਡੀ. ਐਸ. ਪੀ. ਸਾਹਿਬ ਨੂੰ ਸਤਿ ਸ੍ਰੀ ਅਕਾਲ ਬੁਲਾਈ। ਹੱਥ ਜੋੜਦੀ ਨੇ ਆਖਿਆ, "ਕਾਕਾ ਜੀ ਮੈਨੂੰ ਨਹੀਂ ਸੀ ਪਤਾ ਕੀ ਤੁਸੀਂ ਹੀ ਇਥੋਂ ਦੇ ਵੱਡੇ ਅਫ਼ਸਰ ਹੋ। ਜੇ ਮੈਥੋਂ ਕੋਈ ਰੁੱਖਾ ਸ਼ਬਦ ਆਖਿਆ ਗਿਆ ਹੋਵੇ ਤਾਂ ਬੁੱਢੀ ਸਮਝ ਕੇ ਮਾਫ਼ ਕਰ ਦੇਣਾ।" ਡੀ. ਐਸ. ਪੀ. ਨੇ ਆਪਣਾ ਰਵੱਈਆ ਹੋਰ ਨਰਮ ਕਰਦਿਆਂ ਆਖਿਆ, "ਕੋਈ ਗੱਲ ਨਹੀਂ ਮਾਤਾ ਜੀ ਤੁਸੀਂ ਵੀ ਮੇਰੇ ਮਾਤਾ ਜੀ ਵਰਗੇ ਹੋ।"

ਡੀ. ਐਸ. ਪੀ. ਨੇ ਸਵਾਲ ਕਰਦਿਆਂ ਆਖਿਆ, "ਮਾਤਾ ਜੀ ਤੁਹਾਡੇ ਕਿੰਨੇ ਪੁੱਤਰ ਹਨ?" "ਕਾਕਾ ਜੀ ਮੇਰੇ ਪੰਜ ਪੁੱਤਰ ਹਨ। ਇੱਕ ਰੱਬ ਘਰ ਚਲਾ ਗਿਆ।" "ਤੂੰ ਮਾਤਾ ਕਿਥੇ ਰਹਿੰਦੀ ਹੈ।" "ਕਾਕਾ ਜੀ ਅਸੀਂ ਸਿਰਸੇ, ਰਾਣੀਆਂ ਕੋਲ ਪਿੰਡ ਸੰਤ ਨਗਰ (ਜਗਮਲੇਰੇ) ਵਿੱਚ ਰਹਿੰਦੇ ਹਾਂ। ਮੇਰੇ ਪੁੱਤਰ ਮਿਹਨਤ ਮਜ਼ਦੂਰੀ ਕਰਦੇ ਹਨ। ਇੱਕ ਅਜੇ ਛੋਟਾ ਹੈ ਜੋ ਪੜ੍ਹਦਾ ਹੈ।" ਬੇਬੇ ਨੇ ਆਜਜ਼ਾਂ ਵਾਂਗ ਬੇਨਤੀ

ਕਰਦੇ ਹੋਏ ਆਖਿਆ, "ਕਾਕਾ ਜੀ ਹੁਣ ਤੁਸੀਂ ਦੱਸੋ ਮੇਰੇ ਪੁੱਤਰ ਦਾ ਹੁਣ ਕਿਵੇਂ ਖਹਿੜਾ ਛੁੱਟੇਗਾ?" ਡੀ. ਐਸ. ਪੀ. ਨੇ ਰੁੱਖੇ ਰੱਵਈਏ ਨਾਲ ਆਖਿਆ, "ਮਾਤਾ ਜੀ ਇਹ ਉਦਾਸੀ ਨੂੰ ਆਖ ਕਿ ਕੁਝ ਨਾ ਕੁਝ ਮੰਨ ਜਾਵੇ। ਜੋ ਕੁਝ ਅਸੀਂ ਪੁੱਛਦੇ ਹਾਂ ਉਹ ਹੀ ਦੱਸ ਦੇਵੇ। ਫੇਰ ਮੈਂ ਇਸ ਦੀ ਮਦਦ ਕਰਕੇ ਖਹਿੜਾ ਛੁੜਾ ਦਿਆਂਗਾ।" ਮਾਤਾ ਜੀ ਨੇ ਬੜੇ ਤਰਲੇ ਨਾਲ ਆਖਿਆ, ਸੰਤ ਰਾਮ ਵਿੱਚ ਕੋਈ ਕਸੂਰ ਨਹੀਂ ਹੈ। ਐਵੇਂ ਚੁਗਲਬਾਜ਼ਾਂ ਨੇ ਫਸਾਇਆ ਹੈ। ਮੈਂ ਆਪ ਨੂੰ ਸੱਚੋ-ਸੱਚ ਦੱਸ ਰਹੀ ਹਾਂ। ਮੇਰਾ ਧਰਮ ਮੈਨੂੰ ਦਸਦਾ ਹੈ ਕਿ ਕਦੇ ਝੂਠ ਨਹੀਂ ਬੋਲਣਾ।" ਜਦੋਂ ਡੀ. ਐਸ. ਪੀ. ਨੇ ਪਲੇ ਕੁੱਝ ਨਾ ਪੈਂਦਾ ਦੇਖਿਆ ਤਾਂ ਆਖਿਆ, "ਮਾਤਾ ਤੂੰ ਤਾਂ ਕਹਿੰਦੀ ਸੀ ਕਿ ਬੇਸ਼ੱਕ ਮੈਨੂੰ ਦੋ ਕੁ ਮਿੰਟ ਮਿਲਾ ਦਿਉ। ਹੁਣ ਤਾਂ 20 ਮਿੰਟ ਹੋ ਗਏ ਹਨ।" ਕਾਕਾ ਜੀ ਆਪਦੀ ਬਹੁਤ ਮਿਹਰਬਾਨੀ। ਮਾਤਾ ਜੀ ਨੇ ਸੰਤ ਰਾਮ ਨੂੰ ਪਿਆਰ ਦਿੰਦਿਆਂ ਅਤੇ ਮੱਥਾ ਚੁੰਮਦਿਆਂ ਆਖਿਆ, '"ਪੁੱਤਰ ਤੇਰਾ ਰੱਬ ਰਾਖਾ" ਇਹ ਵੀ ਆਖਿਆ ਕਿ "ਪੁੱਤਰ ਤੂੰ ਕੋਈ ਫਿਕਰ ਨਾ ਕਰੀਂ। ਤੇਰਾ ਵੱਡਾ ਭਾਈ ਤੇਰੇ ਮਾਮਾ ਹਰਦਿੱਤ ਸਿੰਘ ਪੂਹਲੀ ਨੂੰ ਲੈਣ ਗਿਆ ਹੈ। ਕੱਲ੍ਹ ਤੱਕ ਆ ਹੀ ਜਾਏਗਾ। ਡੀ. ਐਸ. ਪੀ. ਨੇ ਮਾਤਾ ਜੀ ਨੂੰ ਪੁੱਛਿਆ, "ਮਾਤਾ ਐਮ. ਐਲ. ਏ. ਤੇਰਾ ਕੀ ਲੱਗਦਾ ਹੈ?" ਮਾਤਾ ਨੇ ਆਖਿਆ, "ਮੇਰਾ ਭਾਈ ਹੈ" ਸੰਤ ਰਾਮ ਨੂੰ ਅੰਦਰ ਲੈ ਜਾ ਕੇ ਮੁੜ ਬੰਦ ਕਰ ਦਿੱਤਾ ਗਿਆ।

ਮਾਤਾ ਜੀ ਨੇ ਇੱਕ ਦਿਨ ਪਹਿਲਾਂ ਐਸ. ਪੀ. ਦੇ 15 ਜਨਵਰੀ 1971 ਨੂੰ ਪੇਸ਼ ਹੋ ਕੇ ਸੰਤ ਰਾਮ ਉਦਾਸੀ ਦੀ ਸਭ ਤੋਂ ਪਹਿਲਾਂ ਮੁਲਾਕਾਤ ਕਰਨੀ ਠੀਕ ਸਮਝੀ ਸੀ। ਸਾਡੀ ਸੋਚ ਨਾਲੋਂ ਮਾਤਾ ਜੀ ਦੀ ਸੋਚ ਅੱਗੇ ਸੀ। ਮਾਤਾ ਜੀ ਬੇਸ਼ੱਕ ਅਫ਼ਸਰ ਦੇ ਸਾਹਮਣੇ ਉਦਾਸੀ ਤੋਂ ਕੁਝ ਪੁੱਛ ਨਾ ਸਕੀ ਪਰ ਉਦਾਸੀ ਨੂੰ ਹੌਂਸਲਾ ਦੇਣਾ ਸਭ ਤੋਂ ਪਹਿਲਾਂ ਜ਼ਰੂਰੀ ਸਮਝਦੀ ਸੀ। ਇਹ ਮਾਤਾ ਜੀ ਦੇ ਆਪਣੇ ਵਿਚਾਰ ਸਨ। ਮਾਤਾ ਜੀ ਨੇ ਉਦਾਸੀ 'ਤੇ ਹੋਇਆ ਤਸ਼ੱਦਦ ਚੰਗੀ ਤਰ੍ਹਾਂ ਅਨੁਭਵ ਕਰ ਲਿਆ ਸੀ। ਉਸ ਦੀ ਸੂਖਮ ਆਤਮਾ ਅਜੇ ਵੀ ਪੁਲਿਸ ਦੇ ਰੱਵਈਏ ਤੋਂ, ਉਦਾਸੀ ਉੱਤੇ ਘੋਰ ਸੰਕਟ ਸਮਝਦੀ ਸੀ। ਮੈਨੂੰ ਅਤੇ ਪ੍ਰਕਾਸ਼ ਨੂੰ ਕਾਮਰੇਡ ਬੁੱਧ ਰਾਮ ਨੂੰ ਚੌਕਸ ਵੀ ਕਰ ਦਿੱਤਾ ਸੀ।

## ਕਾਮਰੇਡ ਤੇਜਾ ਸਿੰਘ ਸੁਤੰਤਰ ਵਲੋਂ ਉਦਾਸੀ ਨੂੰ ਰਿਹਾਅ ਕਰਵਾਉਣਾ

ਬਚਨ ਸਿੰਘ ਪੱਖੋ ਐਮ. ਐਲ.ਏ., ਡੀ ਐਸ. ਪੀ. ਨੂੰ ਆਖ ਕੇ ਚੰਡੀਗੜ੍ਹ ਚਲੇ ਗਏ ਸਨ। ਮੈਂ, ਪ੍ਰਕਾਸ਼ ਅਤੇ ਕਾਮਰੇਡ ਬੁੱਧ ਰਾਮ ਨੇ ਆਪਣੇ ਯਤਨ ਜਾਰੀ ਰੱਖੇ ਸਨ। ਪਿੰਡ ਝੱਲ ਵਾਲਾ ਸਰਪੰਚ ਸ੍ਰ. ਸਵਰਨ ਸਿੰਘ 17 ਜਨਵਰੀ ਨੂੰ ਮੈਨੂੰ ਤੇ ਪ੍ਰਕਾਸ਼ ਨੂੰ ਅਦਾਲਤ ਵਿੱਚ ਮਿਲਿਆ। ਸਰਪੰਚ ਸਵਰਨ ਸਿੰਘ ਨਾਮਧਾਰੀ ਹੋਣ ਕਰਕੇ ਸਾਡੇ ਸਾਰੇ ਪਰਿਵਾਰ ਨੂੰ ਜਾਣਦਾ ਸੀ। ਅਸੀਂ ਸਾਰੀ ਗੱਲ ਬਾਤ ਦੱਸਦਿਆਂ ਆਖਿਆ ਕਿ 'ਆਪਣਾ ਬੰਦਾ ਕੋਈ ਸੀ. ਆਈ. ਏ. ਸਟਾਫ ਵਿੱਚ ਹੈ ਤਾਂ ਦੱਸੋ ਸਾਡੇ ਭਾਈ ਉਦਾਸੀ ਨੂੰ 6 ਜਨਵਰੀ ਤੋਂ ਪੁਲਸ ਵਾਲੇ ਫੜ ਕੇ ਲੈ ਆਏ ਹਨ। ਸਾਨੂੰ ਕੋਈ ਪਤਾ ਨਹੀਂ ਲੱਗਦਾ ਕਿ ਕੀ ਦੋਸ਼ ਲਾਇਆ ਹੈ ਜਾਂ ਲਾਉਣਾ ਚਾਹੁੰਦੇ ਹਨ, ਜਾਂ ਸੰਤ ਰਾਮ

ਕੁਝ ਮੰਨਿਆ ਹੈ ਜਾਂ ਨਹੀਂ। ਸਾਡੀ ਕੋਈ ਮਦਦ ਕਰੋ। ਤੁਸੀਂ ਇਸ ਇਲਾਕੇ ਦੇ ਮਾਲਕ ਹੋ।' ਸਰਪੰਚ ਦੀ ਰਿਸ਼ਤੇਦਾਰੀ ਵਿੱਚੋਂ ਸੀ. ਆਈ. ਏ. ਸਟਾਫ ਵਿੱਚ ਹਵਾਲਦਾਰ ਹਰਬੰਸ ਸਿੰਘ ਲੱਗਿਆ ਹੋਇਆ ਸੀ। ਸ੍. ਸਵਰਨ ਸਿੰਘ ਸਰਪੰਚ ਨੇ ਪੁੱਛ ਪੜਤਾਲ ਕਰਕੇ ਆਖਿਆ, "ਘਾਰੂ ਸਾਹਿਬ ਉਦਾਸੀ ਉੱਤੇ ਸੀ. ਆਈ. ਡੀ. ਦੀ ਸਖ਼ਤ ਡਾਇਰੀ ਹੈ। ਨਕਸਲਵਾੜੀ ਪਾਰਟੀ ਦੀ ਸੂਬਾ ਕਮੇਟੀ ਦਾ ਮੈਂਬਰ ਹੋਣ ਦਾ ਦੋਸ਼ ਹੈ। ਉਦਾਸੀ ਨੇ ਅਜੇ ਤੱਕ ਕੁਝ ਨਹੀਂ ਦੱਸਿਆ। ਤਸ਼ੱਦਦ ਬਹੁਤ ਹੋ ਚੁੱਕਿਆ ਹੈ। ਹਵਾਲਦਾਰ ਪੂਰਾ ਹੈਰਾਨ ਹੈ ਕਿ ਉਦਾਸੀ ਅਜੇ ਤੱਕ ਸੀ ਨਹੀਂ ਕਰਦਾ। ਹਵਾਲਦਾਰ ਨੇ ਆਖਿਆ ਕਿ ਉਨ੍ਹਾਂ ਨੂੰ ਆਖ ਦਿਉ ਕਿ ਆਪਣੀ ਪੂਰੀ ਵਾਹ ਲਾਵੋ। ਜੇ ਕੁਝ ਕਰ ਸਕਦੇ ਹਨ ਤਾਂ ਕਰਨ। 19 ਜਨਵਰੀ ਰਾਤ ਨੂੰ ਜਾਂ 20 ਜਨਵਰੀ ਰਾਤ ਨੂੰ ਉਦਾਸੀ ਨੂੰ ਮੁਕਾਬਲਾ ਜਾਂ ਭਗੌੜਾ ਬਣਾ ਕੇ ਮਾਰ ਦੇਣਾ ਹੈ।" ਇਹ ਸੁਣ ਕੇ ਸਾਡੇ ਪੈਰਾਂ ਹੇਠੋਂ ਮਿੱਟੀ ਖਿਸਕਣ ਲੱਗ ਪਈ। ਉਦਾਸੀ ਤੱਕ ਸਾਡੀ ਪਹੁੰਚ ਨਹੀ ਸੀ। ਸਰਪੰਚ ਸਾਹਿਬ ਨੇ ਦੱਸਿਆ ਕਿ ਹਵਾਲਦਾਰ ਕਹਿੰਦਾ ਹੈ ਕਿ ਉਦਾਸੀ ਪੁਲਿਸ ਦੇ ਪੱਲੇ ਕੁਝ ਨਹੀਂ ਪਾਉਂਦਾ। ਇਨ੍ਹਾਂ ਦੋਨਾਂ ਰਾਤਾਂ ਵਿੱਚ ਇੱਕ ਰਾਤ ਨੂੰ ਜ਼ਰੂਰ ਮਾਰ ਦੇਣਾ ਹੈ। ਇਹ ਫੈਸਲਾਂ ਹੋ ਚੁੱਕਿਆ ਹੈ। ਅਸੀਂ ਹੈਰਾਨ ਪ੍ਰੇਸ਼ਾਨ ਹੋ ਗਏ। ਸਾਡਾ ਦਿਮਾਗ ਕੋਈ ਕੰਮ ਨਾ ਕਰੇ।

ਅਸੀਂ ਤਿੰਨਾਂ, ਮੈਂ, ਪ੍ਰਕਾਸ਼ ਤੇ ਬੁੱਧ ਰਾਮ ਨੇ ਸਲਾਹ ਮਸ਼ਵਰਾ ਕਰਕੇ ਕਾਮਰੇਡ ਤੇਜਾ ਸਿੰਘ ਸੁਤੰਤਰ ਜੀ ਨੂੰ ਮਿਲਣ ਵਾਸਤੇ ਬਰੇਟੇ ਮੰਡੀ ਜਾਣ ਦਾ ਪ੍ਰੋਗਰਾਮ ਬਣਾ ਲਿਆ ਸੀ। ਕਾਮਰੇਡ ਤੇਜਾ ਸਿੰਘ ਜੀ ਸੁਤੰਤਰ ਸਾਨੂੰ ਤਿੰਨਾਂ ਨੂੰ ਵਰਕਰ ਹੋਣ ਦੇ ਨਾਤੇ ਚੰਗੀ ਤਰ੍ਹਾਂ ਜਾਣਦੇ ਸਨ। ਅਸੀਂ ਸੁਤੰਤਰ ਜੀ ਤੋਂ ਮਾਰਕਸਵਾਦ ਦੇ ਕਈ ਸਕੂਲ ਲਏ ਸਨ, ਇਸ ਤੋਂ ਇਲਾਵਾ ਅਸੀਂ ਸਿਰਸਾ-ਰਾਣੀਆਂ ਇਲਾਕੇ ਵਿੱਚ ਸਾਥੀਆਂ ਸਮੇਤ ਵੱਡੀਆਂ-ਵੱਡੀਆਂ ਕਾਨਫਰੰਸਾਂ ਵੀ ਕਰਵਾਈਆਂ ਸਨ। ਕਾਮਰੇਡ ਸੁਤੰਤਰ ਜੀ ਕਈ ਵਾਰੀ ਸਾਡੇ ਜਲਸਿਆਂ ਵਿੱਚ ਬੋਲ ਕੇ ਆਏ ਸਨ ਅਤੇ ਕਾਮਰੇਡ ਬੁੱਧ ਰਾਮ ਦੀ ਅਗਵਾਈ ਥੱਲੇ ਸੰਗਰੂਰ ਸੀਟ ਪਾਰਲੀਮੈਂਟ ਦੀ ਇਲੈਕਸ਼ਨ ਸਮੇਂ ਲਗਾਤਾਰ ਬਰਨਾਲਾ ਹਲਕੇ ਵਿੱਚ ਇੱਕ ਮਹੀਨੇ ਦੇ ਕਰੀਬ ਅਸੀਂ ਕੰਮ ਕਰਦੇ ਰਹੇ ਸੀ। ਸੁਤੰਤਰ ਜੀ ਨੂੰ ਜਿਤਉਣ ਵਿੱਚ ਬਰਨਾਲੇ ਹਲਕੇ ਦਾ ਵੱਡਾ ਯੋਗਦਾਨ ਸੀ। ਇਸ ਕਰਕੇ ਸਾਨੂੰ ਦੋਵਾਂ ਭਾਈਆਂ ਨੂੰ ਆਪਣੇ ਨੇੜੇ ਦੇ ਵਰਕਰ ਜਾਣਦੇ ਸਨ। ਕਾਮਰੇਡ ਬੁੱਧ ਰਾਮ ਸੁਤੰਤਰ ਜੀ ਦਾ ਟਿਕਾਣਾ ਜਾਣਦੇ ਸਨ। ਅਸੀਂ ਸੰਗਰੂਰ ਤੋਂ ਬਰੇਟਾ ਮੰਡੀ ਕਾਮਰੇਡ ਤੇਜਾ ਸਿੰਘ ਜੀ ਨੂੰ ਮਿਲਣ ਤੁਰ ਪਏ ਸੀ।

ਸਾਨੂੰ ਕਾਮਰੇਡ ਤੇਜਾ ਸਿੰਘ ਸੁਤੰਤਰ ਜੀ ਸਾਥੀਆਂ ਸਮੇਤ ਇੱਕ ਚੁਬਾਰੇ ਵਿੱਚ ਮਿਲ ਗਏ ਸਨ। ਸੁਤੰਤਰ ਜੀ ਨੇ ਸਾਨੂੰ ਦੂਰੋਂ ਆਉਂਦਿਆਂ ਵੇਖਿਆ, "ਕਿਵੇਂ ਹੋ ਕਾਮਰੇਡੋ, ਅੱਜ ਦੋਹੇਂ ਭਾਈਆਂ ਨੂੰ ਬੁੱਧ ਰਾਮ ਕਿਵੇਂ ਖਿੱਚੀ ਆਉਂਦਾ ਹੈ। ਖੈਰ ਤਾਂ ਹੈ?" ਉਦਾਸੀ ਬਾਰੇ ਸੁਤੰਤਰ ਜੀ ਨੂੰ ਪਹਿਲਾਂ ਹੀ ਪਤਾ ਸੀ ਪਰ ਅਸੀਂ ਪਹਿਲਾਂ ਸੁਤੰਤਰ ਜੀ ਕੋਲ ਜਾਣ ਦੀ ਪਹੁੰਚ ਨਾ ਬਣਾ ਸਕੇ। ਕਾਮਰੇਡ ਬੁੱਧ ਰਾਮ ਜੀ ਨੇ ਸੁਤੰਤਰ ਜੀ ਨੂੰ ਸਾਰੀ ਕਹਾਣੀ ਸੁਣਾ ਦਿੱਤੀ ਸੀ ਅਤੇ ਆਉਣ ਦਾ ਕਾਰਨ ਵੀ ਚੰਗੀ ਤਰ੍ਹਾਂ ਸਮਝਾ ਦਿੱਤਾ ਸੀ। ਸਾਨੂੰ ਕੋਲ ਬੈਠੇ ਸਾਥੀਆਂ ਨੇ ਚਾਹ ਮੰਗਵਾ ਦਿੱਤੀ ਅਤੇ ਨਾਸ਼ਤਾ ਵੀ ਕਰਵਾ ਦਿੱਤਾ ਸੀ।

ਸੁਤੰਤਰ ਜੀ ਨੇ ਝੱਟ ਦੇਣੀ ਫੋਨ ਮਿਲਾ ਕੇ ਡੀ. ਐਸ. ਪੀ. ਸਿਕੰਦਰ ਸਿੰਘ ਨਾਲ ਗੱਲਬਾਤ ਕਰਨੀ ਸ਼ੁਰੂ ਕਰ ਦਿੱਤੀ। ਆਖਿਆ, "ਆਪ ਨੇ ਸੰਤ ਰਾਮ ਉਦਾਸੀ ਜੀ ਨੂੰ ਕਿਸ ਤਾਰੀਖ ਤੋਂ ਗ੍ਰਿਫ਼ਤਾਰ ਕਰਿਆ ਹੈ।"

"6 ਜਨਵਰੀ 1971 ਈ. ਨੂੰ ਫੜਿਆ ਹੈ।"

"ਫੇਰ ਉਦਾਸੀ ਤੋਂ ਆਪ ਨੂੰ ਕੀ ਮਿਲਿਆ? ਤਸ਼ੱਦਦ ਕਰਕੇ ਹੀ ਰੀਝ ਲਾਹ ਲਈ ਹੈ।ਉਦਾਸੀ ਨਕਲਸਵਾੜੀ ਦਾ ਸੂਬਾ ਕਮੇਟੀ ਦਾ ਮੈਂਬਰ ਨਹੀਂ।"

"ਸੀ. ਆਈ. ਡੀ. ਦੀ ਪੱਕੀ ਰਿਪੋਰਟ ਮੈਨੂੰ ਮਿਲੀ ਸੀ ਜੀ। ਮੈਂ ਇਸ ਕਰਕੇ ਉਦਾਸੀ ਨੂੰ ਫੜਿਆ ਹੈ।"

"ਆਪ ਨੇ ਇਸ ਬਾਰੇ ਉਦਾਸੀ ਜੀ ਤੋਂ ਕੁਝ ਪ੍ਰਾਪਤ ਵੀ ਕਰਿਆ ਹੈ ਕਿ ਤੂੰ ਐਵੇਂ ਹੀ ਆਖ ਰਿਹਾ ਹੈਂ? ਨਾਲੇ ਆਪ ਹੀ ਆਖ ਰਿਹਾ ਹੈ ਅਜੇ ਤੱਕ ਕੁਝ ਨਹੀਂ ਦੱਸ ਰਿਹਾ ਹੈ। ਕਿੱਤੇ ਆਪ ਨੂੰ ਸੀ. ਆਈ. ਡੀ. ਨੇ ਇਹ ਤਾਂ ਨਹੀਂ ਆਖ ਦਿੱਤਾ ਕਿ ਝੂਠਾ ਮਕਾਬਲਾ ਬਣਾ ਕੇ ਉਦਾਸੀ ਜੀ ਨੂੰ ਮਾਰ ਦੇਣਾ ਹੈ। ਤੁਸੀਂ ਬੰਦੇ ਦੇ ਪੁੱਤਰ ਬਣ ਜਾਵੋ, ਥੋਨੂੰ ਬੰਦੇ ਮਾਰਨ ਦਾ ਕੀ ਅਧਿਕਾਰ ਹੈ? ਨਕਸਲਵਾੜੀਆਂ ਨੂੰ ਤੁਸੀਂ ਨਹੀਂ ਫੜ ਸਕਦੇ। ਉਹਨਾਂ ਤੋਂ ਡਰਦੇ ਗਿੱਦੜ ਬਣੇ ਬੈਠੇ ਹੋ, ਉਦੋਂ ਪਤਾ ਲੱਗੂ ਜਦੋਂ ਥੋਨੂੰ ਨਕਸਲਵਾੜੀਆਂ ਨੇ ਛੁੰਡਿਆ।" ਸੁਤੰਤਰ ਜੀ ਨੇ ਫਿਰ ਗੜ੍ਹਕੇ ਨਾਲ ਕਿਹਾ, "ਮੈਂ ਉਦਾਸੀ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ। ਉਦਾਸੀ ਇੱਕ ਕ੍ਰਾਂਤੀਕਾਰੀ ਕਵੀ ਹੈ, ਨਕਸਲਵਾੜੀ ਨਹੀਂ। ਏਸੇ ਭੁਲੇਖੇ ਵਿੱਚ ਇਸ ਨੂੰ ਮਾਰ ਨਾ ਬੈਠੀਂ। ਤੈਨੂੰ ਪਤਾ ਲਗ ਜਾਵੇਗਾ ਕਿ ਨਕਸਲਵਾੜੀ ਤੇਰੇ ਨਾਲ ਕੀ ਕਰਦੇ ਹਨ? ਉਦਾਸੀ ਤਾਂ ਇੱਕ ਸਕੂਲ ਮਾਸਟਰ ਹੈ, ਇਨਕਲਾਬੀ ਗੀਤ ਲਿਖਦਾ ਹੈ ਅਤੇ ਗਾਉਂਦਾ ਵੀ ਹੈ। ਮੈਂ ਇਸ ਨੂੰ ਅਤੇ ਇਸ ਦੇ ਪਰਿਵਾਰ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ। ਤਿੰਨੇ ਭਰਾ ਵੀ ਇਸ ਦੇ ਜਥੇਬੰਦੀ ਵਿੱਚ ਕੰਮ ਕਰਦੇ ਹਨ। ਇਹ ਆਜ਼ਾਦੀ ਸੰਗਰਾਮੀਆਂ ਦਾ ਪਰਿਵਾਰ ਹੈ। ਉਦਾਸੀ ਦਾ ਰਿਮਾਂਡ ਕਿਸ ਤਾਰੀਖ ਤਕ ਤੇਰੇ ਕੋਲ ਹੈ?"

"ਫਿਰ 24 ਤਾਰੀਖ ਨੂੰ ਉਦਾਸੀ ਦੀ ਜ਼ਮਾਨਤ ਕਰਵਾ ਦਵੇਂਗਾ? ਇਸਦੇ ਉੱਤੇ ਕੋਈ ਝੂਠਾ ਮੁਕੱਦਮਾ ਮੜਣ ਦੀ ਸਾਜਿਸ਼ ਤਾਂ ਨਹੀਂ ਕਰੇਂਗਾ? ਸਰਕਾਰੀ ਵਕੀਲ ਨੂੰ ਵੀ ਆਖ ਦੇਵੀਂ ਕਿ ਉਦਾਸੀ ਦੀ ਜ਼ਮਾਨਤ ਵੇਲੇ ਐਵੇਂ ਬਹਿਸ ਨਾ ਕਰੇ। ਉਦਾਸੀ ਅੱਜੇ ਤੱਕ ਕਿਸੇ ਜ਼ੁਲਮ ਦਾ ਭਾਗੀ ਨਹੀਂ ਬਣਿਆ।"

ਅੱਗੋਂ ਡੀ. ਐਸ. ਪੀ. ਨੇ ਆਖਿਆ, "24 ਤਾਰੀਖ ਨੂੰ ਮੈਨੂੰ ਸਰਕਾਰੀ ਕੰਮ ਹੈ ਜੀ, 25 ਜਨਵਰੀ ਨੂੰ ਜ਼ਰੂਰ ਜ਼ਮਾਨਤ ਕਰਵਾ ਦੇਵਾਂਗਾ, ਜਿਵੇਂ ਆਪ ਦਾ ਹੁਕਮ ਹੈ ਉਸੇ ਤਰ੍ਹਾਂ ਹੀ ਕਰ ਦੇਵਾਂਗਾ।"

"ਉਦਾਸੀ ਬਾਰੇ ਤੈਨੂੰ ਹੁਕਮ ਕਰ ਦਿੱਤਾ ਹੈ ਕਿੱਤੇ ਭੁਲੇਖੇ 'ਚ ਨਾ ਰਹੀ।"

ਸੁਤੰਤਰ ਜੀ ਨੇ ਰਿਸੀਵਰ ਰੱਖਦਿਆਂ ਆਖਿਆ, "ਕਾਮਰੇਡੋ ਤੁਸੀਂ ਵੇਲੇ ਨਾਲ ਆ ਗਏ ਹੋ, ਨਹੀਂ ਤਾ ਉਦਾਸੀ ਨੂੰ ਇਨ੍ਹਾਂ ਬੁੱਚੜਾਂ ਨੇ ਮਾਰ ਦੇਣਾ ਸੀ।"

"ਕਾਮਰੇਡੋ ਹੋਰ ਸੁਣਾਵੋਂ ਸਿਰਸਾ ਰਾਣੀਆਂ ਦਾ ਕੀ ਹਾਲ ਹੈ? ਤੁਸੀਂ ਉਸ ਇਲਾਕੇ ਦੇ ਮਜ਼ਦੂਰਾਂ ਦੀ ਮੂਵਮੈਂਟ ਬਿਲਡ ਕਰਨ 'ਤੇ ਜ਼ੋਰ ਦੇਵੋ।" ਸੁਤੰਤਰ ਜੀ ਵਿਹਲੇ ਜਿਹੇ ਹੋ ਕੇ ਆਖਦੇ ਰਹੇ।

"ਕਾਮਰੇਡੋ ਹੋਰ ਦੱਸੋ ਕੋਈ ਕੰਮ? ਇਹ ਤਾਂ ਤੁਹਾਡਾ ਕੰਮ ਹੋ ਗਿਆ ਹੈ। ਤੁਸੀਂ 24 ਜਨਵਰੀ ਨੂੰ ਅੱਠ ਵਜੇ ਡੀ. ਐਸ. ਪੀ. ਨੂੰ ਕੋਠੀ ਜਾ ਕੇ ਮਿਲ ਲਵੋ। ਜੇ ਲੋੜ ਪਵੇ ਤਾਂ ਮੈਨੂੰ ਮਿਲ ਲੈਣਾ। ਮੈਂ 24 ਨੂੰ ਬਰੇਟੇ ਏਥੇ ਹੀ ਮਿਲਾਂਗਾ। 25 ਨੂੰ ਜ਼ਮਾਨਤ ਜ਼ਰੂਰ ਹੋ ਜਾਵੇਗੀ। 26 ਜਨਵਰੀ ਨੂੰ ਬੁੱਢਲਾਡੇ ਹੀ ਮਿਲਾਂਗਾ। 27 ਨੂੰ ਉਥੇ ਹੀ ਰਹਾਂਗਾ।" ਸੁਤੰਤਰ ਜੀ ਨੇ 27 ਤਾਰੀਖ ਤੱਕ ਸਾਨੂੰ ਹੋਰ ਟਾਈਮ ਦੇ ਦਿੱਤਾ ਸੀ ਕਿ ਜਦੋਂ ਮਰਜ਼ੀ ਮਿਲ ਲਵੋ।

ਅਸੀਂ ਪਿੰਡ ਰਾਏਸਰ ਆ ਕੇ ਚਾਚਾ ਕਾਹਨ ਸਿੰਘ ਜੀ ਨੂੰ ਜ਼ਮਾਨਤ ਦੇਣ ਵਾਸਤੇ ਤਿਆਰ ਕਰ ਲਿਆ ਸੀ। ਚਾਚਾ ਕਾਹਨ ਸਿੰਘ ਕੋਲ 125 ਭੇਡਾਂ ਸਨ। 7/51 ਵਿੱਚ ਹੀ ਚਲਾਣ ਪਾਸ ਹੋਇਆ ਸੀ। ਅਸੀਂ ਸਾਰੇ ਉਦਾਸੀ ਦੀ ਜ਼ਮਾਨਤ ਕਰਵਾ ਕੇ ਪਿੰਡ ਪਹੁੰਚ ਗਏ ਸੀ।

ਇਸ ਤੋਂ ਬਾਅਦ ਸ਼ਹਿਣੇ ਥਾਣੇ ਵਾਲਿਆਂ ਨੇ ਉਦਾਸੀ 'ਤੇ ਨਜ਼ਰਾਂ ਗੱਡ ਲਈਆਂ ਸਨ। ਪੁਲਿਸ ਨੇ ਆਪਣੇ ਤੌਰ 'ਤੇ ਉਦਾਸੀ 'ਤੇ ਕੇਸ ਬਣਾਉਣ ਦੇ ਯਤਨ ਜਾਰੀ ਰੱਖੇ ਹੋਏ ਸਨ। ਜਦੋਂ ਪੁਲਿਸ ਛਾਪੇ 'ਤੇ ਛਾਪਾ ਮਾਰ ਰਹੀ ਸੀ, ਅਸੀਂ ਸੰਤ ਰਾਮ ਨੂੰ ਪਿੰਡ ਜਗਮਲੇਰੇ ਲੈ ਗਏ ਸੀ। ਵੱਖ-ਵੱਖ ਡਾਕਟਰਾਂ ਦੀਆਂ ਮੈਡੀਕਲ ਰਿਪਰਟਾਂ ਥਾਣਿਆਂ ਵਿੱਚ ਭੇਜ ਦਿੱਤੀਆਂ ਸਨ। ਦਿੱਲੀ ਦੇ ਡਾਕਟਰ ਵਲੋਂ ਵੀ ਕਈ ਮੈਡੀਕਲ ਸਰਟੀਫਿਕੇਟ ਭੇਜੇ ਸਨ।

ਸ਼ਹਿਣੇ ਦਾ ਥਾਣੇਦਾਰ ਹਜ਼ੂਰਾ ਸਿੰਘ ਬੜਾ ਭੂਤਰਿਆ ਹੋਇਆ ਸੀ। ਉਦਾਸੀ ਨੂੰ ਮੁਕਾਬਲਾ ਬਣਾ ਕੇ ਮਾਰ ਦੇਣਾ ਚਾਹੁੰਦਾ ਸੀ। ਪੰਜਾਬ ਸਰਕਾਰ ਨਕਸਲਵਾੜੀ ਲਹਿਰ ਦੇ ਖਿਲਾਫ਼ ਰਾਤ-ਦਿਨ ਪੁਲਿਸ ਨੂੰ ਚੱਜ ਨਾਲ ਰੋਟੀ ਵੀ ਨਹੀਂ ਸੀ ਖਾਣ ਦਿੰਦੀ। ਸੰਤ ਰਾਮ ਦੇ ਖਿਲਾਫ ਵਾਰੀ-ਵਾਰੀ ਦਿੱਲੀ ਪੁਲਿਸ ਨੂੰ ਵੀ ਚਿੱਠੀਆਂ ਲਿਖੀਆਂ ਜਾ ਰਹੀਆਂ ਸਨ। ਅਸੀਂ 55 ਦਿਨ ਦਿੱਲੀ ਦੇ ਆਲ ਇੰਡੀਆਂ ਮੈਡੀਕਲ ਇੰਸਟੀਚਿਊਟ ਦੇ ਦਿਮਾਗੀ ਸਪੈਸ਼ਲਿਸਟ ਡਾਕਟਰ ਤੋਂ ਇਲਾਜ ਜਾਰੀ ਰੱਖਿਆ। ਦਿੱਲੀ ਵਿਖੇ ਅਮਰ ਭਾਰਤੀ ਅਤੇ ਐਚ.ਐਸ. ਮਨਬੀਰ ਨੇ ਬਹੁਤ ਮਦਦ ਕੀਤੀ ਸੀ। ਸੰਗਰੂਰ ਵਕੀਲ ਕੋਲ ਵੀ ਮੈਂ ਮੈਡੀਕਲ ਰਿਪੋਰਟ ਲੈ ਕੇ ਚਲਿਆ ਗਿਆ ਸੀ। ਵਕੀਲ 7/51 ਵਾਲੀ ਤਾਰੀਖ ਭੁਗਤ ਆਉਂਦਾ ਸੀ। ਇਹ ਕੇਸ 13 ਮਹੀਨੇ ਚਲਣ ਤੋਂ ਬਾਅਦ ਉਹ ਬਰੀ ਹੋ ਗਿਆ ਸੀ। ਇਹ ਸਾਡੇ ਪਰਿਵਾਰ ਦੀ ਬਹਾਦਰੀ ਵਾਲੀ ਜਿੱਤ ਸੀ। ਮਾਤਾ ਜੀ ਨੂੰ ਉਦਾਸੀ ਦਾ ਘਰ ਸਾਂਭਣ ਵਾਸਤੇ ਪਿੰਡ ਰਾਏਸਰ ਛੱਡਿਆ ਹੋਇਆ ਸੀ। ਉਦਾਸੀ ਦੇ ਬੱਚੇ ਨਸੀਬ ਕੌਰ ਨੇ ਆਪਣੇ ਪੇਕੇ ਘਰ ਰੱਖੇ ਹੋਏ ਸਨ। ਜਿਵੇਂ ਸਾਨੂੰ ਉਦਾਸੀ ਆਖਦਾ ਅਸੀਂ ਉਸੇ ਤਰ੍ਹਾਂ ਹੀ ਕਰਦੇ ਸੀ।

ਅਕਤੂਬਰ 1972 ਵਿੱਚ ਮੋਗਾ ਗੋਲੀ ਕਾਂਡ ਹੋਇਆ ਸੀ। ਉਸ ਕਾਂਡ ਦੇ ਵਿਰੋਧ ਵਿੱਚ ਉਦਾਸੀ ਨੇ ਗੀਤ ਲਿਖੇ ਸਨ ਅਤੇ ਮੁਜ਼ਾਹਰਿਆਂ ਵਿੱਚ ਸ਼ਾਮਿਲ ਹੋਇਆ ਸੀ। ਪੰਜਾਬ 'ਚ ਰੋਸ ਦੀ ਅੱਗ ਭੜਕ ਉੱਠੀ ਸੀ। ਸ਼ਹਿਣੇ ਦੀ ਪੁਲਿਸ ਉਦਾਸੀ ਪਿੱਛੇ ਪੈ ਗਈ। ਉਦਾਸੀ ਤਾ ਹੱਥ ਨਾ ਲੱਗਿਆ ਪਰ ਪੁਲਿਸ ਉਦਾਸੀ ਦੇ ਵੱਡੇ ਮੁੰਡੇ ਬੱਲੀ ਅਤੇ ਨਸੀਬ ਕੌਰ ਦੇ ਭਤੀਜੇ ਗੇਲੇ ਨੂੰ ਫੜ ਕੇ ਲੈ ਗਈ। ਉਸ ਤੋਂ ਬਾਅਦ ਸਾਥੀਆਂ ਨੇ ਉਦਾਸੀ ਨੂੰ ਪੇਸ਼ ਕਰਵਾ ਦਿੱਤਾ ਅਤੇ ਮੁੰਡੇ ਛੁਡਵਾ ਲਏ, ਸ਼ਹਿਣਾ ਪੁਲਿਸ ਨੇ ਝੂਠਾ ਕੇਸ ਬਣਾ ਦਿੱਤਾ ਅਤੇ ਉਦਾਸੀ ਨੂੰ ਸੰਗਰੂਰ ਜੇਲ੍ਹ ਵਿੱਚ ਭੇਜ

ਦਿੱਤਾ।

ਐਮਰਜੈਂਸੀ ਮੌਕੇ ਫਿਰ ਜੂਨ1975 ਨੂੰ ਸੰਤ ਰਾਮ ਉਦਾਸੀ ਨੂੰ ਗ੍ਰਿਫਤਾਰ ਕਰ ਲਿਆ ਗਿਆ ਅਤੇ ਸਿਕਉਰਟੀ ਐਕਟ ਲਾ ਕੇ ਸੰਗਰੂਰ ਜੇਲ੍ਹ 'ਚ ਭੇਜ ਦਿੱਤਾ ਜਿਥੇ ਉਦਾਸੀ ਡੇਢ ਮਹੀਨਾ ਜੇਲ੍ਹ 'ਚ ਰਿਹਾ ਅਤੇ ਫਿਰ ਜ਼ਮਾਨਤ ਕਰਵਾ ਕੇ ਰਿਹਾਅ ਹੋਇਆ। ਇਸ ਤੋਂ ਬਾਅਦ ਫਿਰ ਸ਼ਹਿਣਾ ਪੁਲਿਸ ਨੇ 15 ਅਗਸਤ 1975 ਨੂੰ ਸੰਤ ਰਾਮ ਉਦਾਸੀ, ਪਿੰਡ ਦੇ ਸਰਪੰਚ ਕਾਮਰੇਡ ਜਗਦੀਸ਼ ਗਿੱਲ ਅਤੇ ਸ਼ਹਿਣੇ ਦੇ ਮਾਸਟਰ ਭਗਵਾਨ ਦਾਸ ਗੁਪਤਾ ਨੂੰ ਗ੍ਰਿਫਤਾਰ ਕਰ ਲਿਆ ਅਤੇ ਡੀ. ਆਈ. ਆਰ. ਲਾ ਕੇ ਬਰਨਾਲੇ ਜੇਲ੍ਹ ਵਿੱਚ ਭੇਜ ਦਿੱਤਾ। ਜਿਥੋਂ ਫਿਰ ਅੱਗੇ ਪਟਿਆਲੇ ਜੇਲ੍ਹ ਵਿੱਚ ਭੇਜ ਦਿੱਤਾ ਜਿੱਥੇ ਉਦਾਸੀ ਪੰਜ ਮਹੀਨੇ ਜੇਲ੍ਹ 'ਚ ਰਿਹਾ।

**(ਗੁਰਦਾਸ ਸਿੰਘ 'ਘਾਰੂ', ਪਗਡੰਡੀਆਂ ਤੋਂ ਜੀਵਨ ਮਾਰਗ ਤੱਕ, ਪੰਨਾ 161-172)**

## ਪਟਿਆਲਾ ਜੇਲ੍ਹ ਵਿੱਚ ਸੁਰੀਲਾ ਸਮਾਂ

ਇੰਦਰਾ ਗਾਂਧੀ ਨੇ ਆਪਣੀ ਗੱਦੀ ਬਚਾਉਣ ਲਈ ਦੇਸ਼ 'ਤੇ ਐਮਰਜੈਂਸੀ ਦੀ ਹਨੇਰੀ ਝੁਲਾ ਦਿੱਤੀ। ਲੋਕਾਂ ਦੇ ਸਾਰੇ ਮਾਨਵੀ ਤੇ ਸ਼ਹਿਰੀ ਅਧਿਕਾਰ ਕਲਮ ਦੀ ਨੋਕ ਦੇ ਇੱਕੋ ਝਟਕੇ ਨਾਲ ਖੋਹ ਲਏ ਗਏ। ਆਪਣੀਆਂ ਮੰਗਾਂ ਪੂਰੀਆਂ ਕਰਾਉਣ ਲਈ ਲੋਕਾਂ ਨੂੰ ਜਲਸਾ, ਮੀਟਿੰਗ ਕਰਨ, ਧਰਨਾ ਮਾਰਨ, ਘਿਰਾਓ ਕਰਨ, ਜਲੂਸ ਮੁਜ਼ਾਹਰਾ ਕੱਢਣ ਤੇ ਕਿਸੇ ਪ੍ਰਕਾਰ ਦੀ ਪੁਰਅਮਨ ਐਜੀਟੇਸ਼ਨ ਕਰਨ ਤੋਂ ਰੋਕ ਦਿੱਤਾ ਗਿਆ ਤੇ ਪੁਲਿਟੀਕਲ ਪਾਰਟੀਆਂ ਆਗੂਆਂ ਨੂੰ ਜੇਲ੍ਹਾਂ ਵਿੱਚ ਡੱਕ ਕੇ ਜੇਲ੍ਹਾਂ ਨੱਕੋ ਨੱਕ-ਨੱਕ ਭਰ ਦਿੱਤੀਆਂ ਪਰ ਹੈਰਾਨੀ ਦੀ ਗੱਲ ਹੈ ਕਿ ਆਪਣੇ ਆਪ ਨੂੰ ਮਜ਼ਦੂਰਾਂ ਕਿਸਾਨਾਂ ਦੇ ਹਿੱਤਾਂ ਦੀ ਰਾਖੀ ਕਰਨ ਦਾ ਦਾਅਵਾ ਕਰਨ ਵਾਲੀਆਂ ਦੋਵੇਂ ਰਵਾਇਤੀ ਕਮਿਊਨਿਸਟ ਪਾਰਟੀਆਂ ਨੇ ਅਜਿਹੀ ਸਥਿਤੀ ਦਾ ਵਿਰੋਧ ਨਾ ਕਰਨ ਦਾ ਫੈਸਲਾ ਕਰ ਲਿਆ। ਇਨ੍ਹਾਂ ਵਿੱਚੋਂ ਇੱਕ ਭਾਵ ਸੀ. ਪੀ. ਆਈ. ਤਾਂ ਚਮੜੀ ਬਚਾਊ ਨੀਤੀ ਅਪਣਾ ਕੇ ਏਥੋਂ ਤੱਕ ਗਿਰਾਵਟ ਦਾ ਸ਼ਿਕਾਰ ਹੋ ਗਈ ਕਿ ਯਤੀਮਖਾਨੇ ਦੇ ਪ੍ਰੋਹਤ ਦਾ ਹੀ ਰੂਪ ਧਾਰ ਗਈ ਤੇ ਮਤਾ ਪਾਸ ਕਰ ਦਿੱਤਾ ਕਿ "ਸਾਡੀ ਰਾਇ ਵਿੱਚ ਐਮਰਜੈਂਸੀ ਦੇਸ਼ ਦੇ ਹਿਤਾਂ ਦੀ ਪੂਰਤੀ ਕਰਦੀ ਹੈ।" ਉਸੇ ਦੀ ਦੂਜੀ ਭੈਣ, ਸੀ. ਪੀ. ਐਮ. ਨੇ ਤਾਂ ਮੌਨ ਵਰਤ ਹੀ ਰੱਖ ਲਿਆ। ਉਸ ਨੇ ਮੌਕਾਪ੍ਰਸਤੀ ਤੋਂ ਕੰਮ ਲੈਂਦੇ ਹੋਏ ਕੋਈ ਮਤਾ ਨਾ ਐਮਰਜੈਂਸੀ ਦੇ ਹੱਕ ਵਿੱਚ ਤੇ ਨਾ ਹੀ ਵਿਰੋਧ ਵਿੱਚ ਪਾਸ ਕੀਤਾ। ਉਹ ਨਿਰੋਲ 'ਚੁੱਪ' ਰਹੀ ਤੇ ਇੰਦਰਾ ਜੀ ਨੂੰ ਪੈਗਾਮ ਭੇਜਿਆ ਕਿ 'ਹੇ ਬੀਬੀ, ਅਸੀਂ ਤੈਨੂੰ ਕੁੱਝ ਨਹੀਂ ਕਹਿੰਦੇ, ਤੂੰ ਸਾਨੂੰ ਕੁਝ ਨਾ ਕਹੀਂ" ਇਸ ਤਰ੍ਹਾਂ ਉਨ੍ਹਾਂ ਨੇ ਵੀ ਚੰਗਾ ਝੱਟ ਟਪਾ ਲਿਆ ਤੇ ਇੱਕ ਸਾਲ ਦੀ ਸਿਆਸੀ ਬੱਕ-ਬੱਕ ਤੋਂ ਛੁੱਟੀ ਕਰ ਕੇ ਘਰ ਦੇ ਕੰਮ ਸੰਵਾਰਨ ਲਈ ਸੁਨਹਿਰੀ ਮੌਕਾ ਪ੍ਰਾਪਤ ਕਰ ਲਿਆ।

ਬਾਕੀ ਪਾਰਟੀਆਂ ਨੂੰ ਪਹਿਲਾਂ ਤਾਂ ਲੁਧਿਆਣਾ ਜੇਲ੍ਹ ਵਿੱਚ ਇਕੱਠਾ ਕੀਤਾ ਗਿਆ। ਏਥੇ ਬਾਦਲ ਸਾਹਿਬ ਦੀਆਂ 'ਜੇਲ੍ਹ ਜੀਵਨ' ਦੀਆਂ ਕੁਰਬਾਨੀਆਂ ਤੇ ਕਠਿਨਾਈਆਂ ਪ੍ਰਤੱਖ ਰੂਪ ਵਿੱਚ ਦੇਖਣ ਵਿੱਚ ਆ ਰਹੀਆਂ ਸਨ। ਜੇਲ੍ਹ ਦਾ ਸੁਪਡੈਂਟ ਬਿਕਰਮਜੀਤ ਸਿੰਘ ਜੋ ਕਿਸੇ ਸਮੇਂ ਕਾਲਿਜ ਪ੍ਰੋਫੈਸਰ ਰਹਿ ਚੁੱਕਾ ਸੀ ਤੇ ਇੱਕ ਚੰਗਾ

ਵਿਦਵਾਨ ਸੀ, ਇਸ ਸਮੇਂ ਨੂੰ ਇੱਕ ਰੱਬੀ ਵਰਦਾਨ ਸਮਝ ਕੇ ਇਸ ਅਨਮੋਲ ਘੜੀ ਦਾ ਵਧੇਰਾ ਭਾਗ ਬਾਦਲ ਭਗਤੀ ਜਾਂ ਬਾਦਲ ਸੇਵਾ ਵਿੱਚ ਲਾ ਰਿਹਾ ਸੀ, ਉਸ ਨੂੰ ਅਡੋਲ ਵਿਸ਼ਵਾਸ ਸੀ ਕਿ ਅਗਲਾ ਮੁੱਖ ਮੰਤਰੀ ਬਾਦਲ ਹੀ ਹੋਵੇਗਾ ਤੇ ਫਿਰ ਉਸ ਦੀ ਸੇਵਾ ਨੂੰ ਮੇਵਾ ਅਵੱਸ਼ ਹੀ ਲਗੇਗਾ। ਬਿਕਰਮਜੀਤ ਸਿੰਘ ਨੇ ਬਾਦਲ ਸਾਹਿਬ ਦੀ ਰਹਾਇਸ਼ ਲਈ ਇੱਕ ਵੱਡਾ ਹਾਤਾ ਨਿਯਤ ਕੀਤਾ ਹੋਇਆ ਸੀ ਤੇ ਓਥੇ ਹਰ ਪ੍ਰਕਾਰ ਦੇ ਫੁੱਲ ਬੂਟਿਆਂ ਵਾਲੇ ਗਮਲਿਆਂ ਦੀਆਂ ਲਾਈਨਾਂ ਲੱਗੀਆਂ ਹੋਈਆਂ ਸਨ। ਬਾਦਲ ਸਾਹਿਬ ਦਾ ਦਿਲ ਬਹਿਲਾਉਣ ਵਾਸਤੇ ਮੁਰਗੇ ਅਤੇ ਤੋਤੇ ਆਦਿ ਪੰਛੀ ਰੱਖੇ ਹੋਏ ਸਨ। ਮੁਰਗੇ ਬਾਂਗਾਂ ਦਿੰਦੇ ਸਨ ਅਤੇ ਤੋਤੇ ਚਹਿ ਚਹਾਉਂਦੇ ਸਨ। ਇਸ ਤਰ੍ਹਾਂ ਜੇਲ੍ਹ ਅੰਦਰ ਇੱਕ ਸੁਖਾਵਾਂ ਤੇ ਸੁਹਜਾਤਮਿਕ ਵਾਤਾਵਰਣ ਪੈਦਾ ਕੀਤਾ ਗਿਆ ਸੀ। ਖੁਲ੍ਹੇ ਵੇਹੜੇ ਵਿੱਚ ਕਾਫੀ ਮੰਜੇ ਰੱਖੇ ਹੋਏ ਸਨ ਤਾਂ ਜੋ ਮੁਲਾਕਾਤੀ ਜਾਂ ਅਕਾਲੀ ਪਾਰਟੀ ਦੇ ਵਰਕਰ ਜਿਹਨਾਂ ਦੀ ਉਸ ਵੇਲੇ ਲੁਧਿਆਣਾ ਜੇਲ੍ਹ ਵਿੱਚ ਗਿਣਤੀ 100 ਕੁ ਦੇ ਕਰੀਬ ਸੀ ਆ ਕੇ ਬਾਦਲ ਸਾਹਿਬ ਦੀ ਹਾਜ਼ਰੀ ਭਰ ਸਕਣ। ਸ਼ਾਮ ਨੂੰ ਬਿਕਰਮਜੀਤ ਸਿੰਘ ਬਾਦਲ ਸਾਹਿਬ ਨਾਲ ਆ ਕੇ ਬੈਡਮਿੰਟਨ (ਚਿੜੀ ਛਿੱਕਾ)। ਖੇਡਿਆ ਕਰਦਾ ਸੀ। ਉਂਜ ਬਾਦਲ ਵਿੱਚ ਇੱਕ ਖਾਸ ਸਿਫ਼ਤ ਜ਼ਰੂਰ ਹੈ ਜੋ ਕਿਸੇ ਅਕਾਲੀ ਲੀਡਰ ਵਿੱਚ ਨਹੀਂ। ਉਹ ਵੱਡਾ ਆਦਮੀ ਹੁੰਦਾ ਹੋਇਆ ਵੀ ਆਪਣੇ ਆਪ ਨੂੰ ਵੱਡਾ ਨਹੀਂ ਸਮਝਦਾ। ਉਸ ਕੋਲ ਬੈਠੇ ਤੁਸੀਂ ਇੰਝ ਨਹੀਂ ਸੋਚਦੇ ਕਿ ਤੁਸੀਂ ਕਿਸੇ ਵੱਡੇ ਆਦਮੀ ਕੋਲ ਬੈਠੇ ਹੋ।

ਕੋਈ ਮਹੀਨੇ ਕੁ ਪਿੱਛੋਂ ਲੁਧਿਆਣਾ ਜੇਲ੍ਹ ਵਾਲੇ ਸਾਰੇ ਸਿਆਸੀ ਕੈਦੀਆਂ ਨੂੰ ਪਟਿਆਲਾ ਜੇਲ੍ਹ ਲੈ ਜਾਣ ਵਾਸਤੇ ਬੱਸਾਂ ਆ ਖਲੋਤੀਆਂ। ਸਾਨੂੰ ਇੱਕ ਦਮ ਉਹਨਾਂ ਬੱਸਾਂ ਵਿੱਚ ਬੈਠਣਾ ਪਿਆ। ਬੱਸਾਂ ਵਿੱਚ ਤਰਤੀਬ ਨਾਲ ਬੈਠਣ ਵਾਸਤੇ ਇੱਕ ਲਿਸਟ ਬਣਾਈ ਗਈ। ਲਿਸਟ ਵਿੱਚ ਪਹਿਲਾਂ ਨਾਮ ਇਸ ਲੇਖਕ ਦਾ ਤੇ ਦੂਜਾ ਨਾਮ ਬਾਦਲ ਸਾਹਿਬ ਦਾ ਸੀ। ਮਾਲੂਮ ਹੁੰਦਾ ਸੀ ਕਿ ਲਿਸਟ ਬਿਕਰਮਜੀਤ ਸਿੰਘ ਦੀ ਬਣਾਈ ਹੋਈ ਨਹੀਂ ਸੀ। ਅਜਿਹਾ ਕਿਉਂ ਕੀਤਾ ਗਿਆ ਇਸ ਦਾ ਇਲਮ ਉਹਨਾਂ ਨੂੰ ਹੀ ਹੋਵੇਗਾ ਜਿਹਨਾਂ ਨੇ ਲਿਸਟ ਬਣਾਈ ਸੀ।

ਲਿਸਟ ਬਣਾਉਣ ਵਾਲੇ ਪੁਲਿਸ ਅਫਸਰਾਂ ਦੀ ਨਜ਼ਰ ਵਿੱਚ ਬਾਦਲ ਵਲੋਂ ਐਮਰਜੈਂਸੀ ਦਾ ਵਿਰੋਧ ਆਪਣੀ ਸਿਆਸਤ ਨੂੰ ਖਾਦ ਪਾਣੀ ਦੇਣ ਤੇ ਹਰਾ ਭਰਾ ਕਰਨ ਦਾ ਇੱਕ ਸੁਨਹਿਰੀ ਮੌਕਾ ਸੀ, ਜਿਸ ਤੋਂ ਪਿੱਛੋਂ ਗੱਦੀ ਦੀ ਮੁੜ ਪ੍ਰਾਪਤੀ ਦੀਆਂ ਸੰਭਾਵਨਾਵਾਂ ਬਹੁਤ ਰੌਸ਼ਨ ਹੋ ਜਾਣੀਆਂ ਸਨ ਪਰ ਕਾਮਰੇਡ ਲਈ ਤਾਂ ਇੱਕ ਸਦੀਵੀ ਐਮਰਜੈਂਸੀ ਬੀਤ ਰਹੀ ਸੀ, ਜਦੋਂ ਸੀ. ਪੀ. ਆਈ. (ਐਮ. ਐਲ.) ਦੇ ਵਰਕਰਾਂ ਨੂੰ ਬਾਦਲ ਸਰਕਾਰ ਤੇ ਕਾਂਗਰਸ ਸਰਕਾਰ ਦੋਹਾਂ ਵਲੋਂ ਝੂਠੇ ਪੁਲਿਸ ਮੁਕਾਬਲਿਆਂ ਵਿੱਚ ਮਾਰਿਆ ਜਾ ਰਿਹਾ ਸੀ। ਇਸ ਖਿਆਲ ਨਾਲ ਅਸਲੀਅਤ ਨੂੰ ਮੱਦੇ ਨਜ਼ਰ ਰੱਖਦੇ ਹੋਏ ਕਾਮਰੇਡ ਦਾ ਨਾਮ ਪਹਿਲੇ ਨੰਬਰ ’ਤੇ ਅਤੇ ਬਾਦਲ ਸਾਹਿਬ ਦਾ ਦੂਜੇ ਨੰਬਰ ’ਤੇ ਲਿਖਿਆ ਗਿਆ। ਬੱਸਾਂ ਦਾ ਇਹ ਕਾਫਲਾ ਸੜਕਾਂ ਦੇ ਮੋੜ-ਘੋੜ ਕੱਟਦਾ ਹੋਇਆ ਅਖੀਰ ਨੂੰ ਪਟਿਆਲਾ ਜੇਲ੍ਹ ਅੱਗੇ ਜਾ ਖਲੋਤਾ। ਡਿਉੜੀ ਦਾ ਫਾਟਕ ਖੋਲ੍ਹ ਕੇ ਇਕੱਲੇ-ਇਕੱਲੇ ਸਿਆਸੀ ਕੈਦੀ ਨੂੰ ਅੰਦਰ ਦਾਖ਼ਲ ਕੀਤਾ ਗਿਆ ਤੇ ਉਹਨਾਂ ਨੂੰ ਨਿਸ਼ਚਿਤ ਥਾਵਾਂ ਤੇ ਵੱਖ ਵੱਖ ਹਾਤਿਆਂ ਤੇ ਬੈਰਕਾਂ ਵਿੱਚ ਟਿਕਾਣਾ ਦੇ ਦਿੱਤਾ

ਗਿਆ। ਲੀਡਰ ਲੋਕਾਂ ਨੂੰ ਜੋ ਕਦੇ ਐਮ. ਐਲ. ਏ. ਜਾਂ ਮਨਿਸਟਰ ਰਹਿ ਚੁੱਕੇ ਸਨ, ਬੀ. ਕਲਾਸ ਅਲਾਟ ਕਰ ਦਿੱਤੀ ਗਈ ਜਿੱਥੇ ਉਹਨਾਂ ਨੂੰ ਆਰਾਮ ਕਰਨ ਵਾਸਤੇ ਮੰਜੇ ਬਿਸਤਰੇ, ਬੈਠ ਕੇ ਪੜ੍ਹਨ ਲਿਖਣ ਲਈ ਕੁਰਸੀਆਂ ਮੇਜ਼ ਅਤੇ ਸੇਵਾ ਕਰਨ ਭਾਵ ਕੱਪੜੇ ਧੋਣ ਅਤੇ ਖਾਣਾ ਤਿਆਰ ਕਰਨ ਲਈ ਮੁਸ਼ੱਕਤੀ ਮਿਲੇ ਹੋਏ ਸਨ। ਬੈਰਕ ਵਿੱਚ ਪੱਖੇ ਵੀ ਲੱਗੇ ਹੋਏ ਸਨ। ਮੱਛਰ ਆਦਿ ਤੋਂ ਬਚਾਓ ਲਈ ਮੱਛਰ ਦਾਨੀਆਂ ਵੀ ਸਨ।

ਪਰ ਆਮ ਸਿਆਸੀ ਕੈਦੀਆਂ ਨੂੰ ਸੀ ਕਲਾਸ ਮਿਲੀ ਹੋਈ ਸੀ। ਜਿੱਥੇ ਉਹਨਾਂ ਨੂੰ ਫਰਸ਼ ’ਤੇ ਸੌਣਾ ਪੈਂਦਾ ਸੀ। ਆਪਣਾ ਖਾਣਾ ਆਪ ਤਿਆਰ ਕਰਨਾ ਪੈਂਦਾ ਸੀ ਤੇ ਕੱਪੜੇ ਆਦਿ ਵੀ ਆਪ ਹੀ ਧੋਣੇ ਪੈਂਦੇ ਸਨ ਤੇ ਬੈਰਕਾਂ ਜਾਂ ਕੋਠੜੀਆਂ ਵਿੱਚ ਪੱਖੇ ਵੀ ਨਹੀਂ ਸਨ ਤੇ ਨਾ ਹੀ ਮੱਛਰਦਾਨੀਆਂ ਸਨ। ਮਾਸਟਰ ਭਾਨ ਨੂੰ ਵੀ ਇੱਕ ਗਰੈਜੂਏਟ ਹੋਣ ਦੇ ਨਾਤੇ ਬੀ. ਕਲਾਸ ਮਿਲ ਗਈ ਸੀ, ਪਰ ਉਸ ਨੇ ਸਾਧਾਰਣ ਸਿਆਸੀ ਕੈਦੀਆਂ ਵਿੱਚ ਰਹਿਣਾ ਪਸੰਦ ਕੀਤਾ। ਜਿਸ ਹਾਤੇ ਵਿੱਚ ਉਸ ਨੂੰ ਕੋਠੜੀ ਮਿਲੀ, ਉਸ ਹਾਤੇ ਵਿੱਚ ਅਧਿਕਤਰ ਨੌਜਵਾਨ ਜਨ ਸੰਘੀ ਜਾਂ ਰਾਸ਼ਟਰੀਆ ਸੋਇਮ ਸੇਵਕ ਸੰਘ ਦੇ ਮੈਂਬਰ ਸਨ ਤੇ ਕੁਝ ਅਕਾਲੀ ਵਰਕਰ ਵੀ ਸਨ। ਭਾਨ ਨੂੰ ਇਹ ਗੱਲ ਵੀ ਇੱਕ ਹਾਂ ਪੱਖੀ ਨੁਕਤਾ ਜਾਪੀ ਕਿਉਂਕਿ ਨੌਜਵਾਨ ਵਿਚਾਰ ਵਟਾਂਦਰਾ ਕਰਨ ਵਿੱਚ ਦਿਲਚਸਪੀ ਰੱਖਦੇ ਹਨ ਤੇ ਜੋ ਵਿਚਾਰ ਉਹਨਾਂ ਨੂੰ ਚੰਗੇ ਲੱਗਣ ਉਹਨਾਂ ਦੇ ਪ੍ਰਭਾਵ ਵੀ ਕਬੂਲਦੇ ਹਨ। ਇਤਫਾਕ ਨਾਲ ਜੋ ਕੋਠੜੀ ਮਾਸਟਰ ਭਾਨ ਨੂੰ ਮਿਲੀ ਉਸ ਵਿੱਚ ਉਸੇ ਦਿਨ ਦੋ ਵਿਦਿਆਰਥੀਆਂ ਤੇ ਇੱਕ 25, 30 ਸਾਲਾਂ ਦਾ ਨੌਜਵਾਨ ਲੈ ਆਂਦਾ ਜਿਸ ਦੇ ਨਾਮ ਤੋਂ ਤਾਂ ਉਹ ਜਾਣੂ ਸੀ, ਪਰ ਅੱਗੇ ਮਿਲਿਆ ਕਦੇ ਨਹੀਂ ਸੀ। ਉਹ ਸੀ ਇਨਕਲਾਬੀ ਕਵੀ ਸੰਤ ਰਾਮ ਉਦਾਸੀ। ਉਦਾਸੀ ਬਾਰੇ ਪਹਿਲੇ ਪਹਿਲ ਉਸਦਾ ਅਨੁਮਾਨ ਸੀ ਕਿ ਉਹ ਵਾਰਿਸ ਸ਼ਾਹ ਜਾਂ ਬੁੱਲ੍ਹੇ ਸ਼ਾਹ ਵਾਂਗ ਕੋਈ ਪਿਛਲੇ ਯੁੱਗ ਦਾ ਕਵੀ ਹੋਵੇਗਾ। ਪਰ ਬਾਅਦ ਵਿੱਚ ਉਸ ਨੇ ਸੁਣਿਆ ਕਿ ਉਹ ਤੇ ਅਜੋਕੇ ਸਮੇਂ ਦਾ ਇੱਕ ਖਾਸ ਕਵੀ ਹੈ। ਫਿਰ ਉਸ ਨੇ ਅੰਦਾਜ਼ਾ ਲਾਇਆ ਕਿ ਉਹ ਸਿਆਣੀ ਉਮਰ ਦਾ ਤੇ ਉਦਾਸੀ ਸਾਧਾਂ ਵਿੱਚੋਂ ਆਇਆ ਹੋਵੇਗਾ ਤੇ ਉਸ ਦੀ ਕਵਿਤਾ ’ਤੇ ਉਦਾਸੀ ਦੀ ਰੰਗਤ ਹੋਵੇਗੀ।

ਪਰ ਉਸ ਦਾ ਇਹ ਅਨੁਮਾਨ ਵੀ ਧੁੰਦ ਵਾਂਗ ਉੱਡ ਗਿਆ, ਜਦੋਂ ਉਦਾਸੀ ਨੂੰ ਗਲਵੱਕੜੀ ਪਾ ਕੇ ਮਿਲਿਆ। ਪਹਿਲੇ ਦਿਨ ਤੋਂ ਹੀ ਉਹ ਦੋਸਤ ਬਣ ਗਏ ਤੇ ਇਹ ਦੋਸਤੀ ਦਿਨ-ਬ-ਦਿਨ ਮਜ਼ਬੂਤ ਹੁੰਦੀ ਗਈ। ਉਦਾਸੀ ਭਾਨ ਨੂੰ ਇਕ ਗੁਣਾਂ ਦੀ ਖਾਨ ਵਾਂਗੂੰ ਲੱਗਾ। ਉਸ ਦੀ ਕਵਿਤਾ ਵਿੱਚ ਏਨੀ ਜਾਨ ਤੇ ਅਸਲੀਅਤ ਦੀ ਝਲਕ ਹੁੰਦੀ ਸੀ ਕਿ ਉਹ ਸਰੋਤਿਆਂ ਉਤੇ ਜਾਦੂ ਫੇਰ ਦਿੰਦਾ ਸੀ। ਜ਼ੋਰਾਵਰ ਤੇ ਸੁਰੀਲੀ ਆਵਾਜ਼ ਵਿੱਚ ਜਦੋਂ ਉਹ ਕਵਿਤਾ ਗਾ ਕੇ ਸੁਣਾਉਂਦਾ ਸੀ ਤਾਂ ਕੌਣ ਸੀ ਜੋ ਬਿਰਛ ਵਾਂਗੂੰ ਨਾ ਝੂਮੇ। ਏਥੇ ਹੀ ਬਸ ਨਹੀਂ, ਉਹ ਤੇ ਹਰਫਨ-ਮੌਲਾ ਸੀ। ਅਸੀਂ ਹਾਤੇ ਵਿਚਲੇ ਸਿਆਸੀ ਕੈਦੀ ਵਾਰੀ-ਵਾਰੀ ਖਾਣਾ ਬਣਾਉਂਦੇ ਸਾਂ। ਇੱਕ ਦਿਨ ਜਨ ਸੰਘੀਆਂ ਦੀ ਵਾਰੀ ਹੁੰਦੀ, ਦੂਜੇ ਦਿਨ ਅਕਾਲੀਆਂ ਦੀ ਤੇ ਤੀਜੇ ਦਿਨ ਸਾਡੀ ਕਮਿਊਨਿਸਟ ਇਨਕਲਾਬੀਆਂ ਜਾਂ ਨਕਸਲਵਾੜੀਆਂ ਦੀ। ਸਾਡੇ ਵਿੱਚੋਂ ਖਾਣਾ ਬਣਾਉਣ ਵਿੱਚ ਉਦਾਸੀ ਹੋਰਾਂ ਦੀ ਕੋਈ ਰੀਸ ਨਹੀਂ ਕਰ ਸਕਦਾ ਸੀ। ਸਾਡੇ ਵਿੱਚੋਂ

ਕੋਈ ਆਟਾ ਗੁੰਨ੍ਹਦਾ, ਕੋਈ ਪੇੜਾ ਕਰਦਾ, ਪਰ ਵੇਲਦਾ ਤੇ ਪਕਾਉਂਦੇ ਉਦਾਸੀ ਹੋਰੀਂ ਸਨ। ਭਾਨ ਨੇ ਵੀ ਕੇਵਲ ਲੋਹ ਥੱਲੇ ਅੱਗ ਬਾਲਣ ਦੀ ਡਿਉਟੀ ਸੰਭਾਲੀ ਹੋਈ ਸੀ। ਪਰ ਮੈਂ ਸ਼ੇਖੀ ਨਾਲ ਨਹੀਂ ਕਹਿੰਦਾ ਜਿਸ ਦਿਨ ਵੀ ਖਾਣਾ ਪਕਾਉਣ ਦੀ ਸਾਡੀ ਵਾਰੀ ਹੁੰਦੀ, ਖਾਣਾ ਦੂਜੇ ਗਰੁੱਪਾਂ ਦੇ ਮੁਕਾਬਲੇ ਵਧੀਆ ਹੁੰਦਾ ਸੀ ਤੇ ਇਸ ਦਾ ਕਾਰਨ ਇਹ ਸੀ ਕਿ ਸਾਡੇ ਵਿੱਚ ਉਦਾਸੀ ਜੀ ਹੁੰਦੇ ਸਨ।

ਹਫਤੇ ਵਿੱਚ ਇੱਕ ਵਾਰੀ ਸਾਰੇ ਸਿਆਸੀ ਕੈਦੀ ਇਕੱਠੇ ਹੁੰਦੇ ਸਨ।

ਇਹ ਇਕੱਠ ਹਮੇਸ਼ਾਂ ਸਾਡੇ ਹਾਤੇ ਵਿੱਚ ਹੋਇਆ ਕਰਦਾ ਸੀ। ਇਸ ਸਮੇਂ ਉਦਾਸੀ ਦੇ ਗੀਤ ਸਭ ਦੇ ਮਨੋਰੰਜਨ ਦਾ ਇੱਕ ਮੁੱਖ ਸਾਧਨ ਹੁੰਦੇ ਸਨ। ਉਦਾਸੀ ਦੀ ਆਵਾਜ਼ ਬਹੁਤ ਉੱਚੀ, ਮਧੁਰ ਤੇ ਕੀਲ ਦੇਣ ਵਾਲੀ ਹੁੰਦੀ ਸੀ। ਗੀਤ ਇਨਕਲਾਬੀ ਹੁੰਦੇ ਸਨ, ਪਰ ਕਿਸੇ ਦੀ ਕੀ ਮਜਾਲ ਕਿ ਕਿੰਤੂ ਕਰ ਸਕੇ। ਬਾਦਲ, ਸਵਰਗੀ ਹਿਤ ਅਭਿਲਾਸ਼ੀ, ਸਵਰਗੀ ਬਸੰਤ ਸਿੰਘ ਖਾਲਸਾ, ਸਵਰਗੀ ਵੀਰ ਯੱਗ ਦੱਤ ਵੀ ਸਰੋਤਿਆਂ ਵਿੱਚ ਹੁੰਦੇ ਸਨ, ਪਰ ਉਦਾਸੀ ਦੀ ਜਾਦੂ ਮਈ ਕਲਾ ਸਭ ਦੇ ਦਿਲਾਂ ਵਿੱਚ ਧਸ ਜਾਂਦੀ ਸੀ। ਗੀਤ ਹਰ ਵਾਰੀ ਨਵੇਂ ਹੁੰਦੇ ਸਨ। ਕੁਝ ਗੀਤ ਉਦਾਸੀ ਹੋਰਾਂ ਜੇਲ੍ਹ ਵਿੱਚ ਹੀ ਲਿਖੇ ਤੇ ਪਹਿਲੀ ਵਾਰ ਜੇਲ੍ਹ ਵਿੱਚ ਹੀ ਗਾਏ। ਕੁਝ ਗੀਤਾਂ ਦੇ ਕੁਝ ਟੱਪੇ ਮੈਨੂੰ ਯਾਦ ਹਨ। ਜਿਵੇਂ :

ਸਾਡੀ ਗਲੀ ਵਿੱਚ ਚੂੜੀਆਂ ਦਾ ਹੋਕਾ
ਦੇਵੀਂ ਨਾ ਵੀਰਾ ਵਣਜਾਰਿਆ
ਸਾਡੇ ਪਿੰਡਾਂ ਵਿੱਚ ਸੌਣ 'ਚ ਵੀ ਸੋਕਾ
ਸੋਕਾ ਵੇ ਵੀਰਾ ਵਣਜਾਰਿਆ
ਵੇਹੜੇ ਵਿੱਚ ਬੈਠੀ ਮੇਰੇ ਵੀਰ ਦੀ ਮਕਾਣ ਵੇ
ਆਈਆਂ ਕੁੜਮੱਤਾ ਮੇਰੀ ਭਾਬੀ ਨੂੰ ਵਰਾਣ ਵੇ
ਜੀਹਦੇ ਹੋ ਗਿਆ ਸੁਹਾਗ ਦਾ ਹੀ ਟੋਕਾ
ਟੋਕਾ ਵੇ ਵੀਰਾ ਵਣਜਾਰਿਆ
ਫੇਰ ਸਾਡੇ ਪਿੰਡਾਂ 'ਚੋਂ ਨਿਰਾਸ਼ਾ ਨਾ ਤੂੰ ਜਾਏਂਗਾ
ਚੂੜੀਆਂ ਦੇ ਨਾਲ ਜਦੋਂ ਚਾਕੂ ਵੀ ਲਿਆਏਂਗਾ
ਅਸੀਂ ਪਾੜਨਾ ਕਾਨੂੰਨ ਵਾਲਾ ਖੋਖਾ
ਖੋਖਾ ਵੇ ਵੀਰਾ ਵਣਜਾਰਿਆ

ਇਨਕਲਾਬੀ ਜੁਝਾਰੂਆਂ ਦੀਆਂ ਮਕਾਣਾਂ ਦੀ ਇਸ ਤੋਂ ਵਧੀਆ ਤਸਵੀਰ ਹੋਰ ਕੌਣ ਪੇਸ਼ ਕਰ ਸਕਦਾ ਹੈ? ਉਦਾਸੀ ਦੀ ਆਵਾਜ਼ ਤੇ ਦ੍ਰਿਸ਼ ਪੇਸ਼ਕਾਰੀ ਹੋਰ ਵੀ ਚਾਰ ਚੰਨ ਲਾ ਦਿੰਦੀਆਂ ਸਨ। ਉਦਾਸੀ ਜੀ ਕਦੇ ਇਹ ਗੀਤ ਵੀ ਗਾਉਂਦੇ ਸਨ।

ਗੋਪੀਆ ਸੰਭਾਲ ਘੁੱਕਰਾ
ਠੂੰਗ ਜਾਣ ਨਾ ਵਲੈਤੀ ਚੁੰਝਾਂ ਵਾਲੇ
ਗੋਪੀਆ ਸੰਭਾਲ ਘੁੱਕਰਾ.......

ਉਦਾਸੀ ਇਨਕਲਾਬੀ ਗੁਰੀਲੇ ਨੂੰ ਤਾੜਨਾ ਕਰਦਾ ਹੈ ਕਿ ਆਪਣਾ ਹਥਿਆਰ ਸੰਭਾਲ ਕੇ ਰੱਖ। ਬਦੇਸ਼ੀ ਤੇ ਘਰੇਲੂ ਲੁਟੇਰੇ ਤੇਰੀ ਕਿਰਤ ਨੂੰ ਲੁੱਟੀ ਜਾ ਰਹੇ ਹਨ। ਇੱਕ ਹੋਰ ਗੀਤ ਜੋ ਉਦਾਸੀ ਜੇਲ੍ਹ ਦੇ ਇਕੱਠਾਂ ਵਿੱਚ ਗਾਇਆ ਕਰਦੇ ਸਨ:

ਦਿੱਲੀਏ ਦਿਆਲਾ ਦੇਖ ਦੇਗ 'ਚ ਉਬਲਦਾ ਨੀ
ਅਜੇ ਤੇਰਾ ਦਿਲ ਨਾ ਠਰੇ
ਮਤੀ ਦਾਸ ਤਾਈਂ ਚੀਰੇ ਆਰੇ ਵਾਂਗ ਜੀਭ ਤੇਰੀ
ਅਜੇ ਮਨ ਮਤੀਆਂ ਕਰੇ

ਉਦਾਸੀ ਪੰਜਾਬ ਦੇ ਕੁਰਬਾਨੀਆਂ ਭਰੇ ਇਤਿਹਾਸ ਖਾਸ ਕਰ ਸਿੱਖੀ ਇਤਿਹਾਸ ਨੂੰ ਅਜੋਕੇ ਇਨਕਲਾਬੀ ਅਮਲ ਨਾਲ ਜੋੜਨ ਵਿੱਚ ਆਪਣੀ ਮਿਸਾਲ ਆਪ ਸਨ।

ਕਦੇ ਕਦੇ ਬੰਦੀ ਤੋਂ ਪਿੱਛੋਂ ਵੀ ਉਦਾਸੀ ਜੀ ਆਪਣੇ ਗੀਤਾਂ ਨਾਲ ਸਾਡੀ ਉਦਾਸੀ ਚੁੱਕ ਦਿਆ ਕਰਦੇ ਸਨ ਤੇ ਅਸੀਂ ਆਪਣੇ ਆਪ ਨੂੰ ਖੁਸ਼ਕਿਸਮਤ ਸਮਝਦੇ ਸਾਂ ਕਿ ਜੋ ਰੌਣਕ ਸਾਡੀ ਕੋਠੜੀ ਵਿੱਚ ਸਾਨੂੰ ਨਸੀਬ ਸੀ ਹੋਰ ਕਿਸੇ ਕੋਠੜੀ ਨੂੰ ਪ੍ਰਾਪਤ ਨਹੀਂ ਸੀ। ਇਸ ਤਰ੍ਹਾਂ ਉਦਾਸੀ ਜੀ ਦੀ ਸੰਗਤ ਸਾਡੇ ਲਈ ਇੱਕ ਵਰਦਾਨ ਸੀ। ਪਟਿਆਲਾ ਜੇਲ੍ਹ ਪੰਜਾਬ ਦੀ ਸਭ ਤੋਂ ਵੱਡੀ ਜੇਲ੍ਹ ਹੈ। ਇਸ ਦੇ ਅੰਦਰ ਹੀ ਇੱਕ ਫਾਰਮ ਜਿੱਥੇ ਉਸ ਸਮੇਂ ਬਲਦਾਂ ਨਾਲ ਖੇਤੀ ਕੀਤੀ ਜਾਂਦੀ ਸੀ। ਫਾਰਮ ਦੇ ਵਿੱਚ ਤੇ ਬਾਹਰਲੇ ਪਾਸੇ ਕੱਚੀਆਂ ਸੜਕਾਂ ਬਣੀਆਂ ਹੋਈਆਂ ਸਨ ਜਿਥੇ ਬੰਦੀ ਖੁੱਲ੍ਹਣ ਤੋਂ ਬਾਅਦ ਸਿਆਸੀ ਕੈਦੀ ਸੈਰ ਕਰਨ ਵਾਸਤੇ ਆ ਜਾਂਦੇ ਸਨ। ਸੜਕਾਂ ਦੇ ਕੰਢਿਆਂ 'ਤੇ ਕੋਈ-ਕੋਈ ਬਿਰਛ ਵੀ ਲੱਗੇ ਹੋਏ ਸਨ। ਉਦਾਸੀ ਨੂੰ ਸੈਰ ਕਰਦਿਆਂ ਦੇਖ ਕੇ ਕਈ ਵਾਰ ਸਿਆਸੀ ਭਰਾ ਮੰਗ ਕਰ ਲੈਂਦੇ ਸਨ ਕਿ "ਸਾਨੂੰ ਕੋਈ ਗੀਤ ਸੁਣਾਓ।" ਉਹਨਾਂ ਦੀ ਬੇਨਤੀ ਨੂੰ ਮੰਨ ਕੇ ਉਦਾਸੀ ਆਪਣੀ ਬੁਲੰਦ ਤੇ ਸੁਰੀਲੀ ਆਵਾਜ਼ ਵਿੱਚ ਕੋਈ ਗੀਤ ਸ਼ੁਰੂ ਕਰ ਦੇਂਦੇ ਜਿਵੇਂ ਕਿਸਾਨ ਤੇ ਕਿਰਤੀ ਦੀ ਕੁਦਰਤੀ ਤੇ ਦਾਇਮੀ ਦੋਸਤੀ ਨੂੰ ਉਦਾਸੀ ਨਿਵੇਕਲਾ ਜਜ਼ਬਾਤੀ ਰੰਗ ਦਿੰਦਾ ਹੈ :

ਗਲ ਲੱਗ ਕੇ ਸੀਰੀ ਦੇ ਜੱਟ ਰੋਵੇ
ਬੋਹਲਾਂ ਵਿੱਚੋਂ ਨੀਰ ਵਗਿਆ।
ਲਿਆ ਤੰਗਲੀ ਨਸੀਬਾਂ ਨੂੰ ਫਰੋਲੀਏ
ਤੂੜੀ ਵਿੱਚੋਂ ਪੁੱਤ ਜੱਗਿਆ।
ਸਾਡੇ ਪਿੜ ਵਿੱਚ ਤੇਰੇ ਗਲ ਚੀਥੜੇ
ਨੀ ਮੇਰੀਏ ਜੁਆਨ ਕਣਕੇ
ਕੱਲ੍ਹ ਸਾਹਾਂ ਦੇ ਗੁਦਾਮਾਂ ਵਿੱਚੋਂ ਨਿਕਲੇ
ਤੂੰ ਸੋਨੇ ਦਾ ਪਟੋਲਾ ਬਣਕੇ
ਤੂੰ ਵੀ ਬਣ ਗਿਆ ਗਮਾਂ ਦਾ ਗੁਮੰਤਰੀ
ਓ ਮੇਰੇ ਬੇ-ਜ਼ੁਬਾਨ ਢੱਗਿਆ
ਗਲ ਲਗ ਕੇ.........

ਸਾਡਾ ਘੁੱਟੀਂ-ਘੁੱਟੀਂ ਖ਼ੂਨ ਤੇਲ ਪੀ ਗਿਆ
ਤੇ ਖਾਦ ਖਾ ਗੀ ਹੱਡ ਖਾਰ ਕੇ
ਬੋਲੇ ਬੈਂਕ ਦੀ ਤਕਾਵੀ ਬਹੀ ਅੰਦਰੋਂ
ਬੋਹਲ ਨੂੰ ਖੰਗੂਰਾ ਮਾਰ ਕੇ
ਸਾਨੂੰ ਬਿਜਲੀ ਝੰਜੋੜਾ ਏਨਾ ਮਾਰਿਆ
ਕਿ ਸੱਧਰਾਂ ਨੂੰ ਲਾਂਬੂ ਲੱਗਿਆ
ਗਲ ਲਗ ਕੇ........

ਇਸ ਤਰ੍ਹਾਂ ਉਦਾਸੀ ਦੀ ਪਟਿਆਲਾ ਜੇਲ੍ਹ ਵਿੱਚ ਮੌਜੂਦਗੀ ਸਿਆਸੀਆਂ ਲਈ ਇੱਕ ਅਨਮੋਲ ਸੁਗਾਤ ਸੀ। ਕਈ ਵਾਰ ਕੋਠੜੀ ਵਿੱਚ ਉਦਾਸੀ ਤੇ ਮਾਸਟਰ ਭਾਨ ਘੰਟਿਆਂ ਬੱਧੀ ਗੱਲਾਂ ਕਰਦੇ ਰਹਿੰਦੇ ਸਨ। ਉਹ ਇੱਕ ਦੂਜੇ ਦੀਆਂ ਗੱਲਾਂ ਵਿੱਚ ਬਹੁਤ ਦਿਲਚਸਪੀ ਲੈਂਦੇ ਸਨ ਤੇ ਕਦੇ ਵੀ ਅੱਕਦੇ ਨਹੀਂ ਸਨ। ਉਦਾਸੀ ਆਪਣੀ ਜ਼ਿੰਦਗੀ ਦੇ ਨਿੱਕੇ ਵੱਡੇ ਸਾਰੇ ਵਾਕਿਆਤ ਸੁਣਾਇਆ ਕਰਦਾ ਸੀ ਤੇ ਭਾਨ ਨੂੰ ਉਸ ਦੀ ਹਰ ਗੱਲ ਤੋਂ ਕੁਝ ਪ੍ਰਾਪਤੀ ਹੁੰਦੀ ਸੀ। ਉਸ ਦੀ ਸਿੱਖ ਇਤਿਹਾਸ ਬਾਰੇ ਜਾਣਕਾਰੀ ਭਾਨ ਨਾਲੋਂ ਕਿਤੇ ਵੱਧ ਸੀ, ਤੇ ਉਸ ਦੇ ਮੂੰਹ ਤੋਂ ਹਰ ਗੱਲ ਸੁਣ ਕੇ ਭਾਨ ਨੂੰ ਕੋਈ ਖਾਸ ਖੁਸ਼ੀ ਪ੍ਰਾਪਤ ਹੁੰਦੀ ਸੀ। ਇਸੇ ਤਰ੍ਹਾਂ ਭਾਨ ਕੋਲ ਵੀ ਸੁਣਾਉਣ ਵਾਲੀਆਂ ਕਾਫੀ ਗੱਲਾਂ ਸਨ, ਜਿਵੇਂ ਚੀਨ ਦੇ ਲੰਮੇ ਇਨਕਲਾਬੀ ਯੁੱਧ ਵਿੱਚ ਲੌਂਗ ਮਾਰਚ-ਲੰਮਾ ਸਫਰ, ਜਦੋਂ ਲੋਕ ਫੌਜ ਨੂੰ ਸਰਕਾਰੀ ਫੌਜਾਂ, ਜਿਹਨਾਂ ਦੀ ਗਿਣਤੀ 40 ਲੱਖ ਸੀ ਦੇ ਦਬਾਅ ਥੱਲੇ ਆਪਣਾ ਆਧਾਰ ਇਲਾਕਾ ਛੱਡ ਕੇ ਦੌੜਨਾ ਪਿਆ ਤੇ ਫਿਰ ਉੱਤਰ ਪੱਛਮ ਦੇ ਪਹਾੜਾਂ ਵਿੱਚ ਸੋਵੀਅਤ ਵਿੱਚ ਪਨਾਹ ਲੈਣੀ ਪਈ ਸੀ ਤੇ ਲੋਕ ਫੌਜ ਦੀ ਗਿਣਤੀ 80 ਹਜ਼ਾਰ ਤੋਂ ਕੇਵਲ 20 ਹਜ਼ਾਰ ਰਹਿ ਗਈ ਸੀ। ਪਰ ਜਾਪਾਨੀ ਹਮਲੇ ਸਮੇਂ ਜੋ ਲਾਈਨ ਕਮਿਊਨਿਸਟ ਪਾਰਟੀ ਨੇ ਪੇਸ਼ ਕੀਤੀ ਕਿ ਘਰੇਲੂ ਜੰਗ ਨੂੰ ਬੰਦ ਕਰ ਕੇ ਜਪਾਨੀ ਹਮਲੇ ਦਾ ਮਿਲ ਕੇ ਮੁਕਾਬਲਾ ਕਰਨਾ ਚਾਹੀਦਾ ਹੈ। ਪਰ ਜਿਸ ਨੂੰ ਚਿਆਂਗ ਕਾਈ ਸ਼ੇਕ ਨੇ ਰੱਦ ਕਰ ਦਿੱਤਾ, ਪਰ ਲੋਕਾਂ ਨੇ ਤੇ ਚਿਆਂਗ ਦੀਆਂ ਫੌਜਾਂ ਨੇ ਇਸ ਲਾਈਨ ਨੂੰ ਠੀਕ ਸਮਝਿਆ, ਸਿੱਟਾ ਇਹ ਨਿਕਲਿਆ ਕਿ ਚਿਆਂਗ ਕਾਈ ਸ਼ੇਕ ਦੇ ਇੱਕ ਕਮਾਂਡਰ ਨੇ ਹੀ ਉਸ ਨੂੰ ਗ੍ਰਿਫਤਾਰ ਕਰ ਕੇ ਲੋਕ ਫੌਜ ਦੇ ਹੈਡ ਕੁਆਟਰ, ਭਾਵ ਮਾਓ ਅਤੇ ਪਾਰਟੀ ਲੀਡਰਸ਼ਿਪ ਅੱਗੇ ਪੇਸ਼ ਕਰ ਦਿੱਤਾ। ਤਦ ਚਿਆਂਗ ਕਾਈ ਸ਼ੇਕ ਤੋਂ ਸ਼ਰਤਾਂ ਮੰਨ ਕੇ ਉਸ ਨੂੰ ਵਾਪਸ ਰਾਜਧਾਨੀ ਨਾਨਕਿੰਗ ਪੁਚਾਇਆ ਗਿਆ। ਅਜੇਹੀਆਂ ਕੁੱਝ ਗੱਲਾਂ ਭਾਨ ਵੀ ਬੜੇ ਉਤਸ਼ਾਹ ਤੇ ਦਿਲਚਸਪੀ ਨਾਲ ਆਪਣੇ ਸਾਥੀ ਨਾਲ ਕਰ ਲਿਆ ਕਰਦਾ ਸੀ ਜੋ ਉਸ ਨੇ ਐਡਗਰ ਸਨੋ ਦੀ ਕਿਤਾਬ ਰੈਡ ਸਟਾਰ ਓਵਰ ਚਾਇਨਾ ਤੋਂ ਪੜ੍ਹੀਆਂ ਸਨ। ਉਹ ਮਾਓ ਦੀਆਂ ਲਿਖਤਾਂ ਔਨ ਪ੍ਰੈਕਟਿਸ, ਅਭਿਆਸ ਬਾਰੇ ਤੇ ਔਨ ਕੰਟਰੈਡਿਕਸ਼ਨ, ਅੰਤਰ ਵਿਰੋਧ ਬਾਰੇ ਵੀ ਵਿਚਾਰ ਵਟਾਂਦਰਾ ਕਰਿਆ ਕਰਦੇ ਸਨ। ਉਹ ਜੇਲ੍ਹ ਸਮੇਂ ਨੂੰ ਵੱਧ ਤੋਂ ਵੱਧ ਸੁਚੱਜੇ ਤੇ ਲਾਹੇਵੰਦ ਢੰਗ ਨਾਲ ਗੁਜ਼ਾਰਦੇ ਤੇ ਇੱਕ ਦੂਜੇ ਤੋਂ ਸਿੱਖਦੇ ਸਿਖਾਉਂਦੇ ਸਨ। ਇਸ ਮਾਹੌਲ ਵਿੱਚ ਉਹਨਾਂ ਦੀ ਮਿੱਤਰਤਾ ਵਧਦੀ ਚਲੀ ਜਾ ਰਹੀ ਸੀ ਕਿ ਬੀਬੀ ਇੰਦਰਾ ਨੇ ਐਮਰਜੈਂਸੀ ਖਤਮ ਕਰ ਕੇ ਚੋਣਾਂ ਦਾ ਐਲਾਨ ਕਰ ਦਿੱਤਾ। ਪਰ ਉਦਾਸੀ

ਤੋਂ ਵਿਦਾ ਹੋਣ ਤੋਂ ਪਿੱਛੋਂ ਵੀ ਗੀਤਾਂ ਤੋਂ ਤਾਂ ਅਸੀਂ ਕਦੇ ਵਿਦਾ ਨਾ ਹੋ ਸਕੇ ਤੇ ਉਹਨਾਂ ਦੀ ਨਿਰਾਲੀ ਧੁਨ ਕੋਈ ਦੂਰੋਂ ਆ ਰਹੀ ਸੁਰ ਵਾਂਗ ਕੰਨਾਂ ਵਿੱਚ ਆ ਗੂੰਜਦੀ ਤੇ ਹਰ ਵਾਰ ਉਸ ਵਿੱਚ ਨਵੇਂ ਭਾਵ, ਨਵੇਂ ਅਰਥ, ਨਵੇਂ ਜਜ਼ਬਾਤ ਤੇ ਨਵੀਆਂ ਉਮੰਗਾਂ ਤੇ ਤਰੰਗਾਂ ਹੁੰਦੀਆਂ।

ਜਿਵੇਂ ਉਹਨਾਂ ਦੀ ਕਵਿਤਾ
'ਭਾਵ'
ਮੈਨੂੰ ਯਾਦ ਆ ਰਹੀ ਹੈ:
ਸੂਰਜ ਦੀ ਲਾਲੀ ਚੋਂ ਮੇਰੇ
ਭਾਵ ਉਗਮ ਕੇ ਆਏ
ਕੌਣ ਇਹਨਾਂ ਦੀ ਧੁੱਪ ਨੂੰ ਰੋਕੇ
ਕੌਣ ਹਨੇਰੇ ਪਾਏ?
ਡਾਂਗਾਂ ਅਤੇ ਗੋਲੀਆਂ ਖਾ ਕੇ
ਇਹ ਅੱਥਰੂ ਨਾ ਸਮਝੇ
ਅੱਖੀਆਂ ਦੇ ਵਿੱਚ ਸੁਪਨੇ ਇਹ ਤਾਂ
ਹੋਰ ਨਿੱਖਰ ਕੇ ਆਏ
ਹੁਣ ਹੱਕਾਂ ਦੇ ਗੀਤ ਗਾਈਏ
ਤਾਂ ਜੋ ਜੀਵਨ ਮੌਲੇ
ਪਹਿਲਾਂ ਜਿਤਨੇ ਅਸੀਂ ਨੇ ਗਾਏ
ਸਾਰੇ ਗੀਤ ਪਰਾਏ
ਜਿੰਦ ਅਸਾਡੀ ਦੂਣੀ ਹੋ ਕੇ
ਨਾਂ ਉਸ ਦੇ ਲਗਦੀ
ਜੋ ਜੀਵਨ ਦੀ ਪੂੰਜੀ ਤਾਈਂ
ਨਾਂ ਲੋਕਾਂ ਦੇ ਲਾਏ
ਜਦ ਸਾਡੀ ਵਿਥਿਆ ਨੂੰ ਮਿਲਿਆ
ਭਰਵਾਂ ਲੋਕ ਹੁੰਗਾਰਾ
ਫਿਰ ਸਮਝਾਂਗੇ ਲੋਕ ਰਾਜ ਦੇ
ਕਾਗ ਬਨੇਰੇ ਆਏ
ਧਰਮ ਅਤੇ ਸਰਮਾਏ ਤਾਈਂ
ਪੈਣ ਲੱਗਣ ਕੜਵੱਲਾਂ
ਜਦ ਮਿਹਨਤ ਦਾ ਸੱਖਣਾ ਪੰਜਾ
ਰਾਜਾਂ ਨੂੰ ਹੱਥ ਪਾਏ

ਛੋਟੇ ਭਾਅ ਜੀ ਗੁਰਸ਼ਰਨ ਸਿੰਘ ਦਾ ਇੱਕ ਫਿਕਰਾ ਕਿ ਹਾਲਾਂ ਤੱਕ ਪੰਜਾਬੀ ਸਾਹਿਤ ਵਿੱਚ ਉਦਾਸੀ ਦੀ ਕਵਿਤਾ ਦਾ ਸਹੀ ਮੁਲਾਂਕਣ ਨਹੀਂ ਹੋ ਸਕਿਆ, ਸੌ ਫੀਸਦੀ ਠੀਕ ਹੈ! ਤੇ ਪੂਰੀ ਤੋਲ ਪਰਖ ਤੋਂ ਪਿੱਛੋਂ ਕਿਹਾ ਗਿਆ ਹੈ।

**(ਮਾਸਟਰ ਬਚਿੱਤਰ ਸਿੰਘ, ਸਾਬਕਾ ਨਕਸਲੀ ਆਗੂ), ਸੂਰਜ ਚੜ੍ਹਨ ਤੋਂ ਪਹਿਲਾਂ, ਪੰਨਾ 230-236**

# ਕੁੜੀਆਂ ਦੇ ਹੱਕ ਵਿੱਚ

ਪਾਪਾ ਜੀ ਹਮੇਸ਼ਾ ਹੀ ਸਾਨੂੰ ਵੱਧ ਪਿਆਰ ਤੇ ਵੱਧ ਸਹੂਲਤਾਂ ਦੇਣ ਲਈ ਤਰਦੱਦ ਕਰਦੇ ਰਹਿੰਦੇ। ਖਾਣ ਪੀਣ ਲਈ ਉਹ ਕਿਸੇ ਵੀ ਤਰ੍ਹਾਂ ਦੀ ਰੋਕ-ਟੋਕ ਨਾ ਕਰਨ ਦੀ ਮਾਂ ਨੂੰ ਹਦਾਇਤ ਦਿੰਦੇ ਤੇ ਕਹਿੰਦੇ, "ਮੇਰਾ ਕੀ ਪਤੈ, ਮੈਨੂੰ ਕਦੋਂ ਪੁਲਸ ਮਾਰ ਦੇ, ਜੇ ਅਜਿਹਾ ਹੋ ਗਿਆ ਤਾਂ ਬੱਚਿਆਂ ਨੂੰ ਪਿਆਰ ਨਾਲ ਰੱਖੀਂ।" ਤਾਂ ਬੀਬੀ ਜਵਾਬ ਦਿੰਦੀ, "ਮਾਰ ਕੇ ਦਿਖਾਵੇ ਕੋਈ, ਨਾ ਢਿੱਡ ਪਾੜ ਕੇ ਵਿੱਚ ਦੀ ਲੰਘ ਜਾਵਾਂ।"ਅੱਧੀ ਕੱਟ ਲਈ ਤੇ ਅੱਧੀ ਹੋਰ ਹੈ ਵੀ ਜਾਂ ਨਹੀਂ, ਇਸੇ ਤਰ੍ਹਾਂ ਕੱਟੀ ਜਾਊਂ ਤੇ ਨਾਲੇ ਜਿਥੇ ਜਾਣਾ, ਆਪ ਦੇ ਜੁਆਕਾਂ ਨੂੰ ਨਾਲ ਲੈ ਕੇ ਜਾਇਆ ਕਰ, ਮੈਥੋਂ ਇਨ੍ਹਾਂ ਦੇ ਚੋਜ ਨਹੀਂ ਹੁੰਦੇ। ਮਿਰਚ ਅਚਾਰ ਨਾਲ ਤਾਂ ਰੋਟੀ ਨਹੀਂ ਖਾਂਦੇ, ਜੇ ਮੈਂ ਦਾਲ ਸਬਜ਼ੀ ਬਣਾਵਾਂ ਤਾਂ ਲੋਕ ਕਹਿਣਗੇ ਬੰਦਾ ਬਾਹਰ ਭੱਜਿਆ ਫਿਰਦੈ, ਆਪ ਤੜਕੇ ਲਾ-ਲਾ ਖਾਂਦੀ ਐ।" ਇੰਨੀ ਗੱਲ ਸੁਣ ਕੇ ਪਾਪਾ ਜੀ ਅੱਗ ਬਬੂਲੇ ਹੋ ਜਾਂਦੇ। ਕਿ ਮੇਰੇ ਪਿੱਛੋ ਬੱਚਿਆਂ ਨੂੰ ਦਾਲ ਸਬਜ਼ੀ ਕਿਉਂ ਨਹੀਂ ਬਣਾ ਕੇ ਦਿੱਤੀ ਜਾਂਦੀ ਤੇ ਦੁਖੀ ਹੋ ਕੇ ਬੀਬੀ ਨੂੰ ਕਹਿ ਛੱਡਦੇ, "ਹਾਲੇ ਤਾਂ ਮੈਂ ਜਿਉਂਦਾ ਆਂ, ਜੇ ਮਰ ਗਿਆ ਫੇਰ ਪਤਾ ਨੀ ਕੀ ਹਾਲ ਹੋਊ ਜੁਆਕਾਂ ਦਾ, ਤੂੰ ਤਾਂ ਹੁਣੇ ਹੀ ਇਨ੍ਹਾਂ ਦਾ ਖਾਣਾ ਪੀਣਾ ਬੰਦ ਕਰ ਦਿੱਤੇ।" ਨਾਲ ਹੀ ਮਾਂ ਨੂੰ ਤਾੜਨਾ ਹੁੰਦੀ ਕਿ ਖਾਣ ਪੀਣ ਦੇ ਮਾਮਲੇ 'ਤੇ ਮੈਨੂੰ ਅੱਗੋ ਬੱਚਿਆਂ ਤੋਂ ਅਜਿਹੀ ਸ਼ਿਕਾਇਤ ਨਾ ਮਿਲੇ ਨਹੀਂ ਤਾਂ ਮੇਰੇ ਤੋਂ ਬੁਰਾ ਕੋਈ ਨਹੀਂ ਹੋਵੇਗਾ।

ਪਾਪਾ ਜੀ ਅਤੇ ਪਿੰਡ ਵਾਲੇ ਹਮੀਰ ਸਿੰਘ ਤਾਇਆ ਜੀ ਆਪਸ ਵਿੱਚ ਪੂਰੇ ਪੱਕੇ ਦੋਸਤ ਸੀ। ਇੱਕਠੇ ਪੜ੍ਹੇ, ਇੱਕਠੇ ਜੇ. ਬੀ. ਟੀ. ਕੀਤੀ ਅਤੇ ਇੱਕਠੇ ਹੀ ਬੀਹਲੇ ਪੜ੍ਹਾਉਂਦੇ ਰਹੇ। ਜਿਸ ਦਿਨ ਵੀ ਸ਼ਰਾਬ ਦਾ, ਮੀਟ ਦਾ ਪ੍ਰੋਗਰਾਮ ਹੁੰਦਾ ਤਾਂ ਸਭ ਨੂੰ ਪਤਾ ਹੁੰਦਾ ਸੀ ਕਿ ਅੱਜ ਉਦਾਸੀ ਤੇ ਹਮੀਰ ਇੱਕਠੇ ਹਨ। ਮੇਰੀ ਦਾਦੀ ਅਤਿ ਕੱਟੜ ਵਿਚਾਰਾਂ ਦੀ ਮਾਲਕ ਹੋਣ ਕਾਰਨ ਪਾਪਾ ਜੀ ਨੂੰ ਘਰ ਮੁਰਗਾ ਵੱਢਣ ਦੀ ਇਜ਼ਾਜਤ ਨਹੀਂ ਸੀ ਤੇ ਮੇਰੀ ਮਾਂ ਵੀ ਜਿਉਂਦੇ ਮੁਰਗੇ ਦਾ ਗਲ ਲਾਹੁਣ ਦੀ ਆਦਤ ਤੋਂ ਪਾਪਾ ਜੀ ਤੋਂ ਪੂਰੀ ਖਫ਼ਾ ਸੀ। ਉਨ੍ਹੀਂ ਦਿਨ੍ਹੀਂ ਜਦ ਪਾਪਾ ਜੀ ਰਿਹਾਅ ਹੋ ਕੇ ਆਉਂਦੇ ਤਾਂ ਮੈਂ ਤੇ ਬੱਲੀ ਉਨ੍ਹਾਂ ਦੇ ਨਾਲ-ਨਾਲ ਉਂਗਲ ਫੜ ਕੇ ਤੁਰੇ ਰਹਿੰਦੇ। ਇੱਕ ਦਿਨ ਹਮੀਰ ਤਾਇਆ ਜੀ ਤੇ ਪਾਪਾ ਜੀ ਨੇ ਉਨ੍ਹਾਂ ਦੇ ਬਾਹਰਲੇ ਘਰੇ ਮੁਰਗਾ ਵੱਢਣ ਦੀ ਸਕੀਮ ਬਣਾਈ। ਮੁਰਗਾ ਵੱਢਿਆ ਗਿਆ। ਮੈਂ ਤੇ ਬੱਲੀ ਕੋਲ ਖੜ੍ਹੇ ਸਾਰਾ ਕੁਝ ਦੇਖਦੇ ਰਹੇ। ਗੋਲੀਆਂ ਚੂਸਦੇ-ਚੂਸਦੇ ਘਰ ਪਹੁੰਚ ਗਏ, ਜਦੋਂ ਬੀਬੀ ਨੇ ਸਾਥੋਂ ਪੁੱਛਿਆ ਕਿ ਥੋਡਾ ਭਾਪਾ ਕਿਥੇ ਹੈ? ਤਾਂ ਨਿਆਣੀ ਹੋਣ ਕਾਰਨ ਮੈਂ ਦੱਸ ਦਿੱਤਾ ਕਿ ਉਹ ਮੁਰਗਾ ਵੱਢੀ ਜਾਂਦੇ ਆ, ਸਾਨੂੰ ਤਾਂ ਮਿੱਠੀ ਗੋਲੀ ਦਿੱਤੀ ਹੈ ਤੇ ਘਰ ਜਾਣ ਲਈ ਕਿਹਾ ਹੈ। ਜਦੋਂ ਬੀਬੀ ਨੇ ਮੇਰੇ ਹੱਥ ਵਿੱਚ ਮਿੱਠੀ ਗੋਲੀ ਦੇਖੀ ਤਾਂ ਮੇਰਾ ਕੁੱਟ-ਕੁੱਟ ਕੇ ਬੁਰਾ ਹਾਲ ਕਰ ਦਿੱਤਾ। ਜਦ ਮੈਂ ਬੱਲੀ ਦੀ ਮਿੱਠੀ ਗੋਲੀ ਬਾਰੇ ਦੱਸਣਾ ਚਾਹਿਆ ਤਾਂ ਬੀਬੀ ਨੇ ਕੀਹਾ, "ਉਹ ਤਾਂ ਮੁੰਡਾ, ਤੂੰ ਉਹਦੇ ਨਾਲ ਕੀ ਕਰਨ ਗਈ ਸੀ। ਉਹ ਤਾਂ ਮੁਰਗਾ ਵੀ ਖਾਊ, ਬੱਕਰਾ ਵੀ ਖਾਊ, ਫੇਰ ਕਰੇਂਗੀ ਮੁੰਡੇ ਦੀ ਰੀਸ?"

ਤੇ ਫਾੜ ਕਰਦਾ ਥੱਖੜ ਮੇਰੇ ਆ ਪਿਆ। ਬੱਲੀ ਨੇ ਚੁਸਤ ਹੋਣ ਕਾਰਨ ਨਾ ਤਾਂ ਮੁਰਗਾ ਵੱਢਣ ਤੇ ਨਾ ਮਿੱਠੀ ਗੋਲੀ ਬਾਰੇ ਦੱਸਿਆ। ਤਕਰੀਬਨ ਦੋ-ਤਿੰਨ ਘੰਟੇ ਤੋਂ ਬਾਅਦ ਜਦ ਪਾਪਾ ਜੀ ਘਰ ਵਾਪਸ ਮੁੜੇ ਤਾਂ ਉਨ੍ਹਾਂ ਨੂੰ ਦੇਖ ਕੇ ਮੈਂ ਹੌਕੇ ਲੈ ਰੋਣ ਲੱਗੀ। ਮੇਰੇ ਰੋਣ ਦਾ ਕਾਰਨ ਪੁੱਛਿਆ ਤਾਂ ਮੈਂ ਪਾਪਾ ਜੀ ਨੂੰ ਸਾਫ਼-ਸਾਫ਼ ਦੱਸ ਦਿੱਤਾ। ਬੀਬੀ ਦਾ ਮੈਨੂੰ ਕੁੜੀ ਹੋਣ ਕਾਰਨ ਕੁੱਟਣਾ ਤੇ ਬੱਲੀ ਨੂੰ ਮੁੰਡਾ ਹੋਣ ਕਾਰਨ ਸ਼ਰੇਆਮ ਬਰੀ ਕਰਨਾ ਪਾਪਾ ਜੀ ਦੀ ਬਰਦਾਸ਼ਤ ਹੋ ਬਾਹਰ ਸੀ। ਪਾਪਾ ਜੀ ਆਪਣੇ ਮਰਦਊਪਣੇ 'ਤੇ ਉਤਰ ਆਏ "ਜੇ ਤੇਰੇ ਮਾਂ ਪਿਉ ਨੇ ਤੈਨੂੰ ਏਵੇਂ ਰੱਖਿਆ ਤੇ ਕੁੱਝ ਨਹੀਂ ਸਿਖਾਇਆ ਤਾਂ ਮੈਂ ਤਾਂ ਨਹੀਂ ਆਪਣੀਆਂ ਧੀਆਂ ਤੇਰੇ ਵਾਂਗ ਰੱਖਣੀਆਂ" ਤੇ ਹੋਰ ਪਤਾ ਨਹੀਂ ਕੀ-ਕੀ ਝਿੜਕਾਂ ਬੀਬੀ ਨੂੰ ਮਿਲੀਆਂ ਤੇ ਬੀਬੀ ਨੇ ਰਾਹ ਖੋਲ੍ਹ ਦਿੱਤਾ "ਚੰਗਾ ਮੈਨੂੰ ਕੀ ਚੜ੍ਹਾ ਹੋਰ ਸਿਰੇ ਇਨ੍ਹਾਂ ਨੂੰ। ਕੱਲ੍ਹ ਨੂੰ ਬਿਗਾਨੀਆਂ ਮਾਵਾਂ (ਸੱਸਾਂ) ਦੇਣਗੀਆਂ ਇਨ੍ਹਾਂ ਨੂੰ ਮੀਟ ਬਣਾ ਕੇ" ਤੇ ਬੇਬੇ ਬੋਲੀ "ਵੇ ਕੁੜੀਆਂ ਦਾ ਏਨਾਂ ਮੋਹ ਕਰਦੈਂ ਤਾਂ ਹੀ ਤਾਂ ਇਨ੍ਹਾਂ ਨੂੰ ਤੇਰਾ ਘਰ ਹੀ ਥਿਆਇਆ। ਜਾਏ ਵੱਢੀਆਂ ਹੋਰ ਕਿਸੇ ਦੇ ਨੀ ਗਈਆਂ।" ਬੇਬੇ ਨੂੰ ਸਾਡੇ 'ਤੇ ਅੰਤਾਂ ਦਾ ਗੁੱਸਾ ਸੀ। "ਬੇਬੇ ਤੂੰ ਮੈਨੂੰ ਕੁਸ਼ ਕਹਿ ਲੈ, ਕੁੜੀਆਂ ਨੂੰ ਕੁਸ਼ ਨਾ ਕਹਿ।" ਪਾਪਾ ਜੀ ਨੇ ਬੇਬੇ ਨੂੰ ਚੁੱਪ ਕਰਾ ਦਿੱਤਾ। ਉਨ੍ਹਾਂ ਦਾ ਕੁੜੀਆਂ ਪ੍ਰਤੀ ਇਹੋ ਜਿਹਾ ਵਰਤਾਉ ਸਿਰਫ ਸਾਡੇ ਨਾਲ ਹੀ ਨਹੀਂ ਸੀ। ਉਹ ਸਕੂਲ ਵਿੱਚ ਅਤੇ ਰੋਜ਼ਾਨਾ ਜ਼ਿੰਦਗੀ ਵਿੱਚ ਵੀ ਵੱਧ ਕੁੜੀਆਂ ਦੀ ਹਮਾਇਤ 'ਤੇ ਹੀ ਰਹਿੰਦੇ ਸਨ। ਬਾਹਰ ਵਰਤਾਉ ਵਿੱਚ ਜਿੰਨਾ ਸੁਭਾਅ ਉਨ੍ਹਾਂ ਦਾ ਨਰਮ ਤੇ ਲਚਕੀਲਾ ਸੀ, ਘਰ ਉਹ ਓਨੇ ਹੀ ਕਠੋਰ ਸਨ। ਸਾਡੀ ਕੋਈ ਜੁਰਅਤ ਨਹੀਂ ਸੀ ਕਿ ਅਸੀਂ ਉਨ੍ਹਾਂ ਦੀ ਆਗਿਆ ਤੋਂ ਬਿਨਾਂ ਇੱਧਰ-ਉਧਰ, ਨਾਨਕੇ ਜਾਂ ਕਿਸੇ ਰਿਸ਼ਤੇਦਾਰੀ ਵਿੱਚ, ਇਥੋਂ ਤੱਕ ਕਿ ਘਰ ਤੋਂ ਬਾਹਰ ਵੀ ਜਾ ਸਕੀਏ। ਇਹ ਵਰਤਾਉ ਉਨ੍ਹਾਂ ਦਾ ਸਾਡੇ ਪ੍ਰਤੀ ਕੁੜੀਆਂ ਹੋਣ ਦੇ ਨਾਤੇ ਨਹੀਂ, ਸਗੋਂ ਬੱਲੀ ਤੇ ਮੋਹਕਮ ਨਾਲ ਵੀ ਉਨ੍ਹਾਂ ਦਾ ਅਜਿਹਾ ਹੀ ਵਰਤਾਉ ਸੀ। ਜੋ ਵੀ ਘਰ ਵਿੱਚ ਸੂਈ ਤੋਂ ਸਿਲਾਈ ਤੱਕ ਚੀਜ਼ ਆਉਂਦੀ, ਉਹ ਆਪ ਹੱਥੀਂ ਲਿਆਉਂਦੇ ਤੇ ਮੇਰੀ ਮਾਂ ਨੇ ਉਨ੍ਹਾਂ ਦੇ ਹੁੰਦਿਆਂ ਸਬਜ਼ੀ ਤੱਕ ਨਹੀਂ ਸੀ ਖਰੀਦੀ। ਇਥੋਂ ਤੱਕ ਕਿ ਜੇ ਕਦੇ ਇੱਕ ਵਾਰ ਅਜਿਹਾ ਹੋਇਆ ਵੀ ਤਾਂ ਉਹ ਪਹਿਲਾਂ ਪੁੱਛਦੇ ਕਿ ਇਹ ਚੀਜ਼ ਮੈਂ ਤਾਂ ਲਿਆਂਦੀ ਨਹੀਂ, ਇਹ ਘਰ ਵਿੱਚ ਕਿਥੋਂ ਤੇ ਕਿਵੇਂ ਆਈ। ਸਕੂਲੋਂ ਆਉਂਦਿਆਂ ਜੇ ਅਸੀਂ ਉਨ੍ਹਾਂ ਨੂੰ ਸਤਿ ਸ੍ਰੀ ਅਕਾਲ ਨਾ ਕਹਿੰਦੇ ਤਾਂ ਉਹ ਆਪ ਸਾਨੂੰ ਕਹਿ ਦਿੰਦੇ "ਪੁੱਤ ਜੀ, ਸਤਿ ਸ੍ਰੀ ਅਕਾਲ।" ਜਦੋਂ ਬਾਹਰਲਾ ਗੇਟ ਖੜਕਦਾ ਤਾਂ ਸਾਡੇ ਪੈਰਾਂ ਹੇਠੋ ਮਿੱਟੀ ਨਿਕਲ ਜਾਂਦੀ ਕਿ ਪਾਪਾ ਜੀ ਆ ਗਏ ਤੇ ਅਸੀਂ ਫਟਾਫਟ ਕਿਤਾਬਾਂ ਚੁੱਕ ਆਪਣੀਆਂ-ਆਪਣੀਆਂ ਤੈਅ ਕੀਤੀਆਂ (ਪਾਪਾ ਜੀ ਦੁਆਰਾ) ਥਾਵਾਂ 'ਤੇ ਜੱਚ ਜਾਂਦੇ ਤਾਂ ਜੋ ਇਸ ਤਰ੍ਹਾਂ ਲੱਗੇ ਕਿ ਬੱਚੇ ਪੜ੍ਹਾਈ ਵਿੱਚ ਮਗਨ ਹਨ। ਘਰ ਵੜਨ ਸਾਰ ਜੇ ਅਸੀਂ ਪੰਜੇ ਭੈਣ ਭਰਾਵਾਂ ਵਿੱਚੋਂ ਕੋਈ ਨਾ ਦਿਸਦਾ ਤਾਂ ਉਹ ਬੀਬੀ 'ਤੇ ਪ੍ਰਸ਼ਨਾਂ ਦੀ ਝੜੀ ਲਾ ਦਿੰਦੇ ਕਿ ਫਲਾਣਾ ਕਿੱਥੇ ਹੈ? ਉਨ੍ਹਾਂ ਦੇ ਅੰਦਰ ਵੜਨ ਸਾਰ ਹੀ ਅਸੀਂ ਫਟਾਫਟ ਪਾਣੀ ਦਾ ਗਲਾਸ ਚੁੱਕ ਕੇ ਅੱਗੇ ਕਰਦੇ। ਪਾਣੀ ਤੋਂ ਬਾਅਦ ਜੇ ਰੋਟੀ ਬਾਰੇ ਅਸੀਂ (ਬੱਚੇ) ਪੁੱਛਦੇ ਤਾਂ ਉਨ੍ਹਾਂ ਦੀ ਇੱਕੋ ਹੀ ਗੱਲ ਸਾਨੂੰ ਸੁਣਦੀ "ਤੁਸੀਂ ਪੜ੍ਹੋ, ਆਪੇ ਥੋਡੀ ਮਾਂ ਫੜਾਵੇਗੀ ਰੋਟੀ।" ਤੇ ਸ਼ਾਮ ਨੂੰ ਰੋਜ਼ਾਨਾ ਆਦਤ ਮੁਤਾਬਕ ਮੱਝਾਂ ਨਿਆਈਂ ਵਿੱਚ

ਚਾਰਦੇ, ਉਨ੍ਹਾਂ ਨੂੰ ਪੱਠੇ ਪਾਉਂਦੇ, ਪੱਠੇ ਕੁਤਰਦੇ ਅਤੇ ਮੱਝਾਂ ਨੂੰ ਨਹਾਉਣਾ ਉਨ੍ਹਾਂ ਦਾ ਕੰਮ ਸੀ। ਉਹ ਬੀਬੀ ਦਾ ਰਸੋਈ ਦੇ ਕੰਮ ਵਿੱਚ ਬਹੁਤ ਹੱਥ ਵਟਾਉਂਦੇ ਸੀ। ਇਥੋਂ ਤੱਕ ਕਿ ਉਹ ਰਜਾਈਆਂ ਅਤੇ ਗਦੈਲੇ ਵੀ ਪੇਂਜੇ ਤੋਂ ਆਪ ਹੀ ਭਰਵਾ ਲਿਆਉਂਦੇ ਸਨ ਤੇ ਬੀਬੀ ਨੂੰ ਸਖਤ ਮਨ੍ਹਾ ਸੀ ਕਿ ਪੜ੍ਹਦਿਆਂ ਬੱਚਿਆਂ ਨੂੰ ਰੋਕ ਕੇ ਕਿਸੇ ਵੀ ਕੰਮ ਨੂੰ ਨਹੀਂ ਕਹਿਣਾ।

ਜਿਸ ਦਿਨ ਵੀ ਉਨ੍ਹਾਂ ਨੂੰ ਸਕੂਲੋਂ ਤਨਖਾਹ ਮਿਲਦੀ ਤਾਂ ਉਹ ਪੂਰੇ ਮਹੀਨੇ ਦਾ ਰਾਸ਼ਨ ਘਰੋਂ ਲਿਖਵਾ ਕੇ, ਨਾਲ ਦੋ ਬੋਰੀਆਂ ਲੈ ਜਾਂਦੇ ਤੇ ਬਰਨਾਲੇ ਤੋਂ ਤਕਰੀਬਨ 7-8 ਵਜੇ ਰਾਤ ਨੂੰ ਮੁੜਦੇ। ਉਹ ਸਕੂਲ ਵਿੱਚ ਬੱਚਿਆਂ ਨੂੰ ਖ਼ਾਸ ਕਰਕੇ ਕੁੜੀਆਂ ਨੂੰ ਬਹੁਤ ਪਿਆਰ ਕਰਦੇ ਸਨ। ਉਨ੍ਹਾਂ ਦਾ ਪੜ੍ਹਾਈ ਤੇ ਖੇਡਾਂ ਵੱਲ ਖਾਸ ਧਿਆਨ ਦੇਣ ਉਨ੍ਹਾਂ ਦੀ ਆਦਤ ਦਾ ਇੱਕ ਅੰਗ ਸੀ। ਮੇਰੇ ਨਾਨਕੇ ਪਰਿਵਾਰ ਨੂੰ ਗਾਈਡ ਕਰਨਾ, ਉਨ੍ਹਾਂ ਨੂੰ ਪੜ੍ਹਨ ਲਈ ਪ੍ਰੇਰਨਾ, ਉਨ੍ਹਾਂ ਦੀ ਜ਼ਿੰਦਗੀ ਦਾ ਅਹਿਮ ਅੰਗ ਸੀ। ਏਸੇ ਬਦੌਲਤ ਹੀ ਅੱਜ ਨਾਨਕਿਆਂ ਦਾ ਪਰਿਵਾਰ ਅਨਪੜ੍ਹ ਪਰਿਵਾਰ ਤੋਂ ਉਠ ਕੇ ਚੰਗੀਆਂ ਨੌਕਰੀਆਂ ’ਤੇ ਹੈ। ਉਨ੍ਹਾਂ ਆਪਣੀ ਬੁੱਧੀ ਅਨੁਸਾਰ ਨਾਨਕੇ ਪਰਿਵਾਰ ਨੂੰ ਢਾਲਿਆ ਹੋਇਆ ਸੀ ਤੇ ਉਨ੍ਹਾਂ ਦੀ ਹਰ ਕਦਮ ’ਤੇ ਮਦਦ ਕਰਨਾ ਆਪਣਾ ਫਰਜ਼ ਸਮਝਦੇ ਸਨ ਤੇ ਨਾਲ ਅਧਿਕਾਰ ਵੀ ਸਮਝਦੇ ਸਨ ਜੇ ਵੀ ਤੁਰਿਆ ਫਿਰਦਾ ਮੁਰਗਾ ਉਨ੍ਹਾਂ ਦੇ ਅੱਖੀਂ ਚੜ੍ਹ ਜਾਵੇ, ਉਹ ਫੜ ਕੇ ਗਲ ਮਰੋੜ ਦਿੰਦੇ ਸੀ। ਭਾਵੇਂ ਉਹ ਗੁਆਂਢੀਆਂ ਦਾ ਹੀ ਕਿਉਂ ਨਾ ਹੋਵੇ ਤੇ ਕੋਈ ਇਸ ਮਾਮਲੇ ’ਤੇ ਉਨ੍ਹਾਂ ਦਾ ਵਿਰੋਧ ਨਹੀਂ ਸੀ ਕਰਦਾ। ਮੇਰੀ ਨਾਨੀ ਮੇਰੇ ਮਾਮਿਆਂ ਤੋਂ ਲੁਕੋ ਕੇ ਉਨ੍ਹਾਂ ਲਈ ਘਰ ਦੀ ਕੱਢੀ ਵਧੀਆ ਸ਼ਰਾਬ ਰੱਖਦੀ ਤੇ ਜਦ ਵੀ ਉਹ ਨਾਨਕੇ ਜਾਂਦੇ ਤਾਂ ਬੱਚਿਆਂ ਵਾਂਗ ਮੇਰੀ ਨਾਨੀ ਦੇ ਮਗਰ-ਮਗਰ ਤੁਰੇ ਫਿਰਦੇ। ਨਾਨਕੇ ਘਰ ਵਿੱਚ ਬਹੁਤੇ ਕਾਮਰੇਡਾਂ ਦਾ ਆਉਣ-ਜਾਣ ਬਣ ਗਿਆ ਸੀ। ਫਰੀਦਕੋਟ ਜ਼ਿਲ੍ਹੇ ਦੇ ਸਾਰੇ ਕਾਮਰੇਡਾਂ ਨੂੰ ਉਹ ਮਜ਼ਾਕ ਨਾਲ “ਸਾਲਾ” ਕਹਿ ਦਿੰਦੇ ਤੇ ਸਾਥੋਂ “ਮਾਮਾ” ਕਹਾਉਂਦੇ ਕਿਉਂ ਜੋ ਮੇਰੇ ਨਾਨਕੇ ਫਰੀਦਕੋਟ ਜ਼ਿਲ੍ਹੇ ਵਿੱਚ ਹਨ। ਨਾਨਕੇ ਘਰ ਗਏ ਕਾਮਰੇਡਾਂ ਦਾ ਪਾਪਾ ਜੀ ਵਾਂਗ ਹੀ ਮਾਣ-ਤਾਣ ਹੁੰਦਾ। ਉਹ ਫੁੱਲੇ ਨਹੀਂ ਸੀ ਸਮਾਉਂਦੇ, ਜਦ ਕੋਈ ਆ ਕੇ ਕਹਿ ਦਿੰਦਾ, “ਯਾਰ ਉਦਾਸੀ, ਤੇਰੇ ਸਹੁਰੇ ਚੰਗੇ ਐ।” ਤੇ ਅੱਗੋਂ ਉਹ ਮਜ਼ਾਕੀਆ ਢੰਗ ਨਾਲ ਬੀਬੀ ਵੱਲ ਇਸ਼ਾਰਾ ਕਰਕੇ ਕਹਿੰਦੇ, “ਬਾਕੀ ਤਾਂ ਸਾਰੇ ਚੰਗੇ ਐ। ਇਹੀ ਇੱਕਲੀ ਸੀਂਢਲ ਜੀ ਐ।” ਮੇਰੀਆਂ ਮਾਮੀਆਂ, ਮਾਮੇ ਤੇ ਮਾਸੀਆਂ ਨੂੰ ਹਰ ਸਮੇਂ ਟਿੱਚਰਾਂ ਕਰਦੇ ਰਹਿਣਾ, ਉਨ੍ਹਾਂ ਦੀ ਸ਼ਖਸੀਅਤ ਦਾ ਇੱਕ ਵਿਸ਼ੇਸ਼ ਅੰਗ ਸੀ। ਉਹ ਹਰ ਗੱਲ ਮਾਖੌਲ ਨਾਲ ਕਰਦੇ। ਪਿੰਡ ਦੀਆਂ ਔਰਤਾਂ ਨੂੰ ਉਹ ਅਕਸਰ ਹੀ ਕੋਲ ਦੀ ਲੰਘਦੇ ਮਖੌਲ ਕਰਦੇ ਰਹਿੰਦੇ ਸਨ। ਬਾਹਰ ਕਦੇ ਵੀ ਗੁੱਸਾ ਨਾ ਕਰਨ ਅਤੇ ਘਰ ਬਿਨਾਂ ਕਿਸੇ ਗੁੱਸੇ ਵਾਲੀ ਗੱਲ ਦੇ ਵੀ ਉਹ ਗੁੱਸੇ ਹੋ ਜਾਂਦੇ ਸਨ। ਹਰ ਸਮੇਂ ਘਰ ਦੀ ਬਾੜੀ ਵਿੱਚ ਕੰਮ ਕਰਨਾ ਉਨ੍ਹਾ ਦਾ ਸੁਭਾਅ ਬਣ ਚੁੱਕਾ ਸੀ ਤੇ ਸ਼ਾਮ ਨੂੰ ਹਰ ਰੋਜ਼ ਠੇਕੇ ਵੱਲ ਗੇੜਾ ਕੱਢਣਾ ਤੇ ਬੀਬੀ ਕੋਲੋਂ ਇਹ ਬਹਾਨਾ ਲਾ ਕੇ ਆਗਿਆ ਮੰਗਣੀ ਕਿ ਇੱਕ ਤਾਂ ਮੇਰਾ ਗੀਤ ਪੂਰਾ ਕਰਨ ਵਾਲਾ ਰਹਿੰਦਾ ਤੇ ਦੂਜਾ ਮੇਰੇ ਗੋਡੇ ਦਰਦ ਕਰੀ ਜਾ ਰਹੇ ਨੇ, “ਕਾਮਰੇਡਣੀਏ! ਦਈਂ ਪਊਏ ਜੋਗੇ ਪੈਸੇ।” ਇਹ ਵੀ ਉਨ੍ਹਾਂ ਦੀ ਸ਼ਖਸੀਅਤ ਵਿੱਚ ਸੀ।

ਉਹ ਕੋਈ ਵੀ ਚੀਜ਼ ਘਰ ਤੋਂ ਬਾਹਰ ਰਹਿ ਕੇ ਨਹੀਂ ਸੀ ਖਾ ਸਕਦੇ ਤੇ ਨਾ ਹੀ ਆਪਣੇ ਦੱਸਣ ਮੁਤਾਬਿਕ ਘਰੋਂ ਬਾਹਰ ਰਾਤ ਕੱਟ ਸਕਦੇ ਸੀ। ਜਦ ਕਦੇ ਉਨ੍ਹਾਂ ਰਾਤ ਬਾਹਰ ਰਹਿਣਾ ਤਾਂ ਆਉਣ ਸਾਰ ਕਹਿ ਦਿੰਦੇ, "ਬੇਟੇ ਮੇਰਾ ਬਿਸਤਰਾ ਕਰ ਦਿਉ, ਮੈਂ ਅਰਾਮ ਕਰਨਾ ਚਾਹੁੰਦਾ, ਰਾਤ ਮੈਂ ਸਾਰੀ ਰਾਤ ਨਹੀਂ ਸੁੱਤਾ।" ਉਹ ਜਦ ਵੀ ਕੁਸ਼ ਖਾਂਦੇ ਤਾਂ ਸਾਨੂੰ ਪੰਜਾਂ ਨੂੰ ਨਾਲ ਲਾ ਲੈਂਦੇ। ਮੀਟ ਖਾਣ ਦੇ ਮਾਮਲੇ ਤੇ ਬੀਬੀ ਸਾਡਾ ਵਿਰੋਧ ਕਰਦੀ। ਬੇਬੇ ਵੀ ਰੋਕਦੀ ਪਰ ਉਹ ਸਾਨੂੰ ਆਪ ਦੇ ਨਾਲ ਖੁਆ ਕੇ ਤਸੱਲੀ ਕਰ ਲੈਂਦੇ 'ਤੇ ਸਾਡੇ ਤਿੰਨਾਂ ਭੈਣਾਂ ਦੇ ਮੀਟ ਖਾਣ ਦੇ ਮਾਮਲੇ ਨੂੰ ਲੈ ਕੇ ਪਰਿਵਾਰ ਵਿੱਚ 'ਬੇਬੇ' ਨਾਲ ਗਰਮਾ ਗਰਮੀ ਰਹਿੰਦੀ।

ਜਦ ਉਹ ਐਮਰਜੈਂਸੀ ਵੇਲੇ ਬਾਹਰ ਆਏ ਤਾਂ ਦੀਵਾਲੀ ਨੇੜੇ ਸੀ। ਸਾਨੂੰ ਦੀਵਾਲੀ ਦਾ ਬੜਾ ਚਾਅ ਸੀ ਪਰ ਬੀਬੀ ਗੁੰਮ ਸੁਮ ਹੋਈ ਪਈ ਸੀ। ਬੀਬੀ ਨੇ ਸਾਨੂੰ ਕਿਹਾ, "ਸਾਰੇ ਰੱਬ ਮੂਹਰੇ ਹੱਥ ਜੋੜੋ ਕਿ ਤੁਹਾਡਾ ਭਾਪਾ ਛੁੱਟ ਕੇ ਘਰ ਆ ਜਾਵੇ, ਫੇਰ ਥੋਨੂੰ ਖੀਰ ਤੇ ਗੁਲਗਲੇ ਬਣਾ ਕੇ ਦਊਂ।" ਅਚਾਨਕ ਇੱਕ ਦਿਨ ਮੈਂ ਬੀਬੀ ਨਾਲ ਮਿੱਟੀ ਲੈਣ ਗਈ ਤਾਂ ਦੂਰੋਂ ਇੱਕ ਐਨਕ ਵਾਲਾ ਆਉਂਦਾ ਦੇਖ ਬੀਬੀ ਕਹਿੰਦੀ, "ਕੁੜੇ, ਆਹ ਤਾਂ ਤੇਰੇ ਭਾਪੇ ਆਂਗੂ ਕੋਈ ਐਨਕ ਲਾਈ ਆਉਂਦਾ।" ਨੇੜੇ ਆ ਕੇ ਪਤਾ ਲੱਗਿਆ ਕਿ ਉਹ ਪਾਪਾ ਜੀ ਹੀ ਸਨ। ਹੱਥ ਵਿੱਚ ਦੋ ਕਿਲੋ ਅੰਗੂਰ ਤੇ ਮੀਟ ਸੀ। ਉਨ੍ਹਾਂ, ਸਾਨੂੰ ਸਾਰਿਆਂ ਨੂੰ ਪਿਆਰ ਕੀਤਾ, ਚੁੰਮਿਆ। ਕੁੜੀਆਂ ਨੂੰ ਚੁੰਮਣ ਦੇ ਮਾਮਲੇ 'ਤੇ ਬੇਬੇ ਬਹੁਤ ਵਿਰੋਧ ਕਰਦੀ ਸੀ ਤੇ ਕਹਿੰਦੀ, "ਮੂਰਖਾ, ਕੁੜੀਆਂ ਦੇ ਵੀ ਕਦੇ ਮੂੰਹ ਚੁੰਮੀ ਦੇ ਨੇ, ਆਹ ਮੁੰਡਿਆਂ ਨੂੰ ਕਰ ਲੈ ਜਿੰਨਾ ਪਿਆਰ ਕਰਨਾ," ਪਰ ਪਾਪਾ ਜੀ ਬੇਬੇ ਦੀ ਇਸ ਧਾਰਨਾ ਦੇ ਇਕਦਮ ਉਲਟ ਸਨ। ਉਹ ਜਦ ਵੀ ਸ਼ਰਾਬ ਪੀਂਦੇ ਸਨ, ਸਿਰੇ ਦੀ ਖੁਸ਼ੀ ਵਿੱਚ ਹੁੰਦੇ ਪਰ ਬੀਬੀ ਨੂੰ ਇਹ ਖੁਸ਼ੀ ਚੰਗੀ ਨਾ ਲੱਗਦੀ। ਮੈਂ ਉਹ ਸਮੇਂ ਬਹੁਤ ਸੋਚਦੀ ਕਿ ਜਦੋਂ ਪਾਪਾ ਜੀ ਦੀ ਸ਼ਰਾਬ ਪੀਤੀ ਹੁੰਦੀ ਹੈ ਕਿੰਨੇ ਖੁਸ਼ ਰਹਿੰਦੇ ਨੇ, ਕਿੰਨਾ ਪਿਆਰ ਕਰਦੇ ਨੇ ਪਰ ਜਦ ਨਾ ਪੀਤੀ ਹੋਵੇ ਤਾਂ ਖਿੱਝੇ-ਖਿੱਝੇ ਰਹਿੰਦੇ ਨੇ ਤੇ ਇਹ ਗੱਲ ਬੀਬੀ ਨੂੰ ਕਿਉਂ ਚੰਗੀ ਨਹੀਂ ਲੱਗਦੀ ਤੇ ਬੀਬੀ ਸ਼ਰਾਬ ਦਾ ਵਿਰੋਧ ਕਿਉਂ ਕਰਦੀ ਹੈ? ਮੈਂ ਮਨ ਹੀ ਮਨ ਇਹੀ ਸੋਚਦੀ ਕਿ ਪਾਪਾ ਜੀ ਜਿੰਨੀ ਮਰਜ਼ੀ ਸ਼ਰਾਬ ਪੀਣ, ਬੀਬੀ ਨੂੰ ਰੋਕਣਾ ਨਹੀਂ ਚਾਹੀਦਾ।

...ਪਾਪਾ ਜੀ ਦੀ ਸ਼ਖਸੀਅਤ ਵਿੱਚ ਇੱਕ ਗੱਲ ਹੋਰ ਭਾਰੂ ਸੀ। ਉਹ ਗਹਿਣੇ ਪਾਉਣ, ਮਹਿੰਦੀ, ਨੇਲ ਪਾਲਿਸ਼ ਤੇ ਲਿਪਸਟਿਕ, ਬਿੰਦੀ ਲਾਉਣ ਦੇ ਸਖ਼ਤ ਖ਼ਿਲਾਫ਼ ਸਨ। ਸਕੂਲ ਵਿੱਚ ਉਹ ਆਪਣੇ ਵਿਦਿਆਰਥੀਆਂ 'ਤੇ ਇਹ ਅਨੁਸ਼ਾਸਨ ਤੇ ਘਰ ਵਿੱਚ ਸਾਡੇ 'ਤੇ ਸਖਤੀ ਨਾਲ ਲਾਗੂ ਕਰਦੇ ਸਨ। ਉਹ ਅੰਧ-ਵਿਸ਼ਵਾਸਾਂ ਦੇ ਸਖ਼ਤ ਵਿਰੋਧੀ ਸਨ। ਇੱਕ ਵਾਰ ਬੀਬੀ ਨੇ ਗੁੱਗਾ ਪੂਜਣ ਲਈ ਪਾਪਾ ਜੀ ਤੋਂ ਚੋਰੀ ਰਾਤ ਨੂੰ ਗੁਲਗਲੇ ਬਣਾ ਲਏ। ਅਸੀਂ ਖਾਣਾ ਚਾਹੁੰਦੇ ਸੀ ਪਰ ਬੀਬੀ ਅਨੁਸਾਰ ਸਵੇਰੇ ਉਠ ਕੇ ਗੁੱਗਾ ਪੂਜ ਕੇ ਬਾਅਦ 'ਚ ਖਾਣੇ ਸੀ। ਬੀਬੀ ਸਵੇਰੇ ਚਾਰ ਵਜੇ ਉੱਠੀ। ਮੈਨੂੰ ਤੇ ਬੱਲੀ ਨੂੰ ਜਗਾਇਆ। ਪਾਪਾ ਜੀ ਅਜੇ ਸੌਂ ਰਹੇ ਸੀ। ਸਾਨੂੰ ਛੱਪੜ 'ਤੇ ਮੱਥਾ ਟੇਕ ਕੇ, ਉਥੇ ਗੁਲਗਲੇ ਰੱਖ ਕੇ ਆਉਣ ਲਈ ਕਿਹਾ। ਮੱਥਾ ਟੇਕ ਕੇ ਵਾਪਸੀ 'ਤੇ ਪਾਪ ਜੀ ਜਾਗ ਪਏ ਤੇ ਸਾਰਾ ਭੇਤ ਖੁਲ੍ਹ ਗਿਆ। ਇਸ 'ਤੇ ਪਾਪਾ ਜੀ ਨੇ ਪੂਰੀ ਸਖ਼ਤ ਪੁਜ਼ੀਸ਼ਨ ਲੈ ਕੇ ਬੀਬੀ ਤੋਂ ਛੱਪੜ ਤੋਂ ਗੁਲਗਲੇ ਚੁਕਵਾ ਕੇ ਮੱਝਾਂ ਮੂਹਰੇ

ਸੁੱਟਵਾਏ। ਉਹ ਹਰ ਤਿਉਹਾਰ ਦੇ ਦਿਨ ਰੱਜ ਕੇ ਸ਼ਰਾਬ ਪੀਂਦੇ ਤੇ ਖ਼ੂਬ ਮੀਟ ਖਾਂਦੇ। ਉਹ ਤਿਉਹਾਰ ਵਾਲੇ ਦਿਨ ਜ਼ਿਆਦਾਤਰ ਘਰ ਰਹਿਣਾ ਹੀ ਪਸੰਦ ਕਰਦੇ ਸਨ। ਇੱਕ ਵਾਰ ਸਾਡੇ ਪਿੰਡ ਇੱਕ ਸਾਧ ਨੇ ਡੇਰਾ ਲਾ ਲਿਆ। ਬੱਸ ਫਿਰ ਕੀ ਸੀ। ਸਾਧ ਦੀ ਐਸੀ ਤੈਸੀ ਕਰ ਦਿੱਤੀ। ਸਾਨੂੰ ਸਾਰਿਆ ਨੂੰ ਤੇ ਗਲੀ ਗੁਆਂਢ ਦੇ ਬੱਚੇ ਇੱਕਠੇ ਕਰਕੇ ਉਹ ਸਾਧ ਦੇ ਖਿਲਾਫ ਗੀਤ ਗਾਈ ਜਾਂਦੇ ਤੇ ਬਾਕੀ ਬੱਚੇ ਪਿੱਛੇ-ਪਿੱਛੇ ਗਾਈ ਜਾਂਦੇ।

1983-84 ਵਿੱਚ ਮੈਂ ਕਾਲਜ ਪੜ੍ਹਦੇ ਸਮੇਂ ਕੁੜੀਆਂ ਦੀ ਰੀਸ ਨਾਲ ਹੀ ਹੱਥਾਂ ਪੈਰਾਂ 'ਤੇ ਨੇਲ ਪਾਲਿਸ਼ ਲਾ ਲਈ। ਉਧਰੋਂ ਹੋਸਟਲ 'ਚ ਪਾਪ ਜੀ ਆ ਗਏ। ਬੱਸ ਇਹ ਗੱਲ ਉਨ੍ਹਾਂ ਦੀ ਬਰਦਾਸ਼ਤ ਤੋਂ ਬਾਹਰ ਸੀ, "ਬੇਟੇ, ਮੈਂ ਤੁਹਾਨੂੰ ਇਸ ਲਈ ਨਹੀਂ ਪੜ੍ਹਾ ਰਿਹਾ ਕਿ ਤੁਸੀਂ ਅਜਿਹੀਆਂ ਗੱਲਾਂ ਸਿੱਖੋਂ, ਤੁਸੀਂ ਇੱਕ ਮਜ਼ਦੂਰ ਮਾਂ ਪਿਉ ਦੇ ਬੱਚੇ ਹੋ, ਜਿਨ੍ਹਾਂ ਲਈ ਇਹ ਗੱਲਾਂ ਸ਼ੋਭਦੀਆਂ ਨਹੀਂ।" ਇਹ ਸੁਣ ਕੇ ਮੇਰੇ ਵਿੱਚ ਜੁਰਅਤ ਨਾ ਪਈ ਕਿ ਮੈਂ ਬੋਲ ਸਕਾਂ। ਉਸ ਦਿਨ ਤੋਂ ਬਾਅਦ ਮੈਂ ਕਦੇ ਵੀ ਅਜਿਹਾ ਕੁਝ ਨਹੀਂ ਕੀਤਾ। ਭਾਵੇਂ ਮੈਨੂੰ ਉਸ ਦਿਨ ਪਾਪਾ ਜੀ ਦਾ ਇਹ ਕਹਿਣਾ ਬਹੁਤ ਬੁਰਾ ਲੱਗਾ ਸੀ ਪਰ ਮੈਨੂੰ ਹੁਣ ਸਮਝ ਆਈ ਹੈ ਕਿ ਅਜਿਹੀਆਂ ਗੱਲਾਂ ਦੀ ਕੋਈ ਕੀਮਤ ਨਹੀਂ ਹੁੰਦੀ। ਜਿਉਂ ਹੀ ਮੈਂ ਜਵਾਨ ਹੋਣਾ ਸ਼ੁਰੂ ਕੀਤਾ ਸੀ ਤਾਂ ਪਾਪਾ ਜੀ ਦੀ ਨੀਂਦ ਉਡ ਪੁੱਡ ਗਈ ਸੀ। ਉਹ ਦਿਨ ਰਾਤ ਸੋਚਦੇ ਰਹਿੰਦੇ। ਉਹ ਰਾਤ ਨੂੰ ਉਠ ਕੇ ਵਿਹੜੇ ਵਿੱਚ ਗੇੜੇ ਕੱਢਣ ਲੱਗ ਜਾਂਦੇ। ਜੇ ਅਸੀਂ ਉਨ੍ਹਾਂ ਨੂੰ ਸੌ ਜਾਣ ਲਈ ਕਹਿੰਦੇ ਤਾਂ ਉਹ ਅੱਗੋਂ ਇਹੀ ਬੋਲਦੇ, "ਬੇਟੇ ਤੁਸੀਂ ਸੌਂ ਜਾਉ, ਜਦ ਮੈਨੂੰ ਨੀਂਦ ਆਊ ਮੈਂ ਆਪੇ ਹੀ ਸੌਂ ਜਾਵਾਂਗਾ।" ਪਾਪਾ ਜੀ ਦਾ ਇਸ ਤਰ੍ਹਾਂ ਦਾ ਵਿਵਹਾਰ ਮੈਨੂੰ ਬੁਰਾ ਲੱਗਦਾ। ਕਈ ਵਾਰ ਤਾਂ ਮੈਂ ਉਨ੍ਹਾਂ ਨੂੰ ਸਪੱਸ਼ਟ ਕਹਿ ਹੀ ਦਿੰਦੀ ਕਿ ਤੁਸੀਂ ਸਾਡੇ ਬਾਰੇ ਇੰਨਾ ਕਿਉਂ ਸੋਚਦੇ ਹੋ? ਬਾਕੀ ਲੋਕਾਂ ਦੇ ਵੀ ਜਵਾਨ ਕੁੜੀਆਂ ਨੇ, ਉਹ ਕਿਉਂ ਨਹੀਂ ਏਦਾਂ ਸੋਚਦੇ? ਪਰ ਪਾਪਾ ਜੀ ਇਕਦਮ ਬਾਕੀ ਲੋਕਾਂ ਦੀਆਂ ਕੁੜੀਆਂ ਤੇ ਸਾਡੇ ਵਿਚਾਲੇ ਅੰਤਰ ਦਸਦੇ। ਇਥੇ ਉਹ ਜ਼ਿਆਦਾਤਰ ਜਮਾਤੀ ਨਫ਼ਰਤ ਨੂੰ ਦਿਮਾਗ 'ਚ ਵਸਾਈ ਰੱਖਦੇ। ਉਨ੍ਹਾਂ ਦੇ ਦਿਮਾਗ ਵਿੱਚ ਇਕੋ ਧਾਰਨਾ ਬੈਠ ਗਈ ਸੀ, ਉਹ ਕਹਿੰਦੇ "ਤਕੜੇ ਦੀ ਜ਼ੋਰੂ ਸਭ ਦੀ ਧੀ ਭੈਣ ਤੇ ਮਾੜੇ ਦੀ ਜ਼ੋਰੂ ਸਭ ਦੀ ਭਾਬੀ ਹੁੰਦੀ ਹੈ।" ਮੈਨੂੰ ਇਨ੍ਹਾਂ ਗੱਲਾਂ ਦੇ ਅਰਥ ਸਮਝ ਨਾ ਪੈਂਦੇ। ਹੌਲੀ-ਹੌਲੀ ਸਮਾਂ ਆਪਣੀ ਤੋਰੇ ਤੁਰਦਾ ਗਿਆ। ਜਦ ਉਨ੍ਹਾਂ ਲਿਖਿਆਂ, "ਸੱਚੀ ਗੱਲ ਵਿੱਚ ਪਿਉ ਤੇ ਧੀ 'ਚ ਕਾਹਦੀ ਜੱਕ ਵੇ, ਤੇਰੀ ਕੱਚੀ ਕੋਠੜੀ ਤੇ ਕੋਠੀਆਂ ਦੀ ਅੱਖ ਵੇ" ਤਾਂ ਮੈਨੂੰ ਸਪੱਸ਼ਟ ਰੂਪ ਵਿੱਚ ਸਮਝ ਆ ਗਈ ਸੀ ਕਿ ਉਹ ਰਾਤ ਨੂੰ ਉਠ ਕੇ ਕਿਉਂ ਤੁਰਨ ਫਿਰਨ ਲੱਗ ਜਾਂਦੇ ਨੇ।

...1985 ਵਿੱਚ ਮੈਂ ਬੀ. ਏ. ਪਾਸ ਕਰਕੇ ਹੋਸਟਲ ਤੋਂ ਘਰ ਆ ਗਈ। "ਬੇਟੇ ਮੈਂ ਤੈਨੂੰ ਮੈਜਿਸਟਰੇਟ ਬਣਾਉਣਾ ਚਾਹੁੰਨੈ" ਪਾਪਾ ਜੀ ਬੋਲੇ। ਪਰ ਮੈਨੂੰ ਖਰਚੇ ਆਦਿ ਦੀ ਸਮੱਸਿਆ ਨੂੰ ਦੇਖਦਿਆਂ ਇਹ ਅਸੰਭਵ ਲੱਗਾ। ਮੈਂ ਕਿਹਾ "ਮੈਂ ਪਹਿਲਾ ਬੀ. ਐਡ. ਕਰੂੰਗੀ।" ਪਾਪਾ ਜੀ ਨੂੰ ਮੈਂ ਆਪਣੀ ਰਾਇ ਦਿੱਤੀ। "ਨਹੀਂ, ਕੋਈ ਬੀ.ਐਡ. ਨਹੀਂ। ਮੈਂ ਕੀ ਸੋਚਦਾਂ ਤੇ ਤੁਸੀਂ ਕੀ ਸੋਚਦੇ ਹੋ, ਮੈਂ ਨਹੀਂ ਬੀ. ਐੱਡ. ਕਰਾਉਣੀ। ਮੈਂ ਤੇਰੀ Law ਵਿੱਚ ਸਿੱਧੀ ਭਰਤੀ ਕਰਾਉਣੀ ਚਾਹੁੰਨੈ।" ਮੈਂ ਸਖ਼ਤ ਸ਼ਬਦ ਸੁਣ ਕੇ ਚੁੱਪ

ਹੋ ਗਈ। ਕਿਵੇਂ ਨਾ ਕਿਵੇਂ ਕਰਕੇ ਮੈਂ ਪਾਪਾ ਜੀ ਨੂੰ ਬੀ. ਐੱਡ. ਕਰਨ ਲਈ ਤੇ ਬੀ. ਐੱਡ. ਤੋਂ ਬਾਅਦ ਕਰਨ ਲਈ ਰਾਜ਼ਮੰਦ ਕਰ ਲਿਆ। ਉਨ੍ਹਾਂ ਬੜੀ ਸੱਧਰ ਨਾਲ ਮੈਨੂੰ ਪੜ੍ਹਾਇਆ ਤੇ ਮੈਂ ਹਰ ਸਮੇਂ ਉਨ੍ਹਾਂ ਦੇ ਅਰਮਾਨਾਂ ਨੂੰ ਪੂਰਾ ਚੜ੍ਹਾਉਣ ਬਾਰੇ ਸੋਚਦੀ ਤੇ ਮਨ ਲਾ ਕੇ, ਪੜ੍ਹਾਈ ਕਰਨ ਨਾਲ ਉਨ੍ਹਾਂ ਦੀ ਹਰ ਸੱਧਰ 'ਤੇ ਪੂਰੇ ਉਤਰਨ ਦੀ ਕੋਸ਼ਿਸ਼ ਕਰਦੀ। ਮੇਰੇ ਇਮਤਿਹਾਨ ਹੋਏ। ਕੁਝ ਕੁ ਨੰਬਰ ਅਸਿਸਮੈਂਟ ਦੇ ਸਨ। ਸੁਧਾਰ ਕਾਲਜ ਦੇ ਪ੍ਰੋਫੈਸਰ ਸਾਡੇ ਅਬਜ਼ਰਵਰ ਬਣਾ ਕੇ ਭੇਜੇ ਗਏ ਸਨ। ਉਨ੍ਹਾਂ ਮੇਰੀਆਂ ਕਾਪੀਆਂ ਤੋਂ ਪਾਪਾ ਜੀ ਦਾ ਨਾਮ ਦੇਖਿਆ ਤਾਂ ਉਹ ਖ਼ੂਬ ਖੁਸ਼ ਹੋਏ। ਉਨ੍ਹਾਂ ਮੈਥੋਂ ਪਾਪਾ ਜੀ ਦੇ ਗੀਤ ਸੁਣੇ ਤੇ ਮੇਰੀ 100 % ਅਸਿਸਮੈਂਟ ਭੇਜੀ ਗਈ। ਬੀ. ਐਡ. ਕਰਕੇ ਮੈਂ ਘਰ ਆਈ। ਮੇਰਾ ਰਿਜ਼ਲਟ ਆਇਆ। ਉਸ ਦਿਨ ਪਿੰਡ ਦਾ ਸਕੂਲ ਅਪਗਰੇਡ ਹੋਣਾ ਸੀ। ਸੁਰਜੀਤ ਸਿੰਘ ਬਰਨਾਲਾ ਮੁੱਖ ਮੰਤਰੀ ਸੀ। ਸਾਰੀ ਅਕਾਲੀ ਲੀਡਰਸ਼ਿਪ ਉਥੇ ਪਹੁੰਚੀ ਹੋਈ ਸੀ। ਪ੍ਰੇਮ ਸਿੰਘ ਚੰਦੂਮਾਜਰੇ ਨੇ ਸਕੂਲ ਦਾ ਨੀਂਹ ਪੱਥਰ ਰੱਖਣਾ ਸੀ। ਇੱਕਠ ਕਰਨ ਲਈ "ਚਮਕੀਲਾ" ਵੀ ਬੁਲਇਆ ਗਿਆ। ਬੱਸ ਫੇਰ ਕੀ ਸੀ ਪਹਿਲਾਂ ਚਮਕੀਲਾ ਗਾ ਚੁੱਕਾ ਸੀ ਤੇ ਲੋਕ ਕਹਿ ਰਹੇ ਸੀ "ਉਦਾਸੀ, ਤੂੰ ਵੀ ਸੁਣਾ ਦੇ ਗੀਤ।" ਪਾਪਾ ਜੀ ਦਾ ਨਾਮ ਬੋਲਿਆ ਗਿਆ। ਉਹ ਸਟੇਜ 'ਤੇ ਆਏ ਕੰਨ 'ਤੇ ਹੱਥ ਧਰਕੇ ਜਦ ਕਿਹਾ।

"ਮੈਨੂੰ ਖਿੜਿਆ ਕਪਾਹ ਦੇ ਵਾਂਗੂੰ ਰਹਿਣ ਦੇ
ਘੱਟ ਮੰਡੀ ਵਿੱਚ ਮੁੱਲ ਪੈਂਦਾ ਪੈਣ ਦੇ
ਮੈਨੂੰ ਮੇਰੀ ਮਾਂ ਦੇ ਵਰਗਾ ਪਿਆਰ ਨੀ
ਮਿਲੂ ਕਿਹੜੀਆਂ ਵਲੈਤਾਂ 'ਚੋਂ ਉਧਾਰ ਨੀ।"

ਸਾਰਿਆਂ ਗਾਇਕਾਂ ਨੇ ਉਨ੍ਹਾਂ ਦੇ ਪੈਰ ਫੜ ਲਏ। ਉਨ੍ਹਾਂ ਲਈ ਇਹ ਕਰਿਸ਼ਮਾ ਹੀ ਸੀ ਕਿ ਸਾਧਾਰਨ ਕੁੜਤੇ ਪਜਾਮੇ ਵਾਲਾ ਤੇ ਅੱਧੀ ਚਿੱਟੀ ਦਾੜ੍ਹੀ ਵਾਲਾ ਸਟੇਜ 'ਤੇ ਉਨ੍ਹਾਂ ਦੀ ਗੋਡੀ ਲਵਾ ਚੁੱਕਾ ਸੀ। ਇਸੇ ਦਿਨ ਹਾਕਮ ਸਮਾਓਂ, ਨਛੱਤਰ ਖੀਵਾ ਤੇ ਹੋਰ ਤੁਰੇ ਫਿਰਦੇ ਕਾਮਰੇਡ ਵੀ ਪਹੁੰਚੇ ਹੋਏ ਸਨ। ਜੋ ਪੈਸੇ ਸਕੂਲ ਵਿੱਚ ਸਟੇਜ 'ਤੇ ਹੋਏ, ਉਹ ਸਾਰੇ ਦੇ ਸਾਰੇ ਹੀ ਸਕੂਲ ਲਈ ਦੇ ਆਏ। ਘਰ ਆ ਕੇ ਮੇਰੇ ਪਾਸ ਹੋਣ ਦਾ ਤੇ ਕਾਮਰੇਡਾਂ ਦੇ ਘਰ ਆਉਣ 'ਤੇ ਉਨ੍ਹਾਂ ਦੀ ਆਉ ਭਗਤ ਕਰਨ ਦਾ ਬਹਾਨਾ ਲਾ ਕੇ ਬੀਬੀ ਤੋਂ ਪੈਸੇ ਮੰਗ ਕੇ ਸ਼ਰਾਬ ਪੀਤੀ। ਨਾਲੇ ਕਾ. ਹਾਕਮ ਨਾਲ ਜੇਲ੍ਹ ਵਿੱਚ ਇੱਕਠੇ ਰਹਿਣ ਦੀਆਂ ਯਾਦਾਂ ਤਾਜ਼ਾ ਕਰਕੇ ਹੱਸਦੇ ਰਹੇ। ਇਸੇ ਤਰ੍ਹਾਂ ਸਮਾਂ ਲੰਘਦਾ ਗਿਆ। ਬੀ. ਐਡ. ਤੋਂ ਬਾਅਦ ਮੈਂ ਐਮ. ਏ. ਕਰਨ ਦੀ ਖ਼ਾਹਿਸ਼ ਪਾਪਾ ਜੀ ਕੋਲ ਰੱਖੀ ਪਰ ਉਹ ਨਾ ਮੰਨੇ। ਇੱਕ ਦਿਨ "ਗੇਲਾ ਚਾਚਾ" (ਨਿਆਮੀ ਵਾਲਾ ਤੋਂ) ਆਇਆ ਤੇ ਮੈਂ ਉਨ੍ਹਾਂ ਦੀ ਸਿਫਾਰਸ਼ ਪੁਆ ਦਿੱਤੀ। ਗੇਲੇ ਚਾਚੇ ਨੇ ਕਿਹਾ, "ਉਦਾਸੀ! ਜਦ ਕੁੜੀ ਪੜ੍ਹਨਾ ਚਾਹੁੰਦੀ ਹੈ ਤਾਂ ਤੂੰ ਕਿਉਂ ਨਹੀਂ ਪੜ੍ਹਾਉਂਦਾ, ਮੈਂ ਆਪੇ ਹੀ ਇਹਦਾ ਖਰਚਾ ਦੇਊਂ।" ਪਾਪਾ ਜੀ ਇਹ ਸੁਣ ਕੇ ਚੁੱਪ ਰਹੇ ਤੇ ਗੇਲਾ ਚਾਚਾ ਜਾਂਦਾ-ਜਾਂਦਾ ਮੈਨੂੰ ਹਦਾਇਤ ਕਰ ਗਿਆ ਕਿ ਤੂੰ ਐਮ. ਏ. ਵਿੱਚ ਦਾਖ਼ਲਾ ਲੈਣਾ ਹੈ। ਜੇ ਖਰਚੇ ਦੀ ਸਮੱਸਿਆ ਹੋਈ ਤਾਂ ਨਿਆਮੀ ਵਾਲੇ ਬੇਬੇ (ਚਾਚੇ ਗੇਲੇ ਦੀ ਮਾਂ) ਨੂੰ ਚਿੱਠੀ ਲਿਖ ਦੇਈਂ। ਇਸੇ ਸਮੇਂ ਵਿੱਚ ਹੀ ਪਾਪਾ ਜੀ ਦਾ ਅਤਿ ਨੇੜਲਾ

ਸਬੰਧ ਗੁਰਚਰਨ ਢਿੱਲੋਂ (ਬੈਂਕ ਮੈਨੇਜਰ) ਨਾਲ ਰਿਹਾ। ਸਿਰੇ ਦੀ ਨੇੜਤਾ ਉਨ੍ਹਾਂ ਦਿਨ ਵਿੱਚ ਢਿੱਲੋਂ ਅੰਕਲ ਨਾਲ ਸੀ। ਪਾਪਾ ਜੀ ਦੀ ਹਰ ਮੁਸੀਬਤ ਵਿੱਚ ਅੰਕਲ ਸਾਥ ਦਿੰਦੇ ਸੀ। ਇੱਕ ਦਿਨ ਢਿਲੋਂ ਅੰਕਲ ਦੀ ਸਾਲੀ ਦੇ ਵਿਆਹ ਤੋਂ ਆਏ ਤਾਂ ਤਕਰੀਬਨ ਬੈਗ ਭਰਿਆ ਮਠਿਆਈ ਦਾ ਉਨ੍ਹਾਂ (ਢਿੱਲੋਂ ਅੰਕਲ) ਨੇ ਸਾਨੂੰ ਭੇਜਿਆ। ਪਾਪਾ ਜੀ ਬੋਲੇ, "ਬੇਟੇ, ਜਦ ਮੈਂ ਤੁਹਾਡਾ ਵਿਆਹ ਕੀਤਾ ਨਾ, ਮੈਂ ਢਿੱਲੋਂ ਨੂੰ ਮੂਹਰੇ ਰੱਖਣਾ, ਉਹ ਮੇਰਾ ਛੋਟਾ ਭਰਾ ਤੇ ਥੁਆਡਾ ਚਾਚਾ ਹੈ। ਇਹ ਮਠਿਆਈ ਥੋਡੀ ਚਾਚੀ (ਸ੍ਰੀਮਤੀ ਢਿੱਲੋਂ) ਨੇ ਭੇਜੀ ਹੈ।"

[**ਇਕਬਾਲ ਕੌਰ ਉਦਾਸੀ, ਸੰਤ ਰਾਮ ਉਦਾਸੀ (ਜੀਵਨ ਅਤੇ ਸਮੁੱਚੀ ਰਚਨਾ) ਪੰਨਾ**-37-40,43-45]

# ਕੈਨੇਡਾ ਅਤੇ ਇੰਗਲੈਂਡ ਦੀ ਯਾਤਰਾ

## ਘਰ ਦੀਆਂ ਯਾਦਾਂ

ਉਹਨਾਂ ਨੂੰ ਇਪਾਨਾ ਵੱਲੋਂ ਸੱਦਾ ਪੱਤਰ ਆਇਆ। ਉਹਨਾਂ ਪਾਸਪੋਰਟ ਬਣਵਾਇਆ। ਇੱਕ ਦਿਨ ਅਚਾਨਕ ਹੀ ਵੀਜ਼ਾ ਲੱਗ ਗਿਆ ਤੇ ਉਹਨਾਂ ਨੂੰ ਟਿਕਟ ਮਿਲ ਗਈ। ਸਾਨੂੰ ਇਸ ਬਾਰੇ ਪਤਾ ਨਹੀਂ ਸੀ ਕਿ ਇੰਨੀ ਜਲਦੀ ਉਹ ਕੈਨੇਡਾ ਚਲੇ ਜਾਣਗੇ। ਉਹਨਾਂ ਦੀ ਸਵੇਰ ਦੀ ਫਲਾਈਟ ਸੀ। ਘਰੋਂ ਦਿੱਲੀ ਜਾਣ ਵੇਲੇ ਉਹ ਤਕਰੀਬਨ ਸਵੇਰੇ-ਸਵੇਰੇ ਭੋਤਨਿਆਂ ਤੋਂ ਘਰ ਆਏ। ਇਸ ਤੋਂ ਦੋ ਦਿਨ ਪਹਿਲਾਂ ਉਹ ਘਰੋਂ ਬਾਹਰ ਹੀ ਸਨ। ਸਵੇਰੇ ਆ ਕੇ ਉਹਨਾਂ ਆਪਣੀ ਸਾਰੀ ਗੱਲ ਸੁਣਾਈ ਤੇ ਅਗਲੇ ਦਿਨ ਸਵੇਰ ਦੀ ਫਲਾਈਟ ਬਾਰੇ ਦੱਸਿਆ। ਬੈਗ ਚੁੱਕਿਆ ਇੱਕ ਬੁਨੈਣ, ਬੁਰਸ਼ ਤੇ ਕੱਛਾ ਬੈਗ 'ਚ ਪਾਇਆ। ਕੁਝ ਹੋਰ ਕਿਤਾਬਾਂ ਪਾਈਆਂ ਤੇ ਕਹਿੰਦੇ, "ਮੈਂ ਦਿੱਲੀ ਚੱਲਿਆਂ, ਤੜਕੇ ਮੈਂ ਜਹਾਜ਼ ਚੜ੍ਹਨਾ।" ਇਕਦਮ ਇਹ ਖ਼ਬਰ ਸੁਣ ਕੇ ਸਾਰੇ ਪਰਿਵਾਰ ਨੂੰ ਧੱਕਾ ਜਿਹਾ ਲੱਗਾ। ਉਹ ਬੇਬੇ ਨੂੰ ਮਿਲ ਕੇ ਜਾਣਾ ਚਾਹੁੰਦੇ ਸੀ ਪਰ ਬੇਬੇ ਜਲੰਧਰ ਚਾਚਾ ਜੀ ਗੁਰਦੇਵ ਕੋਇਲ ਪਾਸ ਸੀ। ਉਹਨਾਂ ਦਿੱਲੀ ਪਹੁੰਚ ਕੇ, ਪੈਨ ਕਾਗਜ਼ ਚੁੱਕਿਆ ਤੇ ਸਾਨੂੰ ਚਿੱਠੀ ਲਿਖੀ, ਜੋ ਖਾਧਾ ਪੀਤਾ, ਜਿਸਨੂੰ ਮਿਲੇ, ਜੋ ਕੀਤਾ ਸਭ ਹਾਲ ਤਿੰਨ ਚਾਰ ਸਫਿਆਂ ਵਿੱਚ ਸੀ। ਫਿਰ ਜਹਾਜ਼ ਚੜ੍ਹਨ ਸਾਰ, ਬੈਠਣ ਸਾਰ ਹੀ ਜਹਾਜ਼ ਦੀ ਅੰਦਰਲੀ ਹਾਲਤ ਬਾਰੇ, ਏਅਰ ਹੋਸਟੈਸਾਂ ਬਾਰੇ ਵੱਖ-ਵੱਖ ਸਟੇਟਾਂ ਦੇ ਲੋਕਾਂ ਦੇ ਵਰਤਾਉ ਬਾਰੇ, ਜਹਾਜ਼ ਕਿੱਥੇ ਤੇ ਕਿੰਨੀ ਉਚਾਈ ਤੇ, ਕਿਸ ਦਿਸ਼ਾ 'ਤੇ ਉਡ ਰਿਹਾ ਹੈ, ਬਾਰੇ ਇੱਕ ਚਿੱਠਾ ਲਿਖ ਮਾਰਿਆ। ਜਦ ਕੈਨੇਡਾ ਤੋਂ ਜਲੰਧਰ ਚਾਚਾ ਜੀ ਨੂੰ ਉਹਨਾਂ ਦੀ ਚਿੱਠੀ ਮਿਲੀ ਤਾਂ ਬੇਬੇ ਚੱਲ ਪਈ ਉਥੋਂ। ਆ ਕੇ ਬੀਬੀ ਨਾਲ ਲੱਗੀ ਤੂੰ-ਤੂੰ, ਮੈਂ-ਮੈਂ ਕਰਨ ਕਿ "ਤੂੰ ਮੇਰਾ ਪੁੱਤ ਕਿਉਂ ਪ੍ਰਦੇਸ ਤੋਰਿਆ। ਮੇਰਾ ਸਾਧ ਪੁੱਤ ਕਿਤੇ ਗੋਰਿਆਂ 'ਚ ਰਹਿਣ ਵਾਲਾ?" ਬੇਬੇ ਦੇ ਗੁੱਸੇ ਦੀ ਕੋਈ ਹੱਦ ਨਹੀਂ ਸੀ। ਪਾਪਾ ਜੀ ਨੇ ਹਰ ਰੋਜ਼ ਚਿੱਠੀ ਪਾਉਣ ਦਾ ਸਿਲਸਿਲਾ ਜਾਰੀ ਰੱਖਿਆ। ਜਹਾਜ਼ ਉਤਰ ਕੇ ਉਹਨਾਂ ਸਾਨੂੰ ਫਿਰ ਲਿਖਿਆ, ਕਿੱਥੇ-ਕਿੱਥੇ ਗਏ, ਕਿਸ ਦੇ ਘਰ ਖਾਣਾ ਖਾਧਾ, ਕਿੱਥੇ ਸੁੱਤੇ, ਉਹਨਾਂ ਦੇ ਬੱਚਿਆਂ ਬਾਰੇ, ਬੱਚਿਆਂ ਦੀਆਂ ਆਦਤਾਂ ਬਾਰੇ, ਪੰਜਾਬ ਦੇ ਬੱਚਿਆਂ ਤੇ ਉਹਨਾਂ ਵਿਦੇਸ਼ੀ ਬੱਚਿਆਂ ਦੇ ਅੰਤਰ ਬਾਰੇ ਲਿਖਦੇ ਰਹੇ ਤੇ ਨਾਲ ਰੋਟੀ ਖਾਂਦੇ ਸਮੇਂ "ਸਾਡੀ ਯਾਦ" ਆਉਣ ਬਾਰੇ ਤੇ ਘਰ ਬੀਬੀ ਜੀ ਦੀ ਬਣਾਈ ਮਾਂਹਾਂ ਦੀ ਦਾਲ ਨੂੰ ਯਾਦ ਕਰ-ਕਰ ਸਾਨੂੰ ਲਿਖਦੇ ਰਹੇ। ਉਹ ਲਿਖਦੇ ਕਿ ਉਹਨਾਂ ਦੇ ਕੇਸ ਜਟੂਰੀਆਂ ਬਣ ਗਏ ਨੇ। ਸਾਥੀ, ਦਾੜ੍ਹੀ ਕੇਸ ਸਾਫ਼ ਕਰਾਉਣ ਦੀ ਸਲਾਹ ਦੇ ਰਹੇ ਸਨ ਪਰ ਉਹ ਇਸ ਲਈ ਰਜ਼ਾਮੰਦ ਨਹੀਂ ਸਨ। "ਇਥੇ ਵਾਲ ਮਸ਼ੀਨ ਨਾਲ ਸੁਕਾਏ ਜਾਂਦੇ ਨੇ" ਉਹਨਾਂ ਲਿਖਿਆ ਤੇ ਇਹ ਗੱਲ ਸਾਡੇ ਲਈ ਇੱਕ ਅਚੰਭਾ ਸੀ। ਅਚਾਨਕ ਉਹਨਾਂ ਦੀ ਉਧਰੋਂ ਇੱਕ ਹੋਰ ਚਿੱਠੀ ਆਈ ਕਿ "ਮੈਂ ਵਾਪਸ ਆ ਰਿਹਾ ਹਾਂ, ਤੁਸੀਂ ਹੁਣ ਮੈਨੂੰ ਕੋਈ ਚਿੱਠੀ ਨਾ ਪਾਇਉ।" ਬੀਬੀ, ਮੋਹਕਮ, ਤਾਇਆ ਜੀ ਉਹਨਾਂ ਨੂੰ ਦਿੱਲੀ ਲੈਣ ਲਈ ਚਲੇ ਗਏ। ਜਦੋਂ ਰਾਤ ਨੂੰ ਜਹਾਜ਼ ਤੋਂ ਉਤਰੇ ਤਾਂ ਗੱਡੀ ਫੜੀ ਅਗਲੇ ਦਿਨ ਸਵੇਰੇ ਪਿੰਡ ਪਹੁੰਚੇ। ਉਹ ਸਭ ਕੁਝ ਦਰਵਾਜ਼ੇ 'ਤੇ ਹੀ ਰੱਖ ਕੇ ਸਾਨੂੰ

ਚਿੰਬੜ ਗਏ। ਉਹਨਾਂ ਜ਼ਜ਼ਬਾਤੀ ਹੋ ਕੇ ਬੇਬੇ ਨੂੰ ਗੋਦੀ ਚੁੱਕ ਲਿਆ। ਸਾਰੇ ਲੋਕ ਘਰ ਆਉਣ ਜਾਣ ਲੱਗ ਪਏ। ਉਹਨਾਂ ਖਾਣ ਲਈ ਮਾਂਹਾਂ ਦੀ ਦਾਲ ਤੇ ਮੱਕੀ ਦੀ ਰੋਟੀ ਬਣਾਉਣ ਲਈ ਕਿਹਾ। ਬੇਬੇ ਕਿੰਨੀ ਦੇਰ ਉਹਨਾਂ ਦਾ ਮੱਥਾ ਚੁੰਮਦੀ ਰਹੀ ਤੇ ਸਾਨੂੰ ਨੇੜੇ ਹੋਣ ਤੋਂ ਵਰਜਦੀ ਰਹੀ ਕਿ ਤੁਸੀਂ ਉਹਨੂੰ ਅਰਾਮ ਨੀ ਕਰਨ ਦਿੰਦੇ ਪਰ ਉਹਨਾਂ ਨੂੰ ਅਰਾਮ ਦੀ ਕੋਈ ਲੋੜ ਨਹੀਂ ਸੀ ਮਹਿਸੂਸ ਹੋ ਰਹੀ। ਉਹ ਮੱਝਾਂ ਕੋਲ ਗਏ। ਉਹਨਾਂ ਨੂੰ ਪਿਆਰ ਕੀਤਾ, ਉਹਨਾਂ ਦੇ ਸਿਰ 'ਤੇ ਹੱਥ ਫੇਰਿਆ। ਕੈਨੇਡਾ ਦੇ ਬਾਰੇ ਸਾਨੂੰ ਸਭ ਕੁਝ ਦੱਸਿਆ ਤੇ ਅਕਸਰ ਹੀ ਇਸ ਬਾਰੇ (ਕੈਨੇਡਾ ਬਾਰੇ) ਰਾਤ ਨੂੰ ਸੌਣ ਤੋਂ ਪਹਿਲਾਂ ਗੱਲਾਂ ਦੱਸਦੇ ਰਹਿੰਦੇ। ਉਥੋਂ ਦੇ ਸਾਥੀਆਂ ਬਾਰੇ, ਪਰਿਵਾਰਾਂ ਤੇ ਉਹਨਾਂ ਦੇ ਬੱਚਿਆਂ ਬਾਰੇ ਵੀ ਦੱਸਦੇ ਸਨ। ਉਹਨਾਂ ਨੂੰ ਯਾਦ ਕਰਕੇ ਕਿ ਕਿਸੇ ਨੇ ਕਿੰਨੀ ਸੇਵਾ ਕੀਤੀ, ਕਿੱਥੇ ਕਿੰਨੇ ਪ੍ਰੋਗਰਾਮ ਕੀਤੇ, ਇਸ ਬਾਰੇ ਵੀ ਦੱਸਦੇ ਰਹਿੰਦੇ ਸਨ।

*[ਇਕਬਾਲ ਕੌਰ ਉਦਾਸੀ, ਸੰਤ ਰਾਮ ਉਦਾਸੀ (ਜੀਵਨ ਤੇ ਸਮੁੱਚੀ ਰਚਨਾ) ਪੰਨਾ 42-43]*

## ਕੈਨੇਡਾ ਵਿੱਚ ਸੱਭਿਆਚਾਰਕ ਪ੍ਰੋਗਰਾਮ

1 ਸਤੰਬਰ, 1979 ਸ਼ਨਿੱਚਰਵਾਰ ਵਾਲੇ ਦਿਨ ਇੰਡੀਅਨ ਪੀਪਲਜ਼ ਐਸੋਸੀਏਸ਼ਨ ਇਨ ਨਾਰਥ ਅਮੈਰਿਕਾ (ਇਪਾਨਾ) ਵੱਲੋਂ ਪੰਜਾਬ ਦੇ ਪ੍ਰਸਿੱਧ ਲੋਕ ਕਵੀ ਤੇ ਗਾਇਕ ਸੰਤ ਰਾਮ ਉਦਾਸੀ ਦੇ ਸਨਮਾਨ ਵਿੱਚ ਡੇਵਿਨ ਬੋਪਸਨ ਸੈਕੰਡਰੀ ਸਕੂਲ, ਵੈਨਕੂਵਰ ਵਿੱਚ ਇੱਕ ਸੱਭਿਆਚਾਰਕ ਪ੍ਰੋਗਰਾਮ ਕੀਤਾ ਗਿਆ। ਪ੍ਰੋਗਰਾਮ ਵਿੱਚ ਸਿਆਸੀ ਸਾਹਿਤਕ ਪੱਖ ਬੜੇ ਚੰਗੇ ਢੰਗ ਨਾਲ ਪੇਸ਼ ਕੀਤੇ ਗਏ। ਕੋਈ 400 ਦੇ ਕਰੀਬ ਲੋਕਾਂ ਨੇ ਬੜੀ ਚੰਗੀ ਤਰ੍ਹਾਂ ਸਾਰੇ ਪ੍ਰੋਗਰਾਮ ਨੂੰ ਸੁਣਿਆ। ਹਾਲ ਨੂੰ 'ਇਨਕਲਾਬ ਜ਼ਿੰਦਾਬਾਦ' ਤੇ 'ਨਕਸਲਬਾੜੀ ਜ਼ਿੰਦਾਬਾਦ' ਦੇ ਬੈਨਰਾਂ ਨਾਲ ਸਜਾਇਆ ਹੋਇਆ ਸੀ।

ਪ੍ਰੋਗਰਾਮ ਦਾ ਆਰੰਭ ਇਪਾਨਾ ਦੇ ਐਗਜ਼ੈਕਟਿਵ ਮੈਂਬਰ ਤੇ ਪਹਿਲੇ ਚੇਅਰਮੈਨ ਹਰੀ ਸ਼ਰਮਾ ਨੇ ਉਦਾਸੀ ਦੀ ਲੋਕਾਂ ਨਾਲ ਜਾਣ-ਪਛਾਣ ਕਰਵਾ ਕੇ ਕੀਤਾ। ਇਸ ਤੋਂ ਬਾਅਦ ਉਦਾਸੀ ਨੇ ਆਪਦੀ ਕਵਿਤਾ ਸ਼ੁਰੂ ਕੀਤੀ। ਉਦਾਸੀ ਦੀਆਂ ਕਵਿਤਾਵਾਂ ਤਾਂ ਬਹੁਤ ਲੋਕਾਂ ਨੇ ਪਹਿਲਾਂ ਵੀ ਪੜ੍ਹੀਆਂ ਹੋਣੀਆਂ ਪਰ ਉਦਾਸੀ ਨੂੰ ਸਟੇਜ 'ਤੇ ਗਾਉਂਦਾ ਬਹੁਤ ਘੱਟ ਲੋਕਾਂ ਨੇ ਸੁਣਿਆ ਸੀ। ਜਦ ਉਦਾਸੀ ਨੇ ਆਪਦੀ ਕਵਿਤਾ ਖ਼ਤਮ ਕੀਤੀ ਤਾਂ ਸਾਰਾ ਹਾਲ ਤਾੜੀਆਂ ਨਾਲ ਗੂੰਜ ਉਠਿਆ। ਉਦਾਸੀ ਦੀ ਗੂੰਜਵੀਂ ਆਵਾਜ਼ ਰਾਹੀਂ ਜੋ ਸੁਨੇਹਾ ਲੋਕਾਂ ਤੱਕ ਪਹੁੰਚਦਾ ਹੈ, ਉਸਨੂੰ ਸੁਣ ਕੇ ਭਾਰਤੀ ਸਟੇਟ ਵੱਲੋਂ ਉਦਾਸੀ ਉੱਪਰ ਕੀਤੇ ਗਏ ਤਸ਼ੱਦਦ ਬਾਰੇ ਕਿਸੇ ਨੂੰ ਕੋਈ ਸ਼ੱਕ ਬਾਕੀ ਨਹੀਂ ਰਹਿ ਜਾਂਦੀ।

ਉਦਾਸੀ ਦੀ ਕਵਿਤਾ ਤੋਂ ਬਾਅਦ ਇਪਾਨਾ ਦੇ ਚੇਅਰਮੈਨ ਹਰਿੰਦਰ ਮਾਹਲ ਨੇ ਆਪਦੀ ਤਕਰੀਰ ਕੀਤੀ ਜਿਸ ਵਿੱਚ ਉਹਨਾਂ ਨੇ ਨਕਸਲਬਾੜੀ ਦੀ ਮਹੱਤਤਾ, ਸਾਹਿਤ ਦਾ ਇਨਕਲਾਬ ਵਿੱਚ ਰੋਲ ਅਤੇ ਉਦਾਸੀ ਦੇ ਜੀਵਨ ਪ੍ਰਤੀ ਵਿਸਥਾਰ ਨਾਲ ਦੱਸਿਆ।

ਸੰਤ ਰਾਮ ਉਦਾਸੀ ਨੇ ਬਹੁਤ ਸਾਰੀਆਂ ਕਵਿਤਾਵਾਂ ਸੁਣਾਈਆਂ ਤੇ ਹਰ ਵਾਰ ਸਰੋਤਿਆਂ ਨੇ ਉਨ੍ਹਾਂ ਦਾ ਤਾੜੀਆਂ ਨਾਲ ਸੁਆਗਤ ਕੀਤਾ। ਉਦਾਸੀ ਤੋਂ ਇਲਾਵਾ ਬਹੁਤ ਸਾਰੇ ਹੋਰ ਕਲਾਕਾਰਾਂ ਤੇ ਕਵੀਆਂ ਨੇ ਵੀ ਪ੍ਰੋਗਰਾਮ 'ਚ ਹਿੱਸਾ ਲਿਆ ਜਿਵੇਂ ਕਿ ਅਜਮੇਰ ਰੋਡੇ, ਗੁਰਚਰਨ ਰਾਮਪੁਰੀ, ਸਾਧੂ, ਬਚਿੱਤਰ ਬੱਧਨੀ, ਸੁਰਜੀਤ ਕਲਸੀ, ਮੇਜਰ ਰਾਏ, ਦਰਸ਼ਨ ਬੱਲ, ਭਵਖੰਡਨ, ਮੋਤਾ ਸਿੰਘ ਗਰੇਵਾਲ, ਸੁਖਵਿੰਦਰ ਲਾਲੀ, ਦਲਜੀਤ ਕਲਿਆਣਪੁਰੀ, ਹੁਕਮ ਚੰਦ ਤੇ ਕੁਲਵੰਤ ਸਹੋਤਾ। ਰਣਜੀਤ ਸਿੰਘ ਸਿੱਧਵਾਂ ਵਾਲਿਆਂ ਦੇ ਢਾਡੀ ਜੱਥੇ ਨੇ ਵੀ ਬੜਾ ਸੋਹਣਾ ਰੰਗ ਬੰਨ੍ਹਿਆ।

ਇਪਾਨਾ ਦੇ ਅਖ਼ਬਾਰ 'ਵੰਗਾਰ' ਤੇ ਅੰਗਰੇਜ਼ੀ ਦੇ ਪਰਚੇ 'INDIA NOW' ਨੂੰ ਇੱਕ ਕਿਤਾਬ ਦੀ ਸ਼ਕਲ ਵਿੱਚ ਇਪਾਨਾ ਵੱਲੋਂ ਤੋਹਫਾ ਦਿੱਤਾ ਗਿਆ। ਸਾਥੀ ਹਰਿੰਦਰ ਮਾਹਲ ਨੇ ਸੰਤ ਰਾਮ ਉਦਾਸੀ ਦੀ ਇਪਾਨਾ ਵੱਲੋਂ ਛਾਪੀ ਗਈ ਕਿਤਾਬ 'ਲਹੂ ਤੋਂ ਲੋਹੇ ਤੱਕ' ਦੀ ਲੋਕਾਂ ਨਾਲ ਜਾਣ-ਪਛਾਣ ਕਰਾਈ ਅਤੇ ਅਖੀਰ ਵਿੱਚ ਪੰਜਾਬ ਕਲਚਰਲ ਐਸੋਸੀਏਸ਼ਨ ਨੇ ਰੰਗਾਂ ਰੰਗ ਭੰਗੜਾ ਪੇਸ਼ ਕੀਤਾ।

(ਗੁਰਨਾਮ, ਧੰਨਵਾਦ ਸਾਹਿਤ/ਵੰਗਾਰ ਚੋਂ)

## ਕੰਮੀਆਂ ਅਤੇ ਗਰੀਬਾਂ ਦਾ ਨਾਇਕ

ਅਪ੍ਰੈਲ ਦੇ ਮਹੀਨੇ ਵਿੱਚ, ਵਿਦੇਸ਼ਾਂ ਅਤੇ ਭਾਰਤ ਵਿੱਚ ਵਸਦੇ ਪ੍ਰਗਤੀਸ਼ੀਲ ਲੋਕ ਸੰਤ ਰਾਮ ਉਦਾਸੀ ਦਾ 75ਵਾਂ ਜਨਮ ਦਿਨ ਮਨਾ ਰਹੇ ਹੋਣਗੇ। ਉਦਾਸੀ ਭਾਰਤ ਦੇ ਲਿਤਾੜੇ ਹੋਏ ਅਤੇ ਗਰੀਬ ਲੋਕਾਂ ਦਾ ਕਾਰਕੁਨ ਤੇ ਜੋਸ਼ੀਲਾ ਪ੍ਰਤੀਨਿਧ ਸੀ। ਉਸਦੇ ਸਾਰੇ ਗੀਤ ਅਤੇ ਕਵਿਤਾਵਾਂ ਬਰਾਬਰਤਾ ਅਤੇ ਕਿਰਤੀਆਂ ਦੇ ਹੱਕਾਂ ਲਈ ਸਨ। ਉਹ ਉਹਨਾਂ ਲੋਕਾਂ ਲਈ ਬਿਹਤਰ ਜ਼ਿੰਦਗੀ ਜੀਉਣ ਦੀ ਇੱਛਾ ਰੱਖਦਾ ਸੀ, ਜਿਨ੍ਹਾਂ ਨੂੰ ਦੁੱਖ ਦਰਦ ਤੋਂ ਬਗੈਰ ਜਿਉਣ ਦੇ ਮੌਕਿਆਂ ਤੋਂ ਵਾਂਝੇ ਕਰ ਦਿੱਤਾ ਗਿਆ ਸੀ। ਇਹਨਾਂ ਭਾਵਨਾਵਾਂ ਨੂੰ ਇੱਕ ਆਪਣੇ ਬਹੁਤ ਹੀ ਮਸ਼ਹੂਰ ਗੀਤ ਵਿੱਚ ਇਸ ਤਰ੍ਹਾਂ ਪੇਸ਼ ਕੀਤਾ ਹੈ -

ਮਾਂ ਧਰਤੀਏ ਤੇਰੀ ਗੋਦ ਨੂੰ ਚੰਨ ਹੋਰ ਬਥੇਰੇ,
ਤੂੰ ਮੱਘਦਾ ਰਹੀ ਵੇ ਸੂਰਜਾ ਕੰਮੀਆਂ ਦੇ ਵਿਹੜੇ॥

ਇਹ ਗੀਤ ਲਿਖਣ ਦੇ 50 ਸਾਲ ਬਾਅਦ ਵੀ, ਬਦਕਿਸਮਤੀ ਨਾਲ ਸਾਡੇ ਸਮਾਜ ਵਿੱਚ ਜਗੀਰਦਾਰਾਂ ਅਤੇ ਨੇਤਾਵਾਂ ਨੇ ਕਿਰਤੀਆਂ ਦੀ ਲੁੱਟ ਹੋਰ ਵੀ ਤੇਜ਼ ਕਰ ਦਿੱਤੀ ਹੈ ਅਤੇ ਇਸ ਤਰ੍ਹਾਂ ਉਹ ਗਰੀਬ ਲੋਕਾਂ ਦੀ ਕੀਮਤ ਤੇ ਅਮੀਰ ਹੋ ਰਹੇ ਹਨ।

ਮੈ ਸੰਨ 1979 ਵਿੱਚ ਉਦਾਸੀ ਨੂੰ ਪਹਿਲੀ ਵਾਰ ਵੈਨਕੂਵਰ ਵਿੱਚ ਮਿਲਿਆ ਜਦੋ ਉਸ ਨੂੰ IPANA (Indian People Association in North America) ਨੇ ਇੱਕ ਮਹਿਮਾਨ ਵਜੋਂ ਸੱਦਾ ਦਿੱਤਾ ਸੀ। ਮੈਨੂੰ ਇਸ ਗੱਲ ਦਾ ਬੜਾ ਮਾਣ ਸੀ ਕਿ ਉਹ ਮੇਰੇ ਘਰ ਦੋ ਹਫਤੇ ਠਹਿਰਿਆ। ਇਸ ਨਾਲ ਮੈਨੂੰ ਉਸ ਨੂੰ ਜਾਣਨ ਦਾ

ਇੱਕ ਵਧੀਆ ਮੌਕਾ ਮਿਲਿਆ।

ਉਦਾਸੀ ਸਾਰੀ ਉਮਰ ਅੱਤ ਦੀ ਗਰੀਬੀ ਨਾਲ ਲੜਦਾ ਰਿਹਾ। ਉਹ ਸਿੱਧੀ ਗੱਲ ਕਰਨ ਵਾਲਾ ਬੜਾ ਹੀ ਸਧਾਰਨ ਆਦਮੀ ਸੀ। ਜਦੋਂ ਉਹ ਕੈਨੇਡਾ ਆਇਆ ਉਹਦੇ ਬੈਗ ਵਿੱਚ ਇੱਕ ਨਾਈਟ ਸੂਟ,ਦੋ ਪਿਆਜ਼ ਅਤੇ ਇੱਕ ਗੁੜ ਦੀ ਡਲੀ ਸੀ। ਸਰੀਰਕ ਤੌਰ ਤੇ ਵੀ ਉਹ ਬਹੁਤ ਕਮਜ਼ੋਰ ਸੀ। ਉਸ ਦੇ ਰਾਜਨੀਤਕ ਵਿਚਾਰਾਂ ਕਰਕੇ ਪੁਲਿਸ ਨੇ ਉਸ ਤੇ ਕਈ ਵਾਰ ਤੱਸ਼ਦਦ ਵੀ ਕੀਤਾ ਸੀ। ਪੁਲਿਸ ਤਸ਼ੱਦਦ ਕਰਕੇ ਉਸ ਦੇ ਸਿਰ ਵਿੱਚ ਪੱਕੀ ਸੱਟ ਲੱਗ ਗਈ ਸੀ। ਇੱਕ ਸਵੇਰ ਉਸ ਦੇ ਨੱਕ ਵਿੱਚੋ ਖ਼ੂਨ ਨਿਕਲਣ ਲੱਗ ਪਿਆ। ਮੈਨੂੰ ਇਸ ਗੱਲ ਦੀ ਚਿੰਤਾ ਹੋ ਗਈ ਪਰ ਉਦਾਸੀ ਨੇ ਮੁਸਕਰਾਂਦੇ ਹੋਏ ਕਿਹਾ ਕਿ ਇਹ ਤਾਂ ਪੰਜਾਬ ਪੁਲਿਸ ਦਾ ਤੋਹਫਾ ਹੈ। ਜਦੋਂ ਕੁਝ ਸਮੇਂ ਬਾਅਦ ਵੀ ਖ਼ੂਨ ਨਿਕਲਣਾ ਬੰਦ ਨਾ ਹੋਇਆ ਤਾਂ ਮੈਂ ਉਸ ਨੂੰ ਹਸਪਤਾਲ ਲੈ ਗਿਆ। ਉੱਥੇ ਡਾਕਟਰ ਨੂੰ ਖ਼ੂਨ ਰੋਕਣ ਲਈ ਉਸ ਦੇ ਨੱਕ ਦਾ ਇੱਕ ਛੋਟਾ ਆਪਰੇਸ਼ਨ ਕਰਨ ਦੀ ਲੋੜ ਮਹਿਸੂਸ ਹੋਈ। ਡਾਕਟਰ ਨੇ ਆਪਰੇਸ਼ਨ ਵਾਲੀ ਜਗ੍ਹਾ ਨੂੰ ਸੁੰਨ ਕਰਨ ਦਾ ਸੁਝਾਅ ਦਿੱਤਾ ਪਰ ਉਦਾਸੀ ਨੇ ਡਾਕਟਰ ਨੂੰ ਬਗੈਰ ਸੁੰਨ ਕੀਤੇ ਹੀ ਆਪਰੇਸ਼ਨ ਕਰਨ ਲਈ ਕਹਿ ਦਿੱਤਾ ਕਿਉਕਿ ਉਹ ਪੰਜਾਬ ਪੁਲਿਸ ਦੇ ਹੱਥੋ ਇਸ ਤੋਂ ਵੀ ਕਿਤੇ ਜ਼ਿਆਦਾ ਦਰਦ ਸਹਿ ਚੁੱਕਾ ਸੀ।ਇਹ ਛੋਟਾ ਜਿਹਾ ਆਪਰੇਸ਼ਨ ਉਸ ਲਈ ਆਮ ਗੱਲ਼ ਸੀ । ਸਰਜਰੀ ਕਰਨ ਤੋ ਬਾਅਦ ਡਾਕਟਰ ਨੇ ਹੱਥ ਮਿਲਾਂਦੇ ਹੋਏ ਕਿਹਾ ਕਿ ਉਸ ਨੇ ਕਦੇ ਵੀ ਅੱਜ ਤੱਕ ਕਿਸੇ ਮਰੀਜ਼ ਨੂੰ ਬਿਨਾਂ ਸੁੰਨ ਕੀਤੇ, ਬਿਨਾਂ ਕਿਸੇ ਸ਼ਕਾਇਤ ਤੋਂ ਇਸ ਤਰ੍ਹਾਂ ਦਾ ਦਰਦ ਭਰਿਆ ਆਪਰੇਸ਼ਨ ਨਹੀਂ ਕੀਤਾ ਸੀ।

ਉਦਾਸੀ ਇੱਕ ਚੰਗਾ ਲੇਖਕ ਹੀ ਨਹੀਂ ਬਲਕਿ ਉਹ ਗਾਉਂਦਾ ਵੀ ਵਧੀਆ ਸੀ। ਆਪਣੀ ਸੁੰਦਰ ਆਵਾਜ਼ ਨਾਲ ਗਾਉਣ ਵੇਲੇ ਉਦਾਸੀ ਨੇ ਕਦੇ ਕਿਸੇ ਸਾਜ਼ ਦਾ ਸਹਾਰਾ ਨਹੀਂ ਲਿਆ। ਜਦੋ ਉਹ ਗਾਉਣ ਲਗਦਾ ਤਾਂ ਸੁਣਨ ਵਾਲੇ ਸਾਹ ਰੋਕ ਲੈਂਦੇ ਤੇ ਬਹੁਤ ਸ਼ਾਂਤ ਹੋ ਜਾਂਦੇ। ਜਦੋਂ ਉਹ ਵੈਨਕੂਵਰ ਵਿੱਚ ਸੀ, IPANA ਨੇ ਉਸ ਦੇ ਗੀਤਾਂ ਦੀ ਇੱਕ ਐਲਬਮ 'ਉਦਾਸੀ ਦੇ ਗੀਤ' ਸਿਰਲੇਖ ਤਹਿਤ ਤਿਆਰ ਕਰਵਾਈ। ਉਸ ਦੇ ਚੋਣਵੇ ਗੀਤਾਂ ਦੀ ਇੱਕ ਕਿਤਾਬ 'ਲਹੂ ਤੋਂ ਲਹੂ ਤੱਕ' ਵੀ ਪ੍ਰਕਾਸ਼ਤ ਹੋਈ। ਕੈਨੇਡਾ ਰਹਿਣ ਸਮੇਂ ਉਹ ਕਈ ਤਰ੍ਹਾਂ ਦੇ ਸੰਗਠਨਾਂ ਨੂੰ ਮਿਲਿਆ। ਹਰ ਜਗ੍ਹਾ ਤੇ ਵੱਡੀ ਗਿਣਤੀ ਵਿੱਚ ਲੋਕ ਸ਼ਾਮਿਲ ਹੁੰਦੇ। ਉਸ ਦੀਆਂ ਬਹੁਤੀਆਂ ਗੱਲਾਂ ਤੇ ਗੀਤ ਸਰੋਤਿਆਂ ਦੇ ਸਰੋਕਾਰਾਂ ਨਾਲ ਸਬੰਧਿਤ ਹੁੰਦੇ ਸਨ। ਉਹ ਪੁਲਿਸ ਟੌਰਚਰ ਦੇ ਸ਼ਿਕਾਰ ਕਈ ਲੋਕਾਂ ਨੂੰ ਵੀ ਉੱਥੇ ਮਿਲਿਆ।

1979 ਵਿੱਚ FWOC(Farm Worker Organizing Committee) ਬ੍ਰਿਟਿਸ਼ ਕੋਲੰਬੀਆ ਵਿੱਚ ਫਾਰਮਾਂ ਤੇ ਕੰਮ ਕਰਦੇ ਵਰਕਰਾਂ ਨੂੰ ਬਰਾਬਰ ਕਾਨੂੰਨੀ ਹੱਕ ਲੈਣ ਲਈ ਤਿਆਰ ਕਰ ਰਹੀ ਸੀ। FWOC ਨੇ Fraser Valley ਵਿੱਚ ਕਈ ਮੀਟਿੰਗਾਂ ਤੇ ਮਾਰਚਾਂ ਦਾ ਆਯੋਜਨ ਕੀਤਾ। ਉਦਾਸੀ ਨੇ ਵੀ ਕੁਝ ਮੀਟਿੰਗਾਂ ਅਤੇ ਮਾਰਚਾਂ ਵਿੱਚ ਹਿੱਸਾ ਲਿਆ। ਮੀਟਿੰਗਾਂ ਵਿੱਚ ਉਸ ਦੀ ਹਾਜ਼ਰੀ ਉੱਥੋਂ ਦੇ ਕਾਮਿਆਂ ਦੇ ਸੰਘਰਸ਼ ਨੂੰ ਭਾਰਤੀ ਕਾਮਿਆਂ ਦੇ ਸੰਘਰਸ਼ ਨਾਲ ਜੋੜਨ ਦਾ ਕੰਮ ਕਰਦੀ। ਉਸ ਦੇ ਭਾਸ਼ਣ ਅਤੇ ਗੀਤ ਬ੍ਰਿਟਿਸ਼ ਕੋਲੰਬੀਆ ਦੇ ਵਰਕਰਾਂ ਨੂੰ ਇਹ ਸਮਝਣ ਵਿੱਚ ਮੱਦਦ

ਕਰਦੇ ਕਿ ਉਹਨਾਂ ਵਾਂਗ ਭਾਰਤ ਵਿੱਚ ਕਾਮਿਆਂ ਨੂੰ ਕਿਹੜੇ ਹਲਾਤਾਂ ਅਤੇ ਚੁਣੌਤੀਆਂ ਦਾ ਸਾਹਮਣਾ ਕਰਨਾ ਪੈਂਦਾ ਹੈ। ਉਸ ਨੇ ਕਈ ਫਾਰਮ ਵਰਕਰਾਂ ਨੂੰ FWOC ਨਾਲ ਜੁੜਨ ਲਈ ਪ੍ਰੇਰਿਤ ਕੀਤਾ।

ਭਾਵੇਂ ਉਦਾਸੀ ਅੱਜ ਸਾਡੇ ਵਿੱਚ ਨਹੀਂ ਪਰ ਉਸ ਦੀ ਅਵਾਜ਼, ਪੂਰੀ ਦੁਨੀਆਂ ਵਿੱਚ ਗਰੀਬਾਂ ਅਤੇ ਕਾਮਿਆਂ ਲਈ ਇੱਕ ਵਧੀਆ ਜ਼ਿੰਦਗੀ ਜੀਉਣ ਲਈ ਸਾਨੂੰ ਪ੍ਰੇਰਿਤ ਅਤੇ ਅਗਵਾਈ ਦਿੰਦੀ ਰਹੇਗੀ।

**[ਮੂਲ : ਰਾਜ ਚੌਹਾਨ (ਐਮ. ਐਲ. ਏ., ਐਨ. ਡੀ. ਪੀ.), ਅੰਗਰੇਜ਼ੀ ਤੋਂ ਅਨੁਵਾਦ - ਜਗਮਹਿੰਦਰ ਸਿੰਘ]**

## ਇੰਗਲੈਂਡ ਫੇਰੀ

1979 ਵਿਚ ਸਾਥੀ ਸੰਤ ਰਾਮ ਉਦਾਸੀ ਜੀ ਭਾਰਤੀ ਮਜ਼ਦੂਰ ਸਭਾ ਦੇ ਸੱਦੇ 'ਤੇ ਇੰਗਲੈਂਡ ਆਏ ਸਨ। ਭਾਰਤੀਆਂ ਨੇ ਉਹਨਾਂ ਦਾ ਦਿਲੋਂ ਨਿੱਘਾ ਸਵਾਗਤ ਕੀਤਾ। ਬਰਮਿੰਘਮ ਵਿਚ ਬਹੁਤਾ ਸਮਾਂ ਮੇਰੇ ਕੋਲ ਅਤੇ ਬੈਡਫੋਰਡ ਵਿਚ ਬਲਬੀਰ ਦੱਤ, ਕਲੇਰ ਅਤੇ ਸੁਖਦੇਵ ਸਿੱਧੂ ਹੁਰਾਂ ਕੋਲ ਇਹਨਾਂ ਦਾ ਠਹਿਰਨ ਦਾ ਪ੍ਰਬੰਧ ਸੀ । ਬਰਮਿੰਘਮ ਵਿਚ ਕਾਫੀ ਸਮਾਂ ਠਹਿਰੇ ਸਨ। ਉਹਨੀਂ ਦਿਨੀਂ ਬਰਮਿੰਘਮ ਵਿਚ ਇਕ ਹੋਰ ਹਸਤੀ ਸ਼ਹੀਦ ਭਗਤ ਸਿੰਘ ਜੀ ਦੀ ਭੈਣ ਬੀਬੀ ਅਮਰ ਕੌਰ ਵੀ ਸਮੈਦਿਕ ਵਿਚ ਇਕ ਫਿਲਮ ਦਾ ਉਦਘਾਟਨ ਕਰਨ ਪਹੁੰਚੇ ਹੋਏ ਸਨ । ਮੇਰਾ ਸੰਪਰਕ ਉਦਘਾਟਨ ਵਾਲੇ ਦਿਨ ਤੋਂ ਹੀ ਸ਼ੁਰੂ ਹੁੰਦਾ ਹੈ। ਮੈਂ ਤੇ ਬਰਮਿੰਘਮ ਬ੍ਰਾਂਚ ਦੇ ਪ੍ਰਧਾਨ ਭੁਪਿੰਦਰ ਸਰੋਏ ਸਮੈਦਿਕ ਵਿਖੇ ਉਦਘਾਟਨ ਵਾਲੀ ਥਾਂ ਪਹੁੰਚ ਗਏ। ਉਦਘਾਟਨ ਤੋਂ ਬਾਦ ਸਾਥੀ ਉਦਾਸੀ ਜੀ ਮੇਰੇ ਨਾਲ ਹੀ ਮੇਰੇ ਘਰ ਆ ਗਏ ਸਨ। ਕੁਝ ਗੱਲਾਂ ਹੋਈਆਂ ਅਤੇ ਕੁਝ ਦੇਰ ਗੱਲਾਂ ਬਾਤਾਂ ਕਰਕੇ ਖਾਣਾ ਖਾ ਕੇ ਲੇਟ ਗਏ। ਸਵੇਰੇ ਉਹਨਾਂ ਨੇ ਮੇਰੇ ਪਰਿਵਾਰ ਬਾਰੇ ਗੱਲਾਂ ਬਾਤਾਂ ਕੀਤੀਆਂ ਅਤੇ ਆਪਣੇ ਬਾਰੇ ਵੀ ਖੁੱਲ੍ਹ ਕੇ ਗੱਲਾਂ ਕੀਤੀਆਂ। ਫਿਰ ਮੈਂ ਉਹਨਾਂ ਦੀ ਸਿਆਸੀ ਜ਼ਿੰਦਗੀ ਬਾਰੇ ਗੱਲਾਂ ਪੁੱਛੀਆਂ ਤਾਂ ਫਿਰ ਉਹਨਾਂ ਨੇ ਨੌਕਰੀ ਤੋਂ ਲੈ ਕੇ ਸੱਤਰਵੇਂ ਦੇ ਦੌਰ ਬਾਰੇ ਵਿਸਥਾਰ ਨਾਲ ਦੱਸਿਆ। ਇਸ ਦੌਰ ਵਿਚ ਹੀ ਪੰਜਾਬ ਸਰਕਾਰ ਦੀ ਫਾਸ਼ੀ ਨੀਤੀ ਦੇ ਦਿਲ ਕੰਬਾਊ ਤਸੀਹਿਆਂ ਬਾਰੇ ਜਾਣਕਾਰੀ ਦਿੱਤੀ ਅਤੇ ਉਹਨਾਂ ਦੇ ਪਰਿਵਾਰ ਨੂੰ ਕਿੰਝ ਕਸ਼ਟ ਝੱਲਣੇ ਪਏ। ਤਸੀਹਿਆਂ ਕਾਰਨ ਹੀ ਉਦਾਸੀ ਹੁਰਾਂ ਦੀ ਨਿਗ੍ਹਾ ਤੇ ਕਾਫੀ ਅਸਰ ਪਿਆ ਸੀ। ਜਦੋਂ ਤਸੀਹਿਆਂ ਬਾਰੇ ਦੱਸਦੇ ਸਨ ਤਾਂ ਚਿਹਰੇ ਤੇ ਨਾ ਕੋਈ ਅਫ਼ਸੋਸ ਨਾ ਉਦਾਸੀ ਨਾ ਪਛਤਾਵੇ ਦੀ ਝਲਕ ਸੀ। ਸਗੋਂ ਰੋਹ ਸੀ। ਮੈਂ ਮਹਿਸੂਸ ਕਰ ਰਿਹਾ ਸੀ ਜਿਵੇਂ ਉਹ ਕਹਿ ਰਹੇ ਹਨ ਕਿ ਇਨਸਾਨੀਅਤ ਦੀ ਬਿਹਤਰੀ ਲਈ ਇਕ ਇਨਸਾਨ ਵਜੋਂ ਆਪਣਾ ਫ਼ਰਜ ਪੂਰਾ ਕੀਤਾ ਅਤੇ ਸ਼ਹੀਦ ਕਰਤਾਰ ਸਿੰਘ ਸਰਾਭਾ ਅਤੇ ਸ਼ਹੀਦ ਭਗਤ ਸਿੰਘ ਦੀ ਸੋਚ ਤੇ ਪਹਿਰਾ ਦੇਣ ਦੀ ਕੋਸ਼ਿਸ਼ ਕੀਤੀ। ਦੂਜਾ ਉਹਨਾਂ ਦੇ ਚਿਹਰੇ ਤੋਂ ਮਹਿਸੂਸ ਹੁੰਦਾ ਸੀ ਜਿਵੇਂ ਉਹ ਮੁੱਕਾ ਤਾਣ ਕੇ ਇਨਕਲਾਬ ਜ਼ਿੰਦਾਬਾਦ ਕਹਿ ਰਹੇ ਹੋਣ। ਕੁਝ ਸਮਾਂ ਚੁੱਪ ਰਹਿਣ ਤੋਂ ਬਾਦ ਉਹਨਾਂ ਮੇਰੇ ਲਈ 'ਮੱਘਦਾ ਰਹੀਂ ਵੇ ਸੂਰਜਾ' ਗੀਤ ਛੋਟੀ ਜਿਹੀ ਕੈਸਟ ਤੇ ਰਿਕਾਰਡ ਕਰਵਾਇਆ। ਮੈਂ ਅਜੇ ਵੀ ਉਹ ਕੈਸਟ ਲੱਭਣ

ਦੀ ਕੋਸ਼ਿਸ਼ ਕਰ ਰਿਹਾ ਹਾਂ।

ਇਕ ਹੋਰ ਘਟਨਾ ਵਰਨਣਯੋਗ ਹੈ- ਕੁਝ ਦਿਨ ਬਾਦ ਗਰੀਨ ਲੇਨ ਸਮਾਲਹੀਥ (ਬਰਮਿੰਘਮ) ਤੇ ਪੱਬ ਦੇ ਹਾਲ ਵਿਚ ਫੰਕਸ਼ਨ ਹੋਇਆ। ਖਤਮ ਹੋਣ ਤੋਂ ਬਾਦ ਦੋ ਗੋਰੇ ਆਏ ਤੇ ਕਹਿਣ ਲੱਗੇ ਸਿੰਗਰ ਦੀ ਆਵਾਜ਼ ਬਹੁਤ ਬੁਲੰਦ ਅਤੇ ਸੁਰੀਲੀ ਹੈ। ਇੰਗਲੈਂਡ ਦੇ ਤਕਰੀਬਨ ਹਰ ਵੱਡੇ ਸ਼ਹਿਰ ਵਿਚ ਉਦਾਸੀ ਹੁਰਾਂ ਦੇ ਸਮਾਗਮ ਹੋਏ ਕਿਉਕਿ ਭਾਰਤੀਆਂ ਦੇ ਦਿਲਾਂ ਵਿਚ ਉਹਨਾਂ ਨੂੰ ਸੁਣਨ ਅਤੇ ਦੇਖਣ ਦੀ ਬਹੁਤ ਖਾਹਿਸ਼ ਸੀ।

ਲਿਖਾਰੀ ਹੋਣ ਨਾਤੇ ਉਦਾਸੀ ਦੀ ਸ਼ੈਕਸਪੀਅਰ ਦਾ ਜਨਮ ਸਥਾਨ ਦੇਖਣ ਦੀ ਇੱਛਾ ਸੀ। ਸਮਾਂ ਮਿਲਣ ਤੇ ਜਦੋਂ ਅਸੀਂ ਜਾ ਰਹੇ ਸੀ ਉਦਾਸੀ ਹੁਰੀਂ ਸ਼ੈਕਸਪੀਅਰ ਦੀਆਂ ਲਿਖਤਾਂ ਬਾਰੇ ਚਰਚਾ ਕਰਦੇ ਰਹੇ। ਪੁੱਛਣ ਤੇ ਮੈਂ ਤਾਂ ਉਨਾ ਕੁ ਹੀ ਦੱਸ ਸਕਿਆ ਜਿੰਨਾ ਕੁ ਮੇਰੀ ਜਾਣਕਾਰੀ ਵਿਚ ਸੀ। ਪਹੁੰਚਣ ਦੀ ਖੁਸ਼ੀ ਉਹਨਾਂ ਦੇ ਚਿਹਰੇ ਤੋਂ ਸਾਫ ਝਲਕਦੀ ਸੀ। ਉਹਨਾਂ ਨੇ ਬੜੀ ਰੀਝ ਨਾਲ ਉਹ ਸਾਰਾ ਸਥਾਨ ਦੇਖ ਕੇ ਆਖਿਆ 'ਕਿਆ ਕੰਟਰੀਸਾਈਡ ਹੈ' !

ਫਿਰ ਸ਼ੈਕਸਪੀਅਰ ਦੇ ਜਨਮ ਸਥਾਨ ਘਰ ਅਤੇ ਉਸ ਸਮੇਂ ਦੀਆਂ ਪੁਰਾਤਨ ਵਸਤਾਂ ਨੂੰ ਬੜੇ ਧਿਆਨ ਨਾਲ ਤੱਕ ਕੇ ਸ਼ੈਕਸਪੀਅਰ ਥੀਏਟਰ ਵੀ ਦੇਖਿਆ। ਇਕ ਸਮੇਂ ਬਾਹਰ ਘੁੰਮਦੇ ਘੁੰਮਦੇ ਉਹ ਖੜ੍ਹ ਗਏ ਤੇ ਟਿਕਟਿਕੀ ਲਾ ਕੇ ਖੜ੍ਹ ਗਏ। ਉਹਨਾਂ ਦੇ ਚਿਹਰੇ ਤੋਂ ਇਸ ਤਰ੍ਹਾਂ ਝਲਕ ਰਿਹਾ ਸੀ ਜਿਵੇਂ ਇਕ ਲਿਖਾਰੀ ਦੂਜੇ ਲਿਖਾਰੀ ਨਾਲ ਦਿਲ ਦੀਆਂ ਗੱਲਾਂ ਕਰ ਰਿਹਾ ਹੋਵੇ।

**-ਤਾਰੀ ਅਟਵਾਲ**

# ਉਦਾਸੀ ਨਾਲ ਜੁੜੇ ਵਿਵਾਦ

## ਉਦਾਸੀ ਵਿਰੁੱਧ ਮਤੇ

1984 ਨੂੰ ਵਿਸਾਖੀ ਵਾਲੇ ਦਿਨ ਉਹਨਾਂ ਨੂੰ ਜਦ ਸਿੱਕਿਆਂ ਨਾਲ ਤੋਲਿਆ ਗਿਆ ਤਾਂ ਇਸ ਦਿਨ ਤੋਂ ਪਹਿਲਾਂ ਵੀ ਤੇ ਬਾਅਦ ਵਿੱਚ ਵੀ ਉਹ ਅਕਸਰ ਹੀ ਰੋ ਪੈਂਦੇ ਸੀ। ਜਦੋਂ ਜਗਦੇਵ ਸਿੰਘ ਜੱਸੋਵਾਲ ਵਲੋਂ ਇਹ ਫੈਸਲਾ ਕੀਤਾ ਗਿਆ ਕਿ ਉਦਾਸੀ ਤੈਨੂੰ ਅਸੀਂ ਸਿੱਕਿਆਂ ਨਾਲ ਤੋਲਣਾ ਹੈ ਤਾਂ ਇਹ ਖਬਰ ਉਹਨਾਂ ਸਾਨੂੰ ਦੱਸੀ। ਸੁਣ ਕੇ ਸਾਨੂੰ ਕੋਈ ਅਚੰਭਾ ਨਹੀਂ ਲੱਗਾ ਕਿਉਂਕਿ ਅਕਸਰ ਹੀ ਉਹਨਾਂ ਦੇ ਸਨਮਾਨ ਹੁੰਦੇ ਰਹਿੰਦੇ ਸੀ। ਉਹ ਸਾਨੂੰ ਦੱਸਣ ਲੱਗੇ ਕਿ ਮੈਂ ਅੱਜੇ ਜੱਸੋਵਾਲ ਨੂੰ ਹਾਂ ਨਹੀਂ ਕਹੀ, ਅਜੇ ਮੈਂ ਕੁਝ ਸਾਥੀਆਂ ਨਾਲ ਸਲਾਹ ਕਰਨੀ ਹੈ ਕਿ ਮੈਂ ਇਹ ਸਨਮਾਨ ਲੈਣਾ ਹੈ ਜਾਂ ਨਹੀਂ, ਪਰ ਪਤਾ ਨਹੀਂ ਕਿਸੇ ਸਾਥੀ ਨਾਲ ਬਾਹਰ ਸਲਾਹ ਹੋਈ ਜਾਂ ਨਹੀਂ, ਸਨਮਾਨ ਤੋਂ ਪਹਿਲਾਂ ਸਾਥੀਆਂ ਦੇ ਕੀ ਕੁਮੈਂਟ ਸਨ ਇਸ ਬਾਰੇ ਤਾਂ ਪਤਾ ਨਹੀਂ ਪਰ ਜੋ ਕੁਮੈਂਟ ਸਨਮਾਨ ਹੋਣ ਤੋਂ ਬਾਅਦ ਆਏ ਉਹਨਾਂ ਬਾਰੇ ਮੈਂ ਭਲੀ-ਭਾਂਤ ਜਾਣਦੀ ਹਾਂ। ਬਹੁਤੇ ਸਾਥੀਆਂ ਨੇ ਤਾਂ ਉਹਨਾਂ ਦੀ ਸਾਰੀ ਉਮਰ ਦੀ ਕੀਤੀ ਜੱਦੋ-ਜਹਿਦ ਨੂੰ ਅੱਖੋਂ ਪਰੋਖੇ ਕਰਕੇ, ਇਹ ਮਤੇ ਪਾਸ ਕਰ ਦਿੱਤੇ ਸਨ ਕਿ ਹੁਣ ਉਦਾਸੀ ਨੂੰ ਸਟੇਜ ’ਤੇ ਨਹੀਂ ਚੜ੍ਹਨ ਦੇਣਾ। ਉਦਾਸੀ ਹੁਣ ਇਨਕਲਾਬੀ ਨਹੀਂ ਹੈ ਪਰ ਕਿਸੇ ਨੇ ਵੀ ਉਹਨਾਂ ਨੂੰ ਸਮਝਣ ਦੀ ਭੋਰਾ ਵੀ ਕੋਸ਼ਿਸ਼ ਨਾ ਕੀਤੀ। ਮੈਂ ਸਮਝਦੀ ਹਾਂ ਕਿ ਉਹ ਆਪਣੇ ਆਖਰੀ ਸਾਹਾਂ ਤੱਕ ਇਨਕਲਾਬੀ ਸਨ ਤੇ ਮਾਰਕਸਵਾਦ ਦੇ ਪੱਕੇ ਧਾਰਨੀ ਸਨ। ਉਹਨਾਂ ਨੂੰ ਕਮਿਊਨਿਸਟ ਮੰਨਣ ਤੋਂ ਇਨਕਾਰ ਕਰਨ ਵਾਲੇ ਉਹਨਾਂ ਦੀ ਮੌਤ ਤੋਂ ਪਿੱਛੋਂ ਉਹਨਾਂ ਨੂੰ ਇੱਕ ਮਹਾਨ ਯੋਧਾ, ਕ੍ਰਾਂਤੀਕਾਰੀ ਕਵੀ ਸਟੇਜਾਂ ਤੇ ਚੜ੍ਹ ਕੇ ਐਲਾਨਣ ਲੱਗ ਪਏ। ਮੈਨੂੰ ਤੇ ਸਾਡੇ ਪਰਿਵਾਰ ਨੂੰ ਅਜਿਹੇ ਸਾਥੀਆਂ ਤੇ ਅਤਿਅੰਤ ਗੁੱਸਾ ਹੈ। ਜਿਹੜੇ ਸਾਥੀ ਤਸ਼ੱਦਦ ਦੇ ਸਮਿਆਂ ਵਿੱਚ ਕਮਿਊਨਿਸਟ ਕਹਾਉਣਾ ਅਪਰਾਧ ਸਮਝਦੇ ਸੀ, ਉਹੀ ਸਾਥੀ ਹੁਣ ਮਹਾਨ ਇਨਕਲਾਬੀ ਬਣ ਕੇ ‘ਉਦਾਸੀ’ ਨੂੰ ਕੋਸ ਰਹੇ ਸੀ।

ਹਰ ਸਾਲ ਉਹਨਾਂ ਨੂੰ 26 ਜਨਵਰੀ, 15 ਅਗਸਤ ਨੂੰ ਲਾਲ ਕਿਲ੍ਹੇ ’ਤੇ ਬੁਲਾਇਆ ਜਾਂਦਾ ਸੀ। ਇਨਕਲਾਬੀ ਸਾਥੀਆਂ ਲਈ ਉਹਨਾਂ ਦਾ ਲਾਲ ਕਿਲੇ ’ਤੇ ਗੀਤ ਗਾਉਣਾ ਠੀਕ ਨਹੀਂ ਸੀ ਪਰ ਜੋ ਵੀ ਉਹਨਾਂ ਨਾਲ ਇਸ ਬਾਰੇ ਗੱਲ ਕਰਦਾ ਤਾਂ ਉਹ ਕਹਿੰਦੇ, “ਗੀਤ ਤਾਂ ਕੀ ਅਸੀਂ ਤਾਂ ਉਥੇ ਜਾ ਕੇ ਲਾਲ ਝੰਡਾ ਗੱਡਣਾ ਹੈ, ਜੇ ਮੈਂ ਕੋਈ ਗੀਤ ਦਿੱਲੀ ਦੇ ਖਿਲਾਫ਼ ਨਹੀਂ ਕਿਹਾ ਤਾਂ ਮੈਨੂੰ ਬਣਦੀ ਸਜ਼ਾ ਮਿਲਣੀ ਚਾਹੀਦੀ ਹੈ, ਨਹੀਂ ਤਾਂ ਐਵੇਂ ਭਕਾਈ ਮਾਰਨ ਦਾ ਕੋਈ ਫਾਇਦਾ ਨਹੀਂ।” ਦਿੱਲੀ ਪ੍ਰੋਗਰਾਮ ਵਿੱਚ ਲੋਕ ਉਦਾਸੀ ਦੀ ਮੰਗ ਕਰਦੇ ਸਨ ਤੇ ਉਹ ਦਿੱਲੀ ਦੀ ਸਟੇਜ ਤੋਂ ਵੀ ਇਹੀ ਗਾ ਕੇ ਆਉਂਦੇ।

“ਲਾਲ ਕਿਲੇ ਵਿੱਚ ਲਹੂ ਲੋਕਾਂ ਦਾ ਜੋ ਕੈਦ ਹੈ
ਬੜੀ ਛੇਤੀ ਇਹਦੇ ਬਰੀ ਹੋਣ ਦੀ ਉਮੈਦ ਹੈ

ਪਿੰਡਾਂ ਵਿੱਚੋਂ ਤੁਰੇ ਹੋਏ ਪੁੱਤ ਨੀ ਬਹਾਦਰਾਂ ਦੇ,
ਤੇਰੇ ਮਹਿਲੀਂ ਵੜੇ ਕਿ ਵੜੇ।"

ਇਹ ਸੁਣ ਕੇ ਦਿੱਲੀ ਦੀ ਸਟੇਜ ਤੇ ਸੰਨਾਟਾ ਫੈਲ ਜਾਂਦਾ। ਲੋਕ ਹੇਠੋਂ ਮੰਗ ਕਰਦੇ "ਉਦਾਸੀ , ਇੱਕ ਗੀਤ ਹੋਰ।" ਉਹ ਰਿਵਾਇਤੀ ਕਾਮਰੇਡਾਂ ਵਾਂਗ ਕਿਸੇ ਸਰਕਾਰੀ ਸਟੇਜ 'ਤੇ ਚੜ੍ਹਕੇ ਕਿਸੇ ਦੀ ਚਮਚੀ ਨਹੀਂ ਸੀ ਮਾਰਦੇ। ਭਾਵੇਂ ਸਟੇਜ 'ਤੇ ਕਿੱਡਾ ਵੀ ਵੱਡੇ ਤੋਂ ਵੱਡਾ ਅਫ਼ਸਰ ਬੈਠਾ ਹੁੰਦਾ। ਉਹ ਹਰ ਬੰਦੇ ਨਾਲ ਜਮਾਤੀ ਸਾਂਝ ਜਾਂ ਵਿਰੋਧ ਦੇ ਨਜ਼ਰੀਏ ਤੋਂ ਵਰਤਾਉ ਕਰਦੇ ਸੀ। ਇੱਕ ਵਾਰ ਉਹਨਾਂ ਨੂੰ ਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ 'ਤੇ ਗੀਤ ਗਾਉਣ ਲਈ ਬੁਲਾਇਆ ਗਿਆ। ਸਟੇਜ 'ਤੇ ਚੜ੍ਹਕੇ ਨਾ ਕਿਸੇ ਅਫ਼ਸਰ ਜਾਂ ਕਿਸੇ ਡੀ. ਸੀ. ਨੂੰ ਸੰਬੋਧਨ ਕੀਤਾ ਸਗੋਂ "ਮੇਰੇ ਪਿਆਰੇ ਤੇ ਮਹਾਨ ਲੋਕੋ" ਕਹਿ ਕੇ ਗੀਤ ਸ਼ੁਰੂ ਕਰ ਦਿੱਤਾ।

"ਜੇ ਤੂੰ ਰੀਝੇਂਗਾ ਐਵੇਂ ਅਡੰਬਰਾਂ 'ਤੇ
ਬਾਗ਼ੀ ਤੇਰੀ ਖੁਦਾਈ ਤੋਂ ਰਹਾਂਗਾ ਮੈਂ।

......................................
ਜੇ ਤੂੰ ਫੇਰ ਵੀ ਆਉਣਾ ਏ ਜੱਗ ਉਤੇ
ਤਾਂ ਫਿਰ ਆਈਂ ਹੁਣ ਕੋਲ ਤਲਵਾਰ ਲੈ ਕੇ।

........................................
ਮਿਲਖਾਂ ਵਾਲੜੇ ਏਸ ਸੰਗੀਤ ਅੱਗੇ
ਸ਼ਾਮੀਂ ਰੋਜ਼ ਨਚਾਂਵਦੇ ਰੰਡੀਆਂ ਨੂੰ।

....................................
ਤੂੰ ਵੀ ਮਹਿੰਗਾਈ ਦੀ ਤੰਗੀ ਤੋਂ ਤੰਗ ਆ ਕੇ
ਰੋਟੀ ਲਈ ਅੱਜ ਵੇਚ ਰਬਾਬ ਦੇਣਾ।"

ਇਹਨਾਂ ਲਾਈਨਾਂ ਨੂੰ ਸੁਣ ਕੇ ਸਟੇਜ 'ਤੇ ਬੈਠੇ ਅਫਸਰਾਂ ਵਿੱਚ ਘੁਸਰ–ਮੁਸਰ ਹੋਣੀ ਸ਼ੁਰੂ ਹੋ ਗਈ। ਆਪਣਾ ਗੀਤ ਪੂਰਾ ਕਰਕੇ ਸਟੇਜ ਉਤਰ ਆਏ। ਥੱਲਿਉਂ ਲੋਕਾਂ ਨੇ ਕੂਕਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ "ਇੱਕ ਗੀਤ ਹੋਰ, ਇੱਕ ਗੀਤ ਹੋਰ।" ਮਜਬੂਰੀਵੱਸ ਸਟੇਜ ਸੰਚਾਲਕ ਨੂੰ ਜਦ ਪਾਪਾ ਜੀ ਨੂੰ ਟਾਈਮ ਦੇਣਾ ਪਿਆ ਤਾਂ ਉਹਨਾਂ ਨੇ ਆਪਣਾ ਗੀਤ "ਮਰਦਾਨੇ ਨੂੰ ਮਰਦਾਨਣ ਦਾ ਖ਼ਤ" ਗਾਇਆ।

ਮਿਲੇ ਆਟਾ ਨਾ ਉਧਾਰ, ਬਾਬੇ ਕਾਲੂ ਦੇ ਦੁਆਰ,
ਕੀ ਮੈਂ ਦੱਸਾਂ ਉਹ ਹੈ ਆਖਰਾਂ ਦਾ ਸੂਮ ਵੇ,
ਇਹ ਹੈ ਵੱਡਿਆਂ ਦਾ ਯੁੱਗ, ਤੇਰੀ ਸਕਣੀ ਨਾ ਪੁੱਗ,
ਨਾਉਂ ਲੈਣਾ ਨੀ ਸ਼ਤਾਬਦੀ ਤੇਰਾ ਵੇ,
ਵੇ ਤੂੰ ਰਹੇਗਾ ਮੁਥਾਜ ਹਰ ਚੀਜ਼ ਦਾ।

ਮਰਦਾਨੇ ਦੇ ਗੁਰੂ ਨਾਨਕ ਨਾਲ ਜਾਣ ਮਗਰੋਂ ਮਰਦਾਨਣ ਦੀ ਮਾਨਸਿਕ ਪੀੜਾ ਨੂੰ ਦਰਸਾਉਂਦਾ ਇਹ ਗੀਤ ਜਦ ਗਾਇਆ ਤਾਂ ਡੀ. ਸੀ. ਅੱਧ ਵਿਚਲੇ ਉਠ

ਕੇ ਖੜ੍ਹਾ ਹੋ ਗਿਆ ਤੇ ਕਹਿੰਦਾ "ਬੰਦ ਕਰਾਉ ਇਹਨੂੰ, ਅਸੀਂ ਬੁਲਾਇਆ, ਗੁਰਪੁਰਬ 'ਤੇ, ਤੇ ਇਹ ਗੁਰੂ ਨਾਨਕ ਦੇ ਖਿਲਾਫ਼ ਹੀ ਗਾਉਣ ਲੱਗ ਪਿਆ।" ਇੰਨਾ ਸੁਣ ਕੇ ਸਟੇਜ ਵਾਲਿਆਂ ਨੇ ਪਾਪਾ ਜੀ ਨੂੰ ਧੱਕੇ ਮਾਰ ਕੇ ਸਟੇਜ ਤੋਂ ਲਾਹ ਦਿੱਤਾ ਪਰ ਉਹ ਅਜੇ ਵੀ ਆਪਣਾ ਪੂਰਾ ਗੀਤ ਗਾਉਣ ਲਈ ਬਜ਼ਿੱਦ ਸਨ।

[**ਇਕਬਾਲ ਕੌਰ ਉਦਾਸੀ, ਸੰਤ ਰਾਮ ਉਦਾਸੀ (ਜੀਵਨ ਅਤੇ ਸਮੁੱਚੀ ਰਚਨਾ)**, ਪੰਨਾ 45, 47]

## ਉਦਾਸੀ ਕਾਂਗਰਸੀਆ ਹੋ ਗਿਆ ਤੇ ਮੈਂ ਨਕਸਲੀਆ : ਜੱਸੋਵਾਲ

ਸ. ਜਗਦੇਵ ਸਿੰਘ ਜੱਸੋਵਾਲ ਕਾਂਗਰਸ ਪਾਰਟੀ ਦੀ ਪੰਜਾਬ ਸੂਬਾ ਕਮੇਟੀ ਦੇ ਮੋਹਰਲੇ ਆਗੂਆਂ ਵਿੱਚ ਰਹੇ ਹਨ। ਉਹ 1980-85 ਦੇ ਸਮੇਂ ਦੌਰਾਨ ਕਾਂਗਰਸ ਪਾਰਟੀ ਦੇ ਐਮ. ਐਲ. ਏ. ਰਹਿ ਚੁੱਕੇ ਹਨ। ਉਹ 'ਪ੍ਰੋਫੈਸਰ ਮੋਹਨ ਸਿੰਘ ਮੈਮੋਰੀਅਲ ਫਾਊਂਡੇਸ਼ਨ' ਅਤੇ 'ਵਿਸ਼ਵ ਪੰਜਾਬੀ ਵਿਰਾਸਤ ਫਾਊਂਡੇਸ਼ਨ' ਦੇ ਚੇਅਰਮੈਨ ਸਨ। ਉਹ 'ਪਾਪਲੂਰ ਗਾਇਕੀ' ਵਾਲੇ ਗਾਇਕਾਂ ਦੇ ਚਹੇਤੇ ਅਤੇ ਗਵਰਨਰ ਵੱਜੋਂ ਜਾਣੈ ਜਾਂਦੇ ਸਨ। ਉਹ 1978 ਤੋਂ ਉੱਘੇ ਕਵੀ ਪ੍ਰੋ. ਮੋਹਨ ਸਿੰਘ ਦੇ ਨਾਂ 'ਤੇ ਹਰ ਸਾਲ ਮੇਲਾ ਲਾਉਂਦੇ ਸਨ। ਉਹ ਇਸ ਮੇਲੇ ਵਿੱਚ ਹਰ ਤਰ੍ਹਾਂ ਦੀ ਚੰਗੀ-ਮਾੜੀ ਗਾਇਕੀ ਦੇ ਅਖਾੜੇ ਲਾਉਂਦੇ ਰਹੇ ਹਨ। ਕੋਈ ਸਮਾਂ ਸੀ, ਜਦੋਂ ਉਹਨਾਂ ਦੇ ਅਸ਼ੀਰਵਾਦ ਨਾਲ ਹੀ ਬਹੁਤੇ ਗਾਇਕ ਪੰਜਾਬੀ ਗਾਇਕੀ ਵਿੱਚ ਪੈਰ ਰੱਖਦੇ ਸਨ ਅਤੇ ਸਥਾਪਤ ਹੁੰਦੇ ਸਨ। ਉਹ ਇਸ ਮੇਲੇ ਵਿੱਚ ਇਹਨਾਂ ਗਾਇਕਾਂ ਅਤੇ ਸਾਹਿਤਕਾਰਾਂ ਨੂੰ ਪੁਰਸਕਾਰ ਵੀ ਦਿੰਦੇ ਸਨ। 13 ਅਪ੍ਰੈਲ 1984 ਨੂੰ ਉਹਨਾਂ ਸੰਤ ਰਾਮ ਉਦਾਸੀ ਨੂੰ ਪ੍ਰੋ. ਮੋਹਨ ਸਿੰਘ ਪੁਰਸਕਾਰ ਨਾਲ ਨਿਵਾਜਿਆ ਸੀ। ਉਦੋਂ ਉਦਾਸੀ ਵੱਲੋਂ ਇਹ ਪੁਰਸਕਾਰ ਲਏ ਜਾਣ 'ਤੇ ਕਾਫੀ ਵਿਵਾਦ ਭਖਿਆ ਸੀ। ਉਦਾਸੀ ਜੀ ਦੀ ਮੌਤ ਤੋਂ ਬਾਅਦ ਵੀ ਇਸ ਵਿਵਾਦ ਨੂੰ ਠੱਲ ਨਹੀਂ ਪਈ। ਪੁਰਸਕਾਰ ਲੈਣ ਵੇਲੇ ਜੁਝਾਰਵਾਦੀ ਸ਼ਾਇਰਾਂ ਵਿੱਚ ਇਸ ਪੁਰਸਕਾਰ ਸਬੰਧੀ ਮਤਭੇਦ ਸਨ। ਉਨ੍ਹਾਂ ਨੇ ਪੁਰਸਕਾਰ ਲੈਣ ਤੇ ਬੁਰਾ ਮਨਾਇਆ ਸੀ ਅਤੇ ਉਦਾਸੀ ਜੀ ਦੀ ਤਿੱਖੀ ਆਲੋਚਨਾ ਕੀਤੀ ਸੀ। ਹਾਲਾਤ ਦੇ ਬਦਲਣ ਨਾਲ ਉਦਾਸੀ ਜੀ ਦੀ ਇਹ ਆਲੋਚਨਾ ਬੰਦ ਹੋ ਗਈ ਪਰ ਪਿਛਲੇ 8-10 ਸਾਲ ਤੋਂ ਖਾਲਿਸਤਾਨੀ ਲਹਿਰ ਦੇ ਇੱਕ ਚਿੰਤਕ ਨੇ ਇਸ ਮੁੱਦੇ ਨੂੰ ਮੁੜ ਗਰਮਾਅ ਦਿੱਤਾ ਸੀ। ਇਹ ਪੁਰਸਕਾਰ ਵੰਡਣ ਵਾਲੇ 77 ਸਾਲਾ ਜਗਦੇਵ ਸਿੰਘ ਜੱਸੋਵਾਲ ਨਾਲ ਕੀਤੀ ਮੁਲਾਕਾਤ ਦੇ ਪੇਸ਼ ਹਨ ਕੁਝ ਅੰਸ਼।

30 ਦਸੰਬਰ 2012 ਨੂੰ ਮੈਂ ਸ. ਜਗਦੇਵ ਸਿੰਘ ਜੱਸੋਵਾਲ ਦੀ ਲੁਧਿਆਣੇ ਵਾਲੀ ਰਿਹਾਇਸ਼ 'ਤੇ ਗਿਆ। ਠੰਡ ਬਹੁਤ ਸੀ। ਉਹ ਇੱਕ ਕਮਰੇ ਵਿੱਚ ਰਜਾਈ ਦਾ ਨਿੱਘ ਮਾਣ ਰਿਹਾ ਸੀ। ਉਹ ਬੈੱਡ 'ਤੇ ਬੈਠੇ ਸੀ। ਉਹਨਾਂ ਦੀ ਪਿੱਠ ਪਿੱਛੇ ਕੰਧ ਸੀ। ਉਹ ਸਾਰੀ ਕੰਧ ਤਸਵੀਰ ਵਾਲੀ ਫਲੈਕਸ ਨਾਲ ਢਕੀ ਹੋਈ ਸੀ। ਇਸ ਤਸਵੀਰ ਵਿੱਚ ਖੂਹ ਵਿੱਚੋਂ ਟਿੰਡਾਂ ਪਾਣੀ ਬਾਹਰ ਲਿਆ ਰਹੀਆਂ ਸਨ। ਕਿਸਾਨ ਬਲਦ ਹੱਕ ਰਿਹਾ ਸੀ। ਇਸ ਤਸਵੀਰ ਵਿੱਚ ਖੂਹ ਦਾ ਹਰਿਆ ਭਰਿਆ ਦ੍ਰਿਸ਼ ਖ਼ੂਬਸੂਰਤ ਲੱਗ ਰਿਹਾ ਸੀ। ਇਸ ਵੱਡ-ਆਕਾਰੀ ਤਸਵੀਰ ਉੱਤੇ ਸੰਤ ਰਾਮ ਉਦਾਸੀ ਦੀਆਂ ਸਤਰਾਂ ਉੱਕਰੀਆਂ ਹੋਈਆਂ ਸਨ-

ਜਦ ਤੱਕ ਪੰਜ ਦਰਿਆ ਨਾ ਥੰਮਣ
ਵੱਗਦਾ ਰਹੇ ਤੇਰਾ ਖੂਹ ਮਿੱਤਰਾ
ਸੁਖੀ ਵਸੇ ਜਵਾਨੀਆਂ ਮਾਣੇ
ਹੱਸਦੀ ਰਹੇ ਤੇਰੀ ਰੂਹ ਮਿੱਤਰਾ। **-ਸੰਤ ਰਾਮ ਉਦਾਸੀ**

ਸਵਾਲ : ਜੱਸੋਵਾਲ ਜੀ, ਇਹ ਸਤਰਾਂ ਉਦਾਸੀ ਜੀ ਨੇ ਤੁਹਾਡੇ ਉੱਤੇ ਲਿਖੀਆਂ ਹੋਈਆਂ ਹਨ?

ਜੱਸੋਵਾਲ : ਦਾਅਵੇ ਨਾਲ ਨਹੀਂ ਕਹਿ ਸਕਦਾ। ਉਂਝ ਮੈਨੂੰ ਲਗਦਾ ਜਿਵੇਂ ਇਹ ਕਵਿਤਾ ਉਦਾਸੀ ਜੀ ਨੇ ਮੇਰੇ 'ਤੇ ਹੀ ਲਿਖੀ ਹੋਵੇ। ਮੈਂ ਜਨਮੇਜਾ ਸਿੰਘ ਜੌਹਲ ਤੋਂ ਫੋਟੋ ਬਣਾਈ ਜੱਟ ਦੇ ਇੱਕ ਖੂਹ ਦੀ। ਉਸ ਉੱਤੇ ਉਦਾਸੀ ਦੀਆਂ ਇਹ ਸਤਰਾਂ ਲਿਖਵਾ ਲਈਆਂ। ਆਹ ਵੱਡਾ ਪੋਸਟਰ ਬਣਾ ਲਿਆ ਤੇ ਮੈਂ ਆਪਣੀ ਕੰਧ 'ਤੇ ਲਾ ਲਿਆ। ਪੂਰੀ ਦੀ ਪੂਰੀ ਕੰਧ ਵਗਲ ਲਈ। ਉਦਾਸੀ ਦੀ ਸ਼ਾਇਰੀ ਲਈ ਇਹ ਕੰਧ ਵੀ ਛੋਟੀ ਹੈ। ਉਹ ਤੇ ਸਾਰੇ ਅਸਮਾਨ 'ਤੇ ਵਿਛ ਜਾਣਾ ਚਾਹੀਦਾ। ਚੌਵੀ ਘੰਟੇ ਉਦਾਸੀ ਮੇਰੇ ਨਾਲ ਰਹਿੰਦਾ ਹੈ। ਮੈਂ ਚਾਹੁੰਨਾ ਉਦਾਸੀ ਅੰਤ ਤੱਕ ਮੇਰੇ ਨਾਲ ਰਹੇ। ਜਿਉਂਦੇ ਜਾਗਦੇ ਐਡੇ ਵੱਡੇ ਸ਼ਾਇਰ ਨਾਲ ਰਹਿਣਾ ਮੇਰੇ ਧੰਨ ਭਾਗ ਹਨ। ਉਹ ਵੇਖ ਮੇਰੀ ਤੇ ਪੰਡਿਤ ਜਵਾਹਰ ਲਾਲ ਨਹਿਰੂ ਦੀ ਫੋਟੋ। ਉਹ ਮੇਰੇ ਪਿੰਡ ਆਇਆ ਸੀ। ਪਹਿਲਾਂ ਮੈਂ ਅਕਾਲੀ ਦਲ ਦਾ ਆਗੂ ਹੁੰਦਾ ਸੀ। ਨਹਿਰੂ ਜੀ ਮੇਰੇ ਘਰ ਆਏ ਸਨ। ਉਹਨੀਂ ਮੈਨੂੰ ਕਾਂਗਰਸ ਨਾਲ ਜੋੜਿਆ ਸੀ। ਪਰ ਮੈਂ ਦੇਸ਼ ਦੇ ਪਹਿਲੇ ਪ੍ਰਧਾਨ ਮੰਤਰੀ ਨੂੰ ਇਹ ਥੋੜ੍ਹੀ ਜਿਹੀ......ਚਾਰ ਕੁ ਹੱਥਾਂ ਜਿੰਨੀ ਥਾਂ ਦਿੱਤੀ ਹੋਈ ਹੈ ਪਰ ਉਦਾਸੀ ਨੂੰ........।

ਸਵਾਲ : ਤੁਸੀਂ ਪਹਿਲਾਂ ਅਕਾਲੀ ਸੀ, ਫਿਰ ਕਾਂਗਰਸੀ ਹੋ ਗਏ। ਪ੍ਰੋ. ਮੋਹਨ ਸਿੰਘ ਪ੍ਰਗਤੀਵਾਦੀ ਸ਼ਾਇਰ ਸਨ। ਤੁਸੀਂ ਉਹਨਾਂ ਦੇ ਨਾਂ 'ਤੇ ਮੇਲਾ ਲਾਉਣਾ ਕਿਉਂ ਸ਼ੁਰੂ ਕੀਤਾ?

ਜੱਸੋਵਾਲ : ਪ੍ਰੋ. ਮੋਹਨ ਸਿੰਘ ਜੀ ਦੀ ਜਨਮ ਭੋਂਇ ਪਾਕਿਸਤਾਨ ਵਿੱਚ ਸੀ ਤੇ ਉਹਨਾਂ ਦੀ ਮੌਤ ਇੱਥੇ ਸਾਡੇ ਕੋਲ ਲੁਧਿਆਣੇ ਹੋਈ। ਉਹ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਲੁਧਿਆਣੇ ਵਿੱਚ ਪੜ੍ਹਾਉਂਦੇ ਸਨ। ਉਥੇ ਹੀ ਉਹਨਾਂ ਨਾਲ ਮੇਰੀ ਮੁਲਾਕਾਤ ਹੋਈ। ਫਿਰ ਸਾਡੇ ਤੁਅੱਲਕਾਤ ਵੱਧ ਗਏ। ਜਾਣ ਪਛਾਣ ਮਿੱਤਰਤਾ ਵਿੱਚ ਬਦਲ ਗਈ। ਮਿੱਤਰਤਾ ਜ਼ਿੰਦਗੀ ਦੀ ਸਾਂਝ ਵਿੱਚ ਬਦਲ ਗਈ। ਪਾਰਟੀਆਂ, ਵਿਚਾਰਧਾਰਾ ਵੱਖਰੇ ਮਸਲੇ ਹਨ। ਮਿੱਤਰਤਾ ਦੇ ਰਾਹ ਵਿੱਚ ਰੋੜਾ ਨਹੀਂ ਹਨ, ਜੇ ਮਿੱਤਰਾਂ ਦੇ ਅੰਦਰ ਸਾਫ਼ ਹਨ। ਉਹ ਮੇਰਾ ਭਰਾਵਾਂ ਵਰਗਾ ਜਿਗਰੀ ਯਾਰ ਸੀ। ਉਸ ਦੀ ਮੌਤ ਤੋਂ ਬਾਅਦ ਮੈਂ ਉਹਦੀ ਯਾਦ ਵਿੱਚ ਮੇਲਾ ਲਾਉਣਾ ਸ਼ੁਰੂ ਕਰ ਦਿੱਤਾ।

ਸਵਾਲ : ਸੰਤ ਰਾਮ ਉਦਾਸੀ ਨਾਲ ਵੀ ਤੁਹਾਡੀ ਮਿੱਤਰਤਾ ਸੀ?

ਜੱਸੋਵਾਲ : ਨਹੀਂ। ਪੁਰਸਕਾਰ ਦੇਣ ਤੋਂ ਪਹਿਲਾਂ ਤਾਂ ਅਸੀਂ ਇੱਕ ਦੂਜੇ ਦੇ ਵਾਕਫ਼

ਵੀ ਨਹੀਂ ਸਾਂ। ਨਕਸਲੀ ਮੁੰਡਿਆਂ ਦਾ ਕਾਫ਼ੀ ਜ਼ੋਰ ਸੀ। ਪਿੰਡਾਂ ਵਿੱਚ ਬਹੁਤ ਸਟੇਜਾਂ ਲੱਗਦੀਆਂ ਸਨ। ਇਹ ਉਥੇ ਗਾਉਣ ਜਾਂਦਾ ਸੀ। ਜਿਵੇਂ ਪੰਜਾਬੀਆਂ ਦਾ ਗਾਇਕ ਗੁਰਦਾਸ ਮਾਨ ਹੈ, ਇਹ ਉਵੇਂ ਇਕਲਾਬੀਆਂ ਦਾ ਗਾਇਕ ਹੁੰਦਾ ਸੀ। ਮੈਂ ਕਦੇ ਉਹਨਾਂ ਦੀਆਂ ਸਟੇਜਾਂ 'ਤੇ ਨਹੀਂ ਗਿਆ ਪਰ ਲੋਕਾਂ ਤੋਂ, ਆਪਣੇ ਪਾਰਟੀ ਵਰਕਰਾਂ ਤੋਂ ਉਹਦਾ ਨਾਂ ਬਹੁਤ ਸੁਣਦਾ ਸੀ। ਜਿਹੜੇ ਸਾਡੇ ਨਾਲ ਲੇਖਕ ਜੁੜੇ ਹੋਏ ਸਨ, ਉਹ ਵੀ ਉਹਦੇ ਕਦਰਦਾਨ ਸਨ। ਉਹ ਗਰੀਬਾਂ ਦੇ ਹੱਕ ਵਿੱਚ ਗਾਉਂਦਾ ਸੀ। ਮੈਨੂੰ ਵੀ ਉਹ ਗੀਤ ਚੰਗੇ ਲੱਗਦੇ ਸਨ। ਮੈਂ ਵੀ ਚਾਹੁੰਦਾ ਸੀ ਗਰੀਬ ਗੁਰਬੇ ਦਾ ਕੁਝ ਬਣੇ।

ਸਵਾਲ : ਤੁਸੀਂ ਪ੍ਰੋ. ਮੋਹਨ ਸਿੰਘ ਪੁਰਸਕਾਰ ਦੇਣ ਲਈ ਉਦਾਸੀ ਜੀ ਨੂੰ ਕਿਵੇਂ ਚੁਣਿਆ?

ਜੱਸੋਵਾਲ : ਅਸੀਂ ਹਰ ਸਾਲ ਮੇਲੇ 'ਤੇ ਜਿੱਥੇ ਗਾਇਕਾਂ ਦਾ ਸਨਮਾਨ ਕਰਦੇ, ਉਥੇ ਕਿਸੇ ਲੇਖਕ ਨੂੰ, ਉਸਦੀ ਕਲਾ ਕਿਰਤ ਨੂੰ ਵੀ ਪੁਰਸਕਾਰ ਦਿੰਦੇ। 1983 ਵਿੱਚ ਅਸੀਂ ਸੰਤ ਰਾਮ ਉਦਾਸੀ ਜੀ ਨੂੰ ਪ੍ਰੋ. ਮੋਹਨ ਸਿੰਘ ਪੁਰਸਕਾਰ ਦੇਣ ਦਾ ਫੈਸਲਾ ਕੀਤਾ ਪਰ ਮੈਂ ਉਸਨੂੰ ਕਦੇ ਮਿਲਿਆ ਨਹੀਂ ਸੀ। ਕੁਲਵੰਤ ਜਗਰਾਓਂ ਸਾਡੇ ਨਾਲ ਹੁੰਦਾ ਸੀ। ਉਹ ਉਦਾਸੀ ਨਾਲ ਬਰਨਾਲੇ ਦੇ ਪਿੰਡਾਂ ਵੱਲ ਪੜ੍ਹਾਉਂਦਾ ਸੀ। ਅਸੀਂ ਕੁਲਵੰਤ ਦੀ ਡਿਊਟੀ ਲਾਈ। ਉਹ ਕਹਿੰਦਾ–"ਉਹ ਤਾਂ ਰਮਤਾ ਜੋਗੀ ਆ। ਉਹ ਕਿਸੇ ਦਾ ਬੰਨ੍ਹਿਆ ਥੋੜ੍ਹਾ। ਉਹਦੇ ਸਾਰੇ ਘਰ ਨੇ। ਉਹ ਲੋਕਾਂ ਦਾ ਜਾਇਆ ਆ। ਜਿਥੇ ਰਾਤ ਪੈ ਜਾਏ, ਪੈ ਜਾਂਦਾ ਆ। ਉਥੋਂ ਈ ਸਕੂਲ ਆ ਜਾਂਦਾ ਆ।" ਕੁਲਵੰਤ ਨੇ ਉਦਾਸੀ ਦੇ ਗੀਤਾਂ ਦੀ ਇੱਕ ਛੋਟੀ ਜਿਹੀ ਕਿਤਾਬ ਮੈਨੂੰ ਦਿੱਤੀ। ਉਹਨੇ ਮੈਨੂੰ ਉਹਦਾ ਪਿੰਡ ਰਾਏਸਰ ਦੱਸਿਆ। ਅਸੀਂ ਜੀਪ ਲੈ ਕੇ ਰਾਏਸਰ ਗਏ। ਮੈਂ ਉਹਨੂੰ ਕਿਹਾ –"ਅਸੀਂ ਤੈਨੂੰ ਪੁਰਸਕਾਰ ਦੇਣਾ। ਉਹ ਵੀ ਤੇਰੀ ਸੋਚ ਵਾਲੇ ਸ਼ਾਇਰ ਪ੍ਰੋ. ਮੋਹਨ ਸਿੰਘ ਦੇ ਨਾਂ ਦਾ।" ਉਦਾਸੀ ਕਹਿੰਦਾ–"ਮੈਂ ਨਕਸਲੀ ਪਾਰਟੀ ਨਾਲ ਬੱਝਾ ਹੋਇਆ। ਪਾਰਟੀ ਦੇ ਕੁਝ ਜ਼ਾਬਤੇ ਹਨ। ਉਹ ਮੈਂ ਤੋੜ ਨਹੀਂ ਸਕਦਾ। ਮੈਂ ਪਾਰਟੀ ਆਗੂ ਤੋਂ ਪੁੱਛ ਕੇ ਦੱਸਾਂਗਾ।" ਉਹਦਾ ਮੁੜ ਕੇ ਜਵਾਬ ਨਾ ਆਇਆ। ਉਹਨੂੰ ਪਾਰਟੀ ਵਾਲਿਆਂ ਕਿਹਾ ਹੋਣਾ–'ਜੱਸੋਵਾਲ ਕਾਂਗਰਸੀਆਂ ਆ। ਤੇਰੀ ਬਦਨਾਮੀ ਹੋਊ।' ਮੈਨੂੰ ਵੀ ਕਈਆਂ ਨੇ ਕਿਹਾ 'ਉਹ ਨਕਸਲੀਆਂ ਦਾ ਖਾੜਕੂ ਸ਼ਾਇਰ ਹੈ। ਤੇਰੀ ਪਾਰਟੀ ਨਾਰਾਜ਼ ਹੋ ਜਾਣੀ ਆ।'.....ਖੈਰ ਅਸੀਂ ਉਸ ਸਾਲ ਉਦਾਸੀ ਨੂੰ ਪੁਰਸਕਾਰ ਦੇਣ ਵਿੱਚ ਸਫ਼ਲ ਨਹੀਂ ਹੋਏ ਪਰ ਅਸੀਂ ਹਾਰ ਨਹੀਂ ਮੰਨੀਂ। ਉਦਾਸੀ ਨੂੰ ਮਨਾਉਣ ਦੇ ਯਤਨ ਜਾਰੀ ਰੱਖੇ। ਅਸੀਂ ਪੁਰਸਕਾਰ ਵਿੱਚ ਰਾਸ਼ੀ ਦਿੰਦੇ ਹੁੰਦੇ ਸੀ। ਫਿਰ ਅਸੀਂ ਉਸਨੂੰ ਸਿੱਕਿਆਂ ਨਾਲ ਤੋਲਣ ਦਾ ਫ਼ੈਸਲਾ ਕਰ ਲਿਆ।

ਸਵਾਲ : ਇਹ ਉਦਾਸੀ ਨੂੰ 'ਮਨਾਉਣ' ਲਈ ਲਾਲਚ ਦਿੱਤਾ ਸੀ ਜਾਂ...?

ਜੱਸੋਵਾਲ : ਬਿਲਕੁਲ ਨਹੀਂ। ਪਤਾ ਨਹੀਂ ਮੇਰੇ ਅੰਦਰੋਂ ਉਦਾਸੀ ਲਈ ਐਨਾ ਪਿਆਰ ਕਿੱਥੋਂ ਉਮੜ ਆਇਆ ਸੀ। ਮੇਰਾ ਵੱਸ ਚਲਦਾ, ਮੈਂ ਉਹਨੂੰ ਸੋਨੇ ਨਾਲ ਤੋਲ ਦਿੰਦਾ। ਅਸੀਂ ਉਦਾਸੀ ਨੂੰ ਸਿੱਕਿਆਂ ਨਾਲ ਤੋਲਣ ਦੇ ਫ਼ੈਸਲੇ ਤੋਂ ਉਹਨੂੰ ਜਾਣੂੰ ਕਰਵਾ ਦਿੱਤਾ। ਉਹ ਅਜੇ ਵੀ ਦੁਬਿਧਾ ਵਿੱਚ ਸੀ। ਕ੍ਰਾਂਤੀਕਾਰੀ ਲੇਖਕਾਂ ਦਾ ਐਸ. ਐਸ. ਦੁਸਾਂਝ ਆਗੂ ਹੁੰਦਾ ਸੀ। ਫਿਰ ਮੈਂ ਉਸ ਨਾਲ ਸੰਪਰਕ ਕੀਤਾ। ਉਹਨੀਂ ਹੀ ਉਦਾਸੀ ਨੂੰ ਮਨਾਇਆ।.....ਤੇਰੀ ਗੱਲ ਕਰਾਵਾਂ ਦੁਸਾਂਝ ਸਾਹਿਬ ਨਾਲ?

(ਜੱਸੋਵਾਲ ਸਾਹਿਬ ਨੇ ਉਸੇ ਵੇਲੇ ਆਪਣੀ ਡਾਇਰੀ ਵਿੱਚੋਂ ਮੈਨੂੰ ਫ਼ੋਨ ਨੋਟ ਕਰਵਾਇਆ। ਮੈਂ ਆਪਣੇ ਫ਼ੋਨ ਤੋਂ ਨੰਬਰ ਲਾ ਕੇ ਉਹਨਾਂ ਨੂੰ ਫੜਾ ਦਿੱਤਾ। ਉਹਨਾਂ ਨੇ ਦੁਸਾਂਝ ਸਾਹਿਬ ਨੂੰ ਉਦਾਸੀ ਜੀ ਦੀ ਮੁਲਾਕਾਤ ਬਾਰੇ ਦੱਸਿਆ। ਉਹਨਾਂ ਨੂੰ ਪੁਰਸਕਾਰ ਲਈ ਮਨਾਉਣ ਬਾਰੇ ਮੇਰੇ ਨਾਲ ਗੱਲ ਕਰਨ ਲਈ ਕਿਹਾ। ਮੈਂ ਫ਼ੋਨ ਆਪਣੇ ਕੰਨਾਂ ਨੂੰ ਲਾ ਲਿਆ। ਦੁਸਾਂਝ ਸਾਹਿਬ ਬੋਲੇ:

"ਉਹਨੂੰ ਮੈਂ ਮਨਾਇਆ ਸੀ। ਉਹ ਅੰਤ ਤੱਕ ਨਾਂਹ ਕਰਦਾ ਰਿਹਾ। ਉਹ ਨੁਕਤਾਚੀਨੀ ਤੋਂ ਡਰਦਾ ਸੀ। ਉਹ ਕਹਿੰਦਾ ਸੀ। ਮੈਂ ਇਨਾਮ ਲੈਣ ਦੇ ਮਾਮਲੇ ਵਿੱਚ ਫ਼ਸ ਨਾ ਜਾਵਾਂ। ਜੱਸੋਵਾਲ ਦਾ ਕਿਰਦਾਰ ਭਾਵੇਂ ਮਾੜਾ ਨਹੀਂ, ਪਰ ਹੈ ਤਾਂ ਕਾਂਗਰਸੀ ਐਮ. ਐਲ. ਏ.। ਕਾਂਗਰਸ ਪਾਰਟੀ ਤੇ ਅਕਾਲੀ ਦਲ ਦੋ ਅਜਿਹੀਆਂ ਪਾਰਟੀਆਂ ਹਨ, ਜਿਹਨਾਂ ਨੇ ਆਪਣੀਆਂ ਸਰਕਾਰਾਂ ਵੇਲੇ ਪੰਜਾਬ ਦੇ ਨਕਸਲੀ ਨੌਜੁਆਨਾਂ ਨੂੰ ਕੋਹ-ਕੋਹ ਕੇ ਮਾਰਿਆ।" ਮੈਂ ਉਦਾਸੀ ਨੂੰ ਸਮਝਾਇਆ-"ਜੱਸੋਵਾਲ ਕਾਂਗਰਸੀਆਂ ਜ਼ਰੂਰ ਹੈ ਪਰ ਪ੍ਰੋ. ਮੋਹਨ ਸਿੰਘ ਮੇਲੇ ਦਾ ਕਾਂਗਰਸ ਨਾਲ ਸਿੱਧਾ ਕੋਈ ਵਾਹ ਨਹੀਂ ਹੈ। ਪ੍ਰੋ. ਮੋਹਨ ਸਿੰਘ ਮੈਮੋਰੀਅਲ ਫਾਊਂਡੇਸ਼ਨ ਵਿੱਚ ਬਹੁਤ ਸਾਰੇ ਲੇਖਕ ਅਤੇ ਵਿਦਵਾਨ ਸ਼ਾਮਿਲ ਹਨ। ਉਹਨਾਂ ਦਾ ਕਾਂਗਰਸ ਪਾਰਟੀ ਨਾਲ ਕੋਈ ਸੰਬੰਧ ਨਹੀਂ ਹੈ। ਉਹਨਾਂ ਲੇਖਕਾਂ ਨੇ ਤੇਰੇ ਸਨਮਾਨ ਦਾ ਫ਼ੈਸਲਾ ਕੀਤਾ ਹੈ। ਇਹ ਸਰਕਾਰੀ ਸਨਮਾਨ ਨਹੀਂ ਹੈ। ਇਹ ਲੋਕਾਂ ਦੇ ਪੈਸਿਆਂ ਦਾ ਸਨਮਾਨ ਹੈ।" ਉਹ ਫਿਰ ਵੀ ਅੜਿਆ ਰਿਹਾ। ਕਹਿੰਦਾ- "ਮੇਰੀ ਬਦਨਾਮੀ ਨਾ ਹੋਵੇ।" ਮੈਂ ਉਹਨੂੰ ਮਨਾਉਣ ਦੇ ਯਤਨ ਜਾਰੀ ਰੱਖੇ। ਮੇਰੇ ਜ਼ੋਰ ਪਾਉਣ 'ਤੇ ਉਹ ਆਉਣ ਲਈ ਮੰਨ ਹੀ ਗਿਆ। ਮੈਨੂੰ ਧੁੜਕੂ ਲੱਗਿਆ ਰਿਹਾ ਕਿ ਕਿਤੇ ਉਹ ਆਵੇ ਹੀ ਨਾ ਪਰ ਉਹਨੇ ਮੇਰਾ ਮਾਣ ਰੱਖ ਲਿਆ ਸੀ।

ਸਵਾਲ : ਜਿਸ ਦਿਨ ਤੁਸੀਂ ਉਦਾਸੀ ਜੀ ਨੂੰ ਪੁਰਸਕਾਰ ਦਿੱਤਾ ਉਹ ਸਾਰਾ ਦ੍ਰਿਸ਼ ਤੁਹਾਨੂੰ ਯਾਦ ਹੈ?

ਜੱਸੋਵਾਲ : ਹਾਂ, ਬਿਲਕੁਲ ਯਾਦ ਹੈ। 13 ਅਪ੍ਰੈਲ 1984 ਦਾ ਦਿਨ ਅਸੀਂ ਇਸ ਵਿਸ਼ੇਸ਼ ਪੁਰਸਕਾਰ ਲਈ ਚੁਣਿਆ ਸੀ। ਪੰਜਾਬੀ ਭਵਨ ਦਾ ਅੰਦਰਲਾ ਹਾਲ ਤਾਂ ਭਰਨਾ ਹੀ ਸੀ, ਬਾਹਰਲਾ ਵਿਹੜਾ ਵੀ ਭਰਿਆ ਹੋਇਆ ਸੀ। ਮੁੰਡੀਰ ਵੀ ਆ ਗਈ ਸੀ। ਝੋਲਿਆਂ ਵਾਲੇ ਕਾਮਰੇਡ ਲੇਖਕ ਵੀ

ਆ ਗਏ ਸਨ। ਪੰਜਾਬ ਦੇ ਉਚ ਕੋਟੀ ਦੇ ਸ਼ਾਇਰ, ਲੇਖਕ ਤੇ ਵਿਦਵਾਨ ਵੀ ਮੋਹਰਲੀਆਂ ਕਤਾਰਾਂ ਵਿੱਚ ਬੈਠੇ ਸਨ। ਡਾ. ਜਸਵੀਰ ਸਿੰਘ ਆਹਲੂਵਾਲੀਆਂ, ਡਾ. ਗੁਰਨਾਮ ਸਿੰਘ ਤੀਰ, ਪ੍ਰੀਤਮ ਸਿੰਘ, ਡਾ. ਵਿਸ਼ਵ ਨਾਥ ਤਿਵਾੜੀ, ਡਾ. ਐਸ. ਐਸ. ਦੁਸਾਂਝ.....ਯਾਦ ਨਹੀਂ ਕਿੰਨੇ ਹੀ ਵਿਦਵਾਨ ਉਦਾਸੀ ਦੀ ਕਵਿਤਾ ਦੇ ਹੱਕ ਵਿੱਚ ਬੋਲੇ ਸਨ। ਐਮ. ਐਲ. ਏ. ਸ. ਬੇਅੰਤ ਸਿੰਘ, ਇੰਦਰ ਮੋਹਨ ਸਿੰਘ ਗਰੇਵਾਲ, ਡਿਪਟੀ ਕਮਿਸ਼ਨਰ ਲੁਧਿਆਣਾ, ਐਸ. ਡੀ. ਐਮ., ਰਾਜਸੀ ਤੇ ਵਿਦਿਅਕ ਖੇਤਰ ਦੀਆਂ ਸ਼ਖਸੀਅਤਾਂ ਅਤੇ ਕਲਾ ਦੇ ਮਾਹਿਰ ਪੁੱਜੇ ਹੋਏ ਸਨ। ਉਦਾਸੀ ਨੇ ਲਗਾਤਾਰ 14-15 ਗੀਤ ਗਾਏ। ਲੋਕਾਂ ਦਾ ਇਕੱਠ ਵੀ ਠਾਠਾਂ ਮਾਰ ਸੀ। ਉਦਾਸੀ ਨੇ ਗਾਇਆ ਵੀ ਹਿੱਕ ਦੇ ਜ਼ੋਰ ਨਾਲ ਸੀ। ਮੈਨੂੰ ਪਤਾ ਲੱਗਾ ਸੀ ਕਿ ਉਦਾਸੀ 'ਤੇ ਪੁਲੀਸ ਨੇ ਬਹੁਤ ਜ਼ੁਲਮ ਢਾਹਿਆ ਸੀ। ਉਹਨੇ ਬਹੁਤ ਤਸੀਹੇ ਝੱਲੇ ਸਨ। ਘਰ ਗਰੀਬੀ ਵੀ ਬਹੁਤ ਸੀ। ਮੈਂ ਇਸੇ ਕਰਕੇ ਉਸਨੂੰ ਚਾਂਦੀ ਦੇ ਰੁਪਿਆਂ ਨਾਲ ਤੋਲਣ ਦਾ ਫ਼ੈਸਲਾ ਕੀਤਾ ਸੀ।

ਸਵਾਲ : ਉਹਨਾਂ ਦੇ ਭਾਰ ਦੇ ਬਰਾਬਰ ਕਿੰਨੇ ਹਜ਼ਾਰ ਦੇ ਸਿੱਕੇ ਚੜ੍ਹੇ ਸਨ?

ਜੱਸੋਵਾਲ : 15 ਹਜ਼ਾਰ ਦੇ ਸਿੱਕੇ ਚੜ੍ਹੇ ਸਨ। ਪਰ ਸਾਰੇ ਫੰਕਸ਼ਨ 'ਤੇ ਦੋ ਲੱਖ ਰੁਪਈਆਂ ਲੱਗਾ ਸੀ। ਗੱਡੀਆਂ, ਪ੍ਰਚਾਰ, ਮੀਡੀਆ, ਖਾਣਾ, ਮਹਿਮਾਨਾਂ ਦੀ ਆਓ ਭਗਤ.....ਬਹੁਤ ਖਰਚ ਸਨ। ਉਦਾਸੀ 'ਤੇ ਲੋਕਾਂ ਨੇ ਮੀਂਹ ਵਾਂਗ ਪੈਸੇ ਵਰ੍ਹਾਏ। ਉਸਨੂੰ ਕੋਈ ਸੂਟ ਦੇ ਰਿਹਾ ਸੀ। ਕੋਈ ਪੱਗ ਦੇ ਰਿਹਾ ਸੀ। ਕੋਈ ਨੋਟ ਵਾਰ ਰਿਹਾ ਸੀ। ਬਹੁਤ ਵੱਡੀ ਲਾਈਨ ਲੱਗੀ ਹੋਈ ਸੀ। ਮੇਲਾ ਲੱਗਾ ਹੋਇਆ ਸੀ। ਜਿਵੇਂ ਕਿਸੇ ਪੀਰ ਦਾ ਮਾਣ ਕਰਦੇ ਹਨ, ਲੋਕ ਇਵੇਂ ਉਦਾਸੀ ਦਾ ਕਰ ਰਹੇ ਸਨ। ਉਹ ਕੋਈ ਉੱਚ ਦਾ ਪੀਰ ਬਣਿਆ ਬੈਠਾ ਸੀ।

ਸਵਾਲ : ਲੋਕਾਂ ਨੇ ਉਦਾਸੀ ਜੀ 'ਤੇ ਆਵਾਜ਼ਾਂ ਵੀ ਕੱਸੀਆਂ ਸਨ?

ਜੱਸੋਵਾਲ : ਨਹੀਂ। ਕਿਸੇ ਝੋਲੇ ਵਾਲੇ ਕਵੀ ਨੇ ਟਿੱਚਰ ਕੀਤੀ ਸੀ। ਉਸਨੇ 50 ਰੁਪਏ ਦਾ ਨੋਟ ਭਾਨ ਲੈਣ ਲਈ ਭੇਜਿਆ ਸੀ। ਸ਼ਾਇਦ ਇਹ ਗੱਲ ਉਦਾਸੀ ਨੂੰ ਪ੍ਰੇਸ਼ਾਨ ਕਰ ਗਈ ਸੀ। ਉਸ ਦਿਨ ਹੋਰ ਕੋਈ ਖਾਸ ਗੱਲ ਨਹੀਂ ਹੋਈ। ਫ਼ੰਕਸ਼ਨ ਤੋਂ ਬਾਅਦ ਦੇ ਦਿਨਾਂ ਵਿੱਚ ਰੌਲਾ ਪੈ ਗਿਆ ਸੀ ਕਿ ਉਦਾਸੀ ਕਾਂਗਰਸੀਆਂ ਹੋ ਗਿਆ ਹੈ ਤੇ ਮੈਂ ਨਕਸਲੀਆਂ। ਉਹ ਸਾਡੇ ਵਿਰੋਧੀਆਂ ਦੀ ਨਜ਼ਰ ਵਿੱਚ ਮੌਤ ਤੱਕ ਕਾਂਗਰਸੀਆਂ ਰਿਹਾ। ਉਹਨੂੰ ਕਾਮਰੇਡਾਂ ਨੇ ਘੂਰਨਾ ਸ਼ੁਰੂ ਕਰ ਦਿੱਤਾ ਸੀ। ਕਾਂਗਰਸ ਪਾਰਟੀ ਨੇ ਮੇਰੀ ਟਿਕਟ ਕੱਟ ਦਿੱਤੀ। ਇਸ ਪਿੱਛੋਂ ਮੇਰੀ ਉਹਦੇ ਨਾਲ ਦੋਸਤੀ ਹੋ ਗਈ। ਉਹ ਵਧੀਆ ਇਨਸਾਨ ਸੀ। ਯਾਰਾਂ ਦਾ ਯਾਰ ਸੀ।

ਸਵਾਲ : ਤੁਸੀਂ ਉਦਾਸੀ ਨੂੰ ਪੁਰਸਕਾਰ ਦੇਣ ਲਈ ਜਾਣ-ਬੁਝ ਕੇ ਚੁਣਿਆ ਸੀ? ਤੁਸੀਂ ਉਸ 'ਤੇ ਪੁਰਸਕਾਰ ਲੈਣ ਲਈ ਐਨਾ ਪ੍ਰੈਸ਼ਰ ਕਿਉਂ

ਪਾਇਆ ?

ਜੱਸੋਵਾਲ : ਮੇਰੀ ਆਪਣੀ ਜ਼ਮੀਰ ਹੈ। ਮੇਰੇ ਆਪਣੇ ਸ਼ੌਕ ਹਨ। ਬੇਸ਼ੱਕ ਮੈਂ ਗਾਇਕੀ ਦਾ ਆਨੰਦ ਮਾਨਣ ਵਾਲਾ ਬੰਦਾ ਹਾਂ, ਪਰ ਮੈਂ ਲੇਖਕਾਂ ਦੇ ਨੇੜੇ ਰਹਿ ਕੇ ਖੁਸ਼ ਹੁੰਦਾ। ਉਹਨਾਂ ਦੀ ਮਦਦ ਕਰਨੀ ਹੁੰਦੀ ਹੈ। ਮੈਂ ਗਰੀਬ ਗੁਰਬੇ ਦੇ ਹੱਕ ਵਿੱਚ ਖੜ੍ਹਨ ਵਾਲਾ ਲੀਡਰ ਰਿਹਾ। ਪੁਰਾਣੇ ਕਾਂਗਰਸੀਆਂ-ਅਕਾਲੀਆਂ ਵਿੱਚ ਵੀ ਇਹੋ ਜਿਹੇ ਆਗੂ ਸਨ, ਜਿਹਨਾਂ ਅੰਦਰ ਲੋਕਾਂ ਪ੍ਰਤੀ ਹਮਦਰਦੀ ਸੀ। ਗਰੀਬਾਂ ਨੇ ਵੀ ਜਿਉਣ ਲਈ ਚੁੰਝ ਮਾਰਨੀ ਹੁੰਦੀ ਹੈ। ਉਹ ਲੋਕ ਉਹਨਾਂ ਬਾਰੇ ਸੋਚਦੇ ਸਨ। ਮੇਰਾ ਕਿਰਦਾਰ ਵੀ ਗਰੀਬ ਗੁਰਬੇ ਦੇ ਹੱਕ ਵਾਲਾ ਹੈ। ਮੈਂ ਹਮੇਸ਼ਾਂ ਸਾਹਿਤ ਤੇ ਸਭਿਆਚਾਰ ਦੀ ਸੇਵਾ ਕੀਤੀ। ਮੈਂ ਪੰਜਾਬੀ ਸੂਬੇ ਦੇ ਮੋਰਚੇ ਵੇਲੇ ਲੁਧਿਆਣਾ, ਫਰੀਦਕੋਟ ਤੇ ਪਟਿਆਲਾ ਦੀਆਂ ਜੇਲ੍ਹਾਂ ਵਿੱਚ 2 ਸਾਲ ਸੜਦਾ ਰਿਹਾ। ਮੈਨੂੰ 11000/-ਰੁਪਿਆ ਦਾ ਜੁਰਮਾਨਾ ਹੋਇਆ। ਕਾਨੂੰਨ ਦੀ ਨਜ਼ਰ ਵਿੱਚ ਮੈਂ ਅੱਜ ਵੀ ਇਖਲਾਕੀ ਕੈਦੀ ਹਾਂ। ਉਦਾਸੀ ਨਾਲ ਅਸੀਂ ਕੋਈ ਮਜ਼ਾਕ ਨਹੀਂ ਸੀ ਕੀਤਾ। ਨਾ ਹੀ ਅਸੀਂ ਉਹਦੀ ਸੋਚ ਤੋਂ ਖਿੜਕਾਇਆ। ਉਹਦੇ ਜਿਉਂਦੇ ਜਾਗਦੇ ਅਸੀਂ ਹੀ ਉਸਦਾ ਸਨਮਾਨ ਕੀਤਾ। ਬਾਕੀ ਤਾਂ ਉਹਦੇ ਡਾਂਗਾਂ ਹੀ ਪਈਆਂ। ਸਰਕਾਰ ਨੇ ਮਾਰੀਆਂ। ਪੁਲੀਸ ਨੇ ਛੱਲੀਆਂ ਵਾਂਗੂੰ ਕੁੱਟਿਆ। ਉਹਦੇ ਸਾਥੀਆਂ ਨੇ ਆਲੋਚਨਾ ਕਰਕੇ ਪ੍ਰੇਸ਼ਾਨ ਕੀਤਾ। ਕਿਸੇ ਸਰਕਾਰ ਨੇ, ਕਿਸੇ ਸੰਸਥਾ ਨੇ ਉਹਨੂੰ ਕੋਈ ਸਨਮਾਨ ਨਹੀਂ ਦਿੱਤਾ। ਆਲੋਚਨਾ ਕਰਨ ਵਾਲਿਆਂ ਨੂੰ ਕਹੋ-ਹੁਣ ਮੌਤ ਤੋਂ ਬਾਅਦ ਤਾਂ ਉਹਨੂੰ ਗਰੀਬ ਨੂੰ ਬਖਸ਼ ਦੇਣ।

ਸਵਾਲ : ਤੁਹਾਡੀ ਨਜ਼ਰ ਵਿੱਚ ਉਦਾਸੀ ਕਿਹੋ ਜਿਹਾ ਸ਼ਾਇਰ ਸੀ ?

ਜੱਸੋਵਾਲ : ਉਹ ਇਨਕਲਾਬੀ ਸ਼ਾਇਰ ਸੀ। ਲੋਕ ਲਹਿਰ ਦਾ ਨਾਇਕ ਸੀ। ਉਹ ਗੁਰੂ ਗੋਬਿੰਦ ਸਿੰਘ ਜੀ ਦੀ ਜ਼ੁਲਮ ਖਿਲਾਫ ਲੜਨ ਵਾਲੀ ਰਵਾਇਤ ਦਾ ਪ੍ਰਸ਼ੰਸਕ ਸੀ। ਕਿਸਾਨ ਮਜ਼ਦੂਰ, ਖਾਸ ਕਰਕੇ ਦਲਿਤਾਂ ਦਾ ਹਮਦਰਦ ਸੀ। ਲੋਕਾਂ ਦੇ ਦੁੱਖ ਦਰਦ ਬਿਆਨ ਕਰਨ ਵਾਲਾ ਸ਼ਾਇਰ ਸੀ। ਉਹ ਲੋਕਾਂ ਦੇ ਦਿਲ ਦੀ ਗੱਲ ਬੁਝਦਾ ਸੀ। ਉਹਨਾਂ ਦੀ ਗੱਲ ਬੇਖੌਫ਼ ਹੋ ਕੇ ਕਰਦਾ ਸੀ। ਉਹ ਉਸ ਬੰਦਾ ਬਹਾਦਰ ਨੂੰ ਆਪਣਾ ਇਸ਼ਟ ਮੰਨਦਾ ਸੀ, ਜਿਸਨੇ ਕਦੇ ਮੁਜਾਰਿਆਂ ਨੂੰ ਜ਼ਮੀਨਾਂ ਦੇ ਮਾਲਕ ਬਣਾਇਆ ਸੀ। ਬੜੇ-ਬੜੇ ਲਿਖਾਰੀ ਉਹਦੇ ਕੋਲੋਂ ਕੰਨ ਭੰਨਦੇ ਸੀ। ਇਨਕਲਾਬ ਕਰਨਾ ਹੀ ਉਹਦਾ ਇੱਕੋ ਇੱਕ ਉਦੇਸ਼ ਸੀ। ਇਸੇ ਕਰਕੇ ਉਹ ਗਰੀਬ ਦੇ ਨਾਲ ਖੜ੍ਹਾ ਸੀ। ਉਹਦੀ ਆਵਾਜ਼ ਬਹੁਤ ਸੋਹਣੀ ਸੀ।

ਸਵਾਲ : ਪੁਰਸਕਾਰ ਦੇਣ ਪਿੱਛੋਂ ਤੁਸੀਂ ਇੱਕ ਦੂਜੇ ਦੇ ਨੇੜੇ ਆ ਗਏ ਜਾਂ........?

ਜੱਸੋਵਾਲ : ਉਦੋਂ ਇਹ ਨਵੇਂ ਮੁੰਡਿਆਂ ਦੀ ਕਮਿਊਨਿਸਟ ਲਹਿਰ ਉੱਠੀ ਸੀ। ਸਾਰੇ

ਸਿਆਣੇ ਵੀ ਨਹੀਂ ਸੀ। ਛੋਟੀ-ਛੋਟੀ ਗੱਲ 'ਤੇ ਇਲਜ਼ਾਮ ਲਾਉਣ ਲੱਗ ਪੈਂਦੇ ਸਨ। ਆਪਸ ਵਿੱਚ ਚੁੰਝਾਂ ਮਾਰਦੇ ਸਨ। ਇਹ ਉਦਾਸੀ ਨੂੰ ਉੱਕਾ ਹੀ ਪਸੰਦ ਨਹੀਂ ਸੀ। ਅਸੀਂ ਆਪਸ ਵਿੱਚ ਗੂੜ੍ਹੇ ਯਾਰ ਬਣ ਗਏ ਸਾਂ। ਜਦੋਂ ਵੀ ਉਦਾਸੀ ਲੁਧਿਆਣੇ ਵੱਲ ਆਉਂਦਾ, ਮਿਲ ਕੇ ਜਾਂਦਾ। ਮੈਂ ਲੇਖਕਾਂ ਦੀ ਸ਼ਾਮ ਵਾਲੀ ਵੀ ਸੇਵਾ ਜ਼ਰੂਰ ਕਰਦਾ ਹੁੰਨਾ। ਉਦਾਸੀ ਤਾਂ ਫਿਰ ਇਸ ਚੀਜ਼ ਦਾ ਸ਼ੌਕੀਨ ਸੀ। ਉਹ ਆਇਆ ਘਰ ਦੇ ਦੁੱਖ ਸੁੱਖ ਵੀ ਫਰੋਲ ਜਾਂਦਾ। ਆਪਣੇ ਸਾਥੀਆਂ ਦੀਆਂ ਗੱਲਾਂ ਵੀ ਕਰ ਜਾਂਦਾ। ਘਰ ਵਲੋਂ ਵਿਚਾਰਾ ਜ਼ਿਆਦਾ ਪ੍ਰੇਸ਼ਾਨ ਰਹਿੰਦਾ ਸੀ। ਤਿੰਨ ਕੁੜੀਆਂ ਪੜ੍ਹਾਉਣ ਵਾਲੀਆਂ ਵੀ ਸਨ ਤੇ ਵਿਆਹੁਣ ਵਾਲੀਆਂ ਵੀ। ਮੈਂ ਵੀ ਮਦਦ ਕਰਦਾ ਰਿਹਾ। ਉਸਦੀ ਮੌਤ ਪਿੱਛੋਂ ਕੁੜੀ ਕੀਰਤਨ ਤਾਂ ਮੈਂ ਹੀ ਪੜ੍ਹਾਈ ਹੈ ਤੇ ਨੌਕਰੀ ਵੀ ਲੁਆਈ। ਉਹ ਜਿੱਥੇ ਕਿਤੇ ਵੀ ਗਿਆ, ਮੈਂ ਉਹਦੇ ਸੰਗ ਰਿਹਾ। ਨਾਂਦੇੜ ਸਾਹਿਬ ਗਏ ਹੋਏ ਦੀ ਉਹਦੀ ਮੌਤ ਹੋ ਗਈ। ਗੁਰੂ ਗੋਬਿੰਦ ਸਿੰਘ ਵੀ ਉਸ ਮਿੱਟੀ ਵਿੱਚ ਸਮਾਏ ਸਨ। ਉਹਨਾਂ ਦੇ ਗੀਤ ਗਾਉਣ ਵਾਲਾ ਵੀ ਉਸੇ ਮਿੱਟੀ ਵਿੱਚ ਦਫ਼ਨ ਹੋ ਗਿਆ। ਅਸੀਂ ਉਹਦੀ ਯਾਦ ਵਿੱਚ 10-15 ਸਾਲ ਪੁਰਸਕਾਰ ਵੀ ਦਿੰਦੇ ਰਹੇ ਹਾਂ।

ਸਵਾਲ : ਤੁਸੀਂ ਆਖਰੀ ਵਾਰ ਕਦੋਂ ਮਿਲੇ?

ਜੱਸੋਵਾਲ : ਜਦੋਂ ਉਦਾਸੀ ਜੀ ਦੀ ਮੌਤ ਹੋਈ ਹੈ, ਉਸ ਤੋਂ ਵੀਹ ਕੁ ਦਿਨ ਪਹਿਲਾਂ ਉਹ ਮੈਨੂੰ ਮਿਲ ਕੇ ਗਿਆ। ਅਸੀਂ ਲੰਮਾ ਸਮਾਂ ਬੈਠੇ ਰਹੇ। ਉਦੋਂ ਪੰਜਾਬ ਦੇ ਹਾਲਾਤ ਬੁਰੀ ਤਰ੍ਹਾਂ ਵਿਗੜ ਗਏ ਸਨ। ਪੰਜਾਬ ਦੇ ਮਾੜੇ ਹਾਲਾਤ ਦੀਆਂ ਗੱਲਾਂ ਕਰਦੇ ਰਹੇ।

ਸਵਾਲ : ਕੀ ਗੱਲਾਂ ਹੋਈਆਂ ਸਨ? ਉਹ ਖਾਲਿਸਤਾਨੀ ਲਹਿਰ ਦਾ ਸਮਰਥੱਕ ਬਣ ਗਿਆ ਸੀ?

ਜੱਸੋਵਾਲ : ਉਹ ਸਰਕਾਰ ਤੇ ਸਥਾਪਤੀ ਦੇ ਖਿਲਾਫ਼ ਲਿਖਦਾ ਸੀ ਤੇ ਗਾਉਂਦਾ ਸੀ। ਉਹ ਗਰੀਬੀ ਪੈਦਾ ਕਰਨ ਵਾਲਾ ਸਮਾਜ ਬਦਲਣਾ ਚਾਹੁੰਦਾ ਸੀ। ਉਹ ਮਜ਼ਦੂਰ ਕਿਸਾਨ, ਦਲਿਤ ਦੇ ਰਾਜ ਦਾ ਹਾਮੀ ਸੀ। ਉਹ ਤਾਂ ਆਪਣੇ ਘਰਾਂ ਦੇ ਦੁੱਖ ਦਲਿੱਦਰ ਦੂਰ ਕਰਨਾ ਚਾਹੁੰਦਾ ਸੀ। ਉਹ ਕਿਸੇ ਧਾਰਮਿਕ ਕੱਟੜ ਲਹਿਰ ਦਾ ਸਮਰਥਕ ਨਹੀਂ ਸੀ। ਉਹ ਪੰਜਾਬ ਬਾਰੇ ਚਿੰਤਤ ਜ਼ਰੂਰ ਸੀ। ਅਸੀਂ ਸਾਰੇ ਪੰਜਾਬ ਬਾਰੇ ਚਿੰਤਤ ਸੀ। ਅਸੀਂ ਪੰਜਾਬ ਸਮੱਸਿਆ ਦੇ ਹੱਲ ਬਾਰੇ ਗੱਲਾਂ ਕਰਦੇ ਰਹੇ। ਉਹਨੇ ਉਸ ਲਹਿਰ ਬਾਰੇ ਨਾ ਕੋਈ ਗੀਤ ਲਿਖਿਆ ਤੇ ਨਾ ਕੋਈ ਲੇਖ। ਨਾ ਹੀ ਕੋਈ ਭਾਸ਼ਣ ਕੀਤਾ। ਉਹਦੇ ਪਹਿਲੇ ਲਿਖੇ ਗੀਤਾਂ ਨੂੰ ਖਾੜਕੂ ਵਰਤ ਜ਼ਰੂਰ ਲੈਂਦੇ ਰਹੇ। ਇਹ ਤੇ ਹੁਣ ਉਸਦੀ ਮੌਤ ਦੇ 20 ਸਾਲ ਪਿੱਛੋਂ ਗੱਲਾਂ ਹੋਣ ਲੱਗੀਆਂ ਹਨ। ਇਹ ਸਿਆਸਤ ਦੀਆਂ ਗੱਲਾਂ ਹਨ। ਇਹਨਾਂ ਨੂੰ ਸਮਝਣਾ ਔਖਾ ਹੈ।

**(ਮੁਲਾਕਾਤੀ : ਅਜਮੇਰ ਸਿੱਧੂ)**

## ਨਕਸਲੀ ਗਰੁੱਪਾਂ ਦੀ ਸ਼ਰੀਕੇਬਾਜ਼ੀ

ਇਹ ਸਾਰਾ ਸਮਾਂ ਸੰਤ ਰਾਮ ਉਦਾਸੀ ਦੇ ਨਕਸਲਵਾੜੀ ਲਹਿਰ ਦੀ ਵਿਚਾਰਧਾਰਾ ਨਾਲ ਖੜਨ, ਸਰਕਾਰੀ ਤਸ਼ੱਦਦ ਸਹਿਣ, ਜੇਲ੍ਹਾਂ ਤੇ ਇੰਟੈਰੋਗੇਸ਼ਨ ਸੈਂਟਰਾਂ ਵਿੱਚ ਜਾਣ ਅਤੇ ਮੁੱਖ ਕਾਵਿ ਰਚਨਾ ਦਾ ਹੈ। ਇਸ ਸਮੇਂ ਦੌਰਾਨ ਸੰਤ ਰਾਮ ਉਦਾਸੀ ਦੇ ਨੇੜੇ ਦੇ ਸੰਗੀ ਸਾਥੀਆਂ 'ਤੇ ਤਸ਼ੱਦਦ ਹੋਇਆ, ਮਾਰੇ ਗਏ ਤੇ ਲਹਿਰ ਗਰੁੱਪਾਂ ਵਿੱਚ ਵੰਡੀ ਗਈ ਤਾਂ ਇਹ ਸਭ ਕੁਝ ਦਾ ਸੰਤ ਰਾਮ ਉਦਾਸੀ 'ਤੇ ਬਹੁਤ ਅਸਰ ਹੋਇਆ। ਇਸ ਅਸਰ ਦਾ ਪ੍ਰਗਟਾਵਾ ਕਵਿਤਾ ਵਿੱਚ ਘੱਟ ਅਤੇ ਜੀਵਨ ਵਿੱਚ ਵਧੇਰੇ ਹੋਇਆ। ਇਸੇ ਸਮੇਂ ਇੱਕ ਪਾਸੇ ਇਨਕਲਾਬੀ ਲਹਿਰ ਮੱਠੀ ਪੈ ਗਈ, ਦੂਜੇ ਪਾਸੇ ਸਿੱਖ ਖਾੜਕੂ ਲਹਿਰ ਚੜ੍ਹਤ ਵਿੱਚ ਆਉਣ ਲੱਗੀ। ਰੂਸ ਅਤੇ ਚੀਨ ਸਮਾਜਵਾਦੀ ਤੋਂ ਸੋਧਵਾਦੀ ਹੋ ਗਏ। ਇਸ ਸਮੇਂ ਇੱਕ ਪਾਸੇ ਤਾਂ ਆਪਣੀਆਂ ਕਵਿਤਾਵਾਂ ਕਰਕੇ ਸੰਤ ਰਾਮ ਉਦਾਸੀ ਦਾ ਬਹੁਤ ਉਚਾ ਬਿੰਬ ਬਣਿਆ ਹੋਇਆ ਸੀ, ਇਨਕਲਾਬੀ ਹਲਕਿਆਂ ਵਿੱਚ ਉਸ ਦਾ ਅਥਾਹ ਸਤਿਕਾਰ, ਕਵਿਤਾ ਦੇ ਨਾਲ-ਨਾਲ ਉਸ ਦਾ ਜੀਵਨ ਵਿੱਚ ਵੀ ਉੱਚ ਕਦਰਾਂ ਕੀਮਤਾਂ ਤੇ ਪਹਿਰਾ ਦਿੰਦਿਆਂ, ਹਰ ਤਸ਼ੱਦਦ ਸਹਿ ਕੇ ਵੀ ਇਨਕਲਾਬੀ ਲਹਿਰ ਨਾਲ ਜੁੜੇ ਰਹਿਣਾ ਸੀ ਪਰ ਦੂਜੇ ਪਾਸੇ ਇਸੇ ਸਮੇਂ ਹੀ ਉਦਾਸੀ ਦੇ ਜੀਵਨ ਵਿੱਚ ਕੁਝ ਅਜਿਹੀਆਂ ਘਟਨਾਵਾਂ ਵਾਪਰੀਆਂ ਜਿਹਨਾਂ ਨਾਲ ਉਸ ਦਾ ਉਚ-ਦੁਮਾਲੜਾ ਬਿੰਬ ਇਨਕਲਾਬੀ ਹਲਕਿਆਂ ਵਿੱਚ ਵਿਵਾਦ ਦਾ ਕਾਰਨ ਬਣਿਆ। ਇਹਨਾਂ ਵਿੱਚੋਂ ਸਭ ਤੋਂ ਪ੍ਰਮੁੱਖ ਘਟਨਾ ਲਾਲ ਕਿਲ੍ਹੇ ਤੋਂ ਸੰਤ ਰਾਮ ਉਦਾਸੀ ਵੱਲੋਂ ਕਵਿਤਾ ਬੋਲਣ ਦੀ ਹੈ। ਕਮਿਊਨਿਸਟ ਪਾਰਟੀਆਂ ਦੀ ਆਮ ਸਮਝ ਅਨੁਸਾਰ ਅਤੇ ਨਕਸਲਵਾੜੀ ਲਹਿਰ ਦੀ ਖਾਸ ਸਮਝ ਅਨੁਸਾਰ ਇਨਕਲਾਬੀ ਕਵੀਆਂ ਨੂੰ ਸਰਕਾਰੀ ਮਾਧਿਅਮਾਂ ਦਾ ਮੁਕੰਮਲ ਬਾਈਕਾਟ ਕਰਨਾ ਚਾਹੀਦਾ ਹੈ। ਇਸ ਲਈ ਰੇਡੀਓ ਤੋਂ ਕਵਿਤਾ ਬੋਲਣਾ ਜਾਂ ਸਰਕਾਰੀ ਸਮਾਗਮਾਂ ਤੇ ਬੋਲਣਾ ਇੱਕ ਤਰ੍ਹਾਂ ਨਾਲ ਗੈਰ-ਇਨਕਲਾਬੀ ਕਦਮ ਮੰਨਿਆ ਗਿਆ। ਸ਼ਾਇਦ ਇਹ ਗੱਲ ਅਤਿ ਦੇ ਸੰਘਰਸ਼ ਸਮੇਂ ਜਦੋਂ ਪਰਸਪਰ ਹਥਿਆਰਬੰਦ ਜੰਗ ਚੱਲ ਰਹੀ ਹੋਵੇ, ਉਸ ਸਮੇਂ ਤਾਂ ਠੀਕ ਹੋਵੇ ਪਰ ਆਮ ਸਮਿਆਂ ਵਿੱਚ ਜਦੋਂ ਵਿਅਕਤੀ ਸਮਾਜ ਵਿੱਚ ਰਹਿ ਰਿਹਾ ਹੈ, ਉਸ ਸਮੇਂ ਅਜਿਹੀ ਕਰੜੀ ਕੱਟੜ ਧਾਰਨਾ ਦਾ ਪਾਲਣ ਕਰਨਾ ਮੁਸ਼ਕਲ ਹੁੰਦਾ ਹੈ। ਇਸ ਸੰਬੰਧੀ ਦੋ ਤਰ੍ਹਾਂ ਦੀਆਂ ਧਾਰਨਾਵਾਂ ਪ੍ਰਚੱਲਤ ਹਨ। ਪਹਿਲੀ ਕੱਟੜ ਧਾਰਨਾ ਇਹ ਹੈ ਕਿ ਸਾਡਾ ਸਮਾਜ ਜਮਾਤੀ ਸਮਾਜ ਹੈ। ਜਮਾਤੀ ਸਮਾਜ ਵਿੱਚ ਰਾਜਸੱਤਾ ਤੇ ਕਾਬਜ਼ ਧਿਰ ਜਮਾਤੀ ਦੁਸ਼ਮਣ ਹੈ। ਉਹਨਾਂ ਦੇ ਕਿਸੇ ਵੀ ਮਾਧਿਅਮ ਨੂੰ ਵਰਤਣਾ, ਉਹਨਾਂ ਦੇ ਹੱਥਾਂ ਵਿੱਚ ਖੇਡਣਾ ਹੈ, ਲੋਕਾਂ ਵਿੱਚ ਘਚੋਲਾ ਪਾਉਣਾ ਹੈ। ਇਸ ਲਈ ਹਰ ਹਾਲਤ ਵਿੱਚ ਸਰਕਾਰੀ ਮਾਧਿਅਮਾਂ ਖਾਸ ਕਰਕੇ ਰੇਡੀਓ, ਟੈਲੀਵਿਜ਼ਨ ਅਤੇ ਸਰਕਾਰੀ ਜਸ਼ਨਾਂ ਦਾ ਬਾਈਕਾਟ ਕਰਨਾ ਚਾਹੀਦਾ ਹੈ। ਇਸ ਧਿਰ ਦੀਆਂ ਦਲੀਲਾਂ ਵਿੱਚ ਬਿਨਾਂ ਸ਼ੱਕ ਵਜ਼ਨ ਹੈ ਕਿ ਕੋਈ ਵੀ ਧਿਰ ਆਪਣੇ ਜਮਾਤੀ ਵਿਰੋਧੀਆਂ ਨੂੰ ਪਲੇਟਫਾਰਮ ਮੁਹੱਈਆਂ ਨਹੀਂ ਕਰ ਸਕਦੀ। ਜੇ ਉਹ ਪਲੇਟਫਾਰਮ ਮੁਹੱਈਆ ਕਰੇਗੀ ਤਾਂ ਇਸ ਪਿੱਛੇ ਉਸ ਦੀ ਕੋਈ ਸਾਜ਼ਿਸ਼ ਹੋਵੇਗੀ। ਇਹ ਸਾਜ਼ਿਸ਼ ਇਨਕਲਾਬੀ ਹਲਕਿਆਂ ਵਿੱਚ ਘਚੋਲਾ ਪਾਉਣ, ਆਪਣੇ ਵੱਲੋਂ ਸਭ ਨੂੰ ਬਰਾਬਰ

ਮੰਨਣ ਦੀ ਨਿਰਪੱਖ ਦਿੱਖ ਬਣਾਉਣੀ, ਇਨਾਮਾਂ, ਸਨਮਾਨਾਂ ਤੇ ਸੇਵਾਫਲ ਰਾਹੀਂ ਕਵੀਆਂ ਨੂੰ ਲੁਕਵੇਂ ਰੂਪ ਵਿੱਚ ਖਰੀਦਣਾ ਆਦਿ ਹੋ ਸਕਦੀ ਹੈ। ਦੂਸਰੀ ਧਿਰ ਦੀ ਦਲੀਲ ਅਨੁਸਾਰ ਇਨਕਲਾਬੀ ਰਾਜਸੱਤਾ ਤੇ ਕਾਬਜ਼ ਹੋਣ ਤੋਂ ਪਹਿਲਾਂ ਇਨਕਲਾਬੀਆਂ ਸਮੇਤ ਆਮ ਲੋਕ ਰਾਜਸੱਤਾ ਵੱਲੋਂ ਕਾਬੂ ਕੀਤੇ ਗਏ ਜਮਾਤੀ ਸਮਾਜ ਵਿੱਚ ਹੀ ਰਹਿ ਰਹੇ ਹੁੰਦੇ ਹਨ ਅਤੇ ਬਹੁਤੀ ਵਾਰ ਉਹ ਸਰਕਾਰ ਦੀ ਨੌਕਰੀ ਵੀ ਕਰ ਰਹੇ ਹੁੰਦੇ ਹਨ। ਉਹਨਾਂ ਨੇ ਜੇ ਆਪਣੇ ਵਿਚਾਰ ਲੋਕਾਂ ਤੱਕ ਪਹੁੰਚਾਉਣੇ ਹਨ ਤਾਂ ਉਹਨਾਂ ਨੂੰ ਪ੍ਰਚੱਲਤ ਸੰਚਾਰ ਤੰਤਰ ਦਾ ਆਸਰਾ ਲੈਣਾ ਪਵੇਗਾ। ਇੱਥੇ ਇਹ ਵੀ ਦਲੀਲ ਦਿੱਤੀ ਜਾਂਦੀ ਹੈ ਕਿ ਆਖਰ ਸਰਕਾਰੀ ਤੰਤਰ ਵੀ ਲੋਕਾਂ ਦੇ ਪੈਸੇ ਨਾਲ ਹੀ ਹੋਂਦ ਵਿੱਚ ਆਇਆ ਹੁੰਦਾ ਹੈ। ਇਸ ਲਈ ਉਸ ਦੀ ਵਰਤੋਂ ਕਰਨ ਵਿੱਚ ਕੋਈ ਹਰਜ ਨਹੀਂ ਹੈ। ਕੇਵਲ ਕਲਾਕਾਰ ਨੂੰ ਆਪਣੇ ਵਿਚਾਰਧਾਰਕ ਅਕੀਦੇ ਤੇ ਕਾਇਮ ਰਹਿਣਾ ਚਾਹੀਦਾ ਹੈ। ਅਸਲ ਸਥਿਤੀ ਇਹ ਹੈ ਕਿ ਬਿਨਾਂ ਸ਼ੱਕ ਜਮਾਤੀ ਸਮਾਜ ਅੰਦਰ ਰਾਜਸੱਤਾ ਦੇ ਸਾਰੇ ਅੰਗ ਨਿਆਂ ਪਾਲਕਾਂ, ਕਾਰਜਪਾਲਕਾ ਤੇ ਵਿਧਾਨਪਾਲਕਾ ਦੇ ਨਾਲੋਂ ਨਾਲ ਉਸ ਦਾ ਪ੍ਰਚਾਰ ਤੰਤਰ ਵੀ ਸੱਤਾ ਦੇ ਜਮਾਤੀ ਹਿੱਤਾਂ ਅਨੁਸਾਰ ਹੀ ਹੁੰਦਾ ਹੈ। ਇਹ ਸੰਭਵ ਹੀ ਨਹੀਂ ਹੋ ਸਕਦਾ ਕਿ ਸਰਕਾਰ ਦਾ ਕੋਈ ਅੰਗ ਸਰਕਾਰ ਦੇ ਹੀ ਵਿਰੁੱਧ ਕੰਮ ਕਰੇ। ਖਾਸ ਕਰਕੇ ਜਦੋਂ ਪਰਸਪਰ ਸੰਘਰਸ਼ ਹਥਿਆਰਬੰਦ ਰੂਪ ਲੈ ਜਾਵੇ, ਉਸ ਸਮੇਂ ਇੱਕ ਦੂਜੇ ਨੂੰ ਆਪਣੇ ਸੰਚਾਰ ਤੰਤਰ ਵਰਤਣ ਦੀ ਇਜ਼ਾਜਤ ਕੋਈ ਵੀ ਨਹੀਂ ਦੇ ਸਕਦਾ ਪਰੰਤੂ ਇਹ ਰਾਜਸੱਤਾ ਸਰਕਾਰ ਅਤੇ ਉਸ ਦੇ ਤੰਤਰ ਬਾਰੇ ਸਿੱਧੀ ਸਿਧਾਂਤਕ ਇਕਪਾਸੜੀ ਪਹੁੰਚ ਹੈ ਜਦੋਂ ਕਿ ਅਸਲ ਵਿੱਚ ਸਮਾਜਿਕ ਯਥਾਰਥ ਬਹੁਤ ਗੁੰਝਲਦਾਰ ਹੁੰਦਾ ਹੈ। ਇਕ ਪਾਸੇ ਤਾਂ ਸਰਕਾਰ ਨੂੰ ਆਪਣੀ ਜਾਇਜ਼ਤਾ ਬਣਾਈ ਰੱਖਣ ਲਈ ਲੋਕਤੰਤਰ ਹੋਣ ਦਾ ਦਾਅਵਾ ਕਰਨਾ ਪੈਂਦਾ ਹੈ, ਆਪਣੇ ਵਿਰੋਧੀ ਵਿਚਾਰਾਂ ਨੂੰ ਸਮਝਣ ਲਈ ਉਸ ਨੂੰ ਸੁਣਨਾ ਵੀ ਪੈਂਦਾ ਹੈ ਅਤੇ ਇਸ ਦੇ ਨਾਲ ਹੀ ਉਸ ਨੂੰ ਬੜੇ ਸੂਖ਼ਮ ਤਰੀਕੇ ਨਾਲ ਦਬਾਉਣਾ ਵੀ ਪੈਂਦਾ ਹੈ। ਬਿਲਕੁਲ ਇਸੇ ਤਰ੍ਹਾਂ ਦੀ ਇਨਕਲਾਬੀਆਂ ਨੂੰ ਵੀ ਆਪਣੇ ਵਿਚਾਰ ਪੇਸ਼ ਕਰਨ ਲਈ ਜਨਤਕ ਪਲੇਟਫਾਰਮਾਂ ਦੀ ਲੋੜ ਪੈਂਦੀ ਹੈ ਅਤੇ ਇਹ ਖੁੱਲ੍ਹੇ ਪਲੇਟਫਾਰਮ ਸਰਕਾਰ ਦੀ ਨਿਗਾਹ ਤੋਂ ਬਚ ਨਹੀਂ ਸਕਦੇ ਜਾਂ ਘੱਟੋ ਘੱਟ ਇਹ ਉਹਨਾਂ ਦੀ ਜਾਹਿਰਾ ਜਾਂ ਗੁਪਤ ਨਿਗਰਾਨੀ ਹੇਠ ਹੁੰਦੇ ਹਨ। ਇਸ ਸਥਿਤੀ ਵਿੱਚ ਇਨਕਲਾਬੀ ਲਹਿਰ ਦੇ ਕਾਰਕੁਨਾਂ ਨੇ ਪੈਂਤੜੇਬਾਜ਼ੀ ਵੀ ਅਖ਼ਤਿਆਰ ਕਰਨੀ ਹੁੰਦੀ ਹੈ। ਸੰਤ ਰਾਮ ਉਦਾਸੀ ਜਿਸ ਸਮੇਂ ਲਾਲ ਕਿਲ੍ਹੇ ਉਪਰ ਕਵਿਤਾ ਪੜ੍ਹ ਕੇ ਆਇਆ ਤਾਂ ਉਸ ਸਮੇਂ ਤੱਕ ਉਹ ਪੂਰਨ ਤੌਰ ਤੇ ਸਥਾਪਤ ਇਨਕਲਾਬੀ ਕਵੀ ਸੀ ਜੋ ਹਕੂਮਤੀ ਜਬਰ ਅੱਗੇ ਝੁਕਿਆ ਨਹੀਂ। ਸੋ ਇੱਕ ਵਿਚਾਰ ਅਨੁਸਾਰ ਇਸ ਸਥਿਤੀ ਵਿੱਚ ਜੇ ਉਹ ਲਾਲ ਕਿਲੇ ਤੋਂ ਆਪਣੀ ਕਵਿਤਾ ਪੜ੍ਹ ਵੀ ਆਇਆ ਤਾਂ ਇਸ ਨਾਲ ਕੋਈ ਫਰਕ ਨਹੀਂ ਪੈਂਦਾ। ਦੂਸਰੇ ਵਿਚਾਰ ਅਨੁਸਾਰ ਆਪਣੇ ਆਪ ਵਿੱਚ ਇਹ ਗੱਲ ਨਾ ਕੇਵਲ ਆਪਾ ਵਿਰੋਧੀ ਅਤੇ ਹਾਸੋਹੀਣੀ ਹੈ ਕਿ ਜਿਸ ਅਖੌਤੀ ਆਜ਼ਾਦੀ ਅਤੇ ਜਮਹੂਰੀਅਤ ਦੇ ਖਿਲਾਫ਼ ਸੰਤ ਰਾਮ ਉਦਾਸੀ ਦੇ ਗੀਤ ਅਤੇ ਕਵਿਤਾਵਾਂ ਹਨ, ਉਸੇ ਹੀ ਆਜ਼ਾਦੀ ਅਤੇ ਜਮਹੂਰੀਅਤ ਦੇ ਚਿੰਨ੍ਹ 15 ਅਗਸਤ ਜਾਂ 26 ਜਨਵਰੀ ਨੂੰ ਲਾਲ ਕਿਲ੍ਹੇ ਤੇ ਸੰਤ ਰਾਮ ਉਦਾਸੀ ਵੱਲੋਂ ਕਵਿਤਾਵਾਂ ਪੜ੍ਹੀਆਂ ਜਾਣ ਨਾਲ ਇਨਕਲਾਬੀਆਂ ਨੂੰ ਇਸ ਤਰ੍ਹਾਂ ਲੱਗਦਾ ਸੀ

ਕਿ ਇਸ ਨਾਲ ਨਾ ਕੇਵਲ ਸੰਤ ਰਾਮ ਉਦਾਸੀ ਹੀ ਸਗੋਂ ਜਿਸ ਲਹਿਰ ਨਾਲ ਕਵੀ ਜੁੜਿਆ ਹੋਇਆ ਹੈ, ਉਸ ਦੀ ਵੀ ਹੇਠੀ ਹੁੰਦੀ ਹੈ। ਅਸਲ ਸਥਿਤੀ ਇਸ ਤੋਂ ਕਿਤੇ ਵੱਧ ਗੁੰਝਲਦਾਰ ਹੈ। ਕਵੀ ਆਪਣੀ ਕਵਿਤਾ ਵੱਧ ਤੋਂ ਵੱਧ ਲੋਕਾਂ ਤੱਕ ਪਹੁੰਚਾਉਣਾ ਚਾਹੁੰਦਾ ਹੈ। ਕਵੀ ਨੂੰ ਇੱਕ ਬਹੁਤ ਹੀ ਮਾਣ ਤਾਣ ਵਾਲੇ ਪ੍ਰੋਗਰਾਮ ਵਿੱਚ ਸੱਦੇ ਜਾਣ ਦਾ ਅਹਿਸਾਸ ਹੁੰਦਾ ਹੈ ਅਤੇ ਕਿਤੇ ਨਾ ਕਿਤੇ ਸ਼ਾਇਦ ਸੇਵਾ ਫਲ ਦੀ ਗੱਲ ਵੀ ਸ਼ਾਮਲ ਹੋਵੇ। ਇਸ ਸੰਬਧੀ ਉਸ ਦੀ ਸੁਪਤਨੀ ਸ੍ਰੀਮਤੀ ਨਸੀਬ ਕੌਰ ਨੇ ਸਥਿਤੀ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ :

"ਜਦੋਂ ਉਦਾਸੀ ਜੀ ਦਿੱਲੀ ਦੇ ਲਾਲ ਕਿਲ੍ਹੇ 'ਤੇ ਗਏ, ਉਹ ਉਥੇ ਇਨਕਲਾਬੀ ਗੀਤ ਹੀ ਪੇਸ਼ ਕਰ ਕੇ ਆਏ। ਜਿਹੜਾ ਉਦਾਸੀ ਜੀ ਦਾ ਗਰੁੱਪ (ਕਾਮਰੇਡ ਬੰਤ ਮਾਣੂੱਕੇ ਹੁਰੀਂ) ਸੀ, ਉਹਨਾਂ ਉਦਾਸੀ ਜੀ ਨੂੰ ਸਮਝਾਇਆ ਕਿ ਸਾਡੀ ਸਰਕਾਰ ਨਾਲ ਲੜਾਈ ਚੱਲ ਰਹੀ ਹੈ, ਅਜਿਹੀਆਂ ਥਾਵਾਂ ਤੋਂ ਪ੍ਰਹੇਜ ਕਰਨਾ ਚਾਹੀਦਾ ਹੈ ਪਰ ਹੋਰ ਸ਼ਰੀਕ ਗਰੁੱਪ ਵਿਰੋਧ ਕਰਨ ਲੱਗੇ। ਸਿੱਕਿਆਂ ਨਾਲ ਤੋਲਣ ਵੇਲੇ ਵੀ ਅਜਿਹਾ ਹੋਇਆ। ਦੋ ਗਰੁੱਪਾਂ ਨੇ ਲਿਖ ਕੇ ਵਿਰੋਧ ਕੀਤਾ ਸੀ। ਉਹ ਦੋਸ਼ ਲਾਉਂਦੇ ਸੀ ਕਿ ਉਦਾਸੀ ਕਾਂਗਰਸੀ ਹੋ ਗਿਆ ਹੈ। ਜਿਹੜੇ ਇਹਨਾਂ ਦੇ ਆਪਣੇ ਦੋਸਤ ਲੇਖਕ ਸਨ ਜਾਂ ਪਾਰਟੀ ਵਾਲੇ ਸਨ, ਉਹਨਾਂ ਚਿੱਠੀਆਂ ਪਾ ਕੇ ਇਤਰਾਜ਼ ਕੀਤਾ। ਉਦਾਸੀ ਕਹਿੰਦਾ ਸੀ, ਮੈਂ ਆਪਣੀ ਵਿਚਾਰਧਾਰਾ ਤਾਂ ਨਹੀਂ ਬਦਲੀ। ਕੋਈ ਮੇਰੀਆਂ ਇਨਕਲਾਬੀ ਕਵਿਤਾਵਾਂ/ਗੀਤਾਂ ਦੀ ਪ੍ਰਸ਼ੰਸਾ ਕਰਨਾ ਚਾਹੁੰਦਾ ਹੈ ਜਾਂ ਮੈਨੂੰ ਪੁਰਸਕਾਰ ਦੇਣਾ ਚਾਹੁੰਦਾ ਹੈ, ਉਸ ਵਿੱਚ ਮੇਰਾ ਕੀ ਕਸੂਰ? ਮੈਂ ਥੋੜ੍ਹਾ ਬਦਲਿਆਂ? ਉਹ ਬਦਲ ਰਹੇ ਹਨ। ਮੇਰੀਆਂ ਕਵਿਤਾਵਾਂ/ਗੀਤਾਂ ਨੂੰ ਮਾਨਤਾ ਦੇ ਰਹੇ ਹਨ। ਦਰਅਸਲ ਇਹ ਤਾਂ ਗਰੁੱਪਾਂ ਦਾ ਆਪਸੀ ਭੇੜ ਸੀ। ਹੁਣ ਨਕਸਲੀ ਲਹਿਰ ਦੇ ਵਿਰੋਧੀ ਇਹਨਾਂ ਨੂੰ ਤੂਲ ਦੇ ਰਹੇ ਸਨ। ਬਾਕੀ ਉਦਾਸੀ ਨੇ ਆਪਣਾ ਪਰਿਵਾਰ ਨਹੀਂ ਸੀ ਪਾਲਣਾ? ਬੱਚੇ ਵੱਡੇ ਹੋ ਗਏ ਸਨ। ਉਹਨਾਂ ਦੀ ਪੜ੍ਹਾਈ ਦਾ ਖਰਚ, ਅਗਾਂਹ ਕੁੜੀਆਂ ਦੇ ਵਿਆਹ ਦੇ ਖਰਚ ਸਿਰ 'ਤੇ ਖੜ੍ਹੇ ਸਨ। ਉਹ ਗਾਉਣ ਜਾਂਦੇ ਸਨ। ਗੁਰਦੁਆਰਿਆਂ ਵਾਲੇ ਚਾਰ ਛਿੱਲੜ ਹੱਥ 'ਤੇ ਰੱਖ ਦਿੰਦੇ ਸਨ। ਆਪਣੀ ਮਿਹਨਤ ਲੈਣਾ ਕਿਹੜਾ ਗੁਨਾਹ ਹੋ ਗਿਆ? ਕੀ ਉਸ ਮਰਦ ਨੇ ਮਰਨ ਤੱਕ ਆਪਣੀ ਵਿਚਾਰਧਾਰਾ ਛੱਡੀ? ਬਿਲਕੁਲ ਨਹੀਂ। ਉਹ ਕਹਿੰਦਾ ਸੀ, ਚਾਹੇ ਮੈਂ ਅਕਾਲੀਆਂ ਦੀ ਸਟੇਜ 'ਤੇ ਜਾਵਾਂ, ਚਾਹੇ ਕਿਸੇ ਸਰਕਾਰੀ ਸਟੇਜ 'ਤੇ, ਚਾਹੇ ਗੁਰਦੁਆਰਿਆਂ ਵਿੱਚ ਜਾਵਾਂ, ਹਮੇਸ਼ਾਂ ਆਪਣੀਆਂ ਨਕਸਲੀ ਲਹਿਰ ਦੀਆਂ ਕਵਿਤਾਵਾਂ ਪੜ੍ਹੀਆਂ। ਮੈਂ ਕਿਸੇ ਪਾਰਟੀ ਦਾ ਪ੍ਰਚਾਰ ਨਹੀਂ ਕਰਦਾ। ਕਿਸੇ ਧਰਮ ਦਾ ਪ੍ਰਚਾਰ ਨਹੀਂ ਕਰਦਾ। ਮੈਂ ਤਾਂ ਆਪਣੀ ਲਹਿਰ ਦੇ, ਆਪਣੇ ਕਿਰਤੀ ਲੋਕਾਂ ਦੇ ਦੁੱਖਾਂ ਦੇ ਗੀਤ ਗਾਉਂਦਾ ਹਾਂ। ਉਹਨਾਂ ਦਾ ਇੱਕ ਵੀ ਗੀਤ ਜਾਂ ਕੋਈ ਭਾਸ਼ਣ ਦਿਖਾਓ, ਜਿਹੜਾ ਸਰਕਾਰੀ ਕਿਸਮ ਦਾ ਹੋਵੇ, ਲੋਕ ਵਿਰੋਧੀ ਹੋਵੇ ਜਾਂ ਧਾਰਮਿਕ ਕੱਟੜਤਾ ਦੇ ਅੰਧਵਿਸ਼ਵਾਸ ਵਾਲਾ। ਜੱਸੋਵਾਲ ਨਾਲ ਉਹਨਾਂ ਦੇ ਦੋਸਤਾਂ ਵਾਲੇ ਸੰਬੰਧ ਸਨ। ਉਹਨਾਂ ਦੀ ਮੌਤ ਤੋਂ ਬਾਅਦ ਜੱਸੋਵਾਲ ਨੇ ਸਭ ਤੋਂ ਵੱਧ ਪਰਿਵਾਰ ਨੂੰ ਸਹਿਯੋਗ ਦਿੱਤਾ ਪਰ ਜੱਸੋਵਾਲ ਨਾਲ ਰਲ ਕੇ ਉਦਾਸੀ ਕਾਂਗਰਸੀਆਂ ਥੋੜ੍ਹਾ ਹੋ ਗਿਆ?"

ਇਨਕਲਾਬੀ ਕਾਰਕੁਨਾਂ ਨੂੰ ਵੀ ਬਹੁਤਾ ਉਸ ਦੇ ਲਾਲ ਕਿਲ੍ਹੇ ਉਪਰ ਬੋਲਣ

ਨਾਲ ਵਾਸਤਾ ਨਹੀਂ ਸੀ, ਸਗੋਂ ਅਸਲ ਵਿੱਚ ਤਾਂ ਉਸ ਸਮੇਂ ਨਕਸਲਾਈਟਾਂ ਦੇ ਬਹੁਤ ਸਾਰੇ ਗਰੁੱਪ ਬਣ ਚੁੱਕੇ ਸਨ ਤੇ ਸਾਰੇ ਸੰਤ ਰਾਮ ਉਦਾਸੀ ਨੂੰ ਆਪੋ ਆਪਣੇ ਗਰੁੱਪ ਵਿੱਚ ਸ਼ਾਮਲ ਕਰਨਾ ਚਾਹੁੰਦੇ ਸਨ ਤੇ ਦੂਜੇ ਗਰੁੱਪਾਂ ਨਾਲੋਂ ਉਸ ਨੂੰ ਤੋੜਨਾ ਚਾਹੁੰਦੇ ਸਨ। ਜਿਹੜੇ ਗਰੁੱਪਾਂ ਨਾਲ ਉਦਾਸੀ ਨਹੀਂ ਚੱਲਿਆ, ਉਹਨਾਂ ਨੇ ਇਸ ਘਟਨਾ ਨੂੰ ਉਦਾਸੀ ਦੇ ਭਾਰਤੀ ਸਟੇਟ ਕੋਲ ਵਿਕੇ ਹੋਣ ਵਜੋਂ ਪ੍ਰਚਾਰਿਆ। ਅੱਜ ਜੇ ਅਸੀਂ ਇੱਕ ਖਾਸ ਸਮਾਂ ਵਿੱਥ ਤੇ ਖੜੋ ਕੇ ਇਸ ਘਟਨਾ ਦੀ ਪੁਨਰ ਪੜਚੋਲ ਕਰੀਏ ਤਾਂ ਇਹ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਇੱਕ ਇਨਕਲਾਬੀ ਕਵੀ ਨੂੰ ਸਰਕਾਰੀ ਸਟੇਜ ਤੇ ਜਾਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ, ਪਰ ਇਸ ਦਾ ਇਹ ਅਰਥ ਹਰਗਿਜ਼ ਨਹੀਂ ਬਣਦਾ ਕਿ ਉਹ ਉਲਟ ਇਨਕਲਾਬੀ ਹੋ ਗਿਆ ਜਾਂ ਉਸ ਨੇ ਕੋਈ ਅਜਿਹਾ ਬੱਜਰ ਗੁਨਾਹ ਕਰ ਦਿੱਤਾ, ਜਿਸ ਦੇ ਲਈ ਉਹ ਮੁਆਫੀਆਂ ਮੰਗਦਾ ਫਿਰਦਾ। ਖਾਸ ਕਰਕੇ ਜਦੋਂ ਹੋਰ ਬਹੁਤ ਸਾਰੇ ਕਵੀ ਜਿਹਨਾਂ ਵਿੱਚ ਹਰਭਜਨ ਹਲਵਾਰਵੀ ਵਰਗੇ ਨਕਸਲਵਾੜੀ ਕਵੀ ਵੀ ਸ਼ਾਮਲ ਸਨ, ਜੋ ਸਰਕਾਰੀ ਤੰਤਰ ਦੀ ਵਰਤੋਂ ਕਰਦੇ ਸਨ ਅਤੇ ਸੁਰਜੀਤ ਪਾਤਰ ਵਰਗੇ ਪ੍ਰਸਿੱਧ ਸ਼ਾਇਰ ਵੀ ਲਾਲ ਕਿਲ੍ਹੇ ਤੋਂ ਕਵਿਤਾਵਾਂ ਪੜ੍ਹਦੇ ਰਹਿੰਦੇ ਹਨ। ਇਸ ਮਸਲੇ ਨੂੰ ਜਿਸ ਤਰ੍ਹਾਂ ਸਿਆਸੀ ਕਾਰਨਾਂ ਕਰਕੇ ਉਛਾਲਿਆ ਗਿਆ, ਉਹ ਮੰਦਭਾਗਾ ਸੀ।

ਸੰਤ ਰਾਮ ਉਦਾਸੀ ਉਪਰ ਦੂਜਾ ਵੱਡਾ ਇਲਜ਼ਾਮ ਉਸ ਦੇ ਸ਼ਰਾਬ ਪੀਣ ਸਬੰਧੀ ਲੱਗਦਾ ਰਿਹਾ। ਵੈਸੇ ਤਾਂ ਸ਼ਰਾਬ ਪੀਣ ਨੂੰ ਕਿਸੇ ਵੀ ਹਾਲਤ ਵਿੱਚ ਸਰੀਰਕ, ਮਾਇਕ ਤੇ ਮਾਨਸਿਕ ਪੱਖੋਂ ਜਾਇਜ਼ ਨਹੀਂ ਠਹਿਰਾਇਆ ਜਾ ਸਕਦਾ। ਪਰੰਤੂ ਜਦੋਂ ਕਿਸੇ ਸਮਾਜ ਵਿੱਚ ਇਸ ਦਾ ਪ੍ਰਚਲਨ ਹੋਵੇ ਅਤੇ ਸਾਹਿਤਕ ਸਭਿਆਚਾਰ ਵਿੱਚ ਇਹ ਆਮ ਗੱਲ ਹੋਵੇ ਤਾਂ ਉਸ ਸਮੇਂ ਵਿਅਕਤੀਆਂ ਦੀਆਂ ਸਾਰੀਆਂ ਸਾਹਿਤਕ, ਸਭਿਆਚਾਰਕ, ਰਾਜਨੀਤਿਕ ਅਤੇ ਹੋਰ ਆਚਰਨ ਬੁਲੰਦੀਆਂ ਨੂੰ ਭੁੱਲ ਕੇ ਸਿਰਫ ਵਿਅਕਤੀਗਤ ਪੱਧਰ ਤੇ ਸ਼ਰਾਬ ਪੀਣ ਨੂੰ ਮੁੱਖ ਦੋਸ਼ ਵਜੋਂ ਪ੍ਰਚਾਰ ਦੇਣ ਵਿੱਚ ਸਾਜ਼ਿਸ਼ ਦੀ ਬੋਅ ਆਉਂਦੀ ਹੈ। ਸੰਤ ਰਾਮ ਉਦਾਸੀ ਮੁਢਲੇ ਸਮੇਂ ਵਿੱਚ ਬਹੁਤ ਘੱਟ ਸ਼ਰਾਬ ਪੀਂਦਾ ਸੀ। ਸ਼ਰਾਬ ਪੀਣ ਦੀ ਆਦਤ ਬਾਅਦ ਵਿੱਚ ਹੀ ਬਣੀ ਪਰ ਇਸ ਸਮੇਂ ਦੌਰਾਨ ਵੀ ਉਹ ਇਖ਼ਲਾਕੀ ਚਰਿੱਤਰ ਦਾ ਉਚਾ ਸੁੱਚਾ ਰਿਹਾ ਤੇ ਉਸ ਨੇ ਕਦੇ ਵੀ ਬਦਮਗ਼ਜ਼ੀ ਨਹੀਂ ਕੀਤੀ। ਉਸ ਦੀ ਸ਼ਰਾਬ ਨੂੰ ਵੀ ਕੁਝ ਵਿਅਕਤੀਆਂ ਤੇ ਗਰੁੱਪਾਂ ਨੇ ਆਪਣੀਆਂ ਸਿਆਸੀ ਲੋੜਾਂ ਅਧੀਨ ਵਧੇਰੇ ਪ੍ਰਚਾਰਿਆ। ਇੱਕ ਤਰ੍ਹਾਂ ਨਾਲ ਸ਼ਰਾਬ ਉਸ ਸਮੇਂ ਦੀ ਠਾਹਰ ਸੀ ਜਦੋਂ ਲਹਿਰ ਉਤਰਾਅ ਖਿੰਡਾਅ ਵੱਲ ਜਾ ਰਹੀ ਸੀ। ਨਾਲ ਦੇ ਸਾਥੀ ਮਾਰੇ ਜਾ ਚੁੱਕੇ ਸਨ, ਪੰਜਾਬ ਦਾ ਮਾਹੌਲ ਬਦਲ ਰਿਹਾ ਸੀ, ਉਸ ਸਮੇਂ ਦੀ ਨਿਰਾਸ਼ਤਾ ਵਿੱਚ ਉਹ ਦਾਰੂ ਵਿੱਚੋਂ ਸ਼ਰਨ ਲੱਭਦਾ ਸੀ। ਆਮ ਕਰਕੇ ਅਸੀਂ ਰਚਨਾ ਅਤੇ ਰਚਨਾਕਾਰ ਨੂੰ ਇੱਕ ਮੰਨ ਕੇ ਹੀ ਚਲਦੇ ਹਾਂ ਅਤੇ ਇਸੇ ਕਰਕੇ ਰਚਨਾਕਾਰ ਦੇ ਨਿੱਜੀ ਜੀਵਨ ਵਿੱਚ ਵੀ ਦਿਲਚਸਪੀ ਰੱਖਦੇ ਹਾਂ। ਕਿਸੇ ਹੱਦ ਤੱਕ ਕਿਸੇ ਰਚਨਾਕਾਰ ਦੀ ਰਚਨਾ ਉਸ ਦੇ ਜੀਵਨ ਅਨੁਭਵਾਂ ਦਾ ਹੀ ਸਿੱਟਾ ਹੁੰਦੀ ਹੈ ਪਰੰਤੂ ਹਰ ਕਲਾਕਾਰ ਦੀ ਇੱਕ ਨਿੱਜੀ ਜ਼ਿੰਦਗੀ ਵੀ ਹੁੰਦੀ ਹੈ। ਸੰਤ ਰਾਮ ਉਦਾਸੀ ਦੇ ਘਰ ਪਰਿਵਾਰ ਵਿੱਚ ਵੀ ਹੋਰਨਾਂ ਘਰਾਂ ਵਾਂਗ ਆਪਸੀ ਅਸਹਿਮਤੀ ਜਾਂ ਕਲੇਸ਼ ਹੁੰਦਾ ਹੋਵੇਗਾ ਪਰ ਜਦੋਂ ਵਿਅਕਤੀ ਹੱਦੋਂ ਵੱਧ ਪ੍ਰਸਿੱਧ ਹੋ ਜਾਵੇ ਅਤੇ ਕਿਸੇ ਲਹਿਰ ਦਾ

ਪ੍ਰਤੀਕ ਬਣ ਜਾਵੇ ਤਾਂ ਉਸ ਦੇ ਘਰ ਦੀ ਹਰ ਗੱਲ ਜਨਤਕ ਹੋ ਜਾਂਦੀ ਹੈ ਅਤੇ ਉਸ ਨੂੰ ਹਰ ਵਿਅਕਤੀ, ਗਰੁੱਪ, ਪਾਰਟੀ, ਧਿਰ ਆਪਣੇ ਹਿੱਤ ਅਨੁਸਾਰ ਵਿਆਖਿਆ ਦਿੰਦੇ ਹਨ। ਲਿਖਤ ਵਿੱਚ ਤਾਂ ਨਹੀਂ ਪਰੰਤੂ ਜ਼ੁਬਾਨੀ ਕਲਾਮੀ ਸੰਤ ਰਾਮ ਉਦਾਸੀ ਦੇ ਪਰਿਵਾਰ ਬਾਰੇ ਬਹੁਤ ਸਾਰੀਆਂ ਦੰਤ ਕਥਾਵਾਂ ਚਲਦੀਆਂ ਰਹਿੰਦੀਆਂ ਸਨ। ਇਹਨਾਂ ਵਿੱਚੋਂ ਕੁਝ ਏਨੀਆਂ ਨਾਂਹ ਪੱਖੀ ਸਨ ਕਿ ਉਹਨਾਂ ਦਾ ਮੋੜਵਾਂ ਪ੍ਰਛਾਵਾਂ ਵੀ ਪਰਿਵਾਰ ਉਪਰ ਪੈਂਦਾ ਰਿਹਾ। ਅੱਜ ਉਹਨਾਂ ਘਟਨਾਵਾਂ ਬਾਰੇ ਵਿਚਾਰ ਕਰਨ ਦਾ ਕੋਈ ਫ਼ਾਇਦਾ ਨਹੀਂ ਕਿਉਂਕਿ ਉਹ ਸਤੱਹੀ ਕਿਸਮ ਦੀਆਂ ਵਕਤੀ ਗੱਲਾਂ ਸਨ। ਅਸਲ ਗੱਲ ਉਸ ਦੀ ਕਵਿਤਾ ਸੀ ਪਰ ਇਸ ਦੇ ਬਾਵਜੂਦ ਇੱਕ ਸਬਕ ਅਵੱਸ਼ ਲੈਣ ਦੀ ਜ਼ਰੂਰਤ ਹੈ ਕਿ ਹਰ ਵਿਅਕਤੀ ਦੀ ਇੱਕ ਅਤਿ ਨਿੱਜੀ ਜ਼ਿੰਦਗੀ ਹੁੰਦੀ ਹੈ, ਉਹ ਜਿੰਨੀ ਦੇਰ ਤੱਕ ਦੂਜਿਆਂ ਦੀ ਜ਼ਿੰਦਗੀ ਵਿੱਚ ਦਖਲ ਅੰਦਾਜ਼ੀ ਨਾ ਕਰੇ। ਉਸ ਸਮੇਂ ਤੱਕ ਉਸਨੂੰ ਜਨਤਕ ਪੱਧਰ ਤੇ ਪੜਚੋਲਣਾ ਇੱਕ ਸਿਆਸਤ ਹੁੰਦੀ ਹੈ। ਕਿਸੇ ਵਿਅਕਤੀ ਜਾਂ ਧਿਰ ਨੇ ਜੇ ਕਿਸੇ ਵਿਅਕਤੀ ਜਾਂ ਪਰਿਵਾਰ ਦੀ ਸਹਾਇਤਾ ਕਰਨੀ ਹੈ ਤਾਂ ਉਸ ਲਈ ਇਸ ਸਾਰੇ ਕੁਝ ਨੂੰ ਨਾਂਹ ਵਾਚਕ ਢੰਗ ਨਾਲ ਜਨਤਕ ਕਰਨ ਦੀ ਕੋਈ ਜ਼ਰੂਰਤ ਨਹੀਂ ਹੁੰਦੀ।

ਸੰਤ ਰਾਮ ਉਦਾਸੀ ਨਾਲ ਤੀਜੀ ਵੱਡੀ ਘਟਨਾ ਇਹ ਜੁੜਦੀ ਹੈ ਕਿ ਉਸ ਨੂੰ ਮੋਹਨ ਸਿੰਘ ਮੇਲੇ ਦੇ ਮੋਢੀ ਜਸਦੇਵ ਸਿੰਘ ਜੱਸੋਵਾਲ ਨੇ ਸਿੱਕਿਆਂ ਨਾਲ ਤੋਲਿਆ। ਅਸਲ ਵਿੱਚ ਇਹ ਸਾਰਾ ਘਟਨਾ ਪ੍ਰਸੰਗ ਲਾਲ ਕਿਲ੍ਹੇ ਉਪਰ ਕਵਿਤਾ ਬੋਲਣ ਵਰਗਾ ਹੀ ਹੈ। ਲੋਕਾਂ ਵਿੱਚ ਪ੍ਰਚੱਲਤ ਅਤੇ ਪ੍ਰਵਾਨਤ ਕਲਾਕਾਰਾਂ ਨੂੰ ਕਲਾ ਪ੍ਰਬੰਧਕ ਆਪਣੀ ਅਤੇ ਆਪਣੀ ਸੰਸਥਾ ਦੀ ਭੱਲ ਬਣਾਉਣ ਲਈ ਅਕਸਰ ਸਨਮਾਨਤ ਕਰਦੇ ਹਨ। ਸੰਤ ਰਾਮ ਉਦਾਸੀ ਦਾ ਲੋਕਾਂ ਵਿੱਚ ਵਿਸ਼ਾਲ ਜਨ ਆਧਾਰ ਸੀ ਅਤੇ ਉਸ ਨੂੰ ਬਹੁਤ ਸਾਰੇ ਲੋਕ ਪਿਆਰ ਕਰਦੇ ਸਨ। ਇੱਥੋਂ ਤੱਕ ਕਿ ਬਹੁਤ ਸਾਰੇ ਗੈਰ ਕਮਿਊਨਿਸਟ ਵਿਚਾਰਾਂ ਦੇ ਲੋਕ ਵੀ ਉਸ ਦੀ ਕਵਿਤਾ ਦੇ ਲੋਕ ਹਿਤੂ ਪੈਂਤੜੇ ਦੇ ਪ੍ਰਸ਼ੰਸ਼ਕ ਸਨ। ਕੱਟੜ ਮਾਰਕਸਵਾਦੀ ਵਿਚਾਰਾਂ ਦੇ ਧਾਰਨੀ ਲੋਕਾਂ ਲਈ ਵਰਗ ਵੰਡ ਅਤੇ ਵਰਗ ਵੰਡ ਦੇ ਆਧਾਰ ਤੇ ਵਿਅਕਤੀਆਂ ਅਤੇ ਸੰਸਥਾਵਾਂ ਦੀ ਵੰਡ ਬੜੀ ਸਹਿਜ ਹੈ, ਪਰੰਤੂ ਉਹਨਾਂ ਲਈ ਹਰ ਉਹ ਸੰਸਥਾ ਜੋ ਉਹਨਾਂ ਦੀ ਪਾਰਟੀ ਜਾਂ ਗਰੁੱਪਾਂ ਦੀ ਨਹੀਂ ਉਹ ਲੋਕ ਵਿਰੋਧੀ ਹੈ। ਇਸ ਸਥਿਤੀ ਵਿੱਚ ਉਹਨਾਂ ਦਾ ਗੁੱਸਾ ਆਪਣੇ ਤਰਕ ਅਨੁਸਾਰ ਠੀਕ ਸੀ, ਜਦੋਂ ਕਿ ਅਸਲੀਅਤ ਵਿੱਚ ਜਸਦੇਵ ਸਿੰਘ ਜੱਸੋਵਾਲ ਅਤੇ ਉਸ ਵੱਲੋਂ ਲਗਾਏ ਜਾਂਦੇ ਮੇਲੇ ਨਾਲ ਜੁੜੇ ਲੋਕ ਆਪਣੇ ਆਪ ਵਿੱਚ ਪੰਜਾਬੀ ਸਭਿਆਚਾਰ ਨਾਲ ਮੋਹ ਰੱਖਣ ਵਾਲੇ ਲੋਕ ਸਨ।

ਸੰਤ ਰਾਮ ਉਦਾਸੀ ਦੀ ਜ਼ਿੰਦਗੀ ਦੇ ਆਖਰੀ ਪੰਜ ਛੇ ਸਾਲਾਂ ਵਿੱਚ ਜਿਹੜੀਆਂ ਗੱਲਾਂ ਨਾਂਹ ਪੱਖੀ ਢੰਗ ਨਾਲ ਜੁੜੀਆਂ, ਉਹਨਾਂ ਨਾਲ ਲਾਲ ਕਿਲ੍ਹੇ ਤੋਂ ਕਵਿਤਾ ਬੋਲਣਾ, ਸਿੱਕਿਆਂ ਨਾਲ ਤੁਲਣਾ, ਸ਼ਰਾਬ ਪੀਣਾ ਅਤੇ ਘਰੇਲੂ ਕਲੇਸ਼ ਸਨ। ਇਹਨਾਂ ਘਟਨਾਵਾਂ ਨੂੰ ਸਹੀ ਪਰਿਪੇਖ ਵਿੱਚ ਰੱਖ ਕੇ ਵਾਚਣ ਦੀ ਥਾਵੇਂ ਹੱਕੀਆਂ ਤੇ ਵਿਰੋਧੀਆਂ ਨੇ ਆਪੋ ਆਪਣੇ ਸਿਆਸੀ ਪੈਂਤੜੇ ਅਨੁਸਾਰ ਵਿਆਖਿਆ ਦਿੱਤੀ। ਅਸਲ ਸਥਿਤੀ ਇਹ ਸੀ ਕਿ ਉਦਾਸੀ ਇਨਕਲਾਬੀ ਲਹਿਰ ਨਾਲ ਜੁੜਨ ਤੋਂ ਬਾਅਦ ਸਦਾ ਇਨਕਲਾਬੀ ਹੀ ਰਿਹਾ। ਉਸ ਨੇ ਸਰੀਰਕ ਤੇ ਮਾਨਸਿਕ ਕਸ਼ਟ ਸਹੇ, ਆਰਥਿਕ

ਤੰਗੀਆਂ ਦੇਖੀਆਂ ਤੇ ਨਿਰੰਤਰ ਅਡੋਲ ਲਹਿਰ ਨਾਲ ਖੜ੍ਹਾ ਰਿਹਾ। ਪਰੰਤੂ ਇਹ ਗੱਲ ਵੀ ਸੱਚ ਹੈ ਕਿ ਲਹਿਰ ਦੇ ਖਿੰਡ ਜਾਣ ਤੇ, ਮੱਠੀ ਪੈ ਜਾਣ ਤੇ ਅਖੀਰ ਉਤਰਾਅ ਵਿੱਚ ਚਲੀ ਜਾਣ ਤੇ ਜਦੋਂ ਨੇੜੇ ਦੇ ਸਾਥੀ ਮਾਰੇ ਜਾ ਚੁੱਕੇ ਸਨ, ਵਿਰੋਧੀ ਵਿਚਾਰ ਹਾਵੀ ਹੋ ਰਹੇ ਸਨ, ਨੇੜ ਭਵਿੱਖ ਵਿੱਚ ਇਨਕਲਾਬ ਦਿਖਾਈ ਨਹੀਂ ਦੇ ਰਿਹਾ ਸੀ ਅਤੇ ਲਹਿਰ ਦੇ ਵੀ ਕੁਝ ਪੁਰਾਣੀ ਸੰਗੀ ਸਾਥੀ ਲਹਿਰ ਦਾ ਸਾਥ ਛੱਡ ਕੇ ਆਪਣੀ ਨਿੱਜੀ ਜ਼ਿੰਦਗੀ ਵਿੱਚ ਆਰਥਿਕ ਪੱਧਰ ਤੇ ਸੈੱਟ ਹੋ ਚੁੱਕੇ ਸਨ, ਉਸ ਸਮੇਂ ਉਸ ਦੇ ਮਨ ਵਿੱਚ ਬੇਵਸੀ ਤੇ ਖਿਝ ਦੇ ਭਾਵ ਪੈਦਾ ਹੋਣੇ ਸੁਭਾਵਿਕ ਸਨ। ਉਸ ਦੇ ਮਨ ਦੀ ਖਿਝ ਤੇ ਬੇਵਸੀ ਦਾ ਪ੍ਰਗਟਾਵਾ ਉਸ ਦੇ ਖਾਸ ਪਲਾਂ ਵਿੱਚ ਭਾਵੁਕ ਹੋ ਕੇ ਰੋਣ ਤੋਂ ਹੁੰਦਾ ਸੀ। ਇਸੇ ਬੇਵਸੀ ਤੇ ਨਿਰਾਸ਼ਤਾ ਵਿੱਚ ਹੀ ਉਸ ਦੇ ਸ਼ਰਾਬ ਪੀਣ ਦੀ ਮਾਤਰਾ ਵਧੀ ਅਤੇ ਉਸ ਨੇ ਕੁਝ ਫੈਸਲੇ ਲਏ ਜਿਹੜੇ ਉਸ ਦੀ ਲਹਿਰ ਦੇ ਕੁਝ ਹਿੱਸੇ ਨੂੰ ਪਸੰਦ ਨਹੀਂ ਸਨ, ਜੋ ਅਜੇ ਵੀ ਸੰਘਰਸ਼ ਕਰ ਰਹੇ ਸਨ। ਜੂਝ ਰਹੇ ਲੋਕ ਉਸ ਦਾ ਉਚ ਦੁਮਾਲੜਾ ਬਿੰਬ ਬਣਾਈ ਰੱਖਣਾ ਚਾਹੁੰਦੇ ਸਨ। ਕਿਉਂਕਿ ਸੰਤ ਰਾਮ ਉਦਾਸੀ ਦਾ ਨਿੱਜੀ ਬਿੰਬ ਨਹੀਂ ਸਗੋਂ ਲਹਿਰ ਦਾ ਬਿੰਬ ਸੀ। ਉਹਨਾਂ ਲਈ ਸੰਤ ਰਾਮ ਉਦਾਸੀ ਇੱਕ ਪ੍ਰਤੀਕ ਸੀ। ਇਸੇ ਲਈ ਇਸ ਪ੍ਰਤੀਕ ਦਾ ਲਾਲ ਕਿਲ੍ਹੇ ਉਪਰ ਹਾਕਮਾਂ ਵੱਲੋਂ ਆਯੋਜਤ ਕਵੀ ਦਰਬਾਰ ਵਿੱਚ ਕਵਿਤਾ ਪੜ੍ਹ ਆਉਣ ਜਾਂ ਫਿਰ ਤਥਾ ਕਥਿਤ ਲੱਚਰ ਸਭਿਆਚਾਰ ਦੇ ਪ੍ਰਚਾਰਕਾਂ ਹੱਥੋਂ ਸਿੱਕਿਆਂ ਨਾਲ ਤੁਲ ਜਾਣਾ ਜੂਝ ਰਹੇ ਇਨਕਲਾਬੀਆਂ ਨੂੰ ਮਨਜ਼ੂਰ ਨਹੀਂ ਸੀ। ਅੱਜ ਜਦੋਂ ਅਸੀਂ ਇਨਕਲਾਬੀ ਲਹਿਰ ਅਤੇ ਸੰਤ ਰਾਮ ਉਦਾਸੀ ਦੀ ਕਵਿਤਾ ਦਾ ਪੁਨਰ ਮੁਲੰਕਣ ਕਰਦੇ ਹਾਂ ਤਾਂ ਜਾਪਦਾ ਹੈ ਕਿ ਉਸ ਨੇ ਆਪਣੀ ਕਵਿਤਾ ਵਿੱਚ ਕਦੇ ਵੀ ਲਹਿਰ ਨਾਲ ਦਗਾ ਨਹੀਂ ਕਮਾਇਆ ਅਤੇ ਆਪਣੇ ਜੀਵਨ ਵਿੱਚ ਅਮਲ ਜਦੋਂ ਵੀ ਕਦੇ ਦਗਾ ਨਹੀਂ ਕੀਤਾ। ਕਦੇ ਵਿਅਕਤੀਗਤ ਪੱਧਰ ਤੇ ਜੇ ਉਸ ਨੇ ਕੁਝ ਅਜਿਹੇ ਫ਼ੈਸਲੇ ਲਏ ਜਿਹੜੇ ਲਹਿਰ ਦੇ ਕੁਝ ਗਰੁੱਪਾਂ ਨੂੰ ਪਸੰਦ ਨਹੀਂ ਸਨ ਤਾਂ ਇਸ ਆਧਾਰ ਤੇ ਉਸ ਦੀ ਕਵਿਤਾ ਤੇ ਜੀਵਨ ਸੰਘਰਸ਼ ਨੂੰ ਛੁਟਿਆਉਣਾ ਠੀਕ ਨਹੀਂ। ਕਵੀ ਦੀ ਅਸਲ ਕਮਾਈ ਉਸ ਦੀ ਨਿੱਜੀ ਜ਼ਿੰਦਗੀ ਨਹੀਂ ਸਗੋਂ ਉਸ ਦੀ ਕਾਵਿ ਕਮਾਈ ਹੁੰਦੀ ਹੈ। ਸੰਤ ਰਾਮ ਉਦਾਸੀ ਆਪਣੀ ਕਵਿਤਾ ਕਰਕੇ ਹੀ ਸੰਤ ਰਾਮ ਉਦਾਸੀ ਹੈ।

**(ਡਾ. ਚਰਨਜੀਤ ਕੌਰ, ਸੰਤ ਰਾਮ ਉਦਾਸੀ (ਜੀਵਨ ਤੇ ਰਚਨਾ) ਪੰਨਾ 9-14)**

# ਸ਼ਰਾਬ ਤੇ ਸੋਹਬਤ

## ਪਰਿਵਾਰਕ ਕਲੇਸ਼

1980 ਤੋਂ ਬਾਅਦ ਜਦੋਂ ਇਨਕਲਾਬੀ ਲਹਿਰ ਮੱਠੀ ਪੈ ਗਈ ਤਾਂ ਉਦਾਸੀ ਡਾਢਾ ਨਿਰਾਸ਼ ਹੋ ਗਿਆ। ਉਸਦੇ ਘਰ ਵਿੱਚ ਵੀ ਕਾਫੀ ਕਲੇਸ਼ ਰਹਿਣ ਲੱਗ ਪਿਆ ਸੀ। ਸਾਥੀਆਂ ਨੇ ਵੀ ਉਸਦੀ ਆਲੋਚਨਾ ਸ਼ੁਰੂ ਕਰ ਦਿੱਤੀ ਸੀ। ਉਦਾਸੀ ਇਸ ਆਲੋਚਨਾ ਨੂੰ ਘੱਟ ਹੀ ਗੌਲਣ ਲੱਗ ਪਿਆ ਸੀ। ਸਾਨੂੰ ਜਗਮਲੇਰੇ ਉਦਾਸੀ ਦੇ ਦੁਖੀ ਰਹਿਣ ਅਤੇ ਸ਼ਰਾਬ ਪੀਣ ਦੀਆਂ ਰਿਪੋਰਟਾਂ ਮਿਲਦੀਆਂ ਰਹੀਆਂ ਸਨ। ਇਸ ਤੋਂ ਪਹਿਲਾਂ ਮੈਂ ਕਦੇ ਉਦਾਸੀ ਨੂੰ ਬਹੁਤੀ ਸ਼ਰਾਬ ਪੀਂਦਾ ਨਹੀਂ ਦੇਖਿਆ ਸੀ।

ਉਦਾਸੀ ਸੂਖਮ ਆਤਮਾ ਦਾ ਵਧੀਆ ਮਨੁੱਖ ਹੋਣ ਕਰਕੇ ਪਰਿਵਾਰ ਦੀ ਅਤੇ ਪਾਰਟੀ ਦੀ ਨਿੱਕੀ ਤੋਂ ਨਿੱਕੀ ਘਟਨਾ ਨੂੰ ਬੜੀ ਬਰੀਕੀ ਨਾਲ ਸੋਚਦਾ ਸੀ। ਇੱਕ ਵਾਰੀ ਮੈਨੂੰ ਪਿੰਡ ਰਾਏਸਰ ਗਏ ਨੂੰ ਆਖਿਆ, "ਭਾਈ ਸਾਹਿਬ ਤੁਸੀਂ ਗਰੀਬੀ ਦਾ ਕਾਰਨ ਸਮਝਣ ਦੀ ਕੋਸ਼ਿਸ਼ ਕਰਿਆ ਕਰੋ। ਮੈਂ ਤੁਹਾਨੂੰ ਸਮਝਾਉਂਦਾ ਚੰਗਾ ਨਹੀਂ ਲੱਗਦਾ।"

ਪ੍ਰਕਾਸ਼ ਨੇ ਪਿੰਡ ਜਗਮਲੇਰੇ ਵਾਲਾ ਘਰ ਬਗੈਰ ਪਰਿਵਾਰ ਦੇ ਫੈਸਲੇ ਤੋਂ ਵੇਚ ਦਿੱਤਾ ਸੀ। ਖਰੀਦਦਾਰਾਂ ਨੇ ਮੈਨੂੰ ਆਖਿਆ, "ਘਾਰੂ ਜੀ, ਪ੍ਰਕਾਸ਼ ਸਾਨੂੰ ਘਰ ਵੇਚ ਰਿਹਾ ਹੈ। ਆਪ ਨੂੰ ਕੋਈ ਇਤਰਾਜ਼ ਤਾਂ ਨਹੀਂ" ਮੈਂ ਆਖਿਆ ਭਾਈ ਮੇਹਰ ਸਿੰਘ ਜੀ ਮੇਰਾ ਕੋਈ ਇਤਰਾਜ ਨਹੀਂ। ਮੇਰੇ ਛੋਟੇ ਭਾਈ ਸੰਤ ਰਾਮ, ਗੁਰਦੇਵ ਤੇ ਮੇਰੇ ਮਾਤਾ ਜੀ ਨੂੰ ਪੁੱਛ ਲਵੋ। 10 ਮਰਲੇ 'ਚ ਦੋ ਕੱਚੇ ਕਮਰੇ ਸਨ। 5000 ਰੁਪਏ ਵਿੱਚ ਵੇਚ ਦਿੱਤੇ ਸਨ। ਬਰਨਾਲੇ ਜਾ ਕੇ ਦੋ ਪਲਾਟ ਖਰੀਦ ਲਏ। ਇੱਕ 4 ਵਿਸਵੇ ਦਾ ਦੂਜਾ 5 ਵਿਸਵੇ ਦਾ। 4 ਵਿਸਵੇ ਦੀ ਰਜਿਸਟਰੀ ਗੁਰਦੇਵ ਦੇ ਨਾਂ ਕਰਵਾ ਦਿੱਤੀ ਸੀ। 5 ਵਿਸਵੇ ਦੀ ਰਜਿਸਟਰੀ ਆਪਣੇ ਨਾਂ ਕਰਵਾ ਲਈ ਸੀ। ਉਦਾਸੀ ਜੀ ਨੇ 15 ਵਿਸਵੇ ਪਿੰਡ ਰਾਏਸਰ ਖਰੀਦ ਲਏ ਸਨ। ਉਦਾਸੀ ਸਾਡੇ ਕੋਲ ਪਿੰਡ ਜਗਮਲੇਰੇ ਕਦੇ ਨਾ ਆਇਆ। ਅੱਗੇ ਵਾਂਗ ਉਦਾਸੀ ਸਾਡੇ ਨਾਲ ਗੱਲ-ਬਾਤ ਵੀ ਨਹੀਂ ਸੀ ਕਰਦਾ। ਸ਼ਰਾਬ ਪੀਣ ਵਾਸਤੇ ਬਹੁਤਾ ਕਾਹਲਾ ਪੈਂਦਾ ਰਹਿੰਦਾ ਸੀ। ਗੁਰਦੇਵ ਸਿੰਘ ਨੇ ਆਪਣਾ ਪਲਾਟ ਵੇਚ ਕੇ ਜਲੰਧਰ ਹੀ ਆਪਣਾ ਘਰ ਬਾਰ ਬਣਾ ਲਿਆ ਸੀ। ਮਾਤਾ ਜੀ ਨੂੰ ਆਪਣੇ ਕੋਲ ਰੱਖਣਾ ਚਾਹੁੰਦਾ ਸੀ। ਮਾਤਾ ਜੀ ਦਾ ਸ਼ਹਿਰ ਵਿੱਚ ਜੀਅ ਨਹੀਂ ਸੀ ਲੱਗਦਾ। ਉਹ ਸਾਡੇ ਪਿੰਡ ਰਾਏਸਰ ਹੀ ਜੱਦੀ ਘਰ ਵਿੱਚ ਰਹਿੰਦੀ ਸੀ। ਮੈਂ ਕਈ ਵਾਰ ਪਿੰਡ ਜਗਮਲੇਰੇ ਲੈ ਜਾਂਦਾ। ਸਾਨੂੰ ਦੱਸੇ ਬਗੈਰ ਆਪੇ ਹੀ ਰਾਏਸਰ ਆ ਜਾਂਦੀ। ਮਾਤਾ ਜੀ ਨੂੰ ਉਦਾਸੀ ਦੀ ਮਮਤਾ ਟਿਕਣ ਨਹੀਂ ਸੀ ਦਿੰਦੀ। ਉਦਾਸੀ ਦੀ ਘਰ ਵਾਲੀ ਨਸੀਬ ਕੌਰ ਨਾਲ ਬਣਦੀ ਨਹੀਂ ਸੀ। ਕਈ ਵਾਰ ਮਾਤਾ ਜੀ ਦੇ ਹੱਥੀਂ ਪੈਣ ਦੀ ਨੌਬਤ ਆ ਜਾਂਦੀ। ਸਾਡੇ ਜੱਦੀ ਘਰ ਦੀ ਸਵਾਤ ਵਿੱਚ ਪੋਹ-ਮਾਘ ਦੀਆਂ ਰਾਤਾਂ ਵਿੱਚ ਇਕੱਲੀ ਹੀ ਪਈ ਰਹਿੰਦੀ ਸੀ। ਗੁਰਦਿਆਲ ਮਾਸਟਰ ਦੇ ਘਰ ਵਾਲੀ ਮਾਤਾ ਜੀ ਨੂੰ ਤਾਜ਼ੀ ਰੋਟੀ ਤੇ ਚਾਹ-ਪਾਣੀ ਆਪ ਘਰ ਜਾ ਕੇ ਫੜਾ ਆਉਂਦੀ ਸੀ। ਮੈਂ ਪਿੰਡ ਰਾਏਸਰ ਤੋਂ ਤਿੰਨ-ਚਾਰ ਵਾਰ ਪਿੰਡ ਜਗਮਲੇਰੇ ਲੈ ਕੇ ਗਿਆ। ਮੁੜ ਚੁੱਪ-

ਚੁੱਪੀਤੀ ਆ ਜਾਂਦੀ।

ਮੈਂ ਰਾਏਸਰ ਗਿਆ। ਸੰਤ ਰਾਮ ਉਦਾਸੀ ਬੜੇ ਗੁੱਸੇ ਨਾਲ ਆਖਦਾ, "ਭਾਈ ਸਾਹਿਬ ਤੁਸੀਂ ਮੈਨੂੰ ਸਾਰਾ ਪਰਿਵਾਰ ਅਤੇ ਬਾਕੀ ਮੇਰਾ ਪਰਿਵਾਰ ਵੀ ਬਹੁਤ ਦੁਖੀ ਕਰਦੇ ਹੋ। ਤੁਸੀਂ ਮਾਂ ਦੀ ਕੋਈ ਕਦਰ ਨਹੀਂ ਕਰਦੇ। ਕਦੀ ਤੁਸੀਂ ਵੀ ਬੁੱਢੇ ਹੋਣਾ ਹੈ। ਤੁਹਾਡੇ ਮੁੰਡੇ ਵੀ ਤੁਹਾਡੀ ਇਹੋ ਜਿਹੀ ਕਦਰ ਕਰਨਗੇ।" ਮਾਤਾ ਜੀ ਨੂੰ ਵੀ ਕੌੜੀਆਂ-ਕਸੈਲੀਆਂ ਆਖਦਾ। "ਬੇਬੇ ਜੀ ਇਹ ਸਾਰੇ ਕੰਡੇ ਤੇਰੇ ਬੀਜੇ ਹੋਏ ਹਨ। ਆਖਦੀ ਸੀ ਮੈਂ ਆਪਣੇ ਪੁੱਤਰ ਨੂੰ ਅਨਪੜ੍ਹ ਵਹੁਟੀ ਲੈ ਕੇ ਦੇਣੀ ਹੈ। ਜਿਹੜੀ ਵਹੁਟੀ ਮੇਰੇ ਪੁੱਤਰ ਦੀ ਸੇਵਾ ਕਰਦੀ ਰਹੇ। ਹੁਣ ਦੇਖ ਤੇਰੀ ਤੇ ਮੇਰੀ ਕਿੰਨੀ ਸੇਵਾ ਹੁੰਦੀ ਹੈ। ਤੂੰ ਵੀ ਮੇਰੀ ਸੋਚ ਨੂੰ ਢਾਅ ਲਾ ਰਹੀ ਹੈ।"

ਸੰਤ ਰਾਮ ਉਦਾਸੀ ਉਪਰੋਕਤ ਕਾਰਨਾਂ ਕਰਕੇ ਮਾਨਸਿਕ ਤੌਰ 'ਤੇ ਪੀੜਿਤ ਸੀ। ਸ਼ਰਾਬ ਪੀਣ ਦਾ ਆਦੀ ਹੋ ਗਿਆ। ਜਦੋਂ ਵੀ ਘਰ ਆਉਂਦਾ ਕੰਨਾਂ ਵਿੱਚ ਸ਼ਰਾਬ ਦੇ ਬੁੱਜੇ ਦੇ ਕੇ ਘਰ ਵੜਦਾ। ਆਪਣੀ ਪੀੜਾਂ ਤੋਂ ਆਰਾਮ ਕਰਨ ਵਾਸਤੇ ਸ਼ਰਾਬ ਪੀਈ ਜਾਂਦਾ ਸੀ। ਅਸੀਂ ਉਦਾਸੀ ਦੀ ਕਲਪਨਾ ਦੇ ਮੁੱਦੇ ਉੱਤੇ ਕਦੇ ਵੀ ਕਿਸੇ ਪਰਿਵਾਰ ਦੇ ਮੈਂਬਰ ਨੇ ਗੰਭੀਰਤਾ ਨਾਲ ਵਿਚਾਰ ਨਹੀਂ ਸੀ ਕੀਤਾ। ਨਸੀਬ ਕੌਰ ਤਾਂ ਉਦਾਸੀ ਨੂੰ ਪੈਸਿਆਂ ਦੀ ਮਸ਼ੀਨ ਸਮਝਦੀ ਸੀ।

ਇਸ ਤੋਂ ਇਲਾਵਾ ਜੀਵਨ ਸਾਥੀ ਉਦਾਸੀ ਨੂੰ ਸਮਝਣ ਦਾ ਕੋਈ ਗਿਆਨ ਨਹੀਂ ਸੀ ਰੱਖਦੀ। ਅਸੀਂ ਵੀ ਭਾਈਆਂ ਨੇ ਗੱਲਾਂ ਤੇ ਚੁਗਲੀਆਂ ਕਰਨ ਤੋਂ ਗੁਰੇਜ਼ ਨਹੀਂ ਸੀ ਕੀਤਾ। ਜਿਸ ਨਾਲ ਸੂਖਮ ਆਤਮਾ ਕੁਝ ਬਚ ਸਕਦੀ। ਅਸੀਂ ਵੀ ਨਿੱਜੀ ਮਸਲਿਆਂ ਦੇ ਜਾਲ ਵਿੱਚ ਫਸਕੇ ਕੋਈ ਭਾਈਆਂ ਵਰਗਾ ਸਾਥ ਨਾ ਦੇ ਸਕੇ। ਮੈਂ ਪਾਠਕਾਂ ਦੀ ਸੱਥ ਵਿੱਚ ਆਪਣੀ ਕਲਮ ਨਾਲ ਲਿਖਕੇ ਬਿਆਨ ਕਰਦਾ ਹਾਂ, ਉਦਾਸੀ ਬਹੁਤ ਸੂਖਮ ਆਤਮਾ ਤੇ ਮਨੁੱਖੀ ਹਿੱਤਾਂ ਦਾ ਵਾਰਸ ਸੀ। ਮਨੁੱਖੀ ਬਰਾਬਰਤਾ ਦੇ ਹਿੱਤਾਂ ਲਈ ਇੱਕ-ਇੱਕ ਰੋਮ ਵਿੱਚੋਂ ਸੁਗੰਧੀਆਂ ਆਉਂਦੀਆਂ ਸਨ। ਮੈਂ ਉਦਾਸੀ ਜੀ ਤੋਂ ਬਹੁਤ ਕੁਝ ਸਿੱਖਿਆ ਹੈ। ਸਮਾਜ ਵਿੱਚ ਮਨੁੱਖੀ ਜ਼ਿੰਦਗੀ ਦਾ ਬਹੁਤ ਵੱਡਾ ਮੁੱਦਾ ਔਰਤ ਹੈ। ਇਸ ਤੋਂ ਇਲਾਵਾ ਨਵੀਂ ਤੇ ਪੁਰਾਣੀ ਪੀੜੀ ਦੇ ਪਰਿਵਾਰ ਏਕਾ ਕਰਕੇ ਸਮਾਜ ਦੀ ਤਰੱਕੀ ਵਾਸਤੇ ਲਗਾਤਾਰ ਸੰਘਰਸ਼ ਵਿੱਚ ਯੋਗਦਾਨ ਪਾਉਂਦੇ ਰਹਿੰਦੇ ਹਨ। ਉਹਨਾਂ ਪਰਿਵਾਰਾਂ ਦਾ ਕਾਫਲਾ ਏਕਾ ਕਰਕੇ ਆਪਣੀਆਂ ਜੀਵਨ ਮੰਜ਼ਲਾਂ ਪਾਰ ਕਰ ਜਾਂਦੇ ਹਨ। ਭਾਵ ਮਨੁੱਖੀ ਹਿੱਤਾਂ ਨੂੰ ਸਰ ਕਰ ਲੈਂਦੇ ਹਨ। ਇਸੇ ਨੂੰ ਹੀ ਵਿਦਵਾਨ ਲੋਕ ਦੇਸ ਭਗਤੀ ਤੇ ਇਨਕਲਾਬੀ ਸ਼ਬਦਾਂ ਨਾਲ ਜੋੜ ਕੇ ਮਨੁੱਖੀ ਜ਼ਿੰਦਗੀ ਨੂੰ ਅਮਰ ਕਰ ਦਿੰਦੇ ਹਨ।

ਦੂਸਰੀ ਨਸੀਬ ਕੌਰ ਸੀ ਜਿਸ ਦੇ ਕਾਰਨ ਘਰ ਵਿੱਚ ਤਣਾਓ ਚੱਲ ਰਿਹਾ ਸੀ। ਸਾਡੇ ਪਿੰਡ ਰਾਏਸਰ ਤੋਂ ਜਮਾਂਦਾਰ ਸੁੱਚਾ ਸਿੰਘ ਦੇ ਭਤੀਜੇ ਦੇ ਪੁੱਤਰ ਇੰਗਲੈਂਡ ਰਹਿੰਦੇ ਸਨ। ਸ੍ਰ. ਜੋਗਿੰਦਰ ਸਿੰਘ ਤੇ ਗੁਰਵਿੰਦਰ ਸਿੰਘ ਨੇ ਉਦਾਸੀ ਨੂੰ ਇੰਗਲੈਂਡ ਤੋਂ ਵਿਦਾ ਕਰਨ ਸਮੇਂ ਸਾਡੇ ਸਾਰੇ ਪਰਿਵਾਰਾਂ ਨੂੰ ਗਿਫਟਾਂ ਨਾਲ ਭਾਵ ਕੱਪੜਿਆਂ ਨਾਲ ਸਨਮਾਨਿਆ ਸੀ ਉਦਾਸੀ ਦੇ ਬਹੁਤ ਯਤਨ ਕਰਨ 'ਤੇ ਵੀ ਨਸੀਬ ਕੌਰ ਕੱਪੜੇ ਨਹੀਂ ਸੀ ਦੇ ਰਹੀ। ਉਦਾਸੀ ਆਖਦਾ ਸੀ ਕਿ ਉਹ ਅਮਾਨਤ ਹੈ। ਆਪਣੇ ਪਰਿਵਾਰ ਦਾ ਹੀ ਮਾਣ ਹੋਣਾ ਹੈ। ਅਖੀਰ ਜਿੰਨਾ ਚਿਰ ਉਦਾਸੀ ਜਿਊਂਦਾ ਰਿਹਾ, ਉਸਨੇ ਨਸੀਬ

ਕੌਰ ਨੂੰ ਸਮਝਾਉਣ ਦੇ ਆਪਣੇ ਯਤਨ ਜਾਰੀ ਰੱਖੇ ਸਨ। ਭਾਵ ਨਸੀਬ ਕੌਰ ਨਾਲ ਵਾਦ-ਵਿਵਾਦ ਵੱਧ ਗਿਆ ਸੀ। ਅਸੀਂ ਪਰਿਵਾਰ ਅਤੇ ਨਸੀਬ ਕੌਰ, ਉਦਾਸੀ ਨੂੰ ਸਮਝ ਨਾ ਸਕੇ। ਚੁਣੌਤੀਆਂ ਨਾਲ ਵੀ ਉਸਦੀ ਇਨਕਲਾਬੀ ਦਿਸ਼ਾ ਖਰਾਬ ਕਰਦੇ ਰਹੇ। ਉਦਾਸੀ ਨਿਸ਼ਕਾਮ ਸੇਵਾ ਕਰਨ ਦਾ ਪੁਜਾਰੀ ਸੀ।

ਇਸ ਤੋਂ ਬਾਅਦ 13 ਅਪ੍ਰੈਲ 1984 ਨੂੰ ਜਗਦੇਵ ਸਿੰਘ ਜੱਸੋਵਾਲ ਨੇ ਉਦਾਸੀ ਨੂੰ ਸਿੱਕਿਆਂ ਨਾਲ ਤੋਲਿਆ ਸੀ। ਇਹ ਸਨਮਾਨ ਲੈਣ ਕਰਕੇ ਇਨਕਲਾਬੀਆਂ ਨੇ ਉਦਾਸੀ ਦੀ ਰੱਜ ਕੇ ਆਲੋਚਨਾ ਕੀਤੀ ਸੀ। ਉਹਨਾਂ ਨੇ ਮਤੇ ਪਾਸ ਕਰ ਦਿੱਤੇ ਸਨ ਕਿ ਉਦਾਸੀ ਨੂੰ ਹੁਣ ਸਟੇਜਾਂ 'ਤੇ ਨਾ ਚੜ੍ਹਨ ਦਿੱਤਾ ਜਾਵੇ। ਸਿੱਕਿਆਂ ਨਾਲ ਤੁਲਣ ਵੇਲੇ ਉਦਾਸੀ ਸਾਡੇ ਪਰਿਵਾਰ ਦੇ ਕਿਸੇ ਵੀ ਜੀਅ ਨੂੰ ਨਾਲ ਲੈ ਕੇ ਨਹੀਂ ਗਿਆ ਸੀ ਤੇ ਨਾ ਹੀ ਸਨਮਾਨ ਲੈਣ ਬਾਰੇ ਕੋਈ ਸਲਾਹ ਪੁੱਛੀ ਸੀ। ਸਿਰਫ ਉਸਦੇ ਸਹੁਰੇ ਪਰਿਵਾਰ ਦੇ ਮੈਂਬਰ ਹੀ ਨਾਲ ਗਏ ਸਨ। ਮੇਰੇ ਮਾਤਾ ਜੀ ਨੂੰ ਜਦ ਪਤਾ ਲੱਗਿਆ ਤਾਂ ਉਹ ਵੀ ਪੁੱਛਦੀ ਪੁਛਾਉਂਦੀ ਲੁਧਿਆਣੇ ਪਹੁੰਚ ਗਈ। ਉਥੇ ਭੀੜ ਭੜਕਾ ਬਹੁਤ ਸੀ ਪਰ ਕੁਝ ਜਾਣਕਾਰਾਂ ਨੂੰ ਜਦ ਮਾਤਾ ਜੀ ਬਾਰੇ ਪਤਾ ਲੱਗਿਆ ਤਾਂ ਉਹਨਾਂ ਨੇ ਮਾਤਾ ਜੀ ਨੂੰ ਬੈਠਣ ਲਈ ਜਗ੍ਹਾ ਦਿੱਤੀ ਸੀ।

ਇਸ ਸਨਮਾਨ ਤੋਂ ਬਾਅਦ ਉਦਾਸੀ ਸਾਡੇ ਪਰਿਵਾਰ ਨਾਲੋਂ ਪੂਰੀ ਤਰ੍ਹਾਂ ਟੁੱਟ ਗਿਆ ਸੀ। ਉਦਾਸੀ ਦਾ ਮੇਰੇ ਨਾਲੋਂ ਟੁੱਟਣ ਦਾ ਇੱਕ ਕਾਰਨ ਮੇਰੇ ਵਲੋਂ ਬਾਰੂ ਸਤਵਰਗ ਦੀ ਲੜਕੀ ਦਾ ਰਿਸ਼ਤਾ ਰਾਏਸਰ 'ਚ ਗੁਰਦਿਆਲ ਸਿੰਘ ਰਾਮਦਾਸੀਏ ਦੇ ਮੁੰਡੇ ਨੂੰ ਕਰਵਾਉਣਾ ਵੀ ਸੀ। ਮੈਂ ਵੀ ਪਿੰਡੋਂ ਦੂਰ ਰਹਿਣ ਕਾਰਨ ਗੁਰਦਿਆਲ ਸਿੰਘ ਦੇ ਪਰਿਵਾਰ ਬਾਰੇ ਬਹੁਤਾ ਨਹੀਂ ਜਾਣਦਾ ਸੀ। ਸਿਰਫ ਮੇਰੀ ਸਾਂਝ ਇਹ ਸੀ ਕਿ ਗੁਰਦਿਆਲ ਦੇ ਘਰ ਵਾਲੀ ਮੇਰੀ ਮਾਤਾ ਜੀ ਦੀ ਅਥਾਹ ਸੇਵਾ ਕਰਦੀ ਸੀ। ਉਦਾਸੀ ਇਹ ਰਿਸ਼ਤਾ ਕਰਵਾਉਣ 'ਤੇ ਬੇਹੱਦ ਨਰਾਜ਼ ਸੀ। ਉਹ ਗੁਰਦਿਆਲ ਨੂੰ ਕੋਈ ਚੰਗਾ ਵਿਅਕਤੀ ਨਹੀਂ ਸਮਝਦਾ ਸੀ। ਜਿਸ ਕਾਰਨ ਮੇਰੇ ਨਾਲ ਤੜਿੰਗ ਹੋ ਗਿਆ ਸੀ। ਮੈਨੂੰ ਇਸ ਗੱਲ ਦਾ ਜਿਊਂਦੇ-ਜੀਅ ਅਫ਼ਸੋਸ ਰਹੇਗਾ ਕਿ ਬੱਸ ਉਦਾਸੀ ਨਰਾਜ਼ ਕਾਹਦਾ ਹੋਇਆ ਸਗੋਂ ਸਾਰੀ ਉਮਰ ਲਈ ਮੈਥੋਂ ਰੁਸ ਕੇ ਦੂਰ ਚਲਿਆ ਗਿਆ।

**(ਗੁਰਦਾਸ ਸਿੰਘ 'ਘਾਰੂ', ਪਗਡੰਡੀਆਂ ਤੋਂ ਜੀਵਨ ਮਾਰਗ ਤੱਕ, ਪੰਨਾ 173-174, 176-177)**

## 1984 ਦਾ ਸਿੱਖ ਕਤਲੇਆਮ

ਨਵੰਬਰ 1984 ਦੇ ਦੰਗਿਆਂ ਤੋਂ ਬਾਅਦ ਜਦੋਂ ਉਹਨਾਂ ਨੂੰ 26 ਜਨਵਰੀ 1985 ਨੂੰ ਲਾਲ ਕਿਲ੍ਹੇ 'ਤੇ ਬੁਲਾਇਆ ਗਿਆ ਤਾਂ ਉਥੇ ਹੋਈਆਂ ਘਟਨਾਵਾਂ, ਸਾੜੇ ਗਏ ਮਕਾਨ, ਆਪਣੇ ਮਿੱਤਰਾਂ ਦੇ ਉਜੜ ਗਏ ਪਰਿਵਾਰ ਉਹ ਅੱਖੀਂ ਦੇਖ ਆਏ। ਬੱਸ ਮਾਨਸਿਕ ਤੌਰ 'ਤੇ ਇੰਨਾ ਅਸਰ ਉਹਨਾਂ 'ਤੇ ਹੋਇਆ ਕਿ ਉਹ ਸਚਮੁੱਚ ਹੀ ਪਾਗਲਾਂ ਵਾਂਗ ਕਰਨ ਲੱਗ ਪਏ। ਦਿੱਲੀ ਤੋਂ ਵਾਪਸ ਆਉਂਦੇ ਭੋਤਨੇ ਆ ਗਏ। ਭੋਤਨਾ ਪਿੰਡ ਉਹਨਾਂ ਦੇ ਘਰ ਵਾਂਗ ਹੀ ਸੀ। ਉਹ ਲਗਭਗ ਤੀਜੇ ਜਾਂ ਚੌਥੇ ਦਿਨ ਤਾਂ ਲਾਜ਼ਮੀ ਹੀ ਉਥੇ ਜਾਂਦੇ ਸੀ। ਭੋਤਨੇ ਪਹੁੰਚ ਕੇ ਉਹਨਾਂ ਸੂਚਨਾ ਦਿੱਤੀ, "ਸਾਡਾ ਘਰ ਬਾਰ ਸੜ ਗਿਆ ਹੈ, ਉਥੇ ਪੁਲਿਸ ਬੈਠੀ ਹੈ, ਮੈਨੂੰ ਮਾਰ ਦੇਣਗੇ।" ਤੇ ਦਿੱਲੀ

ਜੋ ਵੀ ਘਟਨਾਵਾਂ ਹੋਈਆਂ ਉਹਨਾਂ ਨੂੰ ਵਾਰ-ਵਾਰ ਆਪਣੇ ’ਤੇ ਹੀ ਲਾਗੂ ਕਰੀ ਜਾ ਰਹੇ ਸੀ। ਇਹਨਾਂ ਘਟਨਾਵਾਂ ਦਾ ਉਹਨਾਂ ਦੇ ਅਚੇਤ ਮਨ ’ਤੇ ਇੰਨਾ ਅਸਰ ਪਿਆ ਕਿ ਰਾਤ ਨੂੰ ਉਠ ਕੇ ਭੱਜ ਪੈਂਦੇ ਸੀ, ਰੋਂਦੇ ਰਹਿੰਦੇ ਸੀ। ਇਸ ਹਾਲਾਤ ਵਿੱਚ ਤਕਰੀਬਨ ਸਾਲ ਭਰ ਸਾਡਾ ਸਾਰਾ ਪਰਿਵਾਰ ਅੱਪਸੈੱਟ ਰਿਹਾ। ਹੌਲੀ-ਹੌਲੀ ਉਹਨਾਂ ਦੇ ਮਨ ਤੋਂ ਇਹ ਅਸਰ ਘਟਦਾ ਗਿਆ ਤਾਂ ਕਿਤੇ ਜਾ ਕੇ ਉਹ ਸੈੱਟ ਹੋਏ ਸੀ। ਫਿਰ ਉਹਨਾਂ ਗੀਤ ਲਿਖਿਆ, “ਮੈਂ ਹੁਣ ਕਿਸ ਨੂੰ ਵਤਨ ਕਹੂੰਗਾ, ਆਹ ਜਿਸਮ ਤਾਂ ਮੇਰੀ ਧੀ ਵਰਗਾ ਹੈ, ਆਹ ਕੋਈ ਮੇਰੀ ਭੈਣ ਜਿਹਾ ਹੈ।”

## ਕਾਮਰੇਡਾਂ ਦੇ ਖਾਲਿਸਤਾਨੀਆਂ ਵੱਲੋਂ ਕਤਲ

ਇੱਕ ਦਿਨ ਅਚਾਨਕ ਹੀ ਘਰ ਟੈਲੀਗ੍ਰਾਮ ਆਈ। ਗੇਲੇ ਚਾਚੇ ਦੀ ਸੂਏ ਵਿੱਚ ਡਿੱਗਣ ਨਾਲ ਮੌਤ ਹੋ ਗਈ। ਬਹੁਤ ਦੁਖੀ ਹੋਇਆ ਸਾਡਾ ਪਰਿਵਾਰ। ਪਾਪਾ ਜੀ ਲਗਾਤਾਰ ਰੋਈ ਜਾਂਦੇ। ਪਤਾ ਨਹੀਂ ਕੀ ਵਾਪਰਿਆ। ਅਜੇ ਮਹੀਨਾ ਪਹਿਲਾਂ ਤਾਂ ਸਾਡੇ ਕੋਲ ਦੋ ਦਿਨ ਰਹਿ ਕੇ ਗਏ ਸੀ। ਕੁਝ ਹੀ ਦਿਨਾਂ ਵਿੱਚ ਕਾ. ਬਲਦੇਵ ਮਾਨ ਦਾ ਕਤਲ ਹੋ ਗਿਆ। ਪਤਾ ਨਹੀਂ ਉਹਨਾਂ ’ਤੇ ਇੰਨਾ ਅਸਰ ਕਿਉਂ ਪੈ ਗਿਆ ਕਿ ਉਹ ਮਾਨ ਦੇ ਕਤਲ ਤੋਂ ਬਾਅਦ ਅਕਸਰ ਹੀ ਰੋ ਪੈਂਦੇ ਸੀ। ਇੱਕ ਦਿਨ ਕਾ. ਛੋਟਾ ਸਿੰਘ ਸੁਲਤਾਨਪੁਰੀ ਘਰ ਆਏ। ਉਸ ਕੋਲ ਪਾਪਾ ਜੀ ਬੜਾ ਰੋਏ ਤੇ ਰੋਈ ਗਏ। ਕਾ. ਛੋਟਾ ਸਿੰਘ ਨੇ ਰੋਣ ਦਾ ਕਾਰਨ ਪੁੱਛਿਆ। ਉਹ ਮਸਾਂ ਹੀ ਰੋਂਦੇ-ਰੋਂਦੇ “ਕਾ. ਮਾਨ” ਕਹਿ ਸਕੇ ਸੀ। ਰਾਤ ਨੂੰ ਕਾ. ਛੋਟਾ ਸਿੰਘ ਤੇ ਪਾਪਾ ਜੀ ਨੇ ਰਲ ਕੇ ਸ਼ਰਾਬ ਪੀਤੀ ਤੇ ਉਹਨਾਂ ਉੱਚੀ-ਉੱਚੀ ਗਾਉਣਾ ਸ਼ੁਰੂ ਕਰ ਦਿੱਤਾ।

“ਮਾਂ ਧਰਤੀਏ ਸਦਾ ਸੁਹਾਗਣੇ ਨੀ
ਮੇਰੇ ਯਾਰਾਂ ਨੂੰ ਜਨਮ ਤੂੰ ਦੇਈਂ ਉਥੇ,
ਜਿਥੇ ਖੂਨ ਹੈ ਮੇਰਿਆਂ ਵੀਰਿਆਂ ਦਾ
ਵਿਛਿਆ ਸੜਕਾਂ ਤੇ ਹੱਕਾਂ ਦੀ ਲੁੱਕ ਬਣਕੇ।”

ਅਸੀਂ ਸਾਰਾ ਪ੍ਰੀਵਾਰ ਪ੍ਰੇਸ਼ਾਨ ਸਾਂ। ਚੁਪ ਚਾਪ ਇਹ ਸਾਰਾ ਕੁਝ ਦੇਖ ਰਹੇ ਸਾਂ। ਫੇਰ ਉਹ ਬਿਨਾਂ ਰੋਟੀ ਖਾਧੇ ਹੀ ਸੌਂ ਗਏ। ਕਾ. ਛੋਟਾ ਸਿੰਘ ਨੇ ਪਾਪਾ ਜੀ ਦਾ ਧੀਰਜ ਬੰਨ੍ਹਾਇਆ, “ਉਦਾਸੀ ਇਹ ਵੀ ਕੀ ਰੋਣਾ ਹੋਇਆ, ਕਾਮਰੇਡਾਂ ਦੇ ਕਤਲ ਹੋਣਾ ਕੋਈ ਨਵੀਂ ਗੱਲ ਨਹੀਂ ਹੈ, ਅਜੇ ਤਾਂ ਕੀ ਪਤਾ ਹੋਰ ਕਿੰਨਿਆਂ ਨੇ ਕਤਲ ਹੋਣਾ ਹੈ।” ਪਾਪਾ ਜੀ ਇਹ ਗੱਲਾਂ, ਕੁਸ਼ ਬੋਲੇ ਬਗੈਰ ਸੁਣੀ ਜਾ ਰਹੇ ਸਨ।

## ਨਕਸਲੀ ਗਰੁੱਪਾਂ ਦੀ ਧੜੇਬੰਦੀ

ਪਾਪਾ ਜੀ ਲਈ ਕਮਿਊਨਿਸਟ ਲਹਿਰ ਦੇ ਖਿੰਡ ਪੁੰਡ ਜਾਣ ਤੇ ਛੋਟੇ ਛੋਟੇ ਗਰੁੱਪਾਂ ਵਿੱਚ ਵੰਡੇ ਜਾਣਾ ਨਾ ਸਹਿਣ ਯੋਗ ਵਰਤਾਰਾ ਸੀ। ਜੋ ਵੀ ਸਾਥੀ ਘਰ ਆਉਂਦੇ ਜਾਂਦੇ ਰਹਿੰਦੇ ਤੇ ਅਕਸਰ ਲਹਿਰ ਬਾਰੇ ਉਹਨਾਂ ਦੀ ਬਹਿਸ ਚਲਦੀ ਰਹਿੰਦੀ। ਪਾਪਾ ਲਹਿਰ ਦੇ ਹਰ ਬੰਦੇ ਦੀ ਵਿਅਕਤੀਗਤ ਪੜਚੋਲ ਕਰਰਦੇ। ਇੱਕ ਵਾਰ ਚੰਦ

ਭਾਨ ਦੇ ਕਾ. ਚਰਨੀ ਨਾਲ ਬਹਿਸ ਪਏ। ਤੂੰ-ਤੂੰ, ਮੈਂ-ਮੈਂ ਤੱਕ ਪਹੁੰਚ ਕੇ ਲੜਾਈ ਕਾਫੀ ਵਧ ਗਈ। ਬੀਬੀ ਦੇ ਤੇ ਸਾਡੇ ਮਿੰਨਤਾਂ ਤਰਲੇ ਕਰਨ 'ਤੇ ਉਹ ਮਸਾਂ ਹੀ ਹਟੇ। ਉਹ ਸਾਈਕਲ 'ਤੇ ਸਫਰ ਕਰਦੇ ਸਮੇਂ ਅਕਸਰ ਹੀ ਰਾਹ ਵਿੱਚ ਸਾਈਕਲ ਰੋਕ ਕੇ ਬੈਠ ਜਾਂਦੇ ਸੀ। ਉਹ ਜਦ ਵੀ ਰਚਨਾ ਲਿਖਦੇ ਤਾਂ ਹਮੇਸ਼ਾਂ ਸਾਈਕਲ 'ਤੇ ਹੀ ਲਿਖਦੇ। ਉਹ ਤੀਹ-ਚਾਲੀ ਕਿਲੋਮੀਟਰ ਤੱਕ ਦਾ ਸਫਰ ਵੀ ਸਾਈਕਲ ਤੇ ਤਹਿ ਕਰ ਲੈਂਦੇ ਸਨ।

[**ਇਕਬਾਲ ਕੌਰ ਉਦਾਸੀ, ਸੰਤ ਰਾਮ ਉਦਾਸੀ (ਜੀਵਨ ਅਤੇ ਸਮੁੱਚੀ ਰਚਨਾ)**, ਪੰਨਾ 44, 46]

## ਪੁੱਤਰ ਬੱਲੀ ਦਾ ਵਿਗੜਨਾ

**ਜ਼ਿਆਦਾ ਦਾਰੂ ਪੀਣ ਦਾ ਕੀ ਕਾਰਨ ਸੀ।**

ਨਸੀਬ : ਵੱਡਾ ਮੁੰਡਾ ਬੱਲੀ ਜਲੰਧਰ ਗੁਰਦੇਵ (ਉਦਾਸੀ ਦਾ ਛੋਟਾ ਭਰਾ ਗੁਰਦੇਵ ਕੋਇਲ-ਸੰ:) ਕੋਲ ਰਹਿੰਦਾ ਸੀ। ਓਥੇ ਸਮਾਲਸਰ ਆਲੀ ਸੁਰਜੀਤ ਜਾਣ ਲੱਗ ਪਈ। ਇੱਕ ਮੁੱਦਕੀ ਦੀ ਬੁੜ੍ਹੀ ਤੇ ਬੰਦਾ ਸੀ। ਉਹ ਜਾਣ ਲੱਗ ਪਏ ਇਹਦੇ ਕੋਲ। ਬਸ ਇਹਨੇ ਉਥੋਂ ਚਿੱਠੀ ਲਿਖਤੀ ਬਈ ਮੈਂ ਆਵਦੇ ਆਪ ਵਿਆਹ ਕਰ ਲਿਆ ਐ....ਤੂੰ ਗ਼ਦਾਰ ਐਂ......ਕੁੜੀਆਂ ਨੂੰ ਪੜ੍ਹਾਉਨਾ ਏਂ.......ਤੂੰ ਇਹਨਾਂ ਦੀ ਕਮਾਈ ਖਾਵੇਂਗਾ........ਬਸ ਫਿਰ ਘਰ 'ਚ ਕਲੇਸ਼ ਵਧ ਗਿਆ।........ਫਿਰ ਤਾਂ ਉਦਾਸੀ ਜੀ ਦਾ ਦਮਾਕ ਹਿਲ ਗਿਆ। ਉਹਨਾਂ ਨੇ ਬਹੁਤ ਮਹਿਸੂਸ ਕੀਤਾ। ਉਹਨੇ ਕਹਿਣਾ ਮੇਰੀ ਪੱਗ ਨੂੰ ਦਾਗ ਲਾਤਾ...........ਜਦ ਉਦਾਸੀ ਨੇ ਬੱਲੀ ਦਾ ਵਿਰੋਧ ਕਰਨਾ ਉਹਨੇ ਮਾਰਨ ਪੈ ਜਾਣਾ...........।

(**ਨਸੀਬ ਕੌਰ ਨਾਲ ਰਾਜਿੰਦਰ ਰਾਹੀ ਦੀ ਮੁਲਾਕਾਤ 'ਚੋਂ, ਉਹੀ**, ਪੰਨਾ 56)

# ਅੰਤਿਮ ਸਮਾਂ

## ਹਜ਼ੂਰ ਸਾਹਿਬ ਜਾਣਾ

ਇਸ ਤੋਂ ਪਿੱਛੋਂ ਤਕਰੀਬਨ ਅਕਤੂਬਰ 1986 ਵਿੱਚ ਹਜ਼ੂਰ ਸਾਹਿਬ ਤੋਂ ਇੱਕ ਚਿੱਠੀ ਆਈ, ਜਿਸ ਵਿੱਚ ਲਿਖਿਆ ਸੀ ਕਿ ਅਸੀਂ ਛੋਟੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਪੁਰਬ ਮਨਾ ਰਹੇ ਹਾਂ ਅਗਰ ਆਪ ਆ ਸਕਦੇ ਹੋ ਤਾਂ ਆਪਣੀ ਸਹਿਮਤੀ ਲਿਖ ਭੇਜੋ। ਅਸੀਂ ਚਿੱਠੀ ਪੜ੍ਹੀ। ਉਹ ਕਿੰਨੇ ਹੀ ਦਿਨ ਸਹਿਮਤੀ ਭੇਜਣ ਬਾਰੇ ਦੁਚਿੱਤੀ ਵਿੱਚ ਰਹੇ। ਉਹ ਵਾਰ-ਵਾਰ ਨੇਪਾਲ ਵਾਪਸੀ ਦੀ ਘਟਨਾ ਨੂੰ ਯਾਦ ਕਰ ਲੈਂਦੇ। ਫਿਰ ਇੱਕ ਦਿਨ ਪਤਾ ਨਹੀਂ ਕੀ ਸੋਚ ਕੇ ਉਹਨਾਂ ਆਪਣੀ ਸਹਿਮਤੀ ਲਿਖ ਭੇਜੀ। ਇਸ ਤੋਂ ਬਾਅਦ ਹਜ਼ੂਰ ਸਾਹਿਬ ਤੋਂ ਇੱਕ ਇਸ਼ਤਿਹਾਰ ਆਇਆ ਜਿਸ ਵਿੱਚ ਪਾਪਾ ਜੀ ਦਾ ਨਾਂ ਛਪਿਆ ਹੋਇਆ ਸੀ। ਉਹ ਬੋਲੇ, "ਲੈ ਪਤੰਦਰਾਂ ਨੇ, ਇਸ਼ਤਿਹਾਰ ਵਿੱਚ ਨਾਂ ਦੇ ਦਿੱਤੈ, ਹੁਣ ਲਾਜ਼ਮੀ ਜਾਣਾ ਪੈਣੇ।" ਫਿਰ ਉਹ ਦਿਨ ਰਾਤ ਇਸੇ ਸਮਾਗਮ ਨੂੰ ਹੀ ਅਟੈਂਡ ਕਰਨ ਬਾਰੇ ਸੋਚਦੇ ਰਹਿੰਦੇ, ਸਾਡਾ ਪ੍ਰੀਵਾਰ ਸੋਚਦਾ ਸੀ ਕਿ ਜੇ ਨਹੀਂ ਇੱਛਾ ਤਾਂ ਨਾ ਜਾਉ। ਇਹਦੇ ਵਿੱਚ ਏਨਾ ਦਿਮਾਗ 'ਤੇ ਬੋਝ ਪਾਉਣ ਵਾਲੀ ਕੋਈ ਗੱਲ ਨਹੀਂ ਹੈ। ਜੇ ਇਸ਼ਤਿਹਾਰ ਵਿੱਚ ਨਾਂ ਛਪ ਵੀ ਗਿਆ ਹੈ ਤਾਂ ਏਡੀ ਵੱਡੀ ਗੱਲ ਨਹੀਂ ਹੈ ਪਰ ਪਤਾ ਨਹੀਂ ਉਹ ਅਜਿਹੀ ਮਾਨਸਿਕਤਾ ਦੇ ਮਾਲਕ ਕਿਉਂ ਬਣ ਗਏ ਸਨ ਕਿ ਉਹ ਵਾਰ-ਵਾਰ ਇਹੀ ਗੱਲ ਦੁਹਰਾਈ ਜਾ ਰਹੇ ਸੀ "ਜਾਇਆ ਜਾਵੇ ਜਾਂ ਮਿਸ ਕੀਤਾ ਜਾਵੇ" ਤੇ ਅੰਤ ਉਹਨਾਂ ਜਾਣ ਦਾ ਪ੍ਰੋਗਰਾਮ ਮਿਸ ਕਰ ਦਿੱਤਾ। ਅਸੀਂ ਮਸਾਂ ਸੁੱਖ ਦਾ ਸਾਹ ਲਿਆ। ਇੱਕ ਦਿਨ ਬੈਠਿਆਂ ਦੇ ਦਿਮਾਗ ਵਿੱਚ ਪਤਾ ਨੀ ਕੀ ਗੱਲ ਆਈ। ਕਹਿੰਦੇ, "ਮੈਂ ਤਾਂ ਹਰ ਹਾਲਤ ਹਜ਼ੂਰ ਸਾਹਿਬ ਜਾਵਾਂਗਾ, ਉਹ ਕੀ ਸੋਚਣਗੇ ਜਾਂ ਤਾਂ ਮੈਂ ਪਹਿਲਾਂ ਆਪਣੀ ਸਹਿਮਤੀ ਨਾ ਭੇਜਦਾ, ਹੁਣ ਤਾਂ ਮੈਂ ਜਾਊਂ।" ਇੰਨਾ ਕਹਿ ਕੇ ਉਹਨਾਂ ਬੀਬੀ ਨੂੰ ਕਿਹਾ ਕਿ ਮੈਂ ਅੱਜ ਰੱਜ ਕੇ ਸ਼ਰਾਬ ਪੀਣੀ ਹੈ, ਮੇਰੇ ਹਜ਼ੂਰ ਸਾਹਿਬ ਜਾਣ ਦੇ ਅਜੇ 8-9 ਦਿਨ ਬਾਕੀ ਨੇ ਤੇ ਅੱਜ ਤੋਂ ਬਾਅਦ ਮੈਂ ਨਹੀਂ ਪੀਵਾਂਗਾ। ਉਹਨਾਂ ਰੱਜ ਕੇ ਪੀਤੀ ਤੇ ਇਸੇ ਦਿਨ ਤੋਂ ਬਾਅਦ ਉਹਨਾਂ ਪਿੰਡੋਂ ਹਜ਼ੂਰ ਸਾਹਿਬ ਤੁਰਨ ਵੇਲੇ ਤੱਕ (ਤਕਰੀਬਨ 8-9 ਦਿਨ) ਸ਼ਰਾਬ ਨੂੰ ਹੱਥ ਤੱਕ ਨਹੀਂ ਸੀ ਲਾਇਆ ਤੇ ਕਹਿੰਦੇ 'ਜੇ ਮੈਂ ਹੁਣ ਨਾ ਛੱਡੀ ਤਾਂ ਮੈਂ ਹਜ਼ੂਰ ਸਾਹਿਬ ਔਖਾ ਹੋਊਂਗਾ। ਇਸ ਲਈ ਪਹਿਲਾਂ ਹੀ ਕੰਟਰੋਲ ਕਰਨ ਦੀ ਕੋਸ਼ਿਸ਼ ਕਰ ਰਿਹਾ।

ਉਹਨਾਂ ਇੱਕ ਨਵੰਬਰ ਨੂੰ ਪਿੰਡੋਂ ਬੱਸ ਫੜ ਕੇ ਬਰਨਾਲੇ ਤੋਂ ਦਿੱਲੀ ਵਾਲੀ ਗੱਡੀ ਫੜਨੀ ਸੀ। ਉਹਨਾਂ ਹਿਦਾਇਤ ਕੀਤੀ ਕਿ ਮੈਂ ਸਕੂਲ ਚੱਲਿਆਂ, ਆਉਂਦੇ ਹੋਏ ਮੀਟ ਲੈ ਕੇ ਆਊਂਗਾ, ਮੇਰੇ ਕੱਪੜੇ, ਬੁਨੈਣ, ਕੱਛਾ, ਪੈਂਟ, ਸ਼ਰਟ, ਕੁੜਤਾ, ਪਜਾਮਾ ਤੇ ਚੱਪਲਾਂ, ਬੁਰਸ਼ ਤੇ ਇੱਕ ਬੋਤਲ ਉਬਲੇ ਹੋਏ ਪਾਣੀ ਦੀ ਬੈਗ ਵਿੱਚ ਪਾ ਕੇ ਰੱਖਣਾ। ਅਸੀਂ ਸਭ ਕੁਝ ਤਿਆਰ ਕਰ ਦਿੱਤਾ। ਉਹ ਸਕੂਲ ਛੁੱਟੀ ਦੇ ਆਏ। ਆ ਕੇ ਮੀਟ ਬਣਾਇਆ, ਅਸੀਂ ਸਾਰਿਆਂ ਨੇ ਖਾਧਾ ਤੇ ਉਹਨਾਂ ਕੁਝ ਫੁਲਕੇ ਤੇ ਮੀਟ ਡੱਬੇ ਵਿੱਚ ਪੈਕ ਕਰਕੇ ਬੈਗ ਵਿੱਚ ਪਾਉਣ ਲਈ ਕਿਹਾ। ਅਸੀਂ ਇਸੇ ਤਰ੍ਹਾਂ ਹੀ ਕੀਤਾ। ਅਸੀਂ ਤਕਰੀਬਨ ਅੱਧਾ ਕੁ ਕਿਲੋ ਮੂੰਗਫਲੀ ਭੁੰਨ ਕੇ ਲਿਫਾਫੇ ਵਿੱਚ ਪਾ

ਦਿੱਤੀ। ਬੱਸ ਆਉਣ ਦਾ ਸਮਾਂ ਅਜੇ ਅੱਧਾ ਘੰਟਾ ਬਾਕੀ ਸੀ। ਉਹਨਾਂ ਅੰਦਰੋਂ ਕਿਹਾ, "ਬੇਟੇ ਸਾਰਾ ਸਮਾਨ ਬੈਗ 'ਚੋਂ ਕੱਢ ਦਿਉਂ ਮੈਂ ਨਹੀਂ ਜਾਣਾ।" ਬੀਬੀ ਬੋਲੀ, "ਨਹੀਂ ਜਾਣਾ ਨਾ ਜਾਹ, ਖੇਡਾਂ ਨਾ ਕਰ। ਕਦੇ ਜਾਣੈ, ਕਦੇ ਨਹੀਂ ਜਾਣੈ। ਇਹ ਕੋਈ ਬੰਦਿਆਂ ਆਲੀ ਗੱਲ ਐਂ।" ਉਹ ਚੁੱਪਚਾਪ ਸੌਂ ਗਏ ਤੇ ਕਹਿੰਦੇ, "ਮੈਨੂੰ ਅੱਧੇ ਘੰਟੇ ਨੂੰ ਜਗਾ ਦਿਉ।" ਜਦੋਂ ਅੱਧੇ ਘੰਟੇ ਬਾਅਦ ਮੈਂ ਉਹਨਾਂ ਨੂੰ ਜਗਾਉਣ ਲਈ ਅੰਦਰ ਗਈ ਤਾਂ ਉਹ ਸੁੱਤੇ ਨਹੀਂ, ਸਗੋਂ ਰੋਈ ਜਾ ਰਹੇ ਸੀ। ਮੈਂ ਪੁੱਛਿਆ, "ਪਾਪਾ ਜੀ ਕੀ ਗਿਐ।" ਉਹ ਬੋਲੇ, "ਬੇਟੇ! ਪਹਿਲਾਂ ਮੈਂ ਨੇਪਾਲ ਤੋਂ ਮਸਾਂ ਬਚ ਕੇ ਆਇਆ ਸੀ, ਹੁਣ ਪਤਾ ਨਹੀਂ ਕੀ ਹੋਊਗਾ। ਅਸਲ ਵਿੱਚ ਬੇਟੇ, ਮੇਰਾ ਘਰੋਂ ਜਾਣ ਨੂੰ ਦਿਲ ਨਹੀਂ ਕਰਦਾ।" ਮੈਂ ਪਾਣੀ ਫੜਾਇਆ। ਉਹਨਾਂ ਪਾਣੀ ਦੀਆਂ ਦੋ ਕੁ ਘੁੱਟਾਂ ਪੀਤੀਆਂ ਤੇ ਘੜੀ ਦੇਖਕੇ ਕਹਿੰਦੇ, "ਇਹ ਬੱਸ ਤਾਂ ਲੰਘ ਗਈ, ਮੈਂ ਅਗਲੀ ਤੇ ਜਾਊਂ, ਜਾਹ ਪੁੱਤ, ਦੇਖਕੇ ਆ ਜਿਹੜੀ ਮਾਂਹ ਦੀ ਦਾਲ ਬਣਾਈ ਸੀ ਉਹ ਪਈ ਐ।" ਮੈਂ ਬੀਬੀ ਨੂੰ ਪੁੱਛ ਕੇ ਦੱਸਿਆ ਕਿ ਦਾਲ ਅਜੇ ਬਾਕੀ ਪਈ ਸੀ। ਪਾਪਾ ਜੀ ਕਹਿੰਦੇ, "ਤੇਰੀ ਮਾਂ ਨੂੰ ਕਹਿ, ਮੈਨੂੰ ਆਂਡੇ ਉਬਾਲ ਕੇ ਦਾਲ ਵਿੱਚ ਪਾ ਦੇਵੇ, ਮੈਂ ਰੋਟੀ ਖਾ ਕੇ ਬੱਸ ਲਊਂਗਾ।" ਆਂਡੇ ਉਬਾਲ ਕੇ ਦਾਲ ਵਿੱਚ ਪਾਏ ਗਏ। ਪਾਪਾ ਜੀ ਨੇ ਦੋ ਫੁਲਕੇ ਤੇ ਸਾਰੀ ਦਾਲ ਖਾ ਲਈ। ਫੇਰ ਇੱਕ ਦਮ ਖੜ੍ਹੇ ਹੋ ਕੇ ਬੈਗ ਚੁੱਕਿਆ ਤੇ ਮੋਹਕਮ ਨੂੰ ਕਹਿੰਦੇ, "ਓਏ ਗੋਲਡੀ! ਆ ਮੇਰੇ ਨਾਲ ਸਾਈਕਲ 'ਤੇ ਅੱਡੇ ਤੋਂ ਮੁੜ ਆਈਂ।" ਮੋਹਕਮ ਬੈਗ ਸਾਈਕਲ 'ਤੇ ਰੱਖ ਕੇ ਪਾਪਾ ਜੀ ਨਾਲ ਅੱਡੇ ਨੂੰ ਤੁਰ ਪਿਆ ਤੇ ਵਾਪਸ ਘਰ ਆਉਣ ਤੇ ਦੱਸਿਆ ਕਿ ਬੱਸ 10 ਮਿੰਟਾਂ ਬਾਅਦ ਹੀ ਆ ਗਈ ਸੀ, ਪਾਪਾ ਜੀ ਨੂੰ ਸੀਟ ਵੀ ਮਿਲ ਗਈ ਸੀ। ਇਹ ਸਮਾਂ ਸ਼ਾਮ ਦਾ ਸੀ। ਉਹਨਾਂ ਦੇ ਜਾਣ ਮਗਰੋਂ ਅਸੀਂ ਇਵੇਂ ਬੈਠ ਗਏ ਜਿਵੇਂ ਸਾਰੇ ਕੰਮ ਖਤਮ ਹੋ ਗਏ ਹੋਣ।

5 ਨਵੰਬਰ ਤੱਕ ਇਸੇ ਤਰ੍ਹਾਂ ਹੀ ਚੱਲਿਆ। ਅਸੀਂ 4 ਨਵੰਬਰ ਨੂੰ ਵੀ ਪਾਪਾ ਜੀ ਦੇ ਹਿੱਸੇ ਦੀ ਰੋਟੀ ਸਬਜ਼ੀ ਰੱਖੀ ਕਿ ਸ਼ਾਇਦ ਅੱਜ ਰਾਤ ਨੂੰ ਨਾ ਆ ਜਾਣ। ਫੇਰ ਇਸੇ ਤਰ੍ਹਾਂ ਹੀ 5 ਨਵੰਬਰ ਨੂੰ ਸਾਰਾ ਦਿਨ ਤੇ ਰਾਤ ਅਸੀਂ ਉਡੀਕ ਕੀਤੀ ਪਰ ਪਾਪਾ ਜੀ ਨਾ ਆਏ। ਬੀਬੀ ਬੋਲੀ, "ਪ੍ਰੋਗਰਾਮ ਤਾਂ ਤਿੰਨ ਤਾਰੀਕ ਦਾ ਸੀ ਜੇ ਉਥੋਂ ਤਿੰਨ ਨੂੰ ਚੜ੍ਹਦਾ ਤਾਂ ਹੁਣ ਤੱਕ ਪਹੁੰਚ ਜਾਣਾ ਸੀ।" ਮੈਂ ਕਿਹਾ, "ਬੀਬੀ! ਪਾਪਾ ਜੀ ਕਹਿੰਦੇ ਸੀ ਹਜ਼ੂਰ ਸਾਹਿਬ ਜਾਣ ਨੂੰ ਤਿੰਨ ਦਿਨ ਲੱਗਦੇ ਨੇ, ਅੱਜ ਨਹੀਂ ਉਹ ਆ ਸਕਦੇ। ਇਸੇ ਤਰ੍ਹਾਂ ਉਡੀਕ ਵਿੱਚ 6 ਨਵੰਬਰ ਦਾ ਦਿਨ ਵੀ ਲੰਘ ਗਿਆ। 7 ਨਵੰਬਰ ਆਈ ਤੇ ਬੀਬੀ ਕਹਿੰਦੀ, "ਅੱਜ ਤਾਂ ਥੋਡੇ ਭਾਪੇ ਨੇ, ਜ਼ਰੂਰ ਰਾਤ ਵਾਲੀ ਗੱਡੀ ਆ ਜਾਣੈ।" ਮੈਂ ਭਿੰਡੀਆਂ ਦੀ ਸਬਜ਼ੀ ਬਣਾਈ ਕਿਉਂਕਿ ਇਹ ਸਬਜ਼ੀ ਪਾਪਾ ਜੀ ਬੜੇ ਸ਼ੌਕ ਨਾਲ ਖਾਂਦੇ ਸੀ। ਬੀਬੀ ਨੇ ਪਾਪਾ ਜੀ ਦੇ ਹਿੱਸੇ ਦਾ ਆਟਾ ਚੱਕ ਦੇਣ ਲਈ ਕਿਹਾ, "ਮੈਂ ਆਪੇ ਆਏ ਤੋਂ ਰੋਟੀ ਬਣਾ ਦੂੰ।" ਸਮਾਂ ਤਕਰੀਬਨ ਸ਼ਾਮ 6 ਵਜੇ ਦਾ ਸੀ। ਮੈਂ ਘਰ ਸੀ। ਬੀਬੀ ਤੇ ਮੋਹਕਮ ਮੱਝਾਂ ਲਈ ਚਰੀ ਵੱਢਣ ਗਏ ਸੀ। ਇੱਕ ਤਾਰ ਘਰ ਆਈ। ਪਿੰਡੋਂ ਦੱਮਣ ਸਿੰਘ ਤਾਇਆ ਜੀ ਫੜਾ ਗਏ। ਮੈਨੂੰ ਤਾਰ ਫੜਾ ਕੇ ਕਹਿੰਦੇ, "ਗੁੱਡੀ! ਮਾਸਟਰ ਕਿਸੇ ਬਾਹਰ ਗਿਆ ਹੋਇਐ।" ਪਾਪਾ ਜੀ ਦੇ ਕਹਿਣ ਮੁਤਾਬਿਕ ਮੈਂ ਨਾਂਹ ਵਿੱਚ ਜਵਾਬ ਦੇ ਦਿੱਤਾ। ਤਾਰ ਖੁੱਲ੍ਹੀ ਸੀ। ਤਾਇਆ ਦੱਮਣ ਸਿੰਘ ਕਹਿੰਦਾ, "ਗੁੱਡੀ! ਤੂੰ ਅੰਗਰੇਜ਼ੀ ਪੜ੍ਹ ਲੈਨੀ ਐਂ? ਮੈਂ 'ਹਾਂ', ਤਾਇਆ ਜੀ"

ਕਿਹਾ। "ਆਹ, ਤਾਰ ਪੜ੍ਹ ਫਿਰ" ਤਾਇਆ ਜੀ ਬੋਲੇ "Sant Ram Udasi found expired at manmad Railway station." ਤਾਰ ਦੀ ਇਹ ਸ਼ਬਦਾਵਲੀ ਸੀ। ਮੈਂ ਚੁੱਪ ਚਾਪ ਤਾਇਆ ਜੀ ਦੇ ਮੂੰਹ ਵੱਲ ਦੇਖੀ ਗਈ ਤੇ ਪੁੱਛਿਆ, "ਤਾਇਆ ਜੀ! ਤੁਹਾਨੂੰ ਕੀਹਨੇ ਦਿੱਤੀ ਐਂ।" ਤਾਇਆ ਕਹਿੰਦਾ, "ਮੈਨੂੰ ਬਰਨਾਲੇ ਤੋਂ ਡਾਕਖਾਨੇ ਵਾਲਿਆਂ ਨੇ ਫੜਾਈ ਐ, ਉਹ ਕਹਿੰਦੇ ਜ਼ਰੂਰੀ ਐ, ਤੂੰ ਉਦਾਸੀ ਦੇ ਘਰ ਫੜਾ ਦਈਂ।" "ਤੇਰੀ ਬੀਬੀ ਕਿੱਥੇ ਹੈ?" ਤਾਇਆ ਜੀ ਬੋਲੇ। "ਬੀਬੀ ਤੇ ਮੋਹਕਮ ਤਾਂ ਚਰੀ ਵੱਢਣ ਗਏ ਐਂ" ਮੈਂ ਤਾਇਆ ਜੀ ਨੂੰ ਦੱਸ ਦਿੱਤਾ।

ਸਾਰੇ ਪਿੰਡ ਵਿੱਚ ਮਾਤਮ ਛਾ ਗਿਆ। ਲੋਕ ਸੱਥਾਂ ਵਿੱਚ ਇਕੱਠੇ ਹੋ ਗਏ। ਤਰ੍ਹਾਂ-ਤਰ੍ਹਾਂ ਦੀਆਂ ਅਫਵਾਹਾਂ ਉੱਡ ਰਹੀਆਂ ਸੀ। ਕੋਈ ਕਹੇ ਉਦਾਸੀ ਦਾ ਕਤਲ ਹੋ ਗਿਆ, ਕੋਈ ਕਹੇ ਉਹ ਆਤਮ ਹੱਤਿਆ ਕਰ ਗਿਆ, ਕੋਈ ਕਹੇ ਉਹ ਗੱਡੀ ਤੇ ਚੜ ਰਿਹਾ ਸੀ ਪੈਰ ਫਿਸਲ ਗਿਆ ਤੇ ਗੱਡੀ ਥੱਲੇ ਆ ਗਿਆ। ਬੱਸ ਮੈਨੂੰ ਤਾਂ ਪਤਾ ਨਹੀਂ ਕੀ ਕੁਝ ਹੋਇਆ। ਆਂਢੀ-ਗੁਆਂਢੀ ਸਾਡੀਆਂ ਰਿਸ਼ਤੇਦਾਰੀਆਂ ਵਿੱਚ ਚਲੇ ਗਏ। ਲੋਕਾਂ ਦਾ ਹਜੂਮ ਘਰ ਵੱਲ ਨੂੰ ਤੁਰਨ ਲੱਗਾ। 8 ਨਵੰਬਰ ਨੂੰ ਫਿਰ ਰੇਲਵੇ ਪੁਲਿਸ ਵਾਲਿਆਂ ਦੀ ਤਾਰ ਆ ਗਈ। "ਸੰਤ ਰਾਮ ਉਦਾਸੀ ਦੀ dead body ਲੈ ਜਾਉਂ।"

ਸਾਡੇ ਪਰਿਵਾਰ ਦੇ ਲੋਕਾਂ ਲਈ ਇਹ ਘਟਨਾ ਇੱਕ ਬੁਝਾਰਤ ਵਾਂਗ ਸੀ। 9 ਨਵੰਬਰ ਨੂੰ ਮਨਮਾੜ ਅਤੇ ਹਜ਼ੂਰ ਸਾਹਿਬ ਤੋਂ ਵੀ ਇੱਕ ਤਾਰ ਆ ਗਈ। ਪਹਿਲੀ ਤਾਰ ਮਿਲਦੇ ਹੀ ਮਾਮਾ ਜੀ ਤੇ ਵੱਡੇ ਤਾਇਆ ਜੀ ਹਜ਼ੂਰ ਸਾਹਿਬ ਨੂੰ ਤੁਰ ਪਏ। 8 ਨਵੰਬਰ ਨੂੰ ਡਾ. ਬਲਕਾਰ ਸਿੰਘ ਪੰਜਾਬੀ ਯੂਨੀਵਰਸਿਟੀ ਪਟਿਆਲਾ ਜੋ ਪਾਪਾ ਜੀ ਦੇ ਆਖਰੀ ਸਾਹਾਂ ਤੱਕ ਕੋਲ ਸੀ, ਬਰਨਾਲੇ ਆਇਆ। ਲਿਖਾਰੀ ਸਭਾ, ਬਰਨਾਲਾ ਦੀ ਮੀਟਿੰਗ ਵਿੱਚ ਪਾਪਾ ਜੀ ਦੀ ਮੌਤ ਹੋਣ ਦੀ ਖ਼ਬਰ ਦੱਸਕੇ ਚਲਾ ਗਿਆ। ਸਿੱਖੀ ਦੀਆਂ ਬੇਬਾਕ ਗੱਲਾਂ ਮਾਰਨ ਵਾਲੇ ਡਾ. ਬਲਕਾਰ ਨੇ ਸਿੱਧੀ ਪਰਿਵਾਰ ਨੂੰ ਮਿਲ ਕੇ ਖ਼ਬਰ ਦੇਣ ਤੇ ਕੋਈ ਹਮਦਰਦੀ ਜ਼ਾਹਰ ਕਰਨ ਦੀ ਲੋੜ ਮਹਿਸੂਸ ਨਾ ਕੀਤੀ। "ਆਖਰੀ ਸਮੇਂ ਉਹਨਾਂ ਨਾਲ ਕਿਵੇਂ ਬੀਤੀ, ਕੀ ਹੋਇਆ, ਨਾ ਹੋਇਆ।" ਇਸ ਗੱਲ ਦੀ ਕੋਈ ਅਹਿਮੀਅਤ (ਡਾ. ਬਲਕਾਰ ਦੀਆਂ ਨਜ਼ਰਾਂ ਵਿੱਚ) ਨਹੀਂ ਸੀ। ਅੰਤ ਨੂੰ ਮਾਮਾ ਜੀ ਤੇ ਤਾਇਆ ਜੀ 12 ਨਵੰਬਰ ਨੂੰ ਹਜ਼ੂਰ ਸਾਹਿਬ ਤੋਂ ਵਾਪਸ ਆ ਗਏ। ਪਾਪਾ ਜੀ ਦੀ dead body ਦੀਆਂ ਫੋਟੋਆਂ ਲੈ ਕੇ, ਬੈਗ ਦਾ ਸਾਰਾ ਸਮਾਨ ਜੋ ਅਸੀਂ ਉਹਨਾਂ ਦੇ ਨਾਲ ਭੇਜਿਆ ਸੀ, ਵਾਪਸ ਆ ਗਿਆ। ਉਹਨਾਂ ਦੀਆਂ ਅਸਥੀਆਂ ਚੁੱਗ ਕੇ ਉਥੇ ਹੀ ਪ੍ਰਵਾਹ ਕਰ ਦਿੱਤੀਆਂ ਗਈਆਂ। ਉਹਨਾਂ ਨੂੰ ਹਜ਼ੂਰ ਸਾਹਿਬ ਲਈ ਸੱਦਾ ਪੱਤਰ ਭੇਜਣ ਵਾਲੇ ਗੁਰਚਰਨ ਸੰਘੇ ਨੇ ਉਹਨਾਂ ਦੀ ਲਾਸ਼ ਨੂੰ ਸਾਡੇ ਤੱਕ ਪਹੁੰਚਾਉਣ ਦੀ ਜ਼ਿੰਮੇਵਾਰੀ ਤੱਕ ਨਾ ਲਈ ਤੇ ਉਹਨਾਂ ਨੂੰ "ਲਾਵਾਰਸ" ਕਰਾਰ ਦੇ ਕੇ ਦਫ਼ਨਾ ਦਿੱਤਾ ਗਿਆ। ਮੈਂ ਲੱਖ ਲਾਹਣਤਾ ਪਾਉਂਦੀ ਹਾਂ ਸਿੱਖੀ ਦੀਆਂ ਗੱਲਾਂ ਕਰਨ ਵਾਲਿਆਂ ਤੇ ਗੁਰਦੁਆਰਾ ਪ੍ਰਬੰਧਕਾਂ ਨੂੰ ਜਿਹਨਾਂ ਨੇ ਗੁਰਦੁਆਰਿਆ ਨੂੰ, ਸਿੱਖਾਂ ਦੀਆਂ ਮਹਾਨ ਕੁਰਬਾਨੀਆਂ ਨੂੰ, ਸਾਹਿਬਜ਼ਾਦਿਆਂ ਦੀਆਂ ਲਾਸਾਨੀ ਕੁਰਬਾਨੀਆਂ ਨੂੰ ਸਿਰਫ ਆਪਣੇ ਪਰਿਵਾਰ ਤੋਰਨ ਲਈ ਹੀ ਵਰਤਿਆ ਹੈ। ਮਨੁੱਖਤਾ ਤੋਂ ਗਿਰੇ ਹੋਏ ਆਦਮੀ ਲਈ ਸਿੱਖੀ ਸਿਧਾਂਤਾਂ ਅਨੁਸਾਰ ਸਿੱਖੀ ਤੇ ਸਿੱਖ ਧਰਮ ਵਿੱਚ

ਕੋਈ ਥਾਂ ਨਹੀਂ ਹੈ ਪਰ ਇਹ ਲੋਕ ਬੁਰਕੇ ਹੋਰ ਪਹਿਨਦੇ ਤੇ ਕੰਮ ਹੋਰ ਕਰਦੇ ਨੇ। ਅੱਜ ਕੱਲ ਸਿਰਫ ਗੁਰਦੁਆਰਿਆਂ ਦਾ ਫੰਡ ਛਕਣਾ ਛਕਾਉਣਾ ਹੀ ਇਹਨਾਂ ਦੀ ਸਿੱਖੀ ਹੈ। ਡਾ. ਬਲਕਾਰ ਨੇ ਬਿਲਕੁਲ ਕਦੇ ਵੀ ਪਰਿਵਾਰ ਨੂੰ ਮਿਲ ਕੇ ਪਾਪਾ ਜੀ ਬਾਰੇ ਦੱਸਣ ਦੀ ਖੇਚਲ ਨਹੀਂ ਕੀਤੀ। ਸਾਨੂੰ ਅਜਿਹੇ ਵਰਤਾਉ 'ਤੇ ਗੁੱਸਾ ਹੈ।

ਇੱਕ ਨਵੰਬਰ 1986 ਤੋਂ ਇਸ ਦਿਨ ਤੱਕ ਸਾਨੂੰ ਹਰ ਪਲ ਪਾਪਾ ਜੀ ਦੇ ਆਉਣ ਦੀ ਉਡੀਕ ਰਹਿੰਦੀ ਹੈ। ਕਦੇ ਉਹਨਾਂ ਦੀ ਜੁੱਤੀ ਦਾ ਖੜਕਾ ਸਾਨੂੰ ਭੁਲੇਖੇ ਪਾਉਂਦਾ ਹੈ, ਕਦੇ ਉਹਨਾਂ ਦੇ ਕੱਪੜੇ, ਕਦੇ ਉਹਨਾਂ ਦਾ ਖਰੀਦਿਆ ਸਾਰਾ ਮਾਰਕਸਵਾਦ।

'ਪਾਪਾ ਜੀ ਨਾਲ ਯਾਦਾਂ', ਇਹ ਸਿਰਫ ਸੰਖੇਪ ਤੋਂ ਸੰਖੇਪ ਰੂਪ ਹੀ ਹੈ। ਅਗਰ ਉਹਨਾਂ ਬਾਰੇ ਲਿਖਿਆ ਜਾਵੇ ਤਾਂ ਕਿਤਾਬਾਂ ਦੀਆਂ ਕਿਤਾਬਾਂ ਲਿਖੀਆਂ ਜਾ ਸਕਦੀਆਂ ਹਨ। ਉਹ ਇੱਕ ਅਜੀਬ ਜਿਹੀ ਸ਼ਖ਼ਸੀਅਤ ਦੇ ਮਾਲਕ ਸਨ। ਉਹਨਾਂ ਦੀ ਮਰਜ਼ੀ ਹੋਵੇ ਤਾਂ ਹਾਥੀ ਵੀ ਲੰਘ ਸਕਦੇ ਸਨ ਤੇ ਜੇ ਉਹਨਾਂ ਦੀ ਮਰਜ਼ੀ ਨਾ ਹੋਵੇ ਤਾਂ ਕੀੜੀ ਵੀ ਨਹੀਂ ਸੀ ਲੰਘ ਸਕਦੀ। ਸਾਨੂੰ ਖੁਦ ਨੂੰ ਉਹਨਾਂ ਦੇ ਸੁਭਾਅ ਬਾਰੇ ਅਜੇ ਤੱਕ ਸਪੱਸ਼ਟ ਨਹੀਂ ਹੋਇਆ। ਉਹ ਕਦੇ ਤੋਲਾ ਤੇ ਕਦੇ ਮਾਸਾ ਬਣ ਜਾਂਦੇ ਸਨ। ਉਹਨਾਂ ਦੇ ਜਿਉਂਦਿਆਂ ਜਿਵੇਂ ਸਾਨੂੰ ਉਹਨਾਂ ਦਾ ਕੋਈ ਭੇਤ ਨਹੀਂ ਸੀ ਆਇਆ, ਉਸੇ ਤਰ੍ਹਾਂ ਹੀ ਉਹਨਾਂ ਦੀ ਮੌਤ ਸਾਡੇ ਲਈ ਬੁਝਾਰਤ ਬਣ ਚੁੱਕੀ ਹੈ। ਪਤਾ ਨਹੀਂ ਇਸ ਤਰ੍ਹਾਂ ਚੁੱਪ ਚੁਪੀਤੇ ਤੁਰ ਜਾਣਾ ਕੁਦਰਤ ਨੂੰ ਕਿਉਂ ਚੰਗਾ ਲੱਗਾ ਸੀ। ਮੈਂ ਖੁਦ ਇਹ ਚਾਹੁੰਦੀ ਸੀ ਕਿ ਇਸ ਤਰ੍ਹਾਂ ਚੁੱਪ ਚਾਪ ਜਾਣ ਨਾਲੋਂ ਉਹ ਕਿਸੇ ਪੁਲਸ ਮੁਕਾਬਲੇ ਵਿੱਚ ਲਹਿਰ ਦੇ ਦਿਨਾਂ ਵਿੱਚ ਸ਼ਹੀਦ ਹੁੰਦੇ ਤਾਂ ਸਾਨੂੰ ਬਹੁਤ ਘੱਟ ਦੁੱਖ ਹੋਣਾ ਸੀ। ਅਜਿਹੀ ਮੌਤ 'ਤੇ ਮੈਨੂੰ ਬਹੁਤ ਗਿਲਾ ਵੀ ਹੈ ਤੇ ਬੇਭਰੋਸਗੀ ਵੀ। ਇੱਕ ਲਾਵਾਰਸ ਬਣ ਕੇ ਗੁਰਦੁਆਰੇ ਵਿੱਚ ਦਫ਼ਨਾਉਣਾ ਤੇ ਸਾਨੂੰ ਲਾਸ਼ ਦੇ ਦੀਦਾਰ ਤੱਕ ਨਾ ਹੋਣੇ, ਇਸ ਬਾਰੇ ਮੈਨੂੰ ਜ਼ਿੰਦਗੀ 'ਤੇ ਆਖ਼ਰੀ ਦਮ ਤੱਕ, ਪਾਪਾ ਜੀ 'ਤੇ ਵੀ ਤੇ ਕੁਦਰਤ 'ਤੇ ਵੀ ਇਤਰਾਜ਼ ਰਹੇਗਾ।

[**ਇਕਬਾਲ ਕੌਰ ਉਦਾਸੀ, ਸੰਤ ਰਾਮ ਉਦਾਸੀ, (ਜੀਵਨ ਅਤੇ ਸਮੁੱਚੀ ਰਚਨਾ), ਪੰਨਾ** 47-50]

## ਉਦਾਸੀ ਦੀ ਮੌਤ ਦੀ ਸੁਣਾਉਣੀ

ਮੈਂ ਪਿੰਡ ਜਗਮਲੇਰੇ ਤੋਂ ਇੱਕ ਮਹੀਨੇ ਲਈ 'ਨਕਸਲਵਾੜੀ ਲਹਿਰ ਦੇ ਬਹੁਤ ਸਾਰੇ ਸਾਥੀ', ਨਾਵਲ ਪੂਰਾ ਕਰਨ ਵਾਸਤੇ ਇੱਕ ਦੋਸਤ ਦੇ ਕੋਲ ਪੰਜਾਬ ਆਇਆ ਹੋਇਆ ਸੀ। 5 ਨਵੰਬਰ 1986 ਨੂੰ ਮੇਰਾ ਨਾਵਲ ਪੂਰਾ ਹੋ ਗਿਆ ਸੀ। ਇਨਕਲਾਬੀ ਕੇਂਦਰ ਵੱਲੋਂ 9 ਨਵੰਬਰ 1986 ਨੂੰ ਦੇਸ਼ ਭਗਤ ਯਾਦਗਾਰ ਹਾਲ ਵਿੱਚ ਅਜਲਾਸ ਹੋਣਾ ਸੀ। ਮੈਂ ਵੀ ਇਸ ਅਜਲਾਸ ਵਿੱਚ ਸ਼ਾਮਲ ਹੋਣਾ ਸੀ।

ਮੈਂ 9 ਨਵੰਬਰ ਨੂੰ ਪਹਿਲੀ ਬੱਸ ਫੜ ਕੇ 10 ਵਜੇ ਦੇ ਕਰੀਬ ਜਲੰਧਰ ਪਹੁੰਚ ਗਿਆ ਸੀ। ਮੈਂ ਆਪਣੇ ਛੋਟੇ ਭਾਈ 'ਗੁਰਦੇਵ ਸਿੰਘ ਕੋਇਲ' ਦੇ ਘਰ ਰੋਟੀ ਪਾਣੀ ਖਾ ਕੇ ਦੇਸ਼ ਭਗਤ ਯਾਦਗਾਰ ਹਾਲ ਵਿੱਚ ਪਹੁੰਚ ਗਿਆ ਸੀ। ਦੇਸ਼ ਭਗਤ ਯਾਦਗਾਰ

ਹਾਲ ਬੁੱਧੀਜੀਵੀਆਂ ਨਾਲ ਖੱਚਾਖੱਚ ਭਰਿਆ ਹੋਇਆ ਸੀ। ਪ੍ਰੋਗਰਾਮ ਸ਼ੁਰੂ ਹੋ ਗਿਆ ਸੀ। ਇੱਕ ਜਾਂ ਦੋ ਬੁਲਾਰੇ ਅਜੇ ਬੋਲੇ ਸਨ। ਮੈਨੂੰ ਦੁਖਦਾਈ ਘਟਨਾ ਸੁਣਾਉਣ ਵਾਸਤੇ ਮੇਰਾ ਛੋਟਾ ਭਰਾ ਗੁਰਦੇਵ ਸਿੰਘ ਕੋਇਲ ਹਾਲ ਵਿੱਚ ਆ ਗਿਆ ਸੀ। ਮੇਰੀ ਸੀਟ ਕੋਲ ਆ ਕੇ ਆਖਿਆ, "ਭਾਈ ਸਾਹਿਬ ਆਪਾਂ ਪਿੰਡ ਰਾਏਸਰ ਜਾਣਾ ਹੈ, ਸੰਤ ਰਾਮ ਦਾ ਐਕਸੀਡੈਂਟ ਹੋ ਗਿਆ ਹੈ। ਮਦਨ ਪੰਡਿਤ ਰਾਏਸਰ ਤੋਂ ਸਾਨੂੰ ਲੈਣ ਆਇਆ ਹੈ।" ਮੈਨੂੰ ਇਹ ਸੁਣ ਕੇ ਚੱਕਰ ਆ ਗਿਆ ਸੀ। ਮੈਂ ਆਪ ਦੇ ਉੱਤੇ ਕਾਬੂ ਪਾਉਣ ਦੀ ਕੋਸ਼ਿਸ਼ ਕੀਤੀ। ਕਿੰਨਾ ਚਿਰ ਮੈਨੂੰ ਗੱਲ ਨਾ ਆਈ, ਮੇਰੇ ਕੰਨ ਛਾਂ-ਛਾਂ ਕਰ ਰਹੇ ਸਨ। ਗੁਰਦੇਵ ਕੋਇਲ ਨੇ ਫੇਰ ਮੈਨੂੰ ਹਲੂਣਾ ਦੇ ਕੇ ਕਿਹਾ, "ਉਠ ਭਾਈ ਆਪਾਂ ਛੇਤੀ ਜਾਣਾ ਹੈ।" ਮੈਂ ਥੋੜ੍ਹਾ ਜਿਹਾ ਹੌਸਲਾ ਦੇ ਕੇ ਆਪਣੇ ਸਰੀਰ ਨੂੰ ਸਾਂਭ ਲਿਆ। ਮੈਂ ਆਖਿਆ, "ਠਹਿਰ ਜਾ ਜਰਾ, ਭਾਅ ਗੁਰਸ਼ਰਨ ਸਿੰਘ ਜੀ ਨੂੰ ਦੱਸ ਦੇਵਾਂ।" ਮੈਂ ਭਾਅ ਗੁਰਸ਼ਰਨ ਸਿੰਘ ਜੀ ਨੂੰ ਆਖਿਆ, "ਭਾਅ ਜੀ ਅਸੀਂ ਦੋਵੇਂ ਭਾਈ ਰਾਏਸਰ ਨੂੰ ਜਾ ਰਹੇ ਹਾਂ। ਮੇਰਾ ਭਾਈ ਮੈਨੂੰ ਲੈਣ ਵਾਸਤੇ ਆਇਆ ਹੈ ਤੇ ਆਖਦਾ ਹੈ ਕਿ ਸੰਤ ਰਾਮ ਦਾ ਐਕਸੀਡੈਂਟ ਹੋ ਗਿਆ ਹੈ।" ਭਾਅ ਜੀ ਇਹ ਸੁਣ ਕੇ ਇੱਕ ਵਾਰ ਚੁੱਪ ਕਰ ਗਏ। ਮੈਂ ਸਟੇਜ ਤੋਂ ਹੇਠਾਂ ਉਤਰਨ ਲੱਗਿਆ ਤਾਂ ਉਹਨਾਂ ਮੈਨੂੰ ਕੋਲ ਸੱਦ ਕੇ ਆਖਿਆ, "ਘਾਰੂ ਜੀ ਤੁਸੀਂ ਛੇਤੀ ਜਾਵੋ, ਉਸ ਨੂੰ ਲੁਧਿਆਣੇ ਲੈ ਆਣਾ, ਮੈਂ ਵੀ ਕੱਲ੍ਹ ਲੁਧਿਆਣੇ ਹੀ ਹੋਵਾਂਗਾ। ਮੈਂ ਆਪੇ ਪਤਾ ਕਰ ਲਵਾਂਗਾ।" ਮੈਨੂੰ ਇਹ ਹਿਦਾਇਤਾਂ, ਹਾਲ ਦੇ ਅੱਧ ਤੱਕ ਸੁਣਦੀਆਂ ਰਹੀਆਂ ਸਨ। ਅਜੇ ਵੀ ਭਾਅ ਜੀ ਦੀ ਆਵਾਜ਼ ਸੁਣਾਈ ਦੇ ਰਿਹਾ ਸੀ। "ਮੈਨੂੰ ਜਾਂਦੇ ਹੀ ਟੈਲੀਫੋਨ ਜ਼ਰੂਰ ਕਰ ਦਿਉ।"

ਅਸੀਂ ਗੁਰਦੇਵ ਦੇ ਘਰ ਆ ਗਏ। ਪਿੰਡ ਰਾਏਸਰ ਤੋਂ ਪੰਡਿਤ ਮਦਨ ਲਾਲ ਸ਼ਰਮਾ ਸਾਨੂੰ ਲੈਣ ਵਾਸਤੇ ਆਇਆ ਸੀ। ਮੈਂ ਮਦਨ ਉਤੇ ਕਾਫੀ ਸਵਾਲ ਕੀਤੇ, ਪਰ ਮੇਰੀ ਸਮਝ ਕਿਸੇ ਗੱਲ ਦੀ ਵੀ ਪਕੜ ਨਹੀਂ ਸੀ ਕਰਦੀ। ਅਸੀਂ ਛੇਤੀ ਹੀ ਬੱਸ ਸਟੈਂਡ ਪਹੁੰਚ ਗਏ। ਰਾਤ ਦੇ ਦਸ ਵਜੇ ਬਰਨਾਲੇ ਆ ਗਏ ਸੀ। ਕਿਸੇ ਜਾਣਕਾਰ ਦੀ ਕਾਰ ਲੈ ਕੇ ਠੀਕ 11 ਵਜੇ ਪਿੰਡ ਰਾਏਸਰ ਪਹੁੰਚ ਗਏ ਸੀ। ਘਰ ਵਿੱਚ ਕੁੜੀਆਂ ਨੇ ਰੋਣਾ-ਧੋਣਾ ਬੜੇ ਜ਼ੋਰਾਂ ਨਾਲ ਸ਼ੁਰੂ ਕਰਿਆ ਹੋਇਆ ਸੀ। ਘਰ ਆ ਕੇ ਹੀ ਪੂਰੀ ਤਰ੍ਹਾਂ ਪਤਾ ਲੱਗਿਆ ਸੀ ਕਿ ਉਦਾਸੀ ਦੀ ਹਜ਼ੂਰ ਸਾਹਿਬ ਮੌਤ ਹੋ ਗਈ ਹੈ। ਉਥੋਂ ਤਾਰ ਆਈ ਹੈ। ਗੁਰਦੇਵ ਉੱਚੀ-ਉੱਚੀ ਹਾਕਾਂ ਮਾਰਨ ਲੱਗ ਗਿਆ ਸੀ। ਮੈਂ ਚੁੱਪ ਕਰਵਾਉਣ ਦੀ ਪੂਰੀ ਵਾਹ ਲਾਈ ਪਰ ਮੇਰੀ ਕੋਈ ਵਾਹ ਨਹੀਂ ਸੀ ਚੱਲਦੀ। ਮੇਰੀ ਮਾਂ ਕੁੜੀਆਂ ਨੂੰ ਚੁੱਪ ਕਰਾਉਣ ਵਾਸਤੇ ਮੇਰਾ ਸਾਥ ਦੇ ਰਹੀ ਸੀ। ਅਜੇ ਘਰ ਵਿੱਚ ਵੱਡਾ ਮੁੰਡਾ ਨਹੀਂ ਸੀ ਆਇਆ। ਸਾਰੀ ਰਾਤ ਮੁੰਡੇ ਕੁੜੀਆਂ ਨੂੰ ਰੋਂਦੇ ਨਿਕਲ ਗਈ ਸੀ। ਮੈਂ ਵੀ ਬੜਾ ਪ੍ਰੇਸ਼ਾਨ ਸੀ। ਕੋਈ ਗੱਲ ਸਮਝ ਵਿੱਚ ਨਹੀਂ ਸੀ ਆਉਂਦੀ। ਮੈਂ ਮਾਸਟਰ ਹਮੀਰ ਸਿੰਘ ਨਾਲ ਸਲਾਹ ਕਰਕੇ ਵੱਡੇ ਮੁੰਡੇ ਨੂੰ ਲੈ ਕੇ ਆਉਣਾ ਠੀਕ ਸਮਝਿਆ ਸੀ। ਇਕਬਾਲ ਸਿੰਘ ਅਖਬਾਰ ਦੀ ਖਬਰ ਸੁਣ ਕੇ ਮੇਰੇ ਜਾਣ ਤੋਂ ਪਹਿਲਾਂ ਹੀ ਪਿੰਡ ਪਹੁੰਚ ਗਿਆ ਸੀ। ਦੂਸਰੇ ਦਿਨ ਸਾਰੇ ਰਿਸ਼ਤੇਦਾਰ ਇਕੱਠੇ ਹੋ ਗਏ ਸਨ। ਮਾ. ਹਮੀਰ ਸਿੰਘ ਨੇ, ਤੇ ਹਰਜੀਤ ਸਿੰਘ ਨੇ, ਬਰਨਾਲਾ ਐਸ. ਡੀ. ਐਮ. ਤੋਂ ਹਜ਼ੂਰ ਸਾਹਿਬ ਜਾਣ ਵਾਸਤੇ ਇੱਕ ਪਛਾਣ ਪੱਤਰ ਬਣਵਾ ਦਿੱਤਾ ਸੀ।

ਮੈਂ ਉਦਾਸੀ ਦੇ ਵੱਡੇ ਲੜਕੇ ਇਕਬਾਲ ਬੱਲੀ ਨੂੰ ਹਜ਼ੂਰ ਸਾਹਿਬ ਨਾਲ ਲਿਜਾਣਾ ਚਾਹੁੰਦਾ ਸੀ। ਮੈਂ ਉਦਾਸੀ ਦਾ ਕ੍ਰਿਆ ਕਰਮ ਉਸਦੇ ਮੁੰਡੇ ਹੱਥੋਂ ਕਰਵਾਉਣਾ ਚਾਹੁੰਦਾ ਸੀ। ਉਦਾਸੀ ਦੇ ਘਰ ਵਾਲੀ ਨਸੀਬ ਕੌਰ ਨੇ ਮੇਰੀ ਕੋਈ ਬੇਨਤੀ ਨਾ ਮੰਨੀ। ਜ਼ਿੱਦ ਕਰਦੀ ਨੇ ਆਪਣਾ ਵੱਡਾ ਭਾਈ ਕਾਕੂ ਮੇਰੇ ਨਾਲ ਤੋਰ ਦਿੱਤਾ ਸੀ। ਇਕਬਾਲ ਨੂੰ ਨਾ ਭੇਜਣ ਦਾ ਦੁਖ ਮੈਨੂੰ ਆਖਰੀ ਦਮ ਤੱਕ ਸਤਾਉਂਦਾ ਰਹੇਗਾ। ਜਿੰਨੀ ਕਠੋਰਤਾ ਨਸੀਬ ਕੌਰ ਨੇ ਮੇਰੇ ਨਾਲ ਵਰਤੀ ਫਿਰ ਵੀ ਮੈਂ ਝਗੜੇ ਤੋਂ ਡਰਦਾ ਬੋਲਿਆ ਨਹੀਂ। ਮੈਂ ਕਾਕੂ ਨੂੰ ਨਾਲ ਲੈ ਕੇ ਤਿਆਰ ਹੋ ਗਿਆ ਸੀ।

ਕਾਕੂ ਸਿੰਘ ਅਫ਼ੀਮ ਖਾਂਦਾ ਸੀ। ਦਿੱਲੀ ਜਾ ਕੇ ਅਫ਼ੀਮ ਤੋਂ ਬਗੈਰ ਗੱਡੀ ਨਹੀਂ ਸੀ ਚੜ੍ਹਦਾ, ਆਖਦਾ ਸੀ ਮੈਂ 24 ਘੰਟੇ ਅਫੀਮ ਤੋਂ ਬਗੈਰ ਨਹੀਂ ਬਚ ਸਕਦਾ। ਅਖੀਰ ਦਿੱਲੀ ਦੇ ਬਾਜ਼ਾਰ ਵਿੱਚੋਂ ਅਫੀਮ ਲੈਣ ਵਾਸਤੇ ਚਲਾ ਹੀ ਗਿਆ। ਬੰਬੇ ਨੂੰ ਜਾਣ ਵਾਲੀ ਪੰਜਾਬ ਮੇਲ ਨਿਕਲ ਗਈ ਸੀ। ਫੇਰ 4 ਘੰਟੇ ਸਾਨੂੰ ਦਿੱਲੀ ਦੇ ਸਟੇਸ਼ਨ ਉੱਤੇ ਬੈਠਣਾ ਪਿਆ ਸੀ। ਅਖੀਰ ਸਾਨੂੰ ਸ਼ਾਰਦਾ ਐਕਸਪ੍ਰੈਸ ਚੜ੍ਹਣਾ ਪਿਆ ਸੀ। 24 ਘੰਟਿਆਂ ਤੋਂ ਬਾਅਦ ਅਸੀਂ ਮਹਾਰਾਸ਼ਟਰ ਦੇ ਮਨਵਾੜ ਸਟੇਸ਼ਨ ਤੇ ਐਕਸਪ੍ਰੈਸ ਵਿੱਚੋਂ ਉਤਰੇ ਸੀ। ਉਥੋਂ ਉਤਰ ਕੇ ਗੁਰਦੁਆਰੇ ਪਹੁੰਚ ਗਏ ਸੀ।

ਮੈਂ ਗੁਰਦੁਆਰੇ ਜਾ ਕੇ ਪਤਾ ਕਰਿਆ। ਗੁਰਦੁਆਰੇ ਵਾਲੇ ਸਾਨੂੰ ਉਡੀਕ ਰਹੇ ਸਨ। ਉਹਨਾਂ ਆਖਿਆ, "ਖਾਲਸਾ ਜੀ ਆਪ ਪਹਿਲਾਂ ਇਸ਼ਨਾਨ ਕਰੋ ਚਾਹ ਤਿਆਰ ਹੈ ਛਕੋ, ਅਸੀਂ ਆਪ ਨੂੰ ਸਾਰਾ ਕੁਝ ਦੱਸ ਦੇਵਾਂਗੇ, ਅਸੀਂ ਤੁਹਾਡੀ ਉਡੀਕ ਕਰ ਰਹੇ ਸੀ।" ਅਸੀਂ ਇਸ਼ਨਾਨ ਪਾਣੀ ਕਰਕੇ ਪਰਸ਼ਾਦਾ ਛੱਕ ਲਿਆ ਸੀ। ਏਨੇ ਨੂੰ ਭਾਈ ਮੋਹਨ ਸਿੰਘ ਆ ਗਏ ਸੀ। ਜਿਹਨਾਂ ਨੇ ਉਦਾਸੀ ਦੀ ਚਿਖਾ ਨੂੰ ਅਗਨੀ ਦਿਖਾਈ ਸੀ। ਭਾਈ ਮੋਹਨ ਸਿੰਘ ਨੇ ਡਾਢੇ ਦੁਖ ਨਾਲ ਦਸਦੇ ਹੋਏ ਆਖਿਆ, "ਭਾਈ ਘਾਰੂ ਸਾਹਿਬ, ਭਾਈ ਸੰਤ ਰਾਮ ਉਦਾਸੀ ਜੀ ਦੇ ਬਹੁਤ ਚੰਗੇ ਕਰਮ ਸਨ, ਜਿਹਨਾਂ ਦਾ ਅੰਤ ਸਮੇਂ ਇੰਨੇ ਸਤਿਕਾਰ ਨਾਲ ਇਸ਼ਨਾਨ ਕੀਤਾ ਗਿਆ। ਹਜ਼ੂਰ ਸਾਹਿਬ ਤੋਂ, ਸਸਕਾਰ ਕਰਨ ਵਾਸਤੇ, ਪੰਜ ਪਿਆਰੇ ਆਏ ਸਨ। ਸੱਚਖੰਡ ਤੋਂ ਅੰਮ੍ਰਿਤ ਲੈ ਕੇ ਮਨਵਾੜ ਗੁਰਦੁਆਰਾ ਸਾਹਿਬ ਆਏ। ਅਸੀਂ ਇੱਕ ਅਰਥੀ ਬਣਾ ਰੱਖੀ ਸੀ। ਮਨਵਾੜ ਦੇ ਸਾਰੇ ਪੰਜਾਬੀਆਂ ਨੂੰ ਬੁਲਾ ਕੇ, ਅਰਥੀ ਸਜਾਈ ਗਈ ਸੀ। ਰਾਮ ਬਾਗ ਸਮਸ਼ਾਨ ਘਾਟ ਤੱਕ ਸੰਗਤਾਂ ਕੀਰਤਨ ਕਰਦੀਆਂ ਗਈਆਂ ਸਨ। ਪਹਿਲਾਂ ਡੈੱਡ ਬਾਡੀ ਨੂੰ ਅੰਮ੍ਰਿਤ ਵੀ ਛਕਾਇਆ ਗਿਆ ਸੀ। ਤਿੰਨ ਸਿੰਘ ਵਾਰੀ-ਵਾਰੀ ਅਰਦਾਸ ਕਰਕੇ ਭਾਈ ਉਦਾਸੀ ਜੀ ਦੀ ਚਿਖਾ ਨੂੰ ਮੈਂ ਅੱਗਨੀ ਦਿਖਾਈ ਸੀ।" ਭਾਈ ਮੋਹਨ ਸਿੰਘ ਜੀ ਦੇ ਇਹ ਆਖਦਿਆਂ ਆਪ ਮੁਹਾਰੇ ਪਰਲ ਪਰਲ ਹੰਝੂ ਵਹਿ ਤੁਰੇ ਸਨ। ਭਾਈ ਮੋਹਨ ਸਿੰਘ ਨੇ ਆਪਣੇ ਆਪ ਨੂੰ ਸੰਭਾਲਦਿਆਂ ਫੇਰ ਆਖਿਆ, "ਭਾਈ ਘਾਰੂ ਸਾਹਿਬ ਸਾਨੂੰ ਰੇਲਵੇ ਵਾਲਿਆਂ ਤੋਂ ਉਦਾਸੀ ਦੀ ਡੈੱਡ ਬਾਡੀ 55 ਘੰਟਿਆਂ ਬਾਦ ਮਿਲੀ ਸੀ ਭਾਵ ਚੌਥੇ ਦਿਨ ਸਸਕਾਰ ਕੀਤਾ ਗਿਆ ਸੀ। ਪੋਸਟਮਾਰਟਮ ਨਾਲ ਬਾਡੀ ਬਿਲਕੁਲ ਖਰਾਬ ਹੋ ਗਈ ਸੀ। ਉਹ ਕਿਸੇ ਵੀ ਹਾਲਤ ਵਿੱਚ ਪੰਜਾਬ ਪਹੁੰਚ ਨਹੀਂ ਸੀ ਸਕਦੀ, ਇਸੇ ਕਰਕੇ ਸਾਧ ਸੰਗਤ ਨੇ ਇੱਥੇ ਹੀ ਸਸਕਾਰ ਕਰਨ ਦਾ ਪ੍ਰਸਤਾਵ ਪਾਸ ਕਰ ਦਿੱਤਾ ਸੀ। ਭਾਈ ਸਾਹਿਬ ਤੁਸੀਂ ਕਿਰਿਆ ਕਰਮ ਵਲੋਂ ਕੋਈ ਫਿਕਰ ਨਾ ਕਰੋ, ਉਦਾਸੀ ਦੀ ਕ੍ਰਿਆ ਕਰਮ ਰਾਜਿਆਂ ਮਹਾਰਾਜਿਆਂ ਤੋਂ ਵੀ ਵੱਧ ਸ਼ਾਨ ਨਾਲ ਹੋਇਆ ਹੈ। ਅਸੀਂ

ਆਪ ਦੀ ਉਡੀਕ ਵਿੱਚ ਅੰਗੀਠਾ ਫੋਲਿਆ ਨਹੀਂ ਹੈ। ਅਸੀਂ ਆਪ ਦੇ ਹੁਕਮ ਨਾਲ ਜੋ ਆਖੋਗੇ ਉਸੇ ਤਰ੍ਹਾਂ ਕਰਾਂਗੇ। ਆਪ ਛੇਤੀ ਹੀ ਆ ਪਹੁੰਚੇ ਹੋ। ਅੱਜ ਆਪਾਂ ਸਾਰੇ ਫੁੱਲ ਚੁਗਣ ਜਾਵਾਂਗੇ। ਪ੍ਰੋਫੈਸਰ ਜੋਗਿੰਦਰ ਸਿੰਘ ਸਾਹਿਬ ਨੂੰ ਆ ਲੈਣ ਦੇਵੋ।"

ਥੋੜ੍ਹੀ ਦੇਰ ਬਾਅਦ 10-15 ਪੰਜਾਬੀ ਆ ਪਹੁੰਚੇ ਸਨ। ਮੇਰੇ ਨਾਲ ਸਾਰਿਆਂ ਨੂੰ ਵਾਰੀ-ਵਾਰੀ ਹੱਥ ਮਿਲਾਉਂਦਿਆਂ ਆਪਣਿਆਂ ਵਾਂਗੂੰ ਦੁੱਖ ਸਾਂਝਾ ਕੀਤਾ ਸੀ। ਮੈਂ ਸੰਤ ਰਾਮ ਦੀ ਮੋਟੀ-ਮੋਟੀ ਜੀਵਨੀ ਦੱਸ ਕੇ ਸਾਰੇ ਪੰਜਾਬੀਆਂ ਦਾ ਧੰਨਵਾਦ ਕੀਤਾ। ਉਹਨਾਂ ਅਕਾਲ ਪੁਰਖ ਦੇ ਚਰਨਾਂ ਵਿੱਚ ਅਰਦਾਸ ਕਰਕੇ ਪਰਿਵਾਰ ਨੂੰ ਭਾਣਾ ਮੰਨਣ ਦੀ ਮੰਗ ਕਰਦਿਆਂ ਉਦਾਸੀ ਜੀ ਨੂੰ ਆਪਣੇ ਚਰਨਾਂ ਵਿੱਚ ਰੱਖਣ ਦੀ ਮੰਗ ਕਰੀ। ਮੈਨੂੰ ਇਉਂ ਜਾਪਦਾ ਸੀ ਕਿ ਜਿਵੇਂ ਮੈਂ ਪੰਜਾਬ ਵਿੱਚ ਖਲੋਤਾ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸੇ ਸੁਣ ਰਿਹਾ ਹੋਵਾਂ। ਉਹਨਾਂ ਪੰਜਾਬੀ ਵੀਰਾਂ ਵਿੱਚੋਂ ਮੈਨੂੰ ਕੋਈ ਵੀ ਓਪਰਾ ਨਹੀਂ ਸੀ ਦਿੱਸਦਾ, ਸਾਰੇ ਹੀ ਮੇਰੇ ਅੰਗੀ ਸੰਗੀ, ਭੈਣ-ਭਾਈ ਅਤੇ ਰਿਸ਼ਤੇਦਾਰ ਜਾਪਦੇ ਸਨ।

ਸਾਰੇ ਪੰਜਾਬੀ ਵੀਰ ਮੇਰੇ ਨਾਲ ਫੁੱਲ ਚੁਗਣ ਵਾਸਤੇ ਰਾਮ ਬਾਗ ਮੜ੍ਹੀਆਂ ਤੱਕ ਗਏ ਸਨ। ਜਦੋਂ ਅਸੀਂ ਅੰਗੀਠੇ ਪਾਸ ਗਏ ਤਾਂ ਇੱਕ ਖਾਲਸੇ ਨੇ ਜੈਕਾਰਾ ਬੁਲਾ ਦਿੱਤਾ, "ਬੋਲੇ ਸੋ ਨਿਹਾਲ" ਸਾਰਿਆਂ ਨੇ "ਸਤਿ ਸ੍ਰੀ ਅਕਾਲ" ਆਖਿਆ। ਮੈਂ ਅਕਾਲ ਪੁਰਖ ਦੇ ਚਰਨਾਂ ਵਿੱਚ ਬੇਨਤੀ ਕਰਕੇ ਸਾਰੇ ਪਿੰਜਰ ਦੀਆਂ ਹੱਡੀਆਂ ਇਕੱਤਰ ਕਰਕੇ ਮੋਮਜਾਮੇ ਦੇ ਲਿਫਾਫੇ ਵਿੱਚ ਪਾ ਲਈਆਂ ਸਨ। ਫੁੱਲਾਂ ਵਾਲਾ ਲਿਫਾਫਾ ਮੈਂ ਮੋਢੇ 'ਚ ਪਾ ਲਿਆ ਸੀ। ਸਾਰੇ ਪੰਜਾਬੀ ਸਾਡੇ ਨਾਲ ਰੇਲਵੇ ਸਟੇਸ਼ਨ ਤੱਕ ਪਹੁੰਚ ਗਏ ਸਨ। ਹਜ਼ੂਰ ਸਾਹਿਬ ਜਾਣ ਵਾਲੀ ਗੱਡੀ ਤਿਆਰ ਸੀ। ਪੰਜਾਬੀਆਂ ਨੇ ਸਾਨੂੰ ਸੀਟ ਬੁੱਕ ਕਰਵਾ ਕੇ ਰੇਲ ਗੱਡੀ ਵਿੱਚ ਬਿਠਾ ਦਿੱਤਾ। ਸਿਗਨਲ ਹੋ ਚੁੱਕਿਆ ਸੀ, ਗੱਡੀ ਚੱਲ ਪਈ। ਗੱਡੀ ਤੁਰ ਪੈਣ 'ਤੇ ਪੰਜਾਬੀਆਂ ਨੇ ਫੇਰ ਜੈਕਾਰਾ ਬੋਲਿਆ। ਉਹਨਾਂ ਦਾ ਪਿਆਰ ਦੇਖ ਕੇ ਮੇਰੇ ਪਿਆਰ ਦੇ ਹੰਝੂ ਆਪ ਮੁਹਾਰੇ ਵੱਗ ਪਏ ਸਨ। ਮੈਂ ਆਪਣੀ ਸੀਟ 'ਤੇ ਬੈਠਾ ਸੋਚ ਰਿਹਾ ਸੀ ਕਿ ਜੇ ਉਦਾਸੀ ਪੰਜਾਬ ਵਿੱਚ ਹੁੰਦਾ ਤਾਂ ਉਦਾਸੀ ਦੀ dead body ਨੂੰ ਇੰਨਾ ਪਿਆਰ ਨਹੀਂ ਸੀ ਮਿਲਣਾ। ਅਸੀਂ ਤਾਂ ਆਪਣੀਆਂ ਥੁੜ੍ਹਾਂ ਕਰਕੇ ਉਸਨੂੰ ਰੋਣਾ ਹੀ ਸੀ। ਅਸੀਂ ਉਦਾਸੀ ਦੀ ਆਤਮਾ ਨੂੰ ਸ਼ਾਂਤੀ ਦੇਣ ਬਾਰੇ ਕੁਝ ਨਹੀਂ ਸੀ ਕਰਨਾ। ਰੇਲ ਛਕਾ-ਛਕ ਕਰਦੀ ਤੇਜ਼ ਹੋ ਰਹੀ ਸੀ। ਅਸੀਂ ਇੱਕ ਵਜੇ ਦੇ ਕਰੀਬ ਹਜ਼ੂਰ ਸਾਹਿਬ ਪਹੁੰਚ ਗਏ ਸੀ। ਗੁਰਦੁਆਰਾ ਸਾਹਿਬ ਦਾ ਗੱਡਾ ਸਟੇਸ਼ਨ ਤੇ ਅੱਗੋਂ ਲੈਣ ਆਉਂਦਾ ਹੈ, ਅਸੀਂ ਉਸ ਗੱਡੇ ਉਤੇ ਬੈਠ ਕੇ ਗੁਰੂਸਰਾਂ ਵਿੱਚ ਜਾ ਉਤਰੇ। ਸਾਨੂੰ ਸੇਵਾਦਾਰਾਂ ਨੇ ਕਮਰਾ ਦੇ ਦਿੱਤਾ ਅਤੇ ਜਿੰਦਰਾ ਚਾਬੀ ਵੀ ਦੇ ਦਿੱਤਾ ਸੀ।

ਮੈਂ ਸਵੇਰੇ ਹੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਮਿਲਿਆ। ਉਸ ਤੋਂ ਬਾਅਦ ਸਾਰੇ ਪ੍ਰਬੰਧਕ ਕਮੇਟੀ ਦੇ ਲੋਕ ਉਦਾਸੀ ਦੀ ਮੌਤ ਦਾ ਅਫ਼ਸੋਸ ਕਰਨ ਆ ਗਏ। ਮੇਰਾ ਕਮਰਾ ਸਾਰੇ ਪ੍ਰਬੰਧਕਾਂ ਨਾਲ ਭਰਿਆ ਹੋਇਆ ਸੀ। ਮੈਂ ਉਦਾਸੀ ਦੀ ਜੀਵਨੀ ਬਾਰੇ ਦੱਸ ਰਿਹਾ ਸੀ। ਮੇਨੈਜਰ ਨੇ ਹਮਦਰਦੀ ਦੇ ਸ਼ਬਦ ਬੋਲਦਿਆਂ ਆਖਿਆ, "ਮੈਂ ਉਦਾਸੀ ਨੂੰ ਸੁਣਿਆ ਹੈ, ਮੈਂ ਉਸ ਨੂੰ ਸਾਰੀ ਉਮਰ ਨਹੀਂ ਭੁੱਲ ਸਕਾਂਗਾ, ਉਦਾਸੀ ਦੀ ਮਾਤਾ ਵੀ ਧੰਨ ਹੈ, ਜਿਹਨਾਂ ਦੀ ਕੁੱਖੋਂ ਉਹਨਾਂ ਨੇ ਜਨਮ ਲਿਆ ਹੈ। ਖਾਲਸਾ

ਜੀ ਤੁਸੀਂ ਵੀ ਧੰਨ ਹੋ ਜਿਹਨਾਂ ਨੇ ਆਪਣੇ ਛੋਟੇ ਭਾਈ ਨੂੰ ਮਹਾਨ ਬਣਾਉਣ ਵਿੱਚ ਹਿੱਸਾ ਪਾਇਆ ਹੈ।" ਮੇਰੇ ਨਾਲ ਸਾਰਿਆਂ ਨੇ ਮਿੱਤਰਾਂ ਵਾਂਗੂੰ ਦੁੱਖ ਦਾ ਹਿੱਸਾ ਵੰਡਾਇਆ ਮੈਨੂੰ ਉਦਾਸੀ ਦੀਆਂ ਵਿਸ਼ੇਸ਼ਤਾਵਾਂ ਹੋਰ ਵੀ ਯਾਦ ਆ ਰਹੀਆਂ ਸਨ। ਮੈਨੂੰ ਇਸ ਤਰ੍ਹਾਂ ਜਾਪਦਾ ਸੀ ਜਿਵੇਂ ਮੇਰਾ ਦੁੱਖ ਵੱਧ ਰਿਹਾ ਹੋਵੇ।

ਮੈਂ ਆਪਣੀ ਖਾਹਿਸ਼ ਪਹਿਲਾਂ ਫੁੱਲ ਪਾਉਣ ਦੀ ਦੱਸੀ। ਫੇਰ ਸੱਚਖੰਡ ਵਿੱਚ ਸਪਤਾਹ ਪਾਠ ਕਰਵਾਉਣ ਦੀ ਦੱਸੀ। ਮੈਂ ਆਪਣੀ ਮਾਂ ਦੀ ਚੇਤਾਵਨੀ ਦਿੱਤੀ ਹੋਈ ਸਾਰੇ ਪ੍ਰਬੰਧਕਾਂ ਨੂੰ ਦਸ ਦਿੱਤੀ ਸੀ। ਹੋਰ ਨਿਮਰਤਾ ਸਹਿਤ ਪ੍ਰਬੰਧਕਾਂ ਨੂੰ ਆਖਿਆ, "ਖਾਲਸਾ ਜੀ ਮੇਰੀ ਮਾਂ ਨੇ ਮੈਨੂੰ ਹੁਕਮ ਕੀਤਾ ਸੀ ਕਿ ਉਦਾਸੀ ਦਾ ਕ੍ਰਿਆ ਕਰਮ ਗੁਰ ਮਰਿਯਾਦਾ ਨਾਲ ਕਰਨਾ ਹੈ। ਮੇਰੀ ਅਤੇ ਮੇਰੀ ਮਾਂ ਦੀ ਬੇਨਤੀ ਹੈ ਜੋ ਵੀ ਕੰਮ ਕੀਤਾ ਜਾਵੇ ਗੁਰੂ ਮਰਿਯਾਦਾ ਅਨੁਸਾਰ ਹੋਵੇ। ਆਪ ਕਿਰਪਾ ਕਰਕੇ ਇਹ ਬੇਨਤੀ ਪ੍ਰਵਾਨ ਕਰੋ ਜੀ। ਅਸੀਂ ਆਪ ਜੀ ਦਾ ਪਰਿਵਾਰ ਵੱਲੋਂ ਧੰਨਵਾਦ ਕਰਾਂਗੇ।"

ਮੈਂ ਅਤੇ ਸਾਰੇ ਪ੍ਰਬੰਧਕ ਕਮਰੇ ਤੋਂ ਬਾਹਰ ਆ ਗਏ। ਮੈਨੂੰ ਫੁੱਲ ਲੈ ਕੇ ਆਉਣ ਦਾ ਹੁਕਮ ਕੀਤਾ। ਮੈਂ ਕਿੱਲੀ ਨਾਲ ਲਮਕਦਾ ਝੋਲਾ ਖੋਹਲ ਕੇ ਸਚਖੰਡ ਦੇ ਸਾਹਮਣੇ ਖਲੋ ਗਿਆ, ਸੇਵਾਦਾਰਾਂ ਨੇ ਇੱਕ ਸਟੀਲ ਦੀ ਵੱਡੀ ਪਰਾਤ ਲੈ ਆਂਦੀ। ਮੈਥੋਂ ਉਸ ਪਰਾਤ ਵਿੱਚ ਸਾਰੀਆਂ ਹੱਡੀਆਂ ਢੇਰੀ ਕਰਵਾ, ਉਹਨਾਂ ਅਸਥੀਆਂ ਉੱਤੇ ਅੰਮ੍ਰਿਤ ਛਿੜਕ ਕੇ ਉੱਤੇ ਰੁਮਾਲਾ ਪਾ ਦਿੱਤਾ। ਪੰਜਾਂ ਪਿਆਰਿਆਂ ਨੇ ਸੱਚ ਖੰਡ ਸਾਹਮਣੇ ਅਰਦਾਸ ਕੀਤੀ। ਅਰਦਾਸ ਤੋਂ ਬਾਅਦ ਅਸਥੀਆਂ ਉੱਤੇ ਬਹੁਤ ਵਧੀਆ ਹਾਰ ਪਾ ਦਿੱਤਾ ਗਿਆ। ਉਸ ਤੋਂ ਬਾਅਦ ਮੈਨੂੰ ਹੁਕਮ ਹੋਇਆ, ਅਸਥੀਆਂ ਵਾਲੀ ਪਰਾਤ ਆਪਣੇ ਖੱਬੇ ਮੋਢੇ ਉੱਤੇ ਰੱਖ ਲਵੋ। ਪਰਾਤ ਮੈਂ ਆਪਦੇ ਖੱਬੇ ਮੋਢੇ ਉੱਤੇ ਰੱਖ ਕੇ ਹੱਥ ਦਾ ਸਹਾਰਾ ਰੱਖਿਆ, ਅਤੇ ਗੋਦਾਵਰੀ ਨਦੀ ਵੱਲ ਸ਼ਬਦ ਪੜ੍ਹਦੇ ਤੁਰ ਪਏ ਸੀ। ਪੰਜ ਪਿਆਰੇ ਛੇਵਾਂ ਮੈਂ, ਅਸੀਂ ਸ਼ਬਦ ਪੜ੍ਹਦੇ ਨਗੀਨਾ ਘਾਟ ਪਹੁੰਚ ਗਏ। ਪੰਜ ਪਿਆਰਿਆਂ ਨੇ ਫਿਰ ਅਰਦਾਸਾ ਕਰਿਆ, ਅਕਾਲ ਪੁਰਖ ਦੇ ਚਰਨਾਂ ਵਿੱਚ ਅਰਦਾਸ ਕਰਦਿਆਂ ਆਖਿਆ, "ਉਦਾਸੀ ਜੀ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੋ ਜੀ।" ਅਰਦਾਸ ਤੋਂ ਬਾਅਦ ਮੇਰੇ ਰੁਮਾਲੇ ਅਤੇ ਹਾਰ ਸਮੇਤ ਫੁੱਲ ਤਾਰ ਦਿੱਤੇ। ਅਸਥੀਆਂ ਵਾਲੀ ਪਰਾਤ ਨਗੀਨਾ ਘਾਟ ਗੁਰਦੁਆਰੇ ਵਿੱਚ ਰੱਖਦਿਆਂ ਮੈਂ ਵੀ ਅਰਦਾਸ ਕਰ ਕੇ ਇਸ਼ਨਾਨ ਕਰਕੇ ਬਾਹਰ ਆ ਗਿਆ ਸੀ। ਫੇਰ ਨਗੀਨਾ ਘਾਟ ਗੁਰਦੁਆਰੇ ਦੇਗ ਕਰਵਾਈ। ਸੱਚਖੰਡ ਗੁਰਦੁਆਰਾ ਸਾਹਿਬ ਵਿਖੇ ਸਪਤਾਹਕ ਪਾਠ ਰੱਖਵਾ ਦਿੱਤਾ। ਪਾਠ ਸ਼ੁਰੂ ਕਰਨ ਸਮੇਂ, ਜੋ ਗੁਰੂ ਗ੍ਰੰਥ ਜੀ ਤੋਂ ਹੁਕਮਨਾਮਾ ਮਿਲਿਆ ਸੀ, ਮੈਂ ਪਿੰਡ ਰਾਏਸਰ ਆ ਕੇ ਸਾਰਿਆਂ ਜੀਆਂ ਨੂੰ ਅਤੇ ਮਾਤਾ ਜੀ ਨੂੰ ਸੁਣਾਇਆ ਸੀ। ਹੁਕਮਨਾਮਾ ਸੁਣ ਕੇ ਮਾਤਾ ਜੀ ਦਾ ਦੁੱਖ ਬਹੁਤ ਘਟਿਆ, ਮੈਂ ਮਹਿਸੂਸ ਕਰ ਰਿਹਾ ਸੀ।

## ਉਦਾਸੀ ਦਾ ਅੰਤਲਾ ਸਮਾਂ : ਗੁਰਚਰਨ ਸਿੰਘ ਸੰਘੇ ਦੀ ਜ਼ੁਬਾਨੀ

ਸਾਥੀ ਗੁਰਚਰਨ ਸਿੰਘ ਸੰਘਾ ਪਿੰਡ ਭਾਈ ਕਾ ਡਰੋਲੀ ਜ਼ਿਲ੍ਹਾ ਫਰੀਦਕੋਟ ਦੇ ਰਹਿਣ ਵਾਲਾ ਸੀ ਜੋ ਸੰਤ ਰਾਮ ਉਦਾਸੀ ਦਾ ਰਾਜਨੀਤਿਕ ਸਾਥੀ ਸੀ।

ਨਕਸਲਵਾੜੀ ਲਹਿਰ ਸਮੇਂ ਸਾਥੀ ਗੁਰਚਰਨ ਸਿੰਘ ਸੰਘਾ ਸ੍ਰੀ ਹਜ਼ੂਰ ਸਾਹਿਬ ਗੁਰਦੁਆਰੇ ਦੀ ਸ਼ਰਨ ਲੈ ਕੇ "ਸਚਖੰਡ" ਮਾਸਕ ਪੱਤਰ ਦਾ ਐਡੀਟਰ ਲੱਗ ਗਿਆ ਸੀ। ਸੰਤ ਰਾਮ ਉਦਾਸੀ ਦੀ ਅਤੇ ਸੰਘੇ ਦੀ ਬਹੁਤ ਪੁਰਾਣੀ ਮਿੱਤਰਤਾ ਸੀ। ਸ੍ਰੀ ਸੰਘਾ ਹਰ ਸਾਲ ਗੁਰਪੁਰਬ ਦੇ ਮੌਕੇ 'ਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਵਿਦਵਾਨਾਂ, ਇਤਿਹਾਸਕਾਰਾਂ ਅਤੇ ਲੇਖਕਾਂ ਨੂੰ ਸ੍ਰੀ ਹਜ਼ੂਰ ਸਾਹਿਬ ਵਿਖੇ ਸਨਮਾਨਤ ਕਰਦੇ ਸਨ।

...ਤੀਸਰਾ ਗੁਰਪੁਰਬ ਸ਼੍ਰੀ ਗੁਰੂ ਸਰਬੰਸ ਦਾਨੀ ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਜੋਤੀ ਜੋਤ ਸਮਾਉਣ ਦਾ ਮਨਾਉਂਦੇ ਹਨ।... ਕੀਰਤਨ ਦਰਬਾਰ ਵਿੱਚ ਸੰਤ ਰਾਮ ਉਦਾਸੀ ਨੂੰ ਬੋਲਣ ਵਾਸਤੇ ਸੱਦਿਆ ਗਿਆ ਸੀ। ਇਹ ਕਵੀ ਦਰਬਾਰ ਰਾਤ ਦੇ 2-3 ਵਜੇ ਤੱਕ ਚੱਲਦਾ ਹੈ। ਇਸ ਗੁਰਪੁਰਬ 'ਤੇ ਉਦਾਸੀ ਨੂੰ ਪੰਜ ਦਿਨ ਪਹਿਲਾਂ ਸੱਦਿਆ ਗਿਆ ਸੀ। ਉਦਾਸੀ ਦੀ ਡਿਊਟੀ ਪਿੰਡ ਕਲਾਲੇ ਸੀ ਜਿਹੜਾ ਰਾਏਸਰ ਤੋਂ ਤਿੰਨ ਕਿਲੋਮੀਟਰ ਹੈ। ਪ੍ਰਾਇਮਰੀ ਸਕੂਲ ਵਿੱਚੋਂ ਪ੍ਰਮੋਸ਼ਨ ਹੋ ਕੇ ਹੈੱਡਮਾਸਟਰ ਬਣ ਗਿਆ ਸੀ। ਉਦਾਸੀ ਨੇ ਛੁੱਟੀ ਲੈਣ ਦੀ ਅਰਜ਼ੀ ਲਿਖਣ ਸਮੇਂ ਇੱਕ ਦੋ ਸ਼ਬਦ ਲਿਖੇ ਸਨ, ਮੇਜ਼ ਉੱਤੇ ਰੱਖ ਦਿੱਤੇ ਸਨ। ਸਕੂਲ ਵਾਲੀ ਅਰਜ਼ੀ ਵਿੱਚੋਂ ਇਹੋ ਜਾਪਦਾ ਸੀ ਜਿਵੇਂ ਕਿਧਰੇ ਗਾਇਬ ਹੋਣਾ ਹੋਵੇ, ਜਾਂ ਘਰ ਤੋਂ ਸੰਨਿਆਸ ਲੈਣੀ ਚਾਹੁੰਦਾ ਹੋਵੇ। 2 ਨਵੰਬਰ 1986 ਈ. ਨੂੰ ਘਰੋਂ ਚਲੇ ਗਏ ਸੀ। ਕਈ ਉਸਦੇ ਯਾਰਾਂ ਦੋਸਤਾਂ ਤੋਂ ਪਤਾ ਲੱਗਦਾ ਹੈ ਜਿਹਨਾਂ ਨੂੰ ਆਖਦਾ ਸੀ, "ਸਾਥਿਓ ਮੈਂ ਆਪ ਤੋਂ ਬਹੁਤ ਦੂਰ ਜਾ ਰਿਹਾ ਹਾਂ। ਮੇਰਾ ਮਨ ਡਾਵਾਂਡੋਲ ਹੈ। ਮੇਰੇ ਘਰ ਦਾ ਖਿਆਲ ਰਖਿਓ, ਮੇਰਾ ਸਰੀਰ ਵੀ ਬਹੁਤਾ ਠੀਕ ਨਹੀਂ।" ਇਹ ਗੱਲ ਇੱਕ ਨੂੰ ਨਹੀਂ ਸੀ ਆਖੀ ਆਪਣੇ ਸਾਰੇ ਜਿਗਰੀ ਦੋਸਤਾਂ ਨੂੰ ਆਖੀ ਸੀ।

ਜਦੋਂ ਮੈਂ ਕਿਰਿਆ ਕਰਮ ਤੋਂ ਵਿਹਲਾ ਹੋਇਆ। ਮੈਨੂੰ ਗੁਰਚਰਨ ਸਿੰਘ ਸੰਘੇ ਨੇ 'ਸੱਚਖੰਡ' ਪੱਤਰ ਦੇ ਦਫ਼ਤਰ ਬੁਲਾ ਲਿਆ। ਮੇਰੇ ਨਾਲ ਉਦਾਸੀ ਦਾ ਦੁੱਖ ਸਾਂਝਾ ਕਰਦਿਆਂ ਆਖਿਆ-"ਭਾਈ ਘਾਰੂ ਜੀ ਉਦਾਸੀ ਮੇਰੇ ਗਲ਼ ਲੱਗ ਕੇ ਰੋਇਆ। ਇਉਂ ਰੋਇਆ ਜਿਵੇਂ ਬਹੁਤ ਚਿਰਾਂ ਤੋਂ ਵਿਛੜਿਆ ਹੋਵੇ। ਮੈਨੂੰ ਆਖਿਆ, "ਸੰਘੇ ਬਾਈ, ਅਸੀਂ ਬਹੁਤ ਚਿਰਾਂ ਤੋਂ ਬਾਅਦ ਮਿਲੇ ਹਾਂ, ਮੈਨੂੰ ਸ਼ਰਾਬ ਦੀ ਬੋਤਲ ਮੰਗਵਾ ਦੇ। ਫੇਰ ਆਪਾਂ ਰੱਜ ਕੇ ਗੱਲਾਂ ਕਰਨੀਆਂ ਹਨ। ਮੈਂ ਘਰ ਦੀ ਜ਼ਿੰਦਗੀ ਤੋਂ ਤੰਗ ਆ ਗਿਆ ਹਾਂ।" ਮੈਂ ਆਖਿਆ, "ਉਦਾਸੀ ਹੁਣ ਢਾਈ ਵੱਜ ਗਏ ਹਨ। ਹੁਣ ਆਪਾਂ ਨੂੰ ਆਰਾਮ ਕਰਨਾ ਚਾਹੀਦਾ ਹੈ। ਆਪਾਂ ਸਵੇਰੇ ਗੱਲਾਂ-ਬਾਤਾਂ ਕਰਾਂਗੇ।" ਉਦਾਸੀ ਨੇ ਫੇਰ ਆਖਿਆ, "ਨਹੀਂ ਬਾਈ ਜੀ ਨਹੀਂ ਆਪਾਂ ਕਾਫੀ ਚਿਰਾਂ ਤੋਂ ਵਿਛੜੇ ਹੋਏ ਹਾਂ। ਅੱਜ ਵਰਗਾ ਫੇਰ ਮੌਕਾ ਨਹੀਂ ਮਿਲੇਗਾ। ਤੂੰ ਉੱਠ ਜਾ ਕੇ ਲੈ ਆ।" ਭਾਈ ਘਾਰੂ ਜੀ ਮੈਨੂੰ ਪਹਿਲਾਂ ਹੀ ਪਤਾ ਸੀ ਉਦਾਸੀ ਪੀਂਦਾ ਹੈ। ਮੈਂ ਪਹਿਲਾਂ ਹੀ ਦੋ ਬੋਤਲਾਂ ਵਿਸਕੀ ਦੀਆਂ ਲਿਆ ਰੱਖੀਆਂ ਸਨ। ਮੈਂ ਇੱਕ ਬੋਤਲ ਕੱਢ ਲਿਆਂਦੀ। ਬੋਤਲ ਨੂੰ ਦੇਖ ਕੇ ਉਦਾਸੀ ਬਹੁਤ ਖੁਸ਼ ਹੋਇਆ ਤੇ ਪੀਣ ਲੱਗ ਗਿਆ। ਸੰਘੇ ਨੇ ਦੱਸਿਆ ਕਿ ਉਦਾਸੀ ਆਖਣ ਲੱਗਿਆ, "ਬਾਈ ਗੁਰਚਰਨ ਸਿੰਘ ਮੈਂ ਤੈਨੂੰ ਕਾਫੀ ਚਿਰਾਂ ਤੋਂ ਮਿਲਣਾ ਚਾਹੁੰਦਾ ਸੀ। ਮੈਨੂੰ ਪਤਾ ਨਹੀਂ ਸੀ ਕਿ ਤੁਸੀਂ ਗੁਰੂ ਚਰਨਾਂ ਦੀ ਸ਼ਰਨ ਲਈ ਹੋਈ ਹੈ। ਹੁਣ ਤੇਰਾ ਮੈਨੂੰ ਪਤਾ ਲੱਗ ਗਿਆ ਹੈ। ਮੈਨੂੰ ਪੀਣ ਤੋਂ ਵੀ ਵੱਧ ਖੁਸ਼ੀ ਹੋਈ

ਹੈ। ਮੈਂ ਘਰ ਤੋਂ ਸੰਨਿਆਸ ਲੈਣਾ ਚਾਹੁੰਦਾ ਹਾਂ। ਤੂੰ ਮੇਰਾ ਥੋੜ੍ਹਾ ਬਹੁਤਾ ਸਾਥ ਜ਼ਰੂਰ ਦੇ। ਮੈਂ ਘਰ ਤੋਂ ਬਹੁਤ ਦੂਰ ਜਾਣਾ ਚਾਹੁੰਦਾ ਹਾਂ।" ਘਾਰੂ ਜੀ, ਮੈਂ ਉਦਾਸੀ ਨੂੰ ਆਖਿਆ-"ਉਦਾਸੀ ਤੂੰ ਕਿਉਂ ਘਬਰਾ ਗਿਆ ਹੈ। ਮੈਂ ਤੈਨੂੰ ਅੱਖਾਂ ਦੀਆਂ ਪੁਤਲੀਆਂ 'ਚ ਲੁਕੋ ਸਕਦਾ ਹਾਂ। ਤੂੰ ਕੁੜੀਆਂ ਮੁੰਡੇ ਵਿਆਹ ਲੈ ਫੇਰ ਜੋ ਕਹੇਂਗਾ ਕਰਾਂਗੇ। ਤੂੰ ਫਿਕਰ ਨਾ ਕਰ। ਤੇਰੀ ਰਿਟਾਇਰਮੈਂਟ ਦੇ ਵੀ ਕਾਫੀ ਸਾਲ ਰਹਿੰਦੇ ਹਨ। ਤੂੰ ਫਿਕਰ ਕਿਉਂ ਕਰਦਾ ਹੈ? ਅਸੀਂ ਜਿਉਂਦੇ ਹਾਂ। ਅਜੇ ਪੰਜਾਬ ਤੋਂ ਅਸੀਂ ਦੂਰ ਨਹੀਂ। ਉਦਾਸੀ ਨੇ ਫੇਰ ਆਖਿਆ, "ਵੀਰ ਸੰਘੇ ਮੈਂ ਕੁੜੀਆਂ ਨੂੰ ਕਿਵੇਂ ਵਿਆਹਾਂ। ਜਦੋਂ ਵਿਆਹ ਕਰਾਉਣ ਵਾਸਤੇ ਕੁੜੀਆਂ ਤਿਆਰ ਨਹੀਂ। ਮੈਂ ਕੁੜੀਆਂ ਵਾਸਤੇ ਤਿੰਨੇ ਮੁੰਡੇ ਟੋਲ ਰੱਖੇ ਹਨ। ਜੇ ਮੈਂ ਵਿਆਹ ਦੀ ਕੋਈ ਗੱਲ ਘਰ ਵਿੱਚ ਕਰਦਾ ਹਾਂ, ਕੁੜੀਆਂ ਤੇ ਕੁੜੀਆਂ ਦੀ ਮਾਂ ਮੇਰੀ ਕੋਈ ਗੱਲ ਨਹੀਂ ਸੁਣਦੀਆਂ। ਚਲੋ ਕੁੜੀਆਂ ਨੂੰ ਤਾਂ ਪੜ੍ਹਾਈ ਦਾ ਲਾਲਚ ਆਖ ਸਕਦੇ ਹਾਂ ਅਤੇ ਮੇਰੀ ਘਰ ਵਾਲੀ ਨਸੀਬ ਕੌਰ ਮੇਰੇ ਨਾਲ ਸਹਿਮਤ ਹੋਵੇ ਫੇਰ ਕੁੜੀਆਂ ਦੀ ਕੀ ਤਾਕਤ ਹੈ ਨਾ ਵਿਆਹ ਕਰਵਾਉਣ ਦੀ। ਬਾਈ ਜੀ ਇਸ ਕਰਕੇ ਮੈਂ ਘਰ ਤੋਂ ਸੰਨਿਅਸ ਲੈਣੀ ਚਾਹੁੰਦਾ ਹਾਂ। ਵੱਡੇ ਮੁੰਡੇ ਨੂੰ ਮੇਰੇ ਖਿਲਾਫ ਕਰ ਦਿੱਤਾ। ਮੁੰਡੇ ਨੂੰ ਆਖਦੀ ਹੈ ਤੇਰਾ ਪਿਉ ਤੇਰਾ ਵਿਆਹ ਨਹੀਂ ਕਰਦਾ। ਸ਼ਰਾਬ ਰਾਹੀਂ ਘਰ ਉਜਾੜੀ ਜਾਂਦਾ ਹੈ। ਮੁੰਡੇ ਦਾ ਰਿਸ਼ਤਾ ਆਪ ਨਹੀਂ ਲੈਂਦੀ। ਆਖਦੀ ਹੈ ਮੈਂ ਦਾਜ ਲੈਣਾ ਹੈ। ਬਥੇਰਾ ਆਖਦਾ ਹਾਂ ਕਿ ਜੇ ਕੋਈ ਤੁਹਾਡੇ ਕੋਲੋਂ ਦਾਜ ਮੰਗੇਗਾ ਤਾਂ ਅਸੀਂ ਤਿੰਨ ਕੁੜੀਆਂ ਨੂੰ ਕੀ ਦੇਵਾਂਗੇ? ਘਰ ਵਿੱਚ ਲੜਾਈ ਇਸ ਗੱਲ ਤੇ ਚੱਲਦੀ ਰਹਿੰਦੀ ਹੈ। ਮੈਂ ਤਾਂ ਨੱਕੋ-ਨੱਕ ਹਾਰ ਚੁੱਕਿਆ ਹਾਂ। ਹੁਣ ਮੈਂ ਆਪਣੇ ਪਰਿਵਾਰ ਤੋਂ ਬਹੁਤ ਦੂਰ ਰਹਿਣਾ ਚਾਹੁੰਦਾ ਹਾਂ।"

"ਘਾਰੂ ਜੀ ਉਦਾਸੀ ਨੇ ਉੱਚੀ-ਉੱਚੀ ਰੋਂਦਿਆਂ ਆਖਿਆ ਬਾਈ ਜੀ ਤੁਸੀਂ ਦੱਸੋ ਮੈਂ ਕਿਵੇਂ ਘਰ ਵਿੱਚ ਰਹਿ ਕੇ ਆਪਣੀ ਜ਼ਿੰਮੇਵਾਰੀ ਪੂਰੀ ਕਰ ਸਕਦਾ ਹਾਂ? ਫੇਰ ਮੇਰੇ ਜਿਉਣ ਬਿਨਾਂ ਕੀ ਥੁੜਿਆ ਹੈ? ਤੁਸੀਂ ਹੋਰ ਵੀ ਦੱਸੋ ਮੈਂ ਕਿੱਥੇ ਜਾਵਾਂ? ਕਿਵੇਂ ਆਪਣੇ-ਆਪ ਨੂੰ ਜਿਉਂਦਾ ਰੱਖ ਸਕਦਾ ਹਾਂ? ਜਦੋਂ ਕੁੜੀਆਂ ਵੀ ਜ਼ਿੱਦ ਕਰਦੀਆਂ ਹਨ ਕਿ ਅਸੀਂ ਵਿਆਹ ਨਹੀਂ ਕਰਵਾਉਣੇ ਪੜ੍ਹਾਈ ਕਰਨੀ ਹੈ। ਅੱਜ ਦੇ ਯੁੱਗ ਵਿੱਚ ਉੱਚੀਆਂ ਕਲਾਸਾਂ ਦੇ ਦਾਖਲੇ ਡੋਨੇਸ਼ਨ ਤੋਂ ਬਗੈਰ ਨਹੀਂ ਮਿਲਦੇ। ਟੀਚਰੀ 'ਚੋਂ ਬਗੈਰ ਮੇਰਾ ਹੋਰ ਕਿਹੜਾ ਸਾਧਨ ਹੈ? ਇੰਨੀ ਤਨਖਾਹ ਨਾਲ ਤਾਂ ਮਸਾਂ ਰੋਟੀ ਪੂਰੀ ਹੁੰਦੀ ਹੈ। ਸਿਰਫ ਦੋਸਤਾਂ ਦੇ ਸਹਾਰੇ ਨਾਲ ਮੁੰਡੇ ਕੁੜੀਆਂ ਨੂੰ ਪੜ੍ਹਵਾ ਸਕਿਆ ਹਾਂ। ਆਪ ਹੀ ਦੱਸੋ ਹੋਰ ਮੇਰੇ ਕੋਲ ਕਿਹੜਾ ਸਾਧਨ ਹੈ, ਜਿਸ ਨਾਲ ਏਨੇ ਵੱਡੇ ਪਰਿਵਾਰ ਦਾ ਖਰਚਾ ਝੱਲ ਸਕਾਂ। ਮੈਂ ਵੱਡੀਆਂ ਡਿਗਰੀਆਂ ਕੁੜੀਆਂ ਨੂੰ ਵੀ ਕਿਵੇਂ ਦਵਾ ਸਕਦਾ ਹਾਂ। ਤੁਸੀਂ ਉਲਟਾ ਆਖਦੇ ਹੋ ਤੂੰ ਘਰ ਜਾ ਕੇ ਬੱਚਿਆਂ ਨੂੰ ਸਮਝਾਅ। ਸੰਨਿਆਸ ਨਾ ਲੈ। ਆਪ ਮੇਰੀ ਘਰ ਤੋਂ ਦੂਰ ਰੱਖਣ 'ਚ ਮਦਦ ਕਰੋ। ਮੈਂ ਦੋਸਤ ਬਹੁਤ ਉਪਰਾਮ ਹਾਂ।"

ਘਾਰੂ ਜੀ ਉਸਦੀ ਵਿਗੜੀ ਦਸ਼ਾ ਦੇਖਕੇ, ਮੈਂ ਉਦਾਸੀ ਨੂੰ ਆਪਣੇ ਕੋਲ ਬਹੁਤ ਰੱਖਣ ਦਾ ਯਤਨ ਕੀਤਾ ਪਰ ਉਸਨੇ ਮੇਰੇ ਕੋਲ ਰਹਿਣ ਤੋਂ ਉੱਕਾ ਈ ਨਾਂਹ ਕਰ ਦਿੱਤੀ। ਮੈਂ ਬੇਨਤੀ ਕੀਤੀ ਉਦਾਸੀ ਜੀ ਛੁੱਟੀ ਦੀ ਅਰਜੀ ਲਿਖਕੇ ਆਪਾਂ ਬਲਕਾਰ ਨੂੰ ਦੇ ਦਿੰਦੇ ਹਾਂ। ਤੇਰੀ ਅਰਜੀ ਡੀ. ਓ. ਸਾਹਿਬ ਨੂੰ ਪਹੁੰਚ ਜਾਵੇਗੀ ਤਾਂ

ਇਸ ਨੇ ਅੱਗੋਂ ਡਾਕਟਰ ਬਲਕਾਰ ਸਿੰਘ ਨੂੰ ਆਖਿਆ, "ਮੈਂ ਸੰਘਾ ਸਾਹਿਬ ਕੋਲ ਨਹੀਂ ਰਹਿਣਾ। ਤੁਸੀਂ ਮੈਨੂੰ ਨਾਲ ਲੈ ਕੇ ਜਾਣਾ ਹੈ। ਮੇਰਾ ਸਰੀਰ ਠੀਕ ਨਹੀਂ ਹੈ।" ਬਾਕੀ ਸਾਥੀਆਂ ਨੂੰ ਤੋਰ ਦਿੱਤਾ ਸੀ। ਸਾਥੀਆਂ ਨੂੰ ਮੇਰੇ ਸਾਹਮਣੇ ਆਖਿਆ-"ਤੁਸੀਂ ਚੱਲੋ ਉਦਾਸੀ ਸਿਹਤ ਪੱਖੋਂ ਢਿੱਲਾ ਹੈ। ਮੈਂ ਉਸ ਨੂੰ ਨਾਲ ਲੈ ਕੇ ਆਵਾਂਗਾ। ਸਾਰੇ ਸਾਥੀ ਪਹਿਲੀ ਗੱਡੀ ਚਲੇ ਗਏ ਸਨ। ਉਦਾਸੀ ਲੰਮੀ ਕਹਾਣੀ ਛੇੜ ਬੈਠਾ ਸੀ, ਮੁੱਕਣ ਨਹੀਂ ਸੀ ਦਿੰਦਾ। ਅਖੀਰ ਦੂਸਰੀ ਰੇਲ 'ਤੇ ਚੜ੍ਹਨ ਵਾਸਤੇ ਮਜਬੂਰ ਕਰਨ ਤੇ ਰਿਕਸ਼ਾ ਲੈ ਕੇ ਮਨਵਾੜ ਨੂੰ ਜਾਣ ਵਾਲੀ ਐਕਸਪਰੈਸ ਰੇਲ 'ਤੇ ਚੜ੍ਹ ਗਏ ਸਨ।"

ਘਾਰੂ ਜੀ ਇਸ ਤੋਂ ਬਾਅਦ ਜੋ ਮੈਂ ਕੰਨਾਂ ਨਾਲ ਸੁਣਿਆ ਹੈ, ਉਹ ਵੀ ਮੈਂ ਦੱਸਦਾ ਹਾਂ। ਅਜੇ ਨੰਦੇੜ ਤੋਂ ਚੱਲ ਕੇ ਦੋ ਕੁ ਸਟੇਸ਼ਨਾਂ ਦਾ ਹੀ ਸਫ਼ਰ ਪੂਰਾ ਕੀਤਾ ਸੀ, ਉਦਾਸੀ ਨੇ ਡਾਕਟਰ ਬਲਕਾਰ ਨੂੰ ਆਖਿਆ ਯਾਰ ਮੇਰਾ ਸਰੀਰ ਠੀਕ ਨਹੀਂ, ਉਪਰਲੀ ਸੀਟ ਮਿਲ ਜਾਵੇ ਤਾਂ ਚੰਗੀ ਗੱਲ ਹੈ। ਡਾ. ਬਲਕਾਰ ਨੇ ਇੱਕ ਮੁਸਾਫਰ ਨੂੰ ਬੇਨਤੀ ਕਰ ਕੇ ਉਪਰਲੀ ਸੀਟ ਵਿਹਲੀ ਕਰਵਾ ਦਿੱਤੀ। ਉਦਾਸੀ ਉਸੇ ਫੱਟੇ 'ਤੇ ਪੈ ਗਿਆ। ਰੇਲ ਚੱਲਦੀ ਗਈ। ਡਾ. ਬਲਕਾਰ ਸਿੰਘ ਸਮਝਦਾ ਸੀ ਕਿ ਉਦਾਸੀ ਸਾਰੀ ਰਾਤ ਦਾ ਥੱਕਿਆ ਸੀ ਸੌਂ ਗਿਆ ਹੈ। ਡਾ. ਬਲਕਾਰ ਸਿੰਘ ਬੈਠੇ ਮੁਸਾਫਰਾਂ ਨਾਲ ਗੱਲਾਂ ਬਾਤਾਂ ਕਰਨ ਲੱਗੇ। ਸਟੇਸ਼ਨਾਂ 'ਤੇ ਰੇਲ ਖੜਦੀ ਰਹੀ। ਮੁਸਾਫਰ ਚੜ੍ਹਦੇ-ਉਤਰਦੇ ਰਹੇ। ਰੇਲ ਔਰੰਗਾਬਾਦ ਜਾ ਖਲੋਤੀ। ਡਾ. ਬਲਕਾਰ ਸਿੰਘ ਨੇ ਸੋਚਿਆ ਉਦਾਸੀ ਨੂੰ ਉਠਾ ਕੇ ਚਾਹ ਜਾਂ ਪਾਣੀ ਪਲਾ ਦਿੰਦੇ ਹਾਂ। ਗੱਡੀ ਦੇ ਇੱਥੇ ਵੀਹ-ਪੱਚੀ ਮਿੰਟ ਜ਼ਰੂਰ ਲੱਗ ਜਾਣਗੇ।

ਡਾ. ਬਲਕਾਰ ਸਿੰਘ ਉਦਾਸੀ ਨੂੰ ਜਗਾਉਣ ਲੱਗਾ ਤਾਂ ਅੱਗੋਂ ਉਦਾਸੀ ਦਾ ਸਰੀਰ ਆਕੜ ਚੁੱਕਿਆ ਸੀ। ਉਦਾਸੀ ਚੱਲ ਵਸਿਆ ਸੀ। ਇਹ ਸਾਰਾ ਕੁਝ ਦੇਖ ਕੇ ਡਾਕਟਰ ਘਬਰਾ ਗਿਆ। ਡਾਕਟਰ ਨੂੰ ਅਨੁਭਵ ਹੋਇਆ ਮੈਨੂੰ ਸਭ ਤੋਂ ਪਹਿਲਾਂ ਗਾਰਡ ਨੂੰ ਦੱਸਣਾ ਚਾਹੀਦਾ ਹੈ। ਡਾਕਟਰ ਕਾਹਲੀ ਨਾਲ ਉਤਰ ਕੇ ਗਾਰਡ ਵੱਲ ਤੁਰ ਪਿਆ ਸੀ। ਗਾਰਡ ਅੱਗੇ ਸਿੱਖ ਸੀ। ਡਾਕਟਰ ਨੇ ਆਪਣੀ ਸਾਰੀ ਪਰੇਸ਼ਾਨੀ ਦੱਸ ਦਿੱਤੀ ਸੀ। ਗਾਰਡ ਨੇ ਅੱਗੋਂ ਪਿਆਰ ਨਾਲ ਬੋਲਦਿਆਂ ਆਖਿਆ, "ਸਰਦਾਰ ਜੀ ਤੁਸੀਂ ਚੁੱਪ-ਚੁਪੀਤੇ ਆਪਣੀ ਸੀਟ 'ਤੇ ਬੈਠ ਜਾਉ। ਹੋਰ ਕਿਸੇ ਨੂੰ ਪਤਾ ਨਾ ਲੱਗਣ ਦਿਉ। ਜੇ ਪਤਾ ਲੱਗ ਗਿਆ ਤਾਂ ਇਸ ਲਾਸ਼ ਨੂੰ ਇੱਥੇ ਹੀ ਉਤਾਰ ਦੇਣਗੇ। ਆਪ ਇਥੇ ਖਰਾਬ ਹੋਵੋਗੇ। ਮਨਵਾੜ ਸਭ ਕੁਝ ਹੁੰਦਾ ਹੈ। ਮਨਵਾੜ ਸਟੇਸ਼ਨ 'ਤੇ ਮੈਂ ਆਪਦੀ ਪੂਰੀ ਮੱਦਦ ਕਰਾਂਗਾ। ਚਲੋ ਮੈਂ ਆਪਦਾ ਡੱਬਾ ਨੰਬਰ ਪ੍ਰਾਈਵੇਟ ਕਾਗਜ਼ 'ਤੇ ਨੋਟ ਕਰ ਲੈਂਦਾ ਹਾਂ। ਕਿਸੇ ਚੈਕਰ ਨੂੰ ਉਸ ਡੱਬੇ 'ਚ ਵੜਨ ਨਹੀਂ ਦਿਆਂਗਾ। ਆਪ ਬੇਫਿਕਰ ਹੋ ਕੇ ਆਪਣੀ ਸੀਟ ਮੱਲ ਕੇ ਬੈਠ ਜਾਉ। ਮੈਂ ਤੁਹਾਡੇ ਨਾਲ ਹਾਂ ਪਰ ਇਹ ਕਿਸੇ ਨੂੰ ਦੱਸਣ ਦੀ ਲੋੜ ਨਹੀਂ। ਇਹ ਵੀ ਨਹੀਂ ਆਖਣਾ ਮੈਂ ਗਾਰਡ ਨੂੰ ਰਿਪੋਰਟ ਦਿੱਤੀ ਹੈ। ਬਾਕੀ ਮੈਂ ਆਪੇ ਸੰਭਾਲ ਲਵਾਂਗਾ। ਮਨਵਾੜ ਪੰਜਾਬੀ ਸਿੱਖ ਬਹੁਤ ਹਨ। ਆਪਦੀ ਮਦਦ ਕਰਨਗੇ। ਮੁੱਕਦੀ ਗੱਲ ਅਖੀਰ ਰੇਲ ਮਨਵਾੜ ਸਟੇਸ਼ਨ 'ਤੇ ਆ ਪਹੁੰਚੀ ਸੀ। ਡੈਡ-ਬਾਡੀ ਉਤਾਰ ਕੇ ਸਟੇਸ਼ਨ ਦੇ ਹਸਪਤਾਲ 'ਚ ਲੈ ਗਏ ਸੀ।"

ਸੰਘੇ ਨੇ ਅੱਗੋਂ ਬੋਲਣਾ ਜਾਰੀ ਰੱਖਿਆ, "ਜਦੋਂ ਹਜ਼ੂਰ ਸਾਹਿਬ ਪਤਾ

ਲੱਗਿਆ ਪ੍ਰਬੰਧਕ ਕਮੇਟੀ ਨੇ ਪੰਜ ਪਿਆਰਿਆਂ ਨੂੰ ਆਖ਼ਰੀ ਪੁਸ਼ਾਕੇ ਤੇ ਅੰਮ੍ਰਿਤ ਦੇ ਕੇ 6 ਨਵੰਬਰ 1986 ਈ. ਨੂੰ ਹਜ਼ੂਰ ਸਾਹਿਬ ਤੋਂ ਮਾਨਵਾੜ ਭੇਜਿਆ। ਜ਼ਿਲ੍ਹਾ ਸੰਗਰੂਰ ਦੇ ਡੀ. ਸੀ. ਸਾਹਿਬ ਦੇ ਅਡਰੈਸ ’ਤੇ ਟੈਲੀਫੋਨ ਕਰ ਦਿੱਤਾ ਸੀ। ਦੂਸਰਾ 8 ਨਵੰਬਰ ਨੂੰ ਪਿੰਡ ਰਾਏਸਰ ਵੀ ਟੈਲੀਫੋਨ ਮਿਲ ਗਿਆ ਸੀ। ਭਾਈ ਘਾਰੂ ਜੀ, ਇਸ ਤਰ੍ਹਾਂ ਸੰਤ ਰਾਮ ਉਦਾਸੀ ਦੀ ਮੌਤ ਹੋਈ। ਆਪ ਪਿੰਡ ਜਾ ਕੇ ਹੌਲੀ-ਹੌਲੀ ਇਸ ਹਾਲਤ ਤੋਂ ਜਾਣੂ ਕਰਵਾਇਉ। ਹੋਰ ਕਲਪਨਾ ਕਰਨ ਦਾ ਕੋਈ ਅਰਥ ਨਹੀਂ ਬਣਦਾ। ਘਾਰੂ ਜੀ ਤੁਸੀਂ ਸਿਆਣਿਆਂ ਮਨੁੱਖਾਂ ਵਿੱਚੋਂ ਹੋ।” ਮੈਂ ਆਪਣੇ ਹੰਝੂ ਪੂੰਝਦਿਆਂ ਸਤ ਬਚਨ ਆਖ ਦਿੱਤਾ ਸੀ। ਮੈਂ ਅਤੇ ਕਾਕੂ ਸਿੰਘ ਸਾਰਾ ਕੁਝ ਸਮਝ ਕੇ ਰਾਤ ਦੀ ਗੱਡੀ ਮਨਵਾੜ ਆਉਣ ਵਾਸਤੇ ਉਸੇ ਐਕਸਪਰੈਸ ਰੇਲ ਚੜ ਗਏ ਸੀ।

**(ਇਸ ਹਿੱਸੇ ਨੂੰ ਸੰਖੇਪ ਕੀਤਾ ਹੈ।- ਸੰਪਾਦਕ)**

## ਰੇਲਵੇ ਅਦਾਲਤ ’ਚੋਂ ਉਦਾਸੀ ਦਾ ਸਮਾਨ ਲੈਣਾ

ਗੁਰਦੁਆਰੇ ਮਨਵਾੜ ਪ੍ਰੋ. ਜੋਗਿੰਦਰ ਸਿੰਘ ਸਾਨੂੰ ਉਡੀਕ ਰਿਹਾ ਸੀ। ਉਥੋਂ ਦੇ ਪੰਜਾਬੀਆਂ ਨੇ ਉਦਾਸੀ ਦੀ ਜਾਮਾ ਤਲਾਸ਼ੀ ਦਾ ਸਮਾਨ ਸਾਨੂੰ ਦਵਾਉਣ ਵਾਸਤੇ ਉਹਨਾਂ ਦੀ ਡਿਊਟੀ ਲਵਾਈ ਹੋਈ ਸੀ। ਹੇਠ ਲਿਖਿਆ ਸਾਰਾ ਸਮਾਨ ਸਾਨੂੰ ਦਿਵਾਉਣ ਵਾਸਤੇ ਬੜੀ ਤੀਬਰਤਾ ਨਾਲ ਉਡੀਕ ਰਹੇ ਸਨ। ਰੇਲਵੇ ਅਦਾਲਤ ਵਾਸਤੇ ਮੈਨੂੰ 100 ਰੁਪਏ ਦਾ ਵਕੀਲ ਕਰਨਾ ਪਿਆ ਸੀ। ਉਸ ਵਕੀਲ ਨੇ ਸਾਡੇ ਵੱਲੋਂ ਕਾਗਜ਼ ਤਿਆਰ ਕਰਨੇ ਸਨ। ਬਰਨਾਲੇ ਅਦਾਲਤ ਦਾ ਸਾਥੋਂ ਪਛਾਣ-ਪੱਤਰ ਲੈ ਲਿਆ ਸੀ। ਪਛਾਣ-ਪੱਤਰ ’ਤੇ ਮੇਰੀ ਫੋਟੋ ’ਤੇ ਐਸ. ਡੀ. ਐਮ. ਬਰਨਾਲਾ ਦੇ ਦਸਤਖ਼ਤ ਸੀ। ਸਰਕਾਰੀ ਮੋਹਰਾਂ ਆਦਿ ਲੱਗੀਆਂ ਹੋਈਆਂ ਸਨ। ਜਦੋਂ ਵਕੀਲ ਨੇ ਕਾਗਜ਼ ਤਿਆਰ ਕਰਕੇ ਰੇਲਵੇ ਅਧਿਕਾਰੀ ਦੇ ਪੇਸ਼ ਕੀਤੇ ’ਤੇ ਵਕੀਲ ਨੂੰ ਕਾਫੀ ਬਹਿਸ ਕਰਨੀ ਪਈ ਸੀ। ਮੈਥੋਂ ਵੀ ਹਲਫੀਆ ਬਿਆਨ ਲਿਆ ਗਿਆ ਸੀ। ਰੇਲਵੇ ਥਾਣੇ ਵਿੱਚੋਂ ਐਸ. ਐਚ. ਓ. ਨੂੰ ਬੁਲਾਇਆ ਗਿਆ। ਫੇਰ ਮੈਥੋਂ ਐਸ. ਐਚ. ਓ. ਨੇ ਦੱਸ-ਗਿਆਰਾਂ ਥਾਈਂ ਦਸਤਖ਼ਤ ਕਰਵਾਏ ਸਨ। ਸੰਤ ਰਾਮ ਉਦਾਸੀ ਦਾ ਸਾਰਾ ਸਮਾਨ ਰੇਲਵੇ ਮੈਜਿਸਟਰੇਟ ਨੇ ਥਾਣੇਦਾਰ ਤੋਂ ਆਪਣੇ ਮੇਜ ’ਤੇ ਮੰਗਵਾ ਲਿਆ ਸੀ। ਮੈਨੂੰ ਸੱਦ ਕੇ ਫੇਰ ਕਈ ਥਾਂਈਂ ਦਸਤਖ਼ਤ ਕਰਵਾਏ ਗਏ ਸਨ। ਸਾਰੇ ਸਮਾਨ ਦੀ ਲਿਸਟ ਬਣਾ ਕੇ ਉਸ ’ਤੇ ਵੀ ਦਸਤਖ਼ਤ ਕਰਵਾਏ ਗਏ ਸਨ। ਮੈਨੂੰ ਮੈਜਿਸਟਰੇਟ ਦੇ ਸਾਹਮਣੇ ਹੇਠ ਲਿਖਿਆ ਸਮਾਨ ਦਿੱਤਾ ਗਿਆ। 1300 ਰੁਃ, ਇੱਕ ਘੜੀ, ਸਿਰ ਵਾਲੀ ਪੱਗ, ਜੁਰਾਬਾਂ, ਇੱਕ ਰੁਮਾਲ, ਕਾਲੀ ਐਨਕ, ਇੱਕ ਬੁਰਸ਼ਟ, ਇੱਕ ਪੀਲਾ ਪਰਨਾ, ਦੋ ਪਜਾਮੇ, ਇੱਕ ਕੱਪੜੇ ਦਾ ਬੈਗ, ਰੋਟੀ ਵਾਲਾ ਡੱਬਾ, ਇੱਕ ਹਵਾਈ ਚੱਪਲ, ਇਹ ਸਮਾਨ ਦੇ ਕੇ ਮੈਥੋਂ ਦੋ ਥਾਈਂ ਹੋਰ ਦਸਤਖ਼ਤ ਕਰਵਾਏ ਸਨ। ਇਹ ਸਾਰਾ ਸਮਾਨ ਲੈ ਕੇ ਪ੍ਰੋ. ਜੋਗਿੰਦਰ ਸਿੰਘ ਦਾ ਅਤੇ ਹੋਰ ਪੰਜਾਬੀ ਦੋਸਤਾਂ ਦੇ ਸਹਿਯੋਗ ਦਾ ਅਸੀਂ ਧੰਨਵਾਦ ਕਰਦੇ ਗੁਰਦੁਆਰਾ ਮਨਵਾੜ ਤੋਂ ਵਿਦਾਇਗੀ ਲਈ ਸੀ। ਦੂਸਰੀ ਰਾਤ ਬਠਿੰਡੇ ਪੰਜ ਵਜੇ ਉੱਤਰ ਆਏ ਸੀ। ਬਠਿੰਡੇ ਤੋਂ ਰੇਲ ਫੜ ਕੇ 7 ਵਜੇ ਬਰਨਾਲਾ ਸਟੇਸ਼ਨ ’ਤੇ ਆ ਗਏ ਸੀ। ਬੱਸਾਂ ਦੀ ਹੜਤਾਲ ਸੀ। ਅਸੀਂ ਆਪਦਾ ਸਾਧਨ

ਬਣਾ ਕੇ ਪਿੰਡ ਰਾਏਸਰ ਪਹੁੰਚੇ ਸੀ। ਮੈਂ ਮਾਸਟਰ ਹਮੀਰ ਸਿੰਘ, ਹਰਜੀਤ ਸਿੰਘ ਦੇ ਅਤੇ ਹੋਰ ਉਦਾਸੀ ਦਾ ਅਫਸੋਸ ਕਰਨ ਆਏ ਘਰ ਵਿੱਚ ਵਿਅਕਤੀਆਂ ਸਾਹਮਣੇ ਸਾਰਾ ਸਮਾਨ ਗਿਣ ਕੇ ਉਦਾਸੀ ਦੀ ਪਤਨੀ ਨਸੀਬ ਕੌਰ ਦੀ ਝੋਲੀ ਪਾ ਦਿੱਤਾ ਸੀ। ਮੇਰੀ ਮਾਤਾ ਜੀ ਕੋਲ ਸਨ। ਰੇਲਵੇ ਸਟੇਸ਼ਨ ਦੀ ਦਿੱਤੀ ਹੋਈ ਲਿਸਟ ਵੀ ਮਾਸਟਰ ਹਮੀਰ ਨੂੰ ਦੇ ਕੇ ਅਤੇ ਗਿਣਾ ਕੇ ਨਸੀਬ ਕੌਰ ਦੇ ਸਪੁਰਦ ਕਰ ਦਿੱਤੀ ਸੀ। ਮੈਂ ਆਪਣੀ ਛੋਟੀ ਧੀ ਜਾਂ ਭੈਣ ਸਮਝ ਕੇ ਸਿਰ ’ਤੇ ਹੱਥ ਰੱਖਕੇ ਆਖਿਆ, “ਕੁੜੀਏ ਅਕਾਲ ਪੁਰਖ ਤੈਨੂੰ ਸੁਮੱਤ ਬਖਸ਼ੇ।” ਮੈਂ ਸਾਰਾ ਸਮਾਨ ਦੁਬਾਰੇ ਮਾਤਾ ਜੀ ਸਾਹਮਣੇ ਗਿਣਾ ਦਿੱਤਾ ਸੀ। ਐਨਕ, ਰੁਮਾਲ, ਜੁਰਾਬਾਂ ਮੈਂ ਨਿਸ਼ਾਨੀ ਵਜੋਂ ਆਪਣੇ ਕੋਲ ਰੱਖ ਲਈਆਂ ਸਨ। ਅੱਜ ਵੀ ਮੇਰੇ ਕੋਲ ਹਨ। ਜੋ ਸਪਤਾਹ ਪਾਠ ਹਜ਼ੂਰ ਸਾਹਿਬ ਸਚਖੰਡ ਰਖਵਾਇਆ ਸੀ, ਉਹ ਹੁਕਮਨਾਮਾ ਸਾਰਿਆਂ ਵਿੱਚ ਹਰਜੀਤ ਸਿੰਘ ਨੇ ਪੜ੍ਹ ਕੇ ਸੁਣਾਇਆ। ਮਾਤਾ ਜੀ ਦੇ ਵਿਰਾਗ ਕਾਰਨ ਸਾਡੇ ਸਾਰਿਆਂ ਦੇ ਹੰਝੂ ਪਰਲ-ਪਰਲ ਵਹਿ ਤੁਰੇ ਸਨ।

ਉਦਾਸੀ ਦਾ ਵੱਡਾ ਮੁੰਡਾ ਇਕਬਾਲ ਸਿੰਘ ਬੱਲੀ ਸਾਨੂੰ ਵਾਰ-ਵਾਰ ਆਖਦਾ, “ਤਾਇਆ ਜੀ ਤੁਸੀਂ ਮਿੱਟੀ ਦੇ ਮਾਧੋ ਕਿਉਂ ਬਣੇ ਬੈਠੇ ਹੋ। ਜਦੋਂ ਭਾਪਾ ਜੀ ਨੇ ਤਿੰਨਾਂ ਕੁੜੀਆਂ ਵਾਸਤੇ ਤਿੰਨੇ ਵਧੀਆਂ ਮੁੰਡੇ ਟੋਲ ਰੱਖੇ ਹਨ, ਤੁਸੀਂ ਜਾ ਕੇ ਮੁੰਡਿਆਂ ਦੇ ਮਾਪਿਆਂ ਨਾਲ ਅਤੇ ਮੁੰਡਿਆਂ ਨਾਲ ਤਾਰੀਕ ਪੱਕੀ ਕਿਉਂ ਨਹੀਂ ਕਰਦੇ। ਇਸ ਤੋਂ ਇਲਾਵਾ ਭਾਪਾ ਜੀ ਨੇ ਆਪਣੇ ਜਿਗਰੀ ਯਾਰ ਦੋਸਤਾਂ ਨੂੰ ਸੁਨੇਹੇ ਵੀ ਦਿੱਤੇ ਹਨ, ਫੇਰ ਤੁਸੀਂ ਕਿਉਂ ਡਰਦੇ ਹੋ। ਭੋਗ ਉੱਤੇ ਕੁੜੀਆਂ ਦੇ ਆਨੰਦ ਕਾਰਜ ਕਿਉਂ ਨਹੀਂ ਕਰਦੇ।” ਵਿਆਹ ਕਰਨ ਬਾਰੇ ਸਾਡੀ ਮਾਤਾ ਜੀ ਦੇ ਵੀ ਉਪਰਲੇ ਹੀ ਸ਼ਬਦ ਸਨ।

ਮੈਂ ਬੜੇ ਪਿਆਰ ਨਾਲ ਇਕਬਾਲ ਨੂੰ ਆਖਿਆ, “ਪੁੱਤਰ ਤੇਰੀ ਬੀਬੀ ਨਸੀਬ ਕੌਰ ਨੂੰ ਅਸੀਂ ਬੇਨਤੀ ਕਰ ਚੁੱਕੇ ਹਾਂ। ਮਾਤਾ ਜੀ ਨੇ ਵੀ ਵਾਰ-ਵਾਰ ਆਖਿਆ ਹੈ। ਆਖਦੀ ਹੈ ਜੋ ਆਪਦੀਆਂ ਧੀਆਂ ਦੇ ਮਨਸੋਣੇ ਵਿੱਚ ਵਿਆਹ ਨਹੀਂ ਕਰਨੇ। ਤੁਸੀਂ ਆਉਣਾ ਹੋਊ ਤਾਂ ਆ ਜਾਇਓ। ਉਦਾਸੀ ਮਰ ਗਿਆ ਹੈ ਪਰ ਮੈਂ ਤਾਂ ਨਹੀਂ ਮਰ ਗਈ। ਮੈਂ ਤਾਂ ਜਿਉਂਦੀ ਜਾਗਦੀ ਹਾਂ। ਮੈਂ ਜਾਣਦੀ ਹਾਂ, ਮੈਂ ਕੁੜੀਆਂ ਦਾ ਗਲ਼ ਨਰੜ ਕਰਨ ਵਾਸਤੇ ਕਿਵੇਂ ਤਿਆਰ ਹੋ ਜਾਵਾਂ? ਜਿੰਨਾਂ ਚਿਰ ਮੈਂ ਆਪਣੇ ਘਰ ਵਾਲੇ ਨੂੰ ਬੈਠੀ ਰੋਂਦੀ ਹਾਂ। ਓਨਾਂ ਚਿਰ ਮੈਂ ਕੀ ਕਰ ਸਕਦੀ ਹਾਂ? ਤੁਸੀਂ ਮੈਨੂੰ ਸਾਰੇ ਰਲ ਕੇ ਤੰਗ ਨਾ ਕਰੋ। ਪੁੱਤਰ ਇਕਬਾਲ ਤੂੰ ਹੀ ਦੱਸ ਮੈਂ ਇਹਨਾਂ ਗੱਲਾਂ ਦਾ ਕੀ ਜਵਾਬ ਦੇ ਸਕਦਾ ਹਾਂ।”

ਨਸੀਬ ਕੌਰ ਨੂੰ ਇਕਬਾਲ ਨੇ ਆਖਿਆ, “ਬੀਬੀ ਤਾਇਆ ਜੀ ਨੇ ਆਪੋ ਆਪਣੀਆਂ ਕੁੜੀਆਂ ਵਿਆਹ ਕੇ ਤੋਰ ਦਿੱਤੀਆਂ ਹਨ। ਭਾਪਾ ਜੀ ਵੀ ਆਪ ਨੂੰ ਕੁੜੀਆਂ ਦੇ ਵਿਆਹ ਬਾਰੇ ਆਖਦੇ ਰਹਿੰਦੇ ਸਨ। ਇਹ ਮੌਕਾ ਮੁੜ ਹੱਥ ਨਹੀਂ ਆਉਣਾ। ਫੇਰ ਪਛਤਾਵੇਂ ਤੋਂ ਬਗੈਰ ਕੁਝ ਨਹੀਂ ਹੋਣਾ। ਅੱਜ ਸਾਰੀਆਂ ਜੱਥੇਬੰਦੀਆਂ ਸਾਡੀ ਪੂਰੀ ਮਦਦ ਕਰਨਗੀਆਂ। ਕੁੜੀਆਂ ਕੋਈ ਅਨਪੜ੍ਹ ਨਹੀਂ ਹਨ। ਆਪਾਂ ਕੁੜੀਆਂ ਦੇ ਆਨੰਦ ਕਾਰਜ ਭੋਗ ਉੱਤੇ ਹੀ ਕਰ ਦੇਈਏ। ਪੈਸੇ ਦਾ ਕਈ ਘਾਟਾ ਨਹੀਂ ਹੈ। ਹੁਣ ਤੂੰ ਜ਼ਿੱਦ ਨਾ ਕਰ। ਆਪਣਾ ਲੋਕ ਭਾਰ ਵੰਡਾਉਂਦੇ ਹਨ। ਵਿਆਹ

ਕਰ ਕੇ ਮੇਰੀ ਮਿੰਨਤ ਮੰਨ।" ਮੈਂ ਇਕਬਾਲ ਨੂੰ ਆਖਿਆ, "ਪੁੱਤਰ ਸਮੇਂ ਦੀ ਉਡੀਕ ਕਰ। ਘਬਰਾ ਨਾ। ਮਨੁੱਖ ਦੀ ਪਰੇਸ਼ਾਨੀ ਬਹੁਤ ਨੁਕਸਾਨ ਕਰਦੀ ਹੈ। ਸਮਾਂ ਕਿਸੇ ਨੂੰ ਬਖਸ਼ਦਾ ਨਹੀਂ। ਅੱਗੇ ਆਪਾਂ ਵੀ ਦੇਖਦੇ ਹਾਂ। ਸਮਾਂ ਸਾਨੂੰ ਰੰਗ ਦਿਖਾਉਂਦਾ ਹੈ ਤੂੰ ਤਕੜਾ ਮਨ ਬਣਾ ਕੇ ਕਰਤਾਰ ਦੇ ਰੰਗ ਦੇਖੀ ਜਾ ਅੱਗੇ ਕੀ ਹੁੰਦਾ ਹੈ। ਸਮਾਂ ਹਮੇਸ਼ਾ ਇਨਸਾਫ ਕਰਦਾ ਹੈ। ਤੂੰ ਸਮੇਂ ਤੋਂ ਇਨਸਾਫ ਦੀ ਮੰਗ ਕਰ। ਤੂੰ ਅਕਾਲ ਪੁਰਖ 'ਤੇ ਤਸੱਲੀ ਰੱਖ। ਜਿੰਨੇ ਜੋਗਾ ਮੈਂ ਹਾਂ। ਮੈਂ ਵੀ ਤੇਰੇ ਨਾਲ ਰਹਾਂਗਾ। ਤੈਨੂੰ ਪਿੱਠ ਨਹੀਂ ਦਿਖਾਵਾਂਗਾ। ਬਾਕੀ ਪਰਿਵਾਰ ਵੀ ਤੇਰੇ ਨਾਲ ਹੈ ਤੈਨੂੰ 'ਕੱਲਾ ਨਹੀਂ ਰਹਿਣ ਦੇਵੇਗਾ।"

**(ਗੁਰਦਾਸ ਸਿੰਘ 'ਘਾਰੂ', ਪਗਡੰਡੀਆਂ ਤੋਂ ਜੀਵਨ ਮਾਰਗ ਤੱਕ, ਪੰਨਾ 178-189)**

## ਅੰਤਲੇ ਦਿਨਾਂ ਦੀ ਦਾਸਤਾਂ

**-ਗੁਰਚਰਨ ਸਿਘ ਸੰਘਾ***

ਇਹ ਵਾਕਿਆ ਸੰਨ 1986 ਦਾ ਹੈ। ਮੈਂ ਉਸ ਵੇਲੇ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਤੋਂ ਨਿਕਲਦੇ ਮਾਸਕ ਰਸਾਲੇ 'ਸੱਚਖੰਡ ਪੱਤਰ' ਦਾ ਮੁੱਖ ਸੰਪਾਦਕ ਸਾਂ। ਇਸ ਤੋਂ ਪਹਿਲੇ ਮੈਂ ਤੇ ਉਦਾਸੀ ਵਧੀਆ ਮਿੱਤਰ ਸਾਂ। ਇੱਕ ਵਧੀਆ ਹਮਦਰਦ ਵਜੋਂ ਉਦਾਸੀ ਦੀ ਉਸ ਦੇ ਜੀਵਨ ਸੰਘਰਸ਼ ਅਤੇ ਪਾਰਟੀ ਸੰਘਰਸ਼ ਵਿੱਚ ਭਾਈਵਾਲ ਹੋਣ ਕਰਕੇ ਸਾਡੀ ਆਪਣੀ ਵੱਖਰੀ ਪਹਿਚਾਣ ਸੀ।

ਉਨ੍ਹੀਂ ਦਿਨੀਂ ਉਦਾਸੀ ਕੁਝ ਜ਼ਿਆਦਾ ਹੀ ਪੀਣ ਲੱਗ ਪਿਆ ਸੀ। ਅਕਸਰ ਉਹ ਕਿਹਾ ਕਰਦਾ ਸੀ, ਮੈਨੂੰ ਜਵਾਨ ਹੋ ਰਹੇ ਬੱਚਿਆਂ ਦਾ ਫਿਕਰ ਹੈ। ਕਿੰਨਾ ਚੰਗਾ ਹੋਵੇ ਜੇਕਰ ਵੱਡੀ ਬੇਟੀ ਦਾ ਕਿਧਰੇ ਰਿਸ਼ਤਾ ਹੋ ਸਕੇ। ਇਹ ਕਾਰਜ ਤੁਸੀਂ ਮਿੱਤਰਾਂ ਨੇ ਹੀ ਕਰਨਾ ਹੈ। ਮੇਰੇ ਕੋਲ ਹਜ਼ੂਰ ਸਾਹਿਬ ਵਿਖੇ ਹਰ ਸਾਲ ਮਨਾਏ ਜਾਂਦੇ ਪੁਰਬ ਗੁਰਤਾ ਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਬਜਟ ਵੀ ਸੀ। ਅਸੀਂ ਉਥੇ ਹਰ ਸਾਲ ਇਹਨਾਂ ਦਿਨਾਂ ਤੇ ਕਵੀ ਦਰਬਾਰ ਕਰਵਾਉਂਦੇ ਹਾਂ। ਏਸੇ ਮਨਸ਼ਾ ਨਾਲ ਕਿ ਉਹ ਅੱਜ ਕੱਲ ਸਿੱਖੀ ਵੱਲ ਝੁਕਾਅ ਰੱਖਦਾ ਹੈ ਅਤੇ ਵਧੀਆ ਕਵੀ ਹੈ ਕਿਉਂ ਨਾ ਇਸ ਨੂੰ ਬਾਹਰਲੀ ਸਟੇਜ ਤੇ ਲਿਆ ਖੜ੍ਹਾ ਕਰਾਂ, ਉਸ ਨੂੰ ਕਮੇਟੀ ਵਲੋਂ ਸੱਦਾ ਪੱਤਰ ਭੇਜ ਦਿੱਤਾ।

ਉਦਾਸੀ ਨੇ ਵੀ ਖਿੜੇ ਮੱਥੇ ਪਰਵਾਨਗੀ ਭੇਜ ਦਿੱਤੀ। ਮਿਥੇ ਸਮੇਂ ਤੇ ਉਹ ਹਜ਼ੂਰ ਸਾਹਿਬ ਸਾਡੇ ਕੋਲ ਪਹੁੰਚ ਗਿਆ। ਉਸ ਦੇ ਨਾਲ ਹੋਰ ਬੁਲਾਰੇ ਡਾ. ਬਲਕਾਰ ਸਿੰਘ, ਸਾਧੂ ਸਿੰਘ ਦਰਦ ਅਤੇ ਚਰਨ ਸਿੰਘ ਚਰਨ ਆਦਿ ਸਨ। ਉਸ ਦੀ ਖਾਹਿਸ਼ ਤੇ ਅਸਾਂ ਵੱਖਰਾ ਕਮਰਾ ਵੀ ਸੰਤੋਖ ਨਿਵਾਸ ਵਿੱਚ ਦੇ ਦਿੱਤਾ।

ਰਾਤ ਦੇ ਦਸ ਵਜੇ ਕਵੀ ਦਰਬਾਰ ਸ਼ੁਰੂ ਹੋਇਆ ਤੇ ਸਵੇਰੇ ਦੇ 3 ਵਜੇ ਤੱਕ ਚੱਲਿਆ। ਉਸ ਨੇ ਬੜੀ ਹੀ ਸੁਰੀਲੀ ਤੇ ਜੋਸ਼ੀਲੀ ਅਵਾਜ਼ ਵਿੱਚ ਸਿੱਖ ਇਤਿਹਾਸ ਨਾਲ ਸਬੰਧਿਤ ਕਈ ਕਵਿਤਾਵਾਂ ਦਾ ਗਾਇਨ ਕੀਤਾ। ਸ਼ਾਇਦ ਇਸ ਤਰ੍ਹਾਂ ਦੇ ਲੋਕ

---

*ਸਾਬਕਾ ਸੰਪਾਦਕ 'ਸੱਚ ਖੰਡ ਪੱਤਰ' ਹਜ਼ੂਰ ਸਾਹਿਬ, ਨਾਂਦੇੜ

ਕਵੀ ਨੂੰ ਲੋਕਾਂ ਪਹਿਲੀ ਵਾਰ ਸੁਣਿਆ ਸੀ, ਇਸ ਲਈ ਬੜੀ ਦਾਤ ਮਿਲੀ।

ਸਮਾਪਤੀ ਤੇ ਬਾਹਰ ਆ ਕੇ ਉਦਾਸੀ ਨੇ ਮੈਨੂੰ ਕਿਹਾ ਮੇਰੇ ਕੋਲ ਦਾਰੂ ਦੀ ਪੂਰੀ ਬੋਤਲ ਹੈ। ਕਿਸੇ ਮਿੱਤਰ ਨੇ ਛਕਣੀ ਹੈ ਤਾਂ ਭੇਜ ਦੇਹ। ਮੈਂ ਉਸਨੂੰ ਏਨਾ ਕਹਿ ਕੇ ਪਾਸਾ ਕਰ ਲਿਆ। ਹੁਣ ਤੂੰ ਦੋ ਘੰਟੇ ਸੌਂ ਲੈ। ਮੈਂ ਤੈਨੂੰ ਸਵੇਰੇ ਛੇ ਵਜੇ ਵਾਲੀ ਪਹਿਲੀ ਗੱਡੀ ਵਾਪਸ ਤੋਰਨਾ ਹੈ ਪਰ ਉਸ ਕਮਲੇ ਨੇ ਕਮਰੇ ਵਿੱਚ ਜਾ ਕੇ ਪੂਰੀ ਬੋਤਲ ਹੀ ਡੀਕ ਲਈ ਸੀ। ਸਵੇਰੇ 6 ਵਜੇ ਨਿਸ਼ਚਤ ਸਮੇਂ ਤੇ ਡਾ. ਬਲਕਾਰ ਸਿੰਘ ਨਾਲ ਜਦ ਉਸ ਨੂੰ ਰਿਕਸ਼ੇ ਵਿੱਚ ਸਟੇਸ਼ਨ ਜਾਣ ਲਈ ਬਿਠਾਇਆ ਤਾਂ ਉਹ ਅੱਧ ਉਨੀਂਦਰਾ ਜਿਹਾ ਸੀ। ਬਸ ਮੇਰੇ ਗਲ ਲੱਗ ਕੇ ਲੜਕੀ ਲਈ ਚੰਗਾ ਘਰ ਵੇਖਣ ਦਾ ਵਾਸਤਾ ਪਾਇਆ ਸੀ।

ਰੇਲ ਵਿੱਚ ਬੈਠ ਕੇ ਡਾ. ਬਲਕਾਰ ਸਿੰਘ ਮੁਤਾਬਿਕ ਉਸ ਕਿਹਾ ਕਿ ਮੈਨੂੰ ਨੀਂਦ ਆਉਂਦੀ ਹੈ ਉਪਰ ਬਰਥ ਤੇ ਸੌਂ ਜਾਂਦਾ ਹਾਂ। ਮੈਨੂੰ ਜਗਾਉਣ ਦੀ ਖੇਚਲ ਨਾ ਕਰੀਂ। ਜਦੋਂ ਭੁੱਖ ਲੱਗੇਗੀ ਆਪੇ ਮੰਗ ਲਵਾਂਗਾ। ਡਾ. ਬਲਕਾਰ ਸਿੰਘ ਅਨੁਸਾਰ ਉਹ ਕੋਈ ਚਾਰ ਪੰਜ ਘੰਟੇ ਸੁੱਤਾ ਰਿਹਾ। ਮੈਂ ਹੇਠ ਬੈਠਾ ਸਾਂ। ਗੱਡੀ ਔਰਗੰਬਾਦ ਪਹੁੰਚ ਗਈ ਤਾਂ ਸੋਚਿਆ ਇਸ ਤੋਂ ਅੱਗੇ ਕੁਝ ਖਾਣ ਪੀਣ ਲਈ ਨਹੀਂ ਮਿਲੇਗਾ ਤਾਂ ਉਦਾਸੀ ਨੂੰ ਜਗਾਇਆ ਪਰ ਉਦਾਸੀ ਤੇ ਸਦੀਵੀਂ ਨੀਂਦਰ ਲੈ ਚੁੱਕਿਆ ਸੀ। ਬਲਕਾਰ ਸਿੰਘ ਡਰ ਗਿਆ ਸੀ, ਨਾ ਰੋ ਸਕਦਾ ਸੀ, ਨਾ ਬੈਠ ਸਕਦਾ ਸੀ। ਗੱਡੀ ਚੱਲ ਪਈ। ਅਗਲੇ ਸਟੇਸ਼ਨ ਤੇ ਏਧਰ ਉਧਰ ਵੇਖਿਆ ਇੱਕ ਗੁਰਸਿੱਖ ਟਿਕਟ ਚੈਕਰ ਦਿਸਿਆ ਉਸ ਨੂੰ ਬੁਲਾਇਆ। ਉਸ ਨੇ ਬਲਕਾਰ ਸਿੰਘ ਨੂੰ ਪਹਿਚਾਣ ਲਿਆ ਸੀ ਕਿਉਂਕਿ ਰਾਤ ਦੇ ਕਵੀ ਦਰਬਾਰ ਵਿੱਚ ਉਹ ਵੀ ਹਾਜ਼ਰ ਸੀ। ਉਸ ਆਪਣਾ ਨਾਮ ਹੁਕਮ ਸਿੰਘ ਦੱਸਿਆ। ਸਾਰੀ ਵਿਥਿਆ ਸੁਣੀ। ਉਹ ਵੀ ਹੈਰਾਨ ਹੋਇਆ ਪਰ ਸੰਭਲ ਕੇ ਬੋਲਿਆ, 'ਰਸਤਾ ਬਿਖੜਾ ਹੈ। ਜੇਕਰ ਕਿਸੇ ਨੂੰ ਦੱਸਿਆ ਤਾਂ ਉਦਾਸੀ ਦੀ ਲਾਸ਼ ਏਥੇ ਉਤਾਰ ਦੇਣਗੇ ਤੂੰ ਇਕੱਲਾ ਕੀ ਕਰੇਗਾ? ਦੋ ਘੰਟੇ ਦਾ ਹੋਰ ਸਫਰ ਹੈ। ਮਨਮਾੜ ਸਟੇਸ਼ਨ ਤੇ ਗੱਡੀ ਪਹੁੰਚ ਜਾਣ ਦਿਉ, ਮੈਂ ਤੇਰੇ ਨਾਲ ਹਾਂ। ਹਰ ਸੰਭਵ ਮਦਦ ਕਰਾਂਗਾ।' ਗੱਡੀ ਮਨਮਾੜ ਪਹੁੰਚ ਗਈ। ਹਾਕਮ ਸਿੰਘ ਚੈਕਰ ਨੇ ਉਦਾਸੀ ਦੀ ਲਾਸ਼ ਮਾਣ ਸਹਿਤ ਉਤਰਵਾਈ, ਰੀਪੋਰਟਿੰਗ ਕਰਵਾਈ ਅਤੇ ਸਰੀਰ ਸਵੇਰੇ ਪੋਸਟਮਾਰਟਿਮ ਲਈ ਸਥਾਨਕ ਗੁਰਦੁਆਰੇ ਪਹੁੰਚਾ ਦਿੱਤਾ। ਏਥੇ ਪਹੁੰਚ ਕੇ ਹੀ ਡਾ. ਬਲਕਾਰ ਸਿੰਘ ਨੇ ਅਜਾਇਬ ਸਿੰਘ ਕਾਮਰੇਡ ਵਾਲਿਆਂ ਤੋਂ ਮੈਨੂੰ ਫੋਨ ਕੀਤਾ ਕਿ ਹੁਣ ਕੀ ਕੀਤਾ ਜਾਵੇ? ਕੀ ਭਾਣਾ ਵਰਤਿਆ ਹੈ, ਉਹ ਤੇ ਰੀਪੋਰਟ ਹੀ ਦੱਸੇਗੀ।

ਸ਼ਾਮ ਦੇ 5 ਵਜੇ ਮੇਰੇ ਕੋਲ ਖ਼ਬਰ ਪਹੁੰਚੀ ਸੀ ਉਸ ਵੇਲੇ ਅਸੀਂ ਰਾਤ ਦੇ ਲਾਈਟ ਐਂਡ ਸਾਊਂਡ ਸ਼ੋਅ ਜੋ ਪੰਜਾਬ ਸਰਕਾਰ ਨੇ ਭੇਜਿਆ ਸੀ। ਤੇ ਲੱਗਭੱਗ 150 ਅਮਲੇ ਅਤੇ ਕਲਾਕਾਰ ਇਸ ਕਾਰਜ ਨੂੰ ਸਫਲਤਾ ਸਹਿਤ ਨੇਪਰੇ ਚਾੜ੍ਹਨ ਲਈ ਲੱਗੇ ਹੋਏ ਸਨ। ਕੋਈ 25 ਤੋਂ 30 ਹਜ਼ਾਰ ਦੀਆਂ ਸੰਗਤਾਂ ਦੇ ਵੇਖਣ ਲਈ ਪ੍ਰਬੰਧ ਕੀਤੇ ਗਏ ਸਨ। ਸੱਚੀਂ ਮੁੱਚੀਂ ਮੇਰੇ ਲਈ ਇਹ ਖ਼ਬਰ ਸਿਰ ਤੇ ਪਹਾੜ ਡਿੱਗ ਪੈਣ ਵਾਂਗ ਸੀ। ਜੇਕਰ ਦੱਸਦਾ ਹਾਂ ਤਾਂ ਸ਼ੋਅ ਨਹੀਂ ਹੋਵੇਗਾ। ਸ਼ਹਿਰ ਵਿੱਚ ਅਫਰਾਤਫਰੀ ਫੈਲ ਜਾਵੇਗੀ। ਜੇਕਰ ਨਹੀਂ ਦੱਸਦਾ ਤਾਂ ਅਜਿਹੀ ਖ਼ਬਰ ਪੇਟ ਵਿੱਚ ਕਿਵੇਂ ਪਚੇਗੀ।

ਮੈਂ ਫਿਰੋਜ਼ਪੁਰ ਦੇ ਕਵੀ ਜੋ ਮੇਰਾ ਮਿੱਤਰ ਸੀ ਰਾਜਿੰਦਰ ਸਿੰਘ ਛਾਬੜਾ ਨਾਲ

ਸਾਂਝੀ ਕੀਤੀ, ਫਿਰ ਕਮੇਟੀ ਪ੍ਰਧਾਨ ਨਾਲ। ਦੋਹਾਂ ਹੀ ਰਾਇ ਦਿੱਤੀ। ਸ਼ੋਅ ਹੋਣ ਲੈਣ ਤੱਕ ਖ਼ਬਰ ਰੋਕੀ ਜਾਏ ਪਰ ਉਦਾਸੀ ਨੂੰ ਤਖ਼ਤ ਵੱਲੋਂ ਸਨਮਾਨ ਸਹਿਤ ਸੰਭਾਲਦਿਆਂ ਤਖ਼ਤ ਵੱਲੋਂ ਦੁਸ਼ਾਲਾ ਸਮੱਗਰੀ ਭੇਜ ਕੇ ਪੰਜ ਪਿਆਰਿਆਂ ਦੀ ਦੇਖ ਰੇਖ ਵਿੱਚ ਏਥੇ ਹੀ ਸਸਕਾਰ ਕਰ ਦਿੱਤਾ ਜਾਵੇ। ਇਹ ਵੀ ਵਿਚਾਰ ਕੀਤੀ ਗਈ ਕਿ ਉਦਾਸੀ ਦਾ ਮ੍ਰਿਤਕ ਸਰੀਰ ਪੰਜਾਬ ਪਹੁੰਚਣਾ ਔਖਾ ਹੈ ਕਿਉਂਕਿ ਉਸ ਵੇਲੇ ਸਾਧਨ ਸੀਮਤ ਸਨ ਦੂਸਰਾ ਉਦਾਸੀ ਨੂੰ ਪਹਿਲੋਂ ਹੀ ਦੋ ਦਿਨ ਗੁਜਰਿਆਂ ਹੋ ਜਾਣੇ ਸਨ। ਇਸ ਲਈ ਮਿੱਟੀ ਖਰਾਬ ਨਾ ਕੀਤੀ ਜਾਵੇ। ਇਸ ਲਈ ਇਸ ਸਰੀਰ ਦੀ ਲਿਖਤੀ ਜ਼ਿੰਮੇਦਾਰੀ ਮੈਂ (ਗੁਰਚਰਨ ਸਿੰਘ ਸੰਘਾ) ਲਵਾਂ। ਇਹ ਮਤਾ ਕਮੇਟੀ ਵਿੱਚ ਸਰਬ-ਸੰਮਤੀ ਨਾਲ ਪਾਸ ਕੀਤਾ ਗਿਆ ਅਤੇ ਸ੍ਰ. ਰਾਜਿੰਦਰ ਸਿੰਘ ਝਾਬੜਾ ਦੀ ਡਿਊਟੀ ਲਗਾਈ ਗਈ ਕਿ ਉਹ ਹੁਣੇ ਹੀ ਇਸ ਦੀ ਪੰਜਾਬ ਦੇ ਅਖਬਾਰਾਂ ਨੂੰ ਖਬਰ ਭੇਜੇ। ਇੱਕ ਟੈਲੀਗ੍ਰਾਮ ਉਦਾਸੀ ਦੇ ਘਰ ਭੇਜੀ ਗਈ। ਰਾਤ ਦਾ ਸ਼ੋਅ ਹੋ ਗਿਆ। ਸਮਾਪਤੀ ਤੇ ਸਭ ਨੂੰ ਦੱਸਿਆ ਗਿਆ ਤਾਂ ਮਾਹੌਲ ਗਮਗੀਨ ਸੀ। ਅਗਲੇ ਦੋ ਦਿਨ ਦਾ ਸ਼ੋਅ ਬੰਦ ਕਰ ਦਿੱਤਾ ਗਿਆ ਸੀ।

ਅਗਲੇ ਦਿਨ ਪੋਸਟਮਾਰਟਮ ਕਰਵਾ ਕੇ ਹਜ਼ੂਰ ਸਾਹਿਬ ਤੋਂ ਭੇਜੇ ਗਏ ਪੰਜ ਪਿਆਰਿਆਂ ਵੱਲੋਂ ਗੁਰਮਤਿ ਅਨੁਸਾਰ ਮਾਣ ਸਨਮਾਨ ਦਿੰਦਿਆ ਉਦਾਸੀ ਜੀ ਦਾ ਸਸਕਾਰ ਮਨਮਾੜ ਵਿਖੇ ਕਰ ਦਿੱਤਾ ਗਿਆ। ਅਸਥੀ ਕਲਸ਼ ਹਜ਼ੂਰ ਸਾਹਿਬ ਲਿਆਂਦਾ ਗਿਆ ਸੀ। ਉਸ ਵੇਲੇ ਤੱਕ ਉਦਾਸੀ ਦਾ ਸਾਰਾ ਪਰਿਵਾਰ ਪਹੁੰਚ ਚੁੱਕਿਆ ਸੀ। ਹਜ਼ੂਰ ਸਾਹਿਬ ਵਿਖੇ ਹੀ ਉਦਾਸੀ ਨਮਿਤ ਅਖੰਡ ਪਾਠਾਂ ਦੇ ਭੋਗ ਪਾਏ ਗਏ ਅਤੇ ਅੰਤਮ ਅਰਦਾਸ ਕੀਤੀ ਗਈ।

ਅੰਤ ਵਿੱਚ ਦੋ ਸ਼ਬਦਾਂ ਵਿੱਚ ਏਨਾ ਹੀ ਕਹਾਂਗਾ ਕਿ ਮੇਰੇ ਅਤੇ ਡਾ. ਬਲਕਾਰ ਸਿੰਘ ਦੇ ਸਬੰਧ ਵਿੱਚ ਜੋ ਵੀ ਜਿਸ ਵੀ ਤਰ੍ਹਾਂ ਦੀਆਂ ਬਿਆਨਬਾਜ਼ੀਆਂ ਹੋਈਆਂ ਹਨ। ਉਹ ਨਿਰਮੂਲ ਹਨ। ਉਦਾਸੀ ਦੇ ਪਰਿਵਾਰ ਨੇ ਇਸ ਸਬੰਧੀ ਸਾਡੇ ਪ੍ਰਤੀ ਕੋਈ ਪ੍ਰਤੀਕ੍ਰਿਆ ਨਹੀਂ ਦਿੱਤੀ, ਇਹ ਸਾਡੇ ਲਈ ਸਕੂਨ ਦੀ ਗੱਲ ਹੈ। ਉਹ ਸਾਨੂੰ ਉਦਾਸੀ ਦਾ ਭਰਾ ਸਮਝ ਕੇ ਸਾਡੇ ਗਲ ਲੱਗੇ, ਇਸੇ ਨਾਲ ਸਾਡਾ ਦਰਦ ਘੱਟ ਗਿਆ।

# ਭਾਗ ਦੋ
# *ਸਾਹਿਤ ਦੇ ਵਿਹੜੇ ਦਾ ਸੂਰਜ*

## ਸੰਤ ਰਾਮ ਉਦਾਸੀ ਦੀ ਆਵਾਜ਼

**-ਸੁਰਜੀਤ ਪਾਤਰ***

ਸੰਤ ਰਾਮ ਉਦਾਸੀ ਦੀ ਆਵਾਜ਼ ਕਮਾਨ ਵਿਚੋਂ ਅਣੀਆਲੇ ਤੀਰ ਵਾਂਗ ਨਿਕਲਦੀ ਸੀ ਤੇ ਹਨ੍ਹੇਰੇ ਅਸਮਾਨ ਵਿਚ ਦੋਮੇਲ ਤੀਕ ਲੰਮੀ ਲੀਕ ਵਾਹ ਦਿੰਦੀ ਸੀ। ਕਿਸੇ ਹੋਰ ਪੰਜਾਬੀ ਕਵੀ ਦੀ ਆਵਾਜ਼ ਵਿਚ ਏਨੀ ਬੁਲੰਦੀ ਅਤੇ ਜ਼ੋਰ ਨਹੀਂ। ਤੂਫ਼ਾਨੀ ਰਾਤ ਵਿਚ, ਚਾਂਦਨੀ ਚੌਕ ਵਿੱਚੋਂ ਆਪਣੇ ਗੁਰੂ ਦਾ ਸੀਸ ਬੁੱਕਲ ਵਿਚ ਲੁਕਾ ਕੇ, ਆਨੰਦ ਪੁਰ ਸਾਹਿਬ ਵੱਲ ਆ ਰਹੇ ਭਾਈ ਜੈਤੇ ਦੀ ਪੈੜ ਵਾਂਗ ਚਮਕਦੇ ਸੀ ਉਸ ਦੇ ਲਫ਼ਜ਼।

ਸੰਤ ਰਾਮ ਉਦਾਸੀ ਦੇ ਚੇਤਨ ਮਨ ਵਿਚ ਮਾਰਕਸਵਾਦੀ ਇਨਕਲਾਬ ਸੀ, ਪਰ ਅਵਚੇਤਨ ਵਿਚ ਸਿੱਖ ਇਤਿਹਾਸ ਦੀ ਗੂੜ੍ਹੀ ਛਾਪ ਸੀ। ਸ਼ਾਇਦ ਸਾਰੇ ਪੰਜਾਬੀ ਮਾਰਕਸਵਾਦੀ ਕਵੀਆਂ ਵਿਚ ਕਿਸੇ ਹੱਦ ਤੱਕ ਇਹ ਗੱਲ ਸਾਂਝੀ ਹੈ ,ਲਾਲ ਸਿੰਘ ਦਿਲ ਨੂੰ ਛੱਡ ਕੇ, ਜਿਸ ਦੇ ਦਲਿਤ ਹੋਣ ਦੇ ਅਨੁਭਵਾਂ ਦੀ ਤਪਿਸ਼ ਏਨੀ ਸ਼ਦੀਦ ਸੀ ਕਿ ਉਸ ਦੇ ਮੁਕਾਬਲੇ ਸਮਕਾਲੀ ਸਿੱਖ ਰਾਜਨੀਤੀ ਦੀ ਤਾਂ ਕੀ, ਸਮਕਾਲੀ ਸਿੱਖ ਸਭਿਆਚਾਰ ਅਤੇ ਸਮਾਜਕ ਵਿਵਹਾਰ ਦਾ ਪਾਣੀ ਵੀ ਬਹੁਤ ਪੇਤਲਾ ਸੀ। ਸਮਕਾਲੀ ਸਿੱਖ ਸਭਿਆਚਾਰ ਦਾ ਇਹ ਪਾਣੀ ਗੁਰਬਾਣੀ ਅਤੇ ਗੁਰੂ ਇਤਿਹਾਸ ਦੇ ਮੁਕਾਬਲੇ ਤਾਂ ਹੋਰ ਵੀ ਪੇਤਲਾ ਹੈ।

ਮੈਂ ਸੰਤ ਰਾਮ ਉਦਾਸੀ ਨੂੰ ਲਾਲ ਕਿਲ੍ਹੇ ਤੇ ਵੀ ਗਾਉਂਦਿਆਂ ਸੁਣਿਆ ਤੇ ਗੱਡੇ ਜੋੜ ਕੇ ਬਣਾਈ ਭਾਅ ਜੀ ਗੁਰਸ਼ਰਨ ਦੀ ਸਟੇਜ ਉੱਤੇ ਵੀ। ਜਦੋਂ ਉਹ ਗਾਉਂਦਾ ਸੀ ਤਾਂ ਉਹ ਇਕ ਲਲਕਾਰ ਦਾ ਯੋਧਾ ਬਣ ਜਾਂਦਾ ਸੀ। ਉਸ ਦੇ ਸ਼ਬਦ–ਬਾਣ ਫ਼ਿਜ਼ਾ ਵਿਚ ਸ਼ੂਕਦੇ ਜਾਂਦੇ :

- ਮਾਂ ਧਰਤੀਏ ਤੇਰੀ ਗੋਦ ਨੂੰ
  ਚੰਨ ਹੋਰ ਬਥੇਰੇ
  ਤੂੰ ਮਘਦਾ ਰਹੀਂ ਵੇ ਸੂਰਜਾ
  ਕੰਮੀਆਂ ਦੇ ਵਿਹੜੇ ............

---

*ਪਦਮ ਭੂਸ਼ਨ ਅਤੇ ਸਾਹਿਤ ਅਕਾਡਮੀ ਪੁਰਸਕਾਰ ਨਾਲ ਸਨਮਾਨਤ ਸ਼ਾਇਰ

- ਸਾਡੀ ਬੀਹੀ ਵਿਚ ਚੂੜੀਆਂ ਦਾ ਹੋਕਾ
  ਦੇਈਂ ਨਾ ਵੀਰਾ ਵਣਜਾਰਿਆ ............

- ਮਾਰੇ ਗਏ ਮਿੱਤਰਾਂ ਦੇ ਪਿੰਡ ਦੀਏ ਵਾਏ
  ਖ਼ੈਰ ਸੁੱਖ ਦਾ ਸੁਨੇਹੜਾ ਨੀ ਲਿਆ ............

- ਮੈਨੂੰ ਰਹਿਣ ਦੇ ਹਵਾਏ ਮੇਰੇ ਦੇਸ਼ ਨੀ
  ਮੈਨੂੰ ਜੁੜਿਆ ਜੜ੍ਹਾਂ ਦੇ ਨਾਲ ਰਹਿਣ ਦੇ
  ਫੁੱਲ ਕਹਿਣ ਮੈਨੂੰ ਕੰਡਾ, ਚੱਲ ਕਹਿਣ ਦੇ

  ਮੈਨੂੰ ਖਿੜਿਆ ਕਪਾਹ ਦੇ ਵਾਂਗੂੰ ਰਹਿਣ ਦੇ
  ਘੱਟ ਮੰਡੀ ਵਿਚ ਮੁੱਲ ਪੈਂਦਾ ਪੈਣ ਦੇ

  ਇਕ ਜੋਦੜੀ ਕਰੇ ਦਰਵੇਸ਼ ਨੀ
  ਮੈਨੂੰ ਰਹਿਣ ਦੇ ਹਵਾਏ ਮੇਰੇ ਦੇਸ਼ ਨੀ ............

- ਮੇਰੀ ਮੌਤ ਤੇ ਨਾ ਰੋਇਓ ਮੇਰੀ ਸੋਚ ਨੂੰ ਬਚਾਇਓ
  ਮੇਰੇ ਲਹੂ ਦਾ ਕੇਸਰ ਰੇਤੇ ਚ ਨਾ ਰੁਲਾਇਓ
  ਮੇਰੀ ਵੀ ਜ਼ਿੰਦਗੀ ਕੀ, ਹੈ ਬੂਰ ਸਰਕੜੇ ਦਾ
  ਆਹਾਂ ਦਾ ਸੇਕ ਕਾਫ਼ੀ, ਤੀਲੀ ਬੇਸ਼ੱਕ ਨਾ ਲਾਇਓ

ਸੰਤ ਰਾਮ ਉਦਾਸੀ ਨੇ ਪੰਜਾਬੀ ਗੀਤਕਾਰੀ ਨੂੰ ਕਿਰਤੀ ਕਿਸਾਨਾਂ ਸੀਰੀਆਂ ਦੇ ਦੁੱਖਾਂ ਦਾ ਹਾਣੀ ਬਣਾਇਆ। ਉਸ ਦੀ ਕਾਵਿ-ਭਾਸ਼ਾ ਦੀ ਠੇਠਤਾ ,ਨਿੱਗਰਪਨ ਅਤੇ ਲੋਕਧਾਰਾਈ ਰੰਗਤ ਉਸਦੀ ਸ਼ਕਤੀ ਅਤੇ ਸੁੰਦਰਤਾ ਹੈ। ਉਹ ਗੀਤ ਦੀ ਸ਼ਿਲਪ-ਕਲਾ ਵਿਚ ਵੀ ਨਿਪੁੰਨ ਸੀ ਤੇ ਆਪਣੀ ਕਵਿਤਾ ਵਿਚਲੀ ਪੇਂਡੂ ਤਸਵੀਰਕਸ਼ੀ ਕਾਰਨ ਵੀ ਦਿਲ-ਟੁੰਬਵਾਂ ਸੀ। ਉਹ ਦੁੱਖ ਨੂੰ ਰੋਹ ਵਿਚ ਬਦਲ ਕੇ ਲੋਕ-ਮਨਾਂ ਨੂੰ ਸ਼ਕਤੀ, ਹੌਸਲਾ ਤੇ ਚੇਤਨਾ ਦਿੰਦਾ ਸੀ। ਉਸ ਨੇ ਲੋਕਾਂ ਦੀਆਂ ਆਹਾਂ ਨੂੰ ਸੇਕ ਵਿਚ ਬਦਲ ਦਿੱਤਾ ਸੀ। ਵਿਸ਼ਾਲ ਲੋਕ-ਇਕੱਠਾਂ ਵਿਚ ਗਹਿਰਾ ਪ੍ਰਭਾਵ ਸਿਰਜਣ ਵਿਚ ਉਸ ਦਾ ਕੋਈ ਸਮਕਾਲੀ ਉਸ ਦਾ ਸਾਨੀ ਨਹੀਂ ਸੀ।

# ਲੋਕ ਮੁਹਾਵਰੇ ਦਾ ਕਵੀ

**-ਅਜਮੇਰ ਸਿੰਘ ਔਲਖ***

ਸਾਲ 1963-65 ਦੇ ਸਮੇਂ ਦੌਰਾਨ ਮੈਂ ਪਟਿਆਲਾ ਵਿਖੇ ਪੰਜਾਬੀ ਯੂਨੀਵਰਸਿਟੀ ਦੀ ਐਮ. ਏ. ਪੰਜਾਬੀ ਦਾ ਵਿਦਿਆਰਥੀ ਸੀ। ਇਸ ਸਮੇਂ ਦੌਰਾਨ ਮੇਰਾ ਆਪਣੇ ਕਲਾਸਫੈਲੋ (ਮਰਹੂਮ) ਪੰਜਾਬੀ ਸ਼ਾਇਰ ਜੋਗਾ ਸਿੰਘ ਨਾਲ ਸਹਿਚਾਰ ਵੱਧਦਾ-ਵੱਧਦਾ ਚੰਗੀ ਦੋਸਤੀ ਵਿਚ ਤਬਦੀਲ ਹੋ ਗਿਆ। ਜੋਗਾ ਸਿੰਘ ਨੇ ਆਪਣੀ ਬੀ. ਏ. ਤੱਕ ਦੀ ਪੜ੍ਹਾਈ ਐਸ. ਡੀ. ਕਾਲਜ ਬਰਨਾਲਾ ਤੋਂ ਕੀਤੀ ਸੀ ਤੇ ਕਾਲਜ ਤੱਕ ਦੀ ਆਪਣੀ ਪੜ੍ਹਾਈ ਦੌਰਾਨ ਉਹ ਬਰਨਾਲੇ ਦੀਆਂ ਸਾਹਿਤਕ ਸਰਗਰਮੀਆਂ ਵਿਚ ਹਿੱਸਾ ਲੈਣ ਲੱਗ ਪਿਆ ਸੀ। ਪਟਿਆਲੇ ਐਮ. ਏ. ਦੀ ਪੜ੍ਹਾਈ ਕਰਦਿਆਂ ਵੀ ਉਹ ਇਥੋਂ ਦੀਆਂ ਸਾਹਿਤਕ ਸਰਗਰਮੀਆਂ ਨਾਲ ਉਸ ਤਰ੍ਹਾਂ ਹੀ ਜੁੜਿਆ ਚਲਦਾ ਜਾ ਰਿਹਾ ਸੀ ਜਿਵੇਂ ਐਸ. ਡੀ. ਕਾਲਜ ਬਰਨਾਲਾ ਵਿਚ ਪੜ੍ਹਨ ਦੌਰਾਨ ਜੁੜਿਆ ਰਿਹਾ ਸੀ। ਸਾਹਿਤ ਸਭਾ ਬਰਨਾਲਾ ਵੱਲੋਂ ਰੱਖੇ ਕਿਸੇ ਸਾਹਿਤ ਸਮਾਗਮ ਦੇ ਮੌਕੇ ਉੱਤੇ ਤਾਂ ਉਹ ਪਟਿਆਲੇ ਤੋਂ ਬਰਨਾਲੇ ਆਉਂਦਾ ਹੀ ਆਉਂਦਾ ਸੀ, ਪਰ ਜੇ ਸਭਾ ਦੀ ਕੋਈ ਰੁਟੀਨ ਦੀ ਮੀਟਿੰਗ ਵੀ ਹੋਣੀ ਹੁੰਦੀ ਤਾਂ ਉਸ ਵਿਚ ਭਾਗ ਲੈਣੋਂ ਵੀ ਉਹ ਨਹੀਂ ਸੀ ਖੁੰਝਦਾ। ਇਹੋ-ਜਿਹੇ ਸਮਾਗਮਾਂ ਤੇ ਮੀਟਿੰਗਾਂ ਵਿਚ ਉਹ ਮੈਨੂੰ ਵੀ ਲਿਜਾਣ ਲੱਗ ਪਿਆ। ਬਸ, ਸਾਹਿਤ ਸਭਾ ਬਰਨਾਲਾ ਦੀ ਇਸ ਤਰ੍ਹਾਂ ਦੀ ਹੀ ਇੱਕ ਸਾਹਿਤਕ ਇਕੱਤਰਤਾ ਵਿਚ ਹੀ ਮੈਂ ਪਹਿਲੀ ਵਾਰ ਉਥੋਂ ਦੇ ਤਾਜ਼ੇ-ਤਾਜ਼ੇ ਚਰਚਾ ਵਿਚ ਆ ਰਹੇ ਲੇਖਕਾਂ ਤੇ ਸਾਹਿਤ-ਰਸੀਆਂ ਦੇ ਵਿਚ ਸੰਤ ਰਾਮ ਉਦਾਸੀ ਨੂੰ ਵੀ ਮਿਲਿਆ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਜਿਸ ਸਾਹਿਤਕ ਇਕੱਤਰਤਾ ਵਿਚ ਮੈਂ ਉਦਾਸੀ ਨੂੰ ਪਹਿਲੀ ਵਾਰ ਮਿਲਿਆ ਤੇ ਸੁਣਿਆ ਸੀ, ਉਸ ਵਿਚ ਉਦਾਸੀ ਨੇ ਆਪਣਾ ਗੀਤ 'ਬੂਬਨਾ ਸਾਧ' ਗਾ ਕੇ ਸੁਣਾਇਆ ਸੀ ਜਿਸਦੇ ਬੋਲ ਸਨ :

> ਛੇੜ ਕੇ ਭਰਿੰਡ-ਰੰਗੀਆਂ, ਕਿਥੇ ਜਾਏਂਗਾ ਬੂਬਨਿਆ ਸਾਧਾ !
> ਰਤਾ ਨਾ ਸ਼ਰਮ ਕਰਦਾ, ਗੱਲਾਂ-ਗੱਲਾਂ ਵਿਚ ਕਰੀਂ ਜਾਵੇ ਵਾਧਾ !

ਭਾਵੇਂ ਇਹ ਗੀਤ ਮੈਨੂੰ ਇਸ ਕਰ ਕੇ ਵੀ ਚੰਗਾ ਲੱਗਿਆ ਸੀ ਕਿਉਂਕਿ ਇਹ ਵਿਸ਼ੇ-ਵਸਤੂ ਦੇ ਪੱਖ ਤੋਂ 'ਮੁਫਤ ਦੀਆਂ ਛਕਣ ਵਾਲੇ' ਪਾਖੰਡੀ ਸਾਧਾਂ ਦੇ ਪਾਖੰਡਾਂ ਨੂੰ ਨੰਗਾ ਕਰਦਾ ਪਰ ਉਦਾਸੀ ਦੀ ਲੋਕ-ਧਾਰੀ ਸੁਰੀਲੀ ਅਵਾਜ਼ ਤੇ ਉਸ ਵੱਲੋਂ ਗੀਤ ਵਿਚ ਵਰਤੀ ਗਈ ਲੋਕ-ਬੋਲੀ, ਪੇਂਡੂ ਮੁਹਾਵਰੇ, ਪੇਂਡੂ ਅਲੰਕਾਰਾਂ ਤੇ ਬਿੰਬਾਂ ਨੇ ਮੇਰੇ ਉੱਤੇ ਵੱਧ ਪ੍ਰਭਾਵ ਪਾਇਆ ਸੀ। ਉਸਦੇ ਗੀਤਾਂ ਦੇ ਇਹਨਾਂ ਗੁਣਾਂ ਸਦਕਾ ਉਦਾਸੀ ਆਉਣ ਵਾਲੇ ਦਿਨਾਂ ਵਿਚ ਮੈਨੂੰ ਹੋਰ ਵੀ ਵਧੇਰੇ ਚੰਗਾ ਕਵੀ ਲੱਗਣ ਲੱਗ ਪਿਆ। ਇਸ ਤਰ੍ਹਾਂ ਉਹ ਉਸ ਸਮੇਂ ਦੇ ਉਭੱਰ ਰਹੇ ਮੇਰੇ ਮਨ-ਪਸੰਦ ਸ਼ਾਇਰਾਂ ਦੀ ਗਿਣਤੀ ਵਿਚ ਸ਼ਾਮਿਲ ਹੁੰਦਾ ਗਿਆ। ਬਰਨਾਲੇ ਦੀਆਂ ਅਜਿਹੀਆਂ ਸਾਹਿਤਕ ਇਕੱਤਰਾਵਾਂ ਤੇ ਸਮਾਗਮ ਦੌਰਾਨ ਹੀ ਉਸ ਸਮੇਂ ਮੇਰਾ ਮੇਲ ਮਰਹੂਮ

---

*ਭਾਈ ਲਾਲੋਆਂ ਦਾ ਪ੍ਰਸਿੱਧ ਨਾਟਕਕਾਰ ਅਤੇ ਜਮਹੂਰੀ ਅਧਿਕਾਰਾਂ ਦਾ ਆਗੂ

ਨਾਵਲਕਾਰ ਰਾਮ ਸਰੂਪ ਅਣਖੀ, ਮਰਹੂਮ ਕਵੀ ਪ੍ਰੀਤਮ ਸਿੰਘ ਰਾਹੀ ਆਦਿ ਬਰਨਾਲੇ ਦੇ ਲੇਖਕਾਂ ਅਤੇ ਬਰਨਾਲੇ ਦੀਆਂ ਸਾਹਿਤਕ ਸਰਗਰਮੀਆਂ ਨੂੰ ਸਿਖ਼ਰਾਂ ਤੱਕ ਪੁੱਜਦਾ ਕਰਨ ਵਾਲੇ ਜੰਗੀਰ ਸਿੰਘ ਜਗਤਾਰ ਵਰਗੇ ਉਦਮੀ ਇਨਸਾਨਾਂ ਨਾਲ ਹੋਇਆ ਸੀ ਜਿਹੜਾ ਬਾਦ ਵਿਚ ਜਾ ਕੇ ਇੱਕ ਭਾਵਪੂਰਤ ਸਾਹਿਤਕ ਤੇ ਸਮਾਜਿਕ ਸਾਂਝ ਦੀ ਸ਼ਕਲ ਅਖ਼ਤਿਆਰ ਕਰ ਗਿਆ ਸੀ।

ਉਦਾਸੀ ਦੇ ਕਾਵਿ ਦਾ ਓਦੋਂ ਪ੍ਰਥਮ ਦੌਰ ਸੀ। ਚਾਹੇ ਉਸ ਵੇਲੇ ਉਹ ਸਤਿਗੁਰੂ ਰਾਮ ਸਿੰਘ ਨੂੰ ਸਾਹਮਣੇ ਰੱਖ ਕੇ ਗੀਤ ਲਿਖ ਰਿਹਾ ਸੀ ਤੇ ਚਾਹੇ ਗੁਰੂ ਗੋਬਿੰਦ ਸਿੰਘ ਨੂੰ, ਚਾਹੇ ਜਵਾਹਰ ਲਾਲ ਦੀ ਮੌਤ ਉਤੇ ਕੀਰਨੇ ਪਾ ਰਿਹਾ ਹੋਵੇ ਤੇ ਚਾਹੇ ਭੈਣ ਭਰਾ ਦੇ ਪਿਆਰ ਨੂੰ ਵਿਸ਼ੇ ਬਣਾ ਰਿਹਾ ਹੋਵੇ, ਚਾਹੇ ਕੋਇਲ, ਬਾਜਰੇ ਦੇ ਸਿੱਟਿਆਂ; ਬੱਦਲਾਂ, ਫੁੱਲਾਂ, ਬਸੰਤ ਆਦਿ ਕੁਦਰਤੀ ਵਰਤਾਰਿਆਂ ਦੀ ਗੱਲ ਕਰ ਰਿਹਾ ਹੋਵੇ ਤੇ; ਚਾਹੇ ਕਿਸੇ ਹੋਰ ਵਰਤਾਰੇ ਨੂੰ ਆਪਣੀ ਕਵਿਤਾ ਦਾ ਮਾਧਿਅਮ ਬਣਾ ਰਿਹਾ ਹੋਵੇ ਪਰ ਉਸਦੀ ਕਵਿਤਾ ਦਾ ਤੋੜਾ ਕਿਸੇ ਨਾ ਕਿਸੇ ਸਮਾਜਿਕ ਸਰੋਕਾਰ ਉੱਤੇ ਆ ਕੇ ਹੀ ਟੁੱਟਦਾ ਸੀ। ਪੁੱਤ ਅਤੇ ਧੀ ਦੇ ਸਮਾਜਿਕ ਨਾ ਬਰਾਬਰੀ ਵਾਲੇ ਵਰਤਾਰੇ ਨੂੰ ਉਸਨੇ ਆਪਣੀ ਉਹਨਾਂ ਦਿਨਾਂ ਦੀ ਇੱਕ ਕਵਿਤਾ 'ਚਿੱਤ ਨਾ ਡੁਲਾਈਂ ਬਾਬਲਾ' ਵਿਚ ਬੜੇ ਹੀ ਅਗਾਂਹਵਧੂ ਨਜ਼ਰੀਏ ਨਾਲ ਇੰਝ ਪੇਸ਼ ਕੀਤਾ ਹੈ:

ਪੁੱਤ ਬਣ ਕੇ ਕਮਾਊ ਘਰ ਤੇਰੇ
ਚਿੱਤ ਨਾ ਡੁਲਾਈਂ ਬਾਬਲਾ !
ਮੇਰੇ ਬੰਦਿਆਂ ਤੋਂ ਵੱਧ ਵੇਖੀਂ ਜੇਰੇ
ਚਿੱਤ ਨਾ ਡੁਲਾਈਂ ਬਾਬਲਾ !

ਇਸ ਸਮੇਂ ਉਦਾਸੀ ਉੱਤੇ ਨਾ ਮਾਰਕਸਵਾਦ ਦਾ ਪ੍ਰਭਾਵ ਪਿਆ ਸੀ ਤੇ ਨਾ ਹੀ ਕਿਸੇ ਇਨਕਲਾਬੀ ਰਾਜਨੀਤਕ ਲਹਿਰ ਦਾ ਪਰ ਉਸਦੀ ਮਾਨਸਿਕਤਾ ਵਿਚ ਸ਼ੁਰੂ ਤੋਂ ਹੀ ਸਮਾਜਿਕ ਵਰਤਾਰਿਆਂ ਪ੍ਰਤੀ ਅਗਾਂਹਵਧੂ ਵਿਚਾਰਧਾਰਾ ਅਪਣਾਉਣ ਵੱਲ ਰੁਚਿਤ ਹੋਣ ਵਾਲੇ ਇਨਸਾਨਾਂ ਤੇ ਸ਼ਾਇਰਾਂ ਵਾਲੀ ਸੀ ।

0

ਸਾਹਿਤਕ ਤੇ ਵਿਚਾਰਧਾਰਿਕ ਸਾਂਝ ਦੇ ਪੱਖੋਂ ਸੰਤ ਰਾਮ ਉਦਾਸੀ ਨਾਲ ਜੁੜਨ ਦਾ ਮੇਰਾ ਤੇ ਉਦਾਸੀ ਦਾ ਅਗਲਾ ਪੜਾਅ 1967 ਤੇ ਉਸਤੋਂ ਕਈ ਸਾਲ ਬਾਦ ਵੇਲੇ ਦਾ ਹੈ, ਜਦੋਂ ਨਕਸਲਵਾੜੀ ਲਹਿਰ ਨੇ ਅਗਾਂਹਵਧੂ ਰਾਜਨੀਤਕ ਖੇਤਰ ਵਿਚ ਇਨਕਲਾਬੀ ਚੇਤਨਾ ਦਾ ਇੱਕ-ਦਮ ਨਵਾਂ ਛੜੱਪਾ ਮਾਰਿਆ ਤੇ ਇਸ ਛੜੱਪੇ ਸਦਕਾ ਸਾਹਿਤ-ਸਿਰਜਣਾ ਦੇ ਪਿੜ ਵਿਚ ਵੀ ਕੌਮੀ ਪੱਧਰ 'ਤੇ ਇੱਕ ਵੱਡੀ-ਭਾਰੀ ਹਿੱਲ-ਜੁੱਲ ਹੋਈ। ਸਮਾਜਿਕ ਸਰੋਕਾਰਾਂ ਨਾਲ ਸ਼ਿੱਦਤ ਨਾਲ ਜੁੜਿਆ ਉਦਾਸੀ ਦਾ ਸਾਹਿਤਕ ਮਨ ਵੀ ਇਸ ਇਨਕਲਾਬੀ ਵਰਤਾਰੇ ਤੋਂ ਅਭਿੱਜ ਨਾ ਰਹਿ ਸਕਿਆ। ਇਹੋ-ਜਿਹਾ ਭਿੱਜਿਆ ਕਿ ਕਵਿਤਾ ਵਿੱਚੋਂ ਤਾਂ ਕ੍ਰਾਂਤੀ ਦੀਆਂ ਅਰਥ-ਧੁਨੀਆਂ ਗੂੰਜਣੀਆਂ ਹੀ ਗੂੰਜਣੀਆਂ ਸਨ, ਉਹ ਨਿੱਜੀ ਜਿਉਣ-ਵਰਤਾਰੇ ਵਿਚ ਵੀ, ਜੇ ਪੂਰਾ ਨਹੀਂ ਤਾਂ ਅੱਧਾ-ਅਧੂਰਾ ਹੀ ਸਹੀ, ਇਸ ਲਹਿਰ ਦਾ ਅੰਗ ਬਣਨ ਤੋਂ ਆਪਣੇ ਆਪ ਨੂੰ ਬਚਾਅ ਨਾ ਸਕਿਆ। ਇਨਕਲਾਬੀ ਅਨੁਭਵ ਰਾਹੀਂ ਆਪਣੀ ਇਨਕਲਾਬੀ ਸੋਚ

ਨੂੰ ਹੋਰ ਤਿਖੇਰਾ ਕਰਨ ਲਈ ਉਹ ਅਮਲੀ ਰੂਪ ਵਿਚ ਵੀ ਇਸ ਲਹਿਰ ਦੇ ਕਈ ਚਿੰਤਕਾਂ, ਆਗੂਆਂ ਤੇ ਕਾਰਕੁੰਨ ਯੋਧਿਆਂ ਨਾਲ ਮਿਲ-ਬੈਠ ਕੇ ਵਿਚਾਰ-ਵਟਾਂਦਰੇ ਵੀ ਕਰਦਾ ਰਿਹਾ ਤੇ ਵੇਲੇ-ਕੁਵੇਲੇ ਉਹਨਾਂ ਲਈ ਰੋਟੀ-ਪਾਣੀ, ਉਹਨਾਂ ਦੀ ਠਹਿਰ, ਰਾਤਾਂ ਨੂੰ ਇੱਕ ਥਾਂ ਤੋਂ ਦੂਜੀ ਥਾਂ ਪੁੱਜਦੇ ਕਰਨ ਦੇ ਖਤਰੇ ਵੀ ਸਹੇੜਦਾ ਰਿਹਾ। ਨਤੀਜੇ ਵਜੋਂ ਉਸਨੂੰ ਨੌਕਰੀ ਦੌਰਾਨ ਤਰ੍ਹਾਂ-ਤਰ੍ਹਾਂ ਦੀਆਂ ਪ੍ਰੇਸ਼ਾਨੀਆਂ, ਦੁਸ਼ਵਾਰੀਆਂ ਤੇ ਧੱਕੇਸ਼ਾਹੀਆਂ (ਗ੍ਰਿਫਤਾਰੀਆਂ, ਕੁੱਟ-ਮਾਰ, ਜੇਲ੍ਹ-ਯਾਤਰਾ ਆਦਿ) ਦਾ ਵਾਰ-ਵਾਰ ਸਾਹਮਣਾ ਪਿਆ ਕਰਨਾ ਪਿਆ। ਇਹਨਾਂ ਧੱਕੇਸ਼ਾਹੀਆਂ ਤੇ ਦੁਸ਼ਵਾਰੀਆਂ ਸਦਕਾ ਇੱਕ ਪਾਸੇ ਸਾਹਿਤ-ਸਿਰਜਣ ਪੱਖੋਂ ਉਸਦੀ ਇਨਕਲਾਬੀ ਸੂਝ ਹੋਰ ਪਰਪੱਕ ਤੇ ਪ੍ਰਚੰਡ ਹੁੰਦੀ ਗਈ ਤੇ ਦੂਜੇ ਪਾਸੇ ਉਸਦਾ ਸਥਾਨ ਉਹਨਾਂ ਸਾਹਿਤਕਾਰਾਂ ਦੀ ਕਤਾਰ ਵਿਚ ਆਉਣ ਲੱਗ ਪਿਆ ਜਿਨ੍ਹਾਂ ਸਾਹਿਤਕਾਰਾਂ ਨੇ ਕਲਮ ਦੇ ਨਾਲ ਨਾਲ ਆਪਣੀ ਨਿੱਜੀ ਜ਼ਿੰਦਗੀ ਦਾ ਮੁੱਲਵਾਨ ਹਿੱਸਾ ਵੀ ਕਿਰਤੀ-ਕਾਮਿਆਂ ਲਈ ਲੋਕ-ਘੋਲਾਂ ਦੇ ਲੇਖੇ ਲਾਇਆ ਤੇ ਲਾ ਰਹੇ ਸਨ। ਇਸ ਤਰ੍ਹਾਂ ਲੋਕ-ਪੱਖੀ ਤੇ ਇਨਕਲਾਬੀ ਸਾਹਿਤਕ ਜਗਤ ਵਿਚ ਉਦਾਸੀ ਦਾ ਕੱਦ ਹੋਰ ਵੀ ਉੱਚਾ ਹੋਇਆ। ਜਦੋਂ ਸੰਤ ਰਾਮ ਉਦਾਸੀ ਇਸ ਸੰਕਟ-ਭਰੇ ਦੌਰ ਵਿਚੋਂ ਗੁਜ਼ਰ ਰਿਹਾ ਸੀ ਤਾਂ ਓਦੋਂ ਤੱਕ ਮੈਂ ਬਰਨਾਲੇ ਵਰਗੇ ਕਸਬਾ ਮਾਨਸਾ ਦੇ ਨਹਿਰੂ ਮੈਮੋਰੀਅਲ ਕਾਲਜ ਵਿਚ ਪੰਜਾਬੀ ਦਾ ਅਧਿਆਪਕ (ਲੈਕਚਰਾਰ) ਲੱਗ ਚੁੱਕਾ ਸੀ ਤੇ ਆਪਣੇ ਇਸ ਕਾਲਜ ਵਿਚ ਸਭਿਆਚਾਰਕ ਸਰਗਰਮੀਆਂ ਦੇ ਮੁਖੀ ਦੇ ਤੌਰ ’ਤੇ ਕੰਮ ਵੀ ਕਰਨ ਲੱਗ ਪਿਆ ਸੀ। ਆਪਣੇ ਕਾਲਜ ਦੇ ਪ੍ਰਿੰਸੀਪਲ ਦੀ ਸਲਾਹ ਤੇ ਇਜ਼ਾਜਤ ਨਾਲ ਮੈਂ ਆਪਣੇ ਕਾਲਜ ਵਿਚ ਹਰ ਸਾਲ ਇੱਕ ‘ਪੰਜਾਬੀ ਕਵੀ ਦਰਬਾਰ’ ਕਰਵਾਉਣ ਦਾ ਸਿਲਸਿਲਾ ਸ਼ੁਰੂ ਕੀਤਾ ਹੋਇਆ ਸੀ। ਮੈਂ ਸੰਤ ਰਾਮ ਉਦਾਸੀ ਜਾਂ ਪਾਸ਼ ਵਾਂਗ ਨਾ ਹੀ ਜਾਤੀ ਤੌਰ ’ਤੇ ਅਮਲੀ ਸ਼ਕਲ ਵਿਚ ਤੇ ਨਾ ਹੀ ਸਾਹਿਤਕ ਫਰੰਟ ’ਤੇ ਨਿਡਰ ਤੇ ਧੜੱਲੇਦਾਰ ਰੂਪ ਵਿਚ ਕੁਝ ਪਾਉਣ ਦੀ ਹਿੰਮਤ ਜੁਟਾਅ ਸਕਿਆ ਸੀ ਪਰ ਅੰਦਰੇ-ਅੰਦਰ ਨਕਸਲੀ ਲਹਿਰ ਦਾ ਹਮਦਰਦ ਜ਼ਰੂਰ ਸੀ। ਜਿੰਨਾ ਕੁ ਮੈਂ ‘ਅੰਦਰੇ-ਅੰਦਰ’ ਨਕਸਲੀਆਂ ਸੀ ਓਨਾਂ ਕੁ ਫਰਜ਼ ਨਿਭਾਉਣ ਦੀ ਕੋਸ਼ਿਸ਼ ਮੈਂ ਜ਼ਰੂਰ ਕਰਦਾ। ਕਿਉਂਕਿ ਕਾਲਜ ਵਿਚ ਹਰ ਸਾਲ ਕੀਤੇ ਜਾਂਦੇ ਕਵੀ-ਦਰਬਾਰ ਦਾ ਮੁੱਖ-ਇੰਚਾਰਜ ਮੈਂ ਹੀ ਸੀ ਇਸ ਲਈ ਸੱਦੇ ਜਾਣ ਵਾਲੇ ਕਵੀਆਂ ਦੀ ਲਿਸਟ ਤਿਆਰ ਕਰਨ ਵੇਲੇ ਜਿੰਨੀ ਕੁ ਚਲਾਕੀ ਮੇਰੇ ਕੋਲੋਂ ਹੋ ਸਕਦੀ ਸੀ, ਓਨੀ ਕੁ ਚਲਾਕੀ ਮੈਂ ਕਿਵੇਂ ਨਾ ਕਿਵੇਂ ਜ਼ਰੂਰ ਵਰਤ ਲੈਂਦਾ ਸੀ। ਕਾਲਜ ਵਿਚ ਕੀਤੇ ਜਾ ਰਹੇ ਕਵੀ ਦਰਬਾਰਾਂ ਦੀ ਕਵੀਆਂ ਦੀ ਲਿਸਟ ਵਿਚ ਮੈਂ ਜਿਥੇ ਸ਼ਿਵ ਕੁਮਾਰ ਬਟਾਲਵੀ, ਸਾਧੂ ਸਿੰਘ ਹਮਦਰਦ, ਰਾਮ ਨਰਾਇਣ ਸਿੰਘ ਦਰਦੀ, ਬੰਤਾ ਸਿੰਘ ਬੰਤਾ, ਸੁਰਿੰਦਰ ਰਾਮਪੁਰੀ, ਦਰਸ਼ਨ ਸਿੰਘ ਅਵਾਰਾ, ਸੂਬਾ ਸਿੰਘ, ਗੁਰਦਾਸ ਰਾਮ ਆਲਮ ਆਦਿ ਕਵੀਆਂ ਦੇ ਨਾਂ ਭਰ ਲੈਂਦਾ ਸੀ, ਉਥੇ ਕਿਵੇਂ-ਨਾ-ਕਿਵੇਂ ਸੰਤ ਰਾਮ ਉਦਾਸੀ, ਪਾਸ਼, ਜਗਤਾਰ, ਜੈਮਲ ਪੱਡਾ ਵਰਗੇ ਅਗਾਂਹਵਧੂ ਤੇ ਇਨਕਲਾਬੀ ਕਵੀਆਂ ਵਿੱਚੋਂ ਇੱਕ-ਦੋ ਦੇ ਨਾਂ ਵੀ ਭਰ ਜਾਂ ਭਰਵਾ ਲੈਂਦਾ। (ਪ੍ਰਿੰਸੀਪਲ ਸਾਹਿਤਕ ਸੂਝ ਤੇ ਜਾਣਕਾਰੀ ਪੱਖੋਂ ਬਿਲਕੁਲ ਕੋਰਾ ਸੀ ਤੇ ਕਾਲਜ ਵਿਚਲੇ ਮੈਨੇਜਮੈਂਟ ਤੇ ਪ੍ਰਿੰਸੀਪਲ ਪੱਖੀ ਤੇ ਮੇਰੇ ਵਿਰੋਧੀ ਲੈਕਚਰਾਰ ਵੀ ਇਸ ਪੱਖੋਂ ਘੋਗੇ ਹੀ ਸਨ। ਇਸ ਲਈ ਮੈਂ ਆਪਣੀ ਚਲਾਕੀ ਵਿਚ ਓਦੋਂ ਤੱਕ ਸਫਲ ਰਿਹਾ

ਜਿੰਨਾ ਚਿਰ ਕਾਲਜ ਵਿਚ ਇਹ ਕਵੀ ਦਰਬਾਰ ਹੁੰਦਾ ਰਿਹਾ। ਇਹਨਾਂ ਚਲਾਕੀ ਨਾਲ ਭਰੇ ਨਾਵਾਂ ਵਿਚ ਸੰਤ ਰਾਮ ਉਦਾਸੀ ਤੇ ਪਾਸ਼ ਦਾ ਨਾਂ ਸਭ ਤੋਂ ਪਹਿਲਾਂ ਹੁੰਦਾ ਸੀ। ਉਦਾਸੀ ਕਿਉਂਕਿ ਸਾਡੇ ਇਲਾਕੇ ਦਾ ਸੀ ਤੇ ਨੇੜੇ ਦਾ ਸੀ, ਉਹਦਾ ਨਾਂ ਪਾਸ਼ ਤੋਂ ਵੀ ਪਹਿਲਾਂ ਭਰਦਾ ਸੀ। ਸਾਡੇ ਕਾਲਜ ਵਿਚ ਉਹਨਾਂ ਦਿਨਾਂ ਵਿਚ ਪੰਜਾਬ ਸਟੂਡੈਂਟਸ ਯੂਨੀਅਨ ਦਾ ਪੂਰਾ ਬੋਲਬਾਲਾ ਸੀ ਤੇ ਆਮ ਵਿਦਿਆਰਥੀਆਂ ਉਤੇ ਵੀ ਨਕਲਸਲੀ ਲਹਿਰ ਦੇ ਵਿਚਾਰਾਂ ਦਾ ਕਾਫੀ ਅਸਰ ਸੀ। ਇਸ ਲਈ ਵਿਦਿਆਰਥੀ ਵੀ ਕਿਰਤੀ-ਕਾਮਿਆਂ, ਮਜ਼ਦੂਰਾਂ ਦੇ ਜੀਵਨ ਉੱਤੇ ਲਿਖੀਆਂ ਅਗਾਂਹਵਧੂ, ਬਲਕਿ ਇੰਝ ਕਹੋ 'ਇਨਕਲਾਬੀ' ਕਵਿਤਾਵਾਂ ਸੁਣ ਕੇ ਹੀ ਬਹੁਤੇ ਰਾਜ਼ੀ ਹੁੰਦੇ ਸਨ। ਕਵੀ ਦਰਬਾਰ ਵਿਚ ਬੁਲਾਉਣ ਤੇ ਕਵਿਤਾ ਬੋਲਣ ਲਈ ਵਿਦਿਆਰਥੀਆਂ ਵੱਲੋਂ ਵੀ ਬਹੁਤੀ ਮੰਗ ਉਦਾਸੀ ਤੇ ਪਾਸ਼ ਦੀ ਹੀ ਹੁੰਦੀ ਸੀ। ਮੈਨੂੰ ਯਾਦ ਹੈ ਕਿ ਇੱਕ ਵਾਰ ਵਿਦਿਆਰਥੀਆਂ ਨੇ ਸ਼ਿਵ ਕੁਮਾਰ ਬਟਾਲਵੀ ਨੂੰ ਆਪਣੀ ਇੱਕ ਰੋਮਾਂਟਿਕ ਕਵਿਤਾ 'ਕੀ ਪੁੱਛਦੇ ਹੋ ਹਾਲ ਫਕੀਰਾਂ ਦਾ' ਗਾਉਂਦੇ ਨੂੰ ਵਿਚਕਾਰੋਂ ਟੋਕ ਕੇ ਰੋਕਦਿਆਂ ਕਿਹਾ ਸੀ, 'ਬਟਾਲਵੀ ਕੀ ਯਾਰ ਰੋਣਾ-ਧੋਣਾ ਸ਼ੁਰੂ ਕੀਤਾ ਹੋਇਐ, ਜੇ ਕੋਈ ਲੋਕਾਂ ਦੇ ਦੁੱਖਾਂ ਦੀ ਗੱਲ ਕਰੀਂਦੀ ਐ ਤਾਂ ਕਰ। ਨਹੀਂ ਕਿਸੇ ਹੋਰ ਕਵੀ ਨੂੰ ਦੇ ਟਾਇਮ। ਚੱਜ ਦੀ ਕਵਿਤਾ ਬੋਲਣ ਵਾਸਤੇ !" ਸ਼ਿਵ ਕੁਮਾਰ ਬਟਾਲਵੀ ਨੇ ਫਿਰ ਬਾਬਾ ਬੂਝਾ ਸਿੰਘ ਦੀ ਸ਼ਹੀਦੀ ਉੱਤੇ ਲਿਖੀ ਆਪਣੀ ਕਵਿਤਾ ਬੋਲੀ ਸੀ ਤੇ ਵਿਦਿਆਰਥੀਆਂ ਨੇ ਇਸ ਕਵਿਤਾ ਨੂੰ ਭਰਵੀਂ ਦਾਦ ਦਿੱਤੀ ਸੀ। ਉਸਤੋਂ ਬਾਦ ਵਿਦਿਆਰਥੀਆਂ ਦੀ ਮੰਗ 'ਤੇ ਉਦਾਸੀ ਨੇ ਆਪਣਾ ਗੀਤ 'ਖ਼ੈਰ-ਸੁੱਖ' ਸੁਣਾਇਆ ਸੀ ਜਿਸਦੇ ਬੋਲ ਸਨ :

ਮਾਰੇ ਗਏ ਮਿੱਤਰਾਂ ਦੇ ਪਿੰਡ ਦੀਏ ਵਾਏ
ਖ਼ੈਰ-ਸੁੱਖ ਦਾ ਸੁਨੇਹੜਾ ਲਿਆ !
ਉਸ ਮਾਂ ਦਾ ਬਨਿਆ ਕੀ
ਆਂਦਰਾਂ ਦੀ ਅੱਗ ਜੀਹਦੀ
ਗਈ ਕਸਤੂਰੀਆਂ ਖਿੰਡਾਅ !

0

ਉਹਨਾਂ ਦਿਨਾਂ ਵਿਚ ਉਦਾਸੀ ਦੇ ਗੀਤਾਂ ਵਿਚਲੀ ਲੋਕ-ਪੀੜਾ ਤੇ ਉਸ ਲੋਕ-ਪੀੜਾਂ ਵਿਚੋਂ ਉਭਰਦੀ ਇਨਕਲਾਬ ਦੀ ਹੇਕ ਵਿਦਿਆਰਥੀਆਂ ਨੂੰ ਇਤਨਾ ਪ੍ਰਭਾਵਿਤ ਕਰਦੀ ਸੀ ਕਿ ਉਹ ਉਦਾਸੀ ਦੇ ਗੀਤ ਸੁਣਨ ਦੀ ਵਾਰ-ਵਾਰ ਸਿਫਾਰਿਸ਼ ਕਰਿਆ ਕਰਦੇ ਸਨ। ਉਦਾਸੀ ਨੂੰ ਮੈਂ ਕੇਵਲ ਆਪਣੇ ਕਾਲਜ ਵਿਚ ਕਰਵਾਏ ਜਾਂਦੇ ਕਵੀ-ਦਰਬਾਰਾਂ ਵਿਚ ਹੀ ਨਹੀਂ ਸੀ ਬੁਲਾਉਂਦਾ ਸਗੋਂ ਮੇਰੀ ਸਰਪ੍ਰਸਤੀ ਹੇਠ ਬਣੀ ਲਿਖਾਰੀ ਸਭਾ ਮਾਨਸਾ ਦੇ ਸਾਹਿਤਕ ਸਮਾਗਮਾਂ ਵਿਚ ਵੀ ਹਰ ਹਾਲਤ ਵਿਚ ਬੁਲਾਇਆ ਕਰਦਾ ਸੀ। ਕਾਲਜ ਵਿਚ ਬੁਲਾਉਣ ਵੇਲੇ ਤਾਂ ਮੈਨੂੰ ਕਈ ਪ੍ਰਬੰਧਕੀ ਮਜ਼ਬੂਰੀਆਂ ਕਾਰਨ ਕਈ ਤਰ੍ਹਾਂ ਦੀਆਂ ਚਲਾਕੀਆਂ ਦੀ ਵਰਤੋਂ ਕਰਨੀ ਪੈਂਦੀ ਸੀ ਪਰ ਲਿਖਾਰੀ ਸਭਾ ਮਾਨਸਾ ਨਿਰੋਲ ਸਾਡੀ ਆਪਣੀ ਸੁਤੰਤਰ ਸਭਾ ਹੋਣ ਕਾਰਨ ਮੈਨੂੰ ਕਿਸੇ ਤਰ੍ਹਾਂ ਦੀ ਮਜ਼ਬੂਰੀ ਜਾਂ ਮੁਸ਼ਕਲ ਦਾ ਸਾਹਮਣਾ ਨਹੀਂ ਸੀ ਕਰਨਾ ਪੈਂਦਾ। ਸਭਾ ਦੇ ਸਮਾਗਮ ਵਿਚ ਤਾਂ ਸਗੋਂ ਇੱਕ ਸੌਖ ਇਹ ਵੀ ਹੁੰਦੀ ਸੀ ਕਿ ਕਵੀਆਂ ਨੂੰ ਪੈਸਾ-ਧੇਲਾ ਦੇਣ ਵੇਲੇ ਕੁਝ ਛੱਡ-ਛਡਾਅ ਵੀ ਕਰਵਾ ਲਿਆ ਕਰੀ ਦਾ ਸੀ।

ਕਾਲਜ ਦੇ ਸਮਾਗਮ ਸਮੇਂ ਅੰਦਰੇ-ਅੰਦਰ ਇਹ ਕੋਸ਼ਿਸ਼ ਕੀਤੀ ਜਾਂਦੀ ਸੀ ਕਿ ਸੰਤ ਰਾਮ ਉਦਾਸੀ ਵਰਗੇ ਲੋਕ-ਕਵੀ ਨੂੰ ਚਾਰ ਪੈਸੇ ਵੱਧ ਮਿਲ ਜਾਣ ਤਾਂ ਚੰਗਾ ਹੀ ਹੈ। ਲਿਖਾਰੀ ਸਭਾ ਮਾਨਸਾ ਦੇ ਕਵੀ-ਦਰਬਾਰਾਂ ਦੇ ਸਮਾਗਮਾਂ ਵਿਚ ਜਿੰਨਾ ਕੁ ਅਸੀਂ ਦੇ ਸਕਦੇ ਹੁੰਦੇ ਸੀ, ਉਤਨਾ ਕੁ ਹੀ ਦੇ ਸਕਦੇ ਸੀ ਤੇ ਸੰਤ ਰਾਮ ਉਦਾਸੀ ਸਮੇਤ ਬਾਕੀ ਇਨਕਲਾਬੀ ਕਵੀ ਇਸਨੂੰ ਬਿਨਾਂ ਕਿਸੇ ਝਿਜਕ ਦੇ ਪਰਵਾਨ ਵੀ ਝੱਟ ਕਰ ਲੈਂਦੇ ਸਨ। ਕਾਲਜ ਦੇ ਕਵੀ-ਦਰਬਾਰਾਂ ਦੇ ਮੁਕਾਬਲੇ ਲਿਖਾਰੀ ਸਭਾ ਦੇ ਸਮਾਗਮਾਂ ਵਿਚ ਸਰੋਤਿਆਂ ਦੀ ਗਿਣਤੀ ਕਈ ਗੁਣਾਂ ਵੱਧ ਹੋਇਆ ਕਰਦੀ ਸੀ। ਮੈਨੂੰ ਯਾਦ ਹੈ ਇੱਕ ਅਜਿਹਾ ਹੀ ਕਵੀ ਦਰਬਾਰ ਅਸੀਂ ਲਿਖਾਰੀ ਸਭਾ ਮਾਨਸਾ ਵੱਲੋਂ ਸਾਡੇ ਸ਼ਹਿਰ ਦੇ ਬੱਸ-ਅੱਡੇ ਵਿਚ ਕੀਤਾ ਸੀ ਜਿਸ ਵਿਚ ਬੱਸ-ਅੱਡੇ ਦੀ ਖਾਲੀ ਥਾਂ ਸਮੇਤ ਸਰੋਤੇ ਪਿੱਛੇ ਖੜ੍ਹੀਆਂ ਬੱਸਾਂ ਉਤੇ ਵੀ ਬੈਠੇ ਸਨ ਤੇ ਨੇੜੇ-ਤੇੜੇ ਦੇ ਘਰਾਂ ਦੀਆਂ ਛੱਤਾਂ ਉੱਤੇ ਵੀ। ਇਸ ਕਵੀ ਦਰਬਾਰ ਵਿਚ ਉਦਾਸੀ ਦੇ ਨਾਲ ਪਾਸ਼, ਜੈਮਲ ਪੱਡਾ, ਕੇਵਲ ਕੌਰ ਆਦਿ ਕਈ ਕਵੀਆਂ ਨੇ ਆਪਣੀਆਂ ਕਵਿਤਾਵਾਂ ਰਾਤ ਦੇ ਦੋ ਵਜੇ ਤੱਕ ਸੁਣਾਈਆਂ ਸਨ। ਹਰਭਜਨ ਹਲਵਾਰਵੀ ਵੀ ਆਇਆ ਸੀ ਪਰ ਅੰਡਰਗਰਾਊਂਡ ਹੋਣ ਕਾਰਨ ਅਸੀਂ ਉਸ ਕੋਲੋਂ ਕਵਿਤਾ ਨਹੀਂ ਬੁਲਵਾਈ। ਉਦਾਸੀ ਨੇ ਇਸ ਕਵੀ ਦਰਬਾਰ ਵਿਚ ਚੂੜੀਆਂ ਦਾ ਹੋਕਾ, ਚੜ੍ਹਨ ਵਾਲਿਉ ਹੱਕਾਂ ਦੀ ਭੇਟ ਉਤੇ, ਲੋਕੋ ਬਾਜ਼ ਆ ਜਾਉ ਝੂਠੇ ਲੀਡਰਾਂ ਤੋਂ, ਗਾਏ ਸਨ। ਸਾਰੇ ਕਵੀ-ਦਰਬਾਰ ਵਿਚ ਉਦਾਸੀ ਹੀ ਇੱਕ ਅਜਿਹਾ ਕਵੀ ਸੀ ਜਿਸਦੀਆਂ ਕਈ ਕਵਿਤਾਵਾਂ ਸਰੋਤਿਆਂ ਨੇ ਸਿਫਾਰਸ਼ਾਂ ਕਰ-ਕਰ ਦੁਬਾਰਾ ਸੁਣੀਆਂ ਸਨ। ਕਮਾਲ ਦੀ ਗੱਲ ਇਹ ਵੀ ਸੀ ਕਿ ਸਰੋਤਿਆਂ ਦੀ ਹਜ਼ਾਰਾਂ ਦੀ ਗਿਣਤੀ ਨੇ ਪਾਸ਼ ਦੀਆਂ ਖੁੱਲ੍ਹੀਆਂ ਕਵਿਤਾਵਾਂ ਵੀ ਮੁਗਧ ਹੋ ਕੇ ਸੁਣੀਆਂ ਸਨ ਤੇ ਪਾਸ਼ ਦਾ ਲਿਖਿਆ ਇੱਕ ਗੀਤ 'ਕੱਖਾਂ ਦੀਏ ਕੁੱਲੀਏ' ਵੀ ਇੱਕ ਕਿਸੇ ਨੌਜਵਾਨ ਗਾਇਕ ਨੇ ਗਾ ਕੇ ਸੁਣਾਇਆ ਸੀ।

ਉਦਾਸੀ ਉਹਨਾਂ ਲੋਕ ਕਵੀਆਂ ਵਿਚੋਂ ਸੀ ਜਿਨ੍ਹਾਂ ਦਾ ਅਸਰ ਮੇਰੀ ਆਪਣੀ ਨਾਟਕੀ ਸਿਰਜਣਾ ਪ੍ਰਕ੍ਰਿਆ ਉੱਤੇ ਪਿਆ। ਇਹਨਾਂ ਵਿਚੋਂ ਪਾਸ਼ ਤੇ ਉਦਾਸੀ ਦਾ ਨਾਂ ਸਭ ਤੋਂ ਉਤੇ ਹੈ। ਇਹਨਾਂ ਦੋਵੇਂ ਕਵੀਆਂ ਦੀਆਂ ਕਵਿਤਾਵਾਂ ਤੇ ਕਵਿਤਾਵਾਂ ਦੇ ਟੋਟੇ ਮੈਂ ਆਪਣੇ ਕਈ ਨਾਟਕਾਂ ਦਾ ਮੰਚਣ ਕਰਨ ਵੇਲੇ ਅਕਸਰ ਵਰਤਦਾ ਤੇ ਵਰਤਦਾ ਰਿਹਾ ਹਾਂ। ਇਹਨਾਂ ਕਵਿਤਾਵਾਂ ਦਾ ਪਾਠ ਕਰਨ ਸਮੇਂ ਮੇਰੇ ਮਨ ਵਿਚ ਨਾਟਕ ਸਿਰਜਣ ਦੇ ਨਵੇਂ ਖਿਆਲ ਉਤਪਨ ਹੁੰਦੇ ਰਹੇ ਹਨ। ਪਾਸ਼ ਦੀਆਂ ਕਵਿਤਾਵਾਂ ਤੋਂ ਆਇਡੀਆ ਲੈ ਕੇ ਜਿਥੇ ਮੈਂ 'ਲੋਹੇ ਦਾ ਪੁੱਤ' ਵਰਗਾ ਨਾਟਕ ਲਿਖਿਆ ਹੈ (ਪਾਸ਼ ਦੀ ਇੱਕ ਕਵਿਤਾ ਦਾ ਨਾਂ ਵੀ 'ਲੋਹੇ ਦਾ ਪੁੱਤ' ਹੀ ਹੈ) ਉਥੇ ਸੰਤ ਰਾਮ ਉਦਾਸੀ ਦੇ ਗੀਤ 'ਗਲ਼ ਲੱਗ ਕੇ ਸੀਰੀ ਦੇ ਜੱਟ ਰੋਵੇ' ਦੇ ਬੋਲਾਂ ਤੋਂ ਪ੍ਰਭਾਵਿਤ ਹੋ ਕੇ ਮੈਂ ਆਪਣੇ ਇਕਾਂਗੀ ਨਾਟਕ 'ਜਦੋਂ ਬੋਹਲ ਰੋਂਦੇ ਹਨ' ਦੀ ਰਚਨਾ ਕੀਤੀ। ਜੱਟ ਤੇ ਸੀਰੀ ਦੀ ਤੰਗੀਆਂ ਮਾਰੀ ਜੀਵਨ-ਵਿਥਿਆ ਨੂੰ ਬਿਆਨ ਕਰਦੇ ਉਦਾਸੀ ਦੇ ਇਸ ਗੀਤ ਦੇ ਨਿਮਨ ਲਿਖਤ ਬੋਲਾਂ ਨਾਲ ਮੇਰੇ ਨਾਟਕ 'ਜਦੋਂ ਬੋਹਲ਼ ਰੋਂਦੇ ਹਨ' ਦਾ ਅੰਤ ਬਰੈਕਟਾਂ ਵਿਚ ਲਿਖੀ ਨਿਰਦੇਸ਼ਨਾ ਮੁਤਾਬਿਕ ਇਸ ਤਰ੍ਹਾਂ ਹੁੰਦਾ ਹੈ :

ਜਦੋਂ ਕਾਵਾਂ ਨੇ ਝਪਟ ਆਣ ਮਾਰੀ,

**(ਕਰਜ਼ੇ ਵਾਲਾ ਸੇਠ ਇੱਕ-ਦਮ ਜੱਟ ਦੇ ਘਰ ਦਾਖ਼ਲ ਹੁੰਦਾ ਹੈ)**

ਬੋਹਲਾਂ ਦਾ ਰੰਗ ਉਡਿਆ!

**(ਨੋਟ : ਇਹ ਸੱਤਰ ਮੈਂ ਆਪਣੇ ਕੋਲੋਂ ਪਾਈ ਹੈ)**

ਧੀਏ ਕਿਹੜੇ ਕਿਹੜੇ ਨੀ ਭੜੋਲੇ ਵਿਚ ਡੱਕ ਲਾਂ

**(ਆਪਣੀਆਂ ਸੱਧਰਾਂ 'ਤੇ ਪਏ ਡਾਕੇ ਨੂੰ ਵੇਖ ਕੇ ਧੀ ਮਾਂ ਦੀ ਹਿੱਕ ਨਾਲ ਲੱਗੀ ਸਾਹਮਣੇ ਆਉਂਦੀ ਹੈ)**

ਮੈਂ ਤੇਰੀਆਂ ਜਵਾਨ ਸੱਧਰਾਂ?
ਲਿਆ ਤੰਗਲੀ ਨਸੀਬਾਂ ਨੂੰ ਫਰੋਲ਼ੀਏ
ਤੂੜੀ ਵਿੱਚੋਂ ਪੁੱਤ ਜੱਗਿਆ!

ਗਲ਼ ਲੱਗ ਕੇ ਸੀਰੀ ਦੇ ਜੱਟ ਰੋਵੇ
ਬੋਹਲ਼ਾਂ ਵਿੱਚੋਂ ਨੀਰ ਵਗਿਆ!

**(ਜੱਟ ਤੇ ਸੀਰੀ ਭਰੇ ਮਨ ਨਾਲ ਇੱਕ-ਦੂਜੇ ਦੇ ਗਲ਼ ਲਗਦੇ ਹਨ)**

0

ਉਦਾਸੀ ਤੇ ਪਾਸ਼ ਦੀ ਕਵਿਤਾ ਨੂੰ ਲੈ ਕੇ ਪਿੱਛੇ ਜਿਹੇ ਕੁਝ ਦੋਸਤਾਂ ਨੇ ਬੇਲੋੜੀ ਬਹਿਸ ਛੇੜਣ ਦੀ ਕੋਸ਼ਿਸ਼ ਕੀਤੀ ਹੈ ਜਿਹੜੀ ਬੜੀ ਮੰਦਭਾਗੀ ਹੈ। ਭਾਵੇਂ ਪਾਸ਼ ਤੇ ਉਦਾਸੀ ਇੱਕੋ ਹੀ ਇਨਕਲਾਬੀ ਲੋਕ-ਲਹਿਰ ਦੀ ਵਿਚਾਰਧਾਰਾ ਤੋਂ ਪ੍ਰਭਾਵਿਤ ਹੋ ਕੇ ਕਿਰਤੀ-ਕਾਮਿਆਂ ਦੀ ਚੇਤਨਾ ਪ੍ਰਚੰਡ ਕਰਨ ਹਿੱਤ ਆਪਣੀ ਕਾਵਿ-ਸਿਰਜਣਾ ਕਰਦੇ ਸਨ ਪਰ ਕਿਉਂਕਿ ਦੋਵਾਂ ਦੀ ਕਾਵਿ-ਵਿਧੀ ਵੱਖ-ਵੱਖ ਸੀ। ਇਸ ਲਈ ਦੋਵਾਂ ਦਾ ਕਾਵਿ-ਜਗਤ ਆਪਣਾ-ਆਪਣਾ ਹੈ। ਇਹੋ ਉਹਨਾਂ ਵਿਚਲੀ ਮੌਲਿਕਤਾ ਦਾ ਪਰਮਾਣ ਹੈ। ਇਹ ਮੌਲਿਕਤਾ ਹੀ ਉਹਨਾਂ ਨੂੰ ਦੋ ਨਿਵੇਕਲੇ ਕਵੀ ਬਣਾਉਂਦੀ ਹੈ। ਜਿਥੇ ਉਦਾਸੀ ਦੀ ਕਾਵਿ-ਵਿਧੀ ਵਿਚ ਵਰਤਿਆ ਗਿਆ ਲੋਕ-ਮੁਹਾਵਰਾ ਉਸਨੂੰ ਆਮ ਲੋਕਾਂ ਦੇ ਵਧੇਰੇ ਨੇੜੇ ਲਿਜਾਂਦਾ ਹੈ। ਉਥੇ ਪਾਸ਼ ਦੀ ਕਾਵਿ-ਵਿਧੀ ਚਿੰਤਨ ਕਾਵਿ-ਵਿਧੀ ਵਧੇਰੇ ਹੈ। ਇਸ ਕਰ ਕੇ ਉਹ ਚਿੰਤਨ-ਜਗਤ ਦਾ ਵਧੇਰੇ ਧਿਆਨ ਆਕ੍ਰਿਸ਼ਿਤ ਕਰਦਾ ਹੈ। ਆਪਣੀ ਇਸ ਸਿਰਜਣ-ਮੌਲਿਕਤਾ ਸਦਕਾ ਹੀ ਉਹ ਨਿਵੇਕਲੇ ਤੇ ਮੁੱਲਵਾਨ ਕਵੀ ਹਨ ਤੇ ਦੋਵਾਂ ਦਾ ਇਹ ਨਿਵੇਕਲਾਪਣ ਹੀ ਪੰਜਾਬ ਕਾਵਿ-ਸਾਹਿਤ ਵਿਚ ਉਹਨਾਂ ਦੀ ਵੱਡੇ ਕਵੀਆਂ ਵਾਲੀ ਥਾਂ ਬਣਾਈ ਰਖੇਗਾ।

# ਅੰਬਰ ਚੀਰਵੀਂ ਹੂਕ ਵਾਲਾ ਸਾਈਂ

-ਗੁਰਭਜਨ ਸਿੰਘ ਗਿੱਲ*

ਸੰਤ ਰਾਮ ਉਦਾਸੀ ਕੋਲ ਅੰਬਰ ਚੀਰਵੀਂ ਹੂਕ ਸੀ, ਅੰਬਰੀਂ ਨਹੀਂ। ਧਰਤੀ ਪੁੱਤਰ ਸੀ ਨਾ। ਉਸ ਦੇ ਦੁੱਖ ਸੁੱਖ ਵਿਚ ਗੁੰਨ੍ਹੀ ਚੀਕਨੀ ਮਿੱਟੀ ਵਰਗਾ ਸਿਦਕ ਸੀ, ਕੁੱਟਿਆਂ ਵੀ ਨਾ ਭੁਰਨ ਵਾਲਾ। ਸਨੇਹੀ ਮਿੱਟੀ, ਪੈਰ ਪੈਰ ਤੇ ਨਾਲ ਤੁਰਨ ਵਾਲੀ ਮਿੱਟੀ ਵਰਗਾ। ਕੱਚੇ ਵਿਹੜਿਆਂ ਦਾ ਜਾਇਆ, ਉਚ ਦੁਮਾਲੜਾ ਬੁਰਜ। ਉਸਦੀ ਆਭਾ ਸਾਹਮਣੇ ਬਹੁਤੇ ਸ਼ਾਇਰ ਬੌਣਾ ਮਹਿਸੂਸ ਕਰਦੇ। ਉਸ ਦੇ ਆਦਰ ਮਾਣ ਵੇਲੇ ਵੰਨ ਸੁਵੰਨੀਆਂ ਟਿੱਚਰਾਂ ਕਰਦੇ। ਮੈਂ ਅੱਖੀਂ ਵੇਖਿਆ, ਪੰਜਾਬੀ ਭਵਨ ਲੁਧਿਆਣਾ ਦੇ ਵਿਹੜੇ ਵਿਚ ਜਦੋਂ 1984 'ਚ ਸੰਤ ਰਾਮ ਉਦਾਸੀ ਨੂੰ ਪ੍ਰੋ: ਮੋਹਨ ਸਿੰਘ ਮੇਲਾ ਕਮੇਟੀ ਵੱਲੋਂ ਸਿੱਕਿਆਂ ਨਾਲ ਤੋਲਿਆ ਗਿਆ ਤਾਂ ਇਕ ਵੱਡੇ ਇਨਕਲਾਬੀ ਸ਼ਾਇਰ ਨੇ ਆਪਣੀ ਹੈਂਕੜਬਾਜ਼ ਆਵਾਜ਼ 'ਚ ਕਿਹਾ, "ਉਇ ਉਦਾਸੀ 100 ਰੁਪਏ ਦੀ ਭਾਨ ਤਾਂ ਦੇਵੀਂ।" ਉਦਾਸੀ ਸਿਰਫ਼ ਮਿੰਨ੍ਹਾ ਮੁਸਕਰਾਇਆ ਸੀ। ਇਸ "ਉਇ ਉਦਾਸੀ" ਵਿਚ ਅਭਿਮਾਨ ਸੀ ਤੇ "100 ਰੁਪਏ ਦੀ ਭਾਨ" ਵਿਚ ਆਪਣੀ ਜੇਬ' ਚ ਅਮਰੀਕਨ ਡਾਲਰਾਂ ਦੇ ਭਾਰਤੀ ਰੂਪ ਦਾ ਘੁਮੰਡ ਸੀ। ਮੈਂ ਉਸ ਸ਼ਾਇਰ ਨੂੰ ਉਦੋਂ ਵੀ ਇਹੀ ਕਿਹਾ ਸੀ, "ਸ਼ਾਇਰ ਦਾ ਏਦਾਂ ਮਜ਼ਾਕ ਨਹੀਂ ਉਡਾਈਦਾ। ਇਸ 'ਚੋਂ ਆਪਣੀ ਜ਼ਿਹਨੀ ਗਰੀਬੀ ਵੀ ਝਲਕਦੀ ਹੈ। ਮੈਨੂੰ ਤਾਂ ਮਗਰੋਂ ਪਤਾ ਲੱਗਾ ਕਿ ਇਹ ਖੱਖੜੀਆਂ ਖ਼ਰਬੂਜੇ ਹੋ ਚੁੱਕੀ ਕਮਿਉਨਿਸਟ ਮਾਨਸਿਕਤਾ ਦੀ ਰਹਿੰਦ ਖੂੰਹਦ ਦਾ ਗੁੱਭ ਗਲਾਟ ਵਰਗਾ ਪ੍ਰਗਟਾਵਾ ਸੀ, ਇਸ ਤੋਂ ਵੱਧ ਕੁਝ ਨਹੀਂ ਸੀ।

ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਜਦੋਂ 1971' ਚ ਮੈਂ ਲੁਧਿਆਣੇ ਆਇਆ ਤਾਂ ਇਨਕਲਾਬੀ ਸਫ਼ਾਂ ਲਗਪਗ ਉੱਖੜ ਰਹੀਆਂ ਸਨ। ਡਾ.ਹਰਿਭਜਨ ਸਿੰਘ ਵਰਗੇ ਸ਼ਾਇਰ ਸੁਰਖ਼ ਫਰੇਰੇ ਨੂੰ 'ਲਾਲ ਟਾਕੀ' ਹੋਣ ਦਾ ਮਿਹਣਾ ਮਾਰ ਰਹੇ ਸਨ। ਕਈ ਇਨਕਲਾਬੀ ਵੀ ਜੇਲ੍ਹਾਂ 'ਚੋਂ ਪਰਤ ਕੇ ਰੁਜ਼ਗਾਰ ਕਮਾਉਣ ਲਈ 'ਊੜਾ ਐੜਾ' ਸਿੱਖ ਰਹੇ ਸਨ। ਕੋਈ ਜੇ ਬੀ ਟੀ ਦੇ ਨੋਟਿਸ ਇਕੱਠੇ ਕਰ ਰਿਹਾ ਸੀ। ਕੋਈ ਮਹਿਬੂਬਾ ਦੇ ਪਿੰਡ ਦੀ ਮਿੱਟੀ ਨੂੰ ਸਲਾਮ ਕਰ ਰਿਹਾ ਸੀ। 'ਸੁਪਨੇ' ਤੇ 'ਹਕੀਕਤ' ਵਿਚਕਾਰਲਾ ਫ਼ਰਕ ਮਿਟ ਰਿਹਾ ਸੀ। ਹੇਠਲਾ ਬੈਂਗਣੀ ਰੰਗ ਉਘੜ ਰਿਹਾ ਸੀ। ਇਸ ਮੌਸਮ 'ਚ ਸੰਤ ਰਾਮ ਉਦਾਸੀ ਵੀ ਉਥੇ ਹੀ ਪਹੁੰਚ ਗਿਆ ਸੀ, ਜਿੱਥੋਂ ਤੁਰਿਆ ਸੀ। ਸਿੱਖ ਵਿਰਸੇ 'ਚੋਂ ਸੰਘਰਸ਼ਮਈ ਗਾਥਾਵਾਂ ਦੇ ਹਵਾਲੇ ਨਾਲ ਪੰਜਾਬੀ ਮਾਨਸਿਕਤਾ ਨੂੰ ਹਲੂਣ ਰਿਹਾ ਸੀ। ਜੇ ਮੈਂ ਕਹਾਂ ਕਿ ਮਰ ਰਹੀ ਪੰਜਾਬੀ ਮਾਨਸਿਕਤਾ ਨੂੰ ਪਿੰਡ ਪਿੰਡ ਜਾ ਕੇ ਹਲੂਣ ਰਿਹਾ ਸੀ, ਤਾਂ ਕੋਈ ਅਤਿਕਥਨੀ ਨਹੀਂ। ਉਸ ਦੀ ਸ਼ਾਇਰੀ ਸਕੂਲਾਂ ਕਾਲਜਾਂ ਦੇ ਮੁੰਡੇ ਜ਼ਬਾਨੀ ਚੇਤੇ ਕਰ ਰਹੇ ਸਨ। ਉਸਦੇ ਬੋਲਾਂ ਨੂੰ ਜਵਾਨ ਪੀੜ੍ਹੀ ਉਵੇਂ ਹੀ ਸੰਭਾਲ ਰਹੀ ਸੀ ਜਿਵੇਂ ਮੇਰੇ ਤੋਂ ਪਹਿਲੀ ਪੀੜ੍ਹੀ ਸ਼ਿਵ ਕੁਮਾਰ ਬਟਾਲਵੀ

---

*ਸ਼ਾਇਰ ਅਤੇ ਸਾਬਕਾ ਪ੍ਰਧਾਨ ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ

ਦੀ ਦੀਵਾਨੀ ਸੀ ਤੇ ਮੇਰੇ ਵਾਲੀ ਪੀੜ੍ਹੀ ਸੁਰਜੀਤ ਪਾਤਰ ਨੂੰ ਮੁਹੱਬਤ ਕਰਦੀ ਹੈ।

ਉਦਾਸੀ ਕੋਲ ਸ਼ਿਵ ਕੁਮਾਰ ਨਾਲੋਂ ਵੱਖਰਾ ਦਰਦ ਸੀ। ਪਾਤਰ ਨਾਲੋਂ ਵੱਖਰਾ ਲੌਕਿਕ ਅੰਦਾਜ਼। ਉਸ ਦੀ ਹੂਕ ਵਿਚ ਦਰਦਮੰਦਾਂ ਦੀਆਂ ਸੁੱਚੀਆਂ ਆਹੀਂ ਸਨ। ਉਹ ਵਿਦਰੋਹ ਤੋਂ ਅੱਗੇ ਤੁਰ ਪਿਆ ਸੀ। ਉਸਦੇ ਕਰਮ ਇਨਕਲਾਬੀ ਸੋਚ ਨੂੰ ਪਰਵਾਨੇ ਜਾ ਚੁੱਕੇ ਸਨ। ਨਾਮਧਾਰੀਆਂ ਦੇ ਘਰ ਜੰਮਿਆ ਜਾਇਆ ਉਦਾਸੀ ਉਨ੍ਹਾਂ ਦੇ ਹੀ ਡੇਰਿਆਂ 'ਚ ਮੁੱਢਲੇ ਦੌਰ ਦੌਰਾਨ ਕਵਿਤਾਵਾਂ ਲਿਖਦਾ ਪੜ੍ਹਦਾ ਰਿਹਾ। ਉਸਦਾ ਨਿੱਕਾ ਵੀਰ ਲੋਕ ਗਾਇਕ "ਗੁਰਦੇਵ ਸਿੰਘ ਕੋਇਲ" ਤਾਂ ਲੰਮਾ ਸਮਾਂ ਜਲੰਧਰ ਦੀ ਨਾਮਧਾਰੀ ਧਰਮਸ਼ਾਲਾ 'ਚੋਂ ਬੋਲਦਾ ਰਿਹਾ। ਉਥੇ ਹੀ ਰਹਿੰਦਾ ਰਿਹਾ। ਨਾਮਧਾਰੀ ਗੁਰੂ ਪ੍ਰਤਾਪ ਸਿੰਘ ਦੇ ਅਕਾਲ ਚਲਾਣੇ ਤੇ ਉਦਾਸੀ ਦਾ ਲਿਖਿਆ ਰੁਦਨ ਏਸੇ ਕਾਰਨ ਨੂੰ ਪਰਪੱਕ ਕਰਦਾ ਹੈ। ਗੁਰੂ ਪ੍ਰਤਾਪ ਸਿੰਘ ਦਾ "ਵਹਿਮਾਂ ਭਰਮਾਂ ਨੂੰ ਖੰਡਨਹਾਰਾ" ਅੰਦਾਜ਼ ਉਸਨੂੰ ਬੇਹੱਦ ਪਸੰਦ ਸੀ। ਆਪਣੇ ਇਸ਼ਟ ਨਾਲ ਮੁਹੱਬਤ ਤੋਂ ਅੱਗੇ ਤੁਰ ਕੇ ਉਹ ਰੋਮਾਂਸ ਦੇ ਅਸਰ ਹੇਠ ਤੁਰਿਆ ਤਾਂ ਉਸਦੀ ਤੋਰ ਓਪਰੀ ਜਾਪੀ। ਅਸਲ 'ਚ ਉਹ ਹੋਰ ਕਾਰਜ ਲਈ ਪੈਦਾ ਹੋਇਆ ਜੀਵ ਸੀ। ਜ਼ਿੰਦਗੀ ਨੂੰ ਵੇਖਣ ਵਾਲੀ ਨਜ਼ਰ ਤਾਂ ਵਿਕਸਤ ਹੋ ਰਹੀ ਸੀ ਪਰ ਹਾਲੇ ਨਜ਼ਰੀਆ ਰੂਪ ਸਰੂਪ ਨਹੀਂ ਸੀ ਪਾ ਰਿਹਾ। ਇਸੇ ਕਰਕੇ ਹੀ ਉਹ ਅਜੇ ਵਿਅਕਤੀਆਂ ਦੇ ਜਾਣ ਤੇ ਹੀ ਉਦਾਸ ਹੁੰਦਾ ਸੀ। ਵਿਅਕਤੀ ਭਾਵੇਂ ਪੰਡਿਤ ਜਵਾਹਰ ਲਾਲ ਨਹਿਰੂ ਹੋਵੇ ਜਾਂ ਕੋਈ ਹੋਰ।

ਦੇਸ਼ ਦੀ ਵੰਡ ਦਾ ਫੋੜਾ ਉਸਦੇ ਅੰਦਰ ਵੱਲ ਨੂੰ ਰਿਸ ਰਿਹਾ ਸੀ। ਮੰਟੋ ਦੀਆਂ ਕਹਾਣੀਆਂ ਵਾਂਗ ਉਹ 1947 'ਚ ਹੋਈ ਦੇਸ਼ ਵੰਡ ਨੂੰ ਆਜ਼ਾਦੀ ਨਾ ਕਹਿ ਸਕਿਆ। ਮੇਰੀ ਮਾਂ ਵਾਂਗ। ਮੇਰੀ ਮਾਂ ਨੇ ਮਰਦੇ ਦਮ ਤੀਕ ਏਧਰਲੀ ਧਰਤੀ ਨੂੰ ਆਪਣਾ 'ਵਤਨ' ਨਹੀਂ ਸੀ ਕਿਹਾ। ਉਹ ਹਮੇਸ਼ਾਂ ਕਹਿੰਦੀ, "ਜਦੋਂ ਪਿੰਡ ਰਹਿੰਦੇ ਸਾਂ।" "ਇਹ ਗੱਲ ਆਪਣੇ ਪਿੰਡ ਦੀ ਏ" ਉਹ ਪਿੰਡ ਹਰ ਵਾਰੀ ਨਾਰੋਵਾਲ (ਸਿਆਲਕੋਟ) ਤਹਿਸੀਲ ਵਾਲਾ ਹੁੰਦਾ ਸੀ, ਹੁਣ ਵਾਲਾ ਬਸੰਤ ਕੋਟ (ਗੁਰਦਾਸਪੁਰ) ਕਦੇ ਨਹੀਂ। ਉਦਾਸੀ ਵੀ ਤਾਂ ਇਹੀ ਕਹਿੰਦੈ ਨਾ, ਭਾਰਤ ਮਾਂ ਦੇ ਦਿਲ ਦੇ ਟੋਟੇ, ਭਾਰਤ, ਪਾਕਿਸਤਾਨ ਬਣੇ। ਅਕਲਾਂ ਵਾਲਿਓ ਕਿਵੇਂ ਦੋਹਾਂ ਦਾ ਸਾਂਝਾ ਹਿੰਦੋਸਤਾਨ ਬਣੇ।

ਸੰਤ ਰਾਮ ਉਦਾਸੀ ਨੂੰ ਬਰਨਾਲੇ ਦੀ ਧਰਤੀ ਦਾ ਸੂਹਾ ਇਨਕਲਾਬੀ ਰੰਗ ਚੜ੍ਹਿਆ ਤਾਂ ਉਹ ਦਿਨਾਂ ਵਿਚ ਹੀ ਹੋਰ ਦਾ ਹੋਰ ਹੋ ਗਿਆ। ਉਸ ਦੇ ਬੋਲਾਂ 'ਚ ਮੱਘਦੇ ਅੰਗਿਆਰ ਦਹਿਕਣ ਲੱਗੇ। ਸਿਲ੍ਹੀ ਸਲਾਭੀ ਜ਼ਿੰਦਗੀ ਨੇ ਅੰਗੜਾਈ ਲਈ। ਉਥੋਂ ਦੀਆਂ ਲਿਖਾਰੀ ਸਭਾਵਾਂ ਨੇ ਉਸ ਦੇ ਬੋਲਾਂ ਨੂੰ ਪਹਿਲ-ਪ੍ਰਵਾਨਗੀ ਦਿੱਤੀ। ਜਰਨੈਲ ਸਿੰਘ ਅਰਸ਼ੀ ਦੀ ਲਲਕਾਰ ਵਾਂਗ ਸੰਤ ਰਾਮ ਉਦਾਸੀ ਦੀ ਲਲਕਾਰ ਵੀ ਸੱਥਾਂ, ਚੌਕਾਂ, ਚੌਰਾਹਿਆਂ ਵਿਚ ਗੂੰਜਣ ਲੱਗੀ। ਉਹ 'ਮੰਜ਼ਿਲ' ਬਾਰੇ ਵੀ ਜਾਣੂੰ ਹੋ ਰਿਹਾ ਸੀ ਅਤੇ 'ਪਾੜੇ' ਬਾਰੇ ਵੀ ਗਿਆਨਵੰਤ ਹੋ ਰਿਹਾ ਸੀ। ਅਲਬੇਲੇ ਰਾਹੀ ਨੂੰ ਹਨ੍ਹੇਰੇ ਗਾੜ੍ਹੇ ਵਿੱਚੋਂ ਹਿੰਮਤ ਨਾਲ ਪਾਰ ਜਾਣ ਦੀ ਪ੍ਰੇਰਨਾ ਦੇ ਰਿਹਾ ਸੀ। ਕਾਲੇ ਬੱਦਲਾਂ ਦੇ ਕਿਨਾਰੇ ਤੇ ਲੱਗੀ "ਸੁੱਚੇ ਗੋਟੇ ਦੀ ਕੋਰ" ਉਸ ਨੂੰ ਹਾਲੇ ਨਜ਼ਰ ਨਹੀਂ ਸੀ ਪੈ ਰਹੀ। ਇਸ ਨੂੰ ਬਹੁਤੇ ਪੜ੍ਹੇ ਲਿਖੇ "ਸਿਲਵਰ ਲਾਈਨਿੰਗ" ਆਖਦੇ ਨੇ।

ਉਮੀਦ ਦੀ ਕਿਰਨ। ਡੇਰਿਆਂ ਦਾ ਲੰਗਰ ਛੱਕਦਾ ਛੱਕਦਾ ਉਹ ਕਮਿਉਨਿਸਟ ਸਫ਼ਾਂ ਦੀਆਂ ਸਟੇਜਾਂ ਤੇ ਜਾ ਚੜ੍ਹਿਆ। ਕਮਿਉਨਿਸਟ ਪਾਟ ਗਏ ਤਾਂ ਉਸਨੇ ਸਬੂਤਾ ਕਿੱਥੇ ਰਹਿਣਾ ਸੀ? ਉਹ ਵੀ ਲੀਰੋ ਲੀਰ ਅੱਧੋਰਾਣਾ ਜਿਹਾ ਹੋ ਗਿਆ। ਸ: ਜਗਦੇਵ ਸਿੰਘ ਜੱਸੋਵਾਲ ਕਦੇ ਕਦੇ ਪੁਰਾਣੇ ਵਕਤਾਂ ਦਾ ਇਕ ਟੋਟਕਾ ਦੁਹਰਾ ਦਿੰਦੇ ਨੇ। ਅਕਾਲੀਆਂ ਨੇ ਜਦੋਂ ਉਨ੍ਹਾਂ ਦੀ ਲਿਆਕਤ ਨੂੰ 'ਦੁਰ ਦੁਰ' ਕੀਤਾ ਤਾਂ ਉਸਨੂੰ ਪ੍ਰਤਾਪ ਸਿੰਘ ਕੈਰੋਂ ਤੇ ਪੰਡਿਤ ਜਵਾਹਰ ਲਾਲ ਨਹਿਰੂ ਪਿੰਡੋਂ ਲੈਣ ਆਏ। ਅਕਾਲੀ ਮਨ ਕਾਂਗਰਸ 'ਚ ਜਾਣ ਵੇਲੇ ਕਿਸ ਦੁਫੇੜ ਮਾਨਸਿਕਤਾ ਦਾ ਸ਼ਿਕਾਰ ਸੀ, ਤੁਸੀਂ ਵੀ ਸੁਣੋ!

ਇੱਕ ਹੱਥ ਝੰਡਾ ਦੇਸ਼ ਦਾ।
ਦੂਜੇ ਹੱਥ ਦਸ਼ਮੇਸ਼ ਦਾ।
ਇਕ ਪਾਸੇ ਬਾਪੂ
ਤੇ ਦੂਜੇ ਪਾਸੇ ਮਾਂ !
ਦੱਸੋ ਲੋਕੋ! ਕਿੱਧਰ ਜਾਂ।

1962 'ਚ ਭਾਰਤ ਚੀਨ ਜੰਗ ਨੇ ਭਾਰਤੀ ਕਮਿਉਨਿਸਟ ਪਾਰਟੀ ਨੂੰ ਹਿਲਾ ਕੇ ਰੱਖ ਦਿੱਤਾ ਸੀ। ਦੇਸ਼ਾਂ ਦੀ ਜੰਗ ਤਾਂ ਹੈ ਹੀ ਸੀ, ਸਿਧਾਂਤ ਵੀ ਚੌਰਾਹੇ ਆਣ ਖੜ੍ਹਾ ਸੀ। ਚੀਨੀ ਹਮਲੇ ਵੇਲੇ ਕਮਿਉਨਿਸਟ ਪਾਰਟੀ ਦੀ ਦੋਚਿੱਤੀ ਇਸ ਲੋਕ ਬੋਲੀ ਵਰਗੀ ਸੀ।

ਅੱਧੀ ਆਂ ਗਰੀਬ ਜੱਟ ਦੀ,
ਅੱਧੀ ਤੇਰੀ ਆਂ ਮੁਲਾਜ਼ੇਦਾਰਾ।

1964 'ਚ ਪਾਰਟੀ ਪਾਟ ਗਈ। ਝੰਡੇ ਵੰਡੇ ਗਏ। ਡੰਡੇ ਵੰਡੇ ਗਏ। ਆਪੋ ਆਪਣੀਆਂ ਛਤਰੀਆਂ ਤੇ ਵੰਡਵੇਂ ਕਬੂਤਰ ਬਹਿ ਗਏ। ਪਾਰਲੀਮੈਂਟ 'ਚ ਬਹਿਣ ਦੀ ਤਾਂਘ ਅਤੇ ਲਾਲਸਾ ਨੇ ਲੋਕਾਂ ਵੱਲੋਂ ਪਿੱਠ ਕਰਵਾ ਦਿੱਤੀ। ਇਨਕਲਾਬ ਅਤੇ ਹਥਿਆਰਬੰਦ ਲੋਕਾਂ ਦੀ ਥਾਂ ਵੋਟਾਂ ਦੀ ਸਿਆਸਤ ਪਹਿਲੇ ਸਫ਼ੇ ਤੇ ਆ ਗਈ। ਪੱਛਮੀ ਬੰਗਾਲ ਤੇ ਕੇਰਲਾ 'ਚ ਸਰਕਾਰ ਬਣਨ ਨਾਲ ਰਾਜ ਸੱਤਾ ਮਾਨਣ ਦੀ ਲਲਕ ਵਧ ਗਈ। ਸੰਤ ਰਾਮ ਉਦਾਸੀ ਵਰਗੇ ਅਗਨ ਤੇ ਲਗਨ ਵਾਲੇ ਗੱਭਰੂ ਆਪਣੀ ਅਥਾਹ ਊਰਜਾ ਦਾ ਕੀ ਕਰਦੇ? ਉਹ ਉਸ ਕਾਫ਼ਲੇ 'ਚ ਸ਼ਾਮਲ ਹੋ ਗਿਆ ਜੋ ਜਿਨ੍ਹਾਂ ਕਮਿਉਨਿਸਟਾਂ ਨੂੰ 'ਸੋਧ ਵਾਦੀ' ਕਹਿ ਕੇ ਨੱਕ ਬੁੱਲ ਵੱਟਦੇ ਸਨ। ਚਾਹ ਦੇ ਬਾਗਾਂ 'ਚ ਸ਼ੁਰੂ ਹੋਈ ਲੜਾਈ ਨਕਸਲਬਾੜੀ ਲਹਿਰ ਬਣ ਜਾਵੇਗੀ, ਇਹ ਸ਼ਾਇਦ ਆਗੂਆਂ ਲਈ ਵੀ ਯਕੀਨਯੋਗ ਸਥਿਤੀ ਨਹੀਂ ਸੀ । ਅਸਲ 'ਚ ਇਨ੍ਹਾਂ ਚੋਂ ਬਹੁਤੇ ਉਹੀ ਗੱਭਰੂ ਸਨ ਜੋ ਆਪਣੀ ਸ਼ਕਤੀਸ਼ਾਲੀ ਰਫ਼ਤਾਰ ਵਾਲੇ ਇੰਜਨ ਦੇ ਹੁੰਦਿਆਂ ਲੱਕੜ ਦੇ ਪਹੀਆਂ ਵਾਲੇ ਗੱਡੇ ਦੇ ਮੁਸਾਫ਼ਰ ਬਣਨ ਨੂੰ ਤਿਆਰ ਨਹੀਂ ਸਨ। ਇਨ੍ਹਾਂ 'ਛੋਹਲੇ' ਤੇ 'ਕਾਹਲੇ' ਨੌਜਵਾਨਾਂ ਦੇ ਕਾਫ਼ਲੇ 'ਚ ਉਦਾਸੀ ਵੀ ਜਾ ਰਲਿਆ ਪਰ ਉਸ ਦੀ ਹਾਲਤ ਏਥੇ ਵੀ ਉਹੀ ਰਹੀ ਜਿਵੇਂ 'ਬੈਂਡ ਵਾਜੇ ਵਾਲੇ' ਜਾਂ 'ਗਾਉਣ ਵਜਾਉਣ ਵਾਲੇ' ਬਰਾਤ ਦਾ ਹਿੱਸਾ ਨਹੀਂ ਗਿਣੇ ਜਾਂਦੇ। ਜਿਵੇਂ ਕਮਿਉਨਿਸਟ ਸਟੇਜਾਂ ਤੇ ਕਦੇ

ਭੀੜ ਇੱਕਠੀ ਕਰਨ ਲਈ ਤਾਂ ਅਮਰਜੀਤ ਗੁਰਦਾਸਪੁਰੀ ਜਾਂ ਹੁਕਮ ਚੰਦ ਖਲੀਲੀ ਹੋਰੀਂ ਹੁੰਦੇ ਸਨ, ਜੋਗਿੰਦਰ ਬਾਹਰਲਾ ਜਾਂ ਨਰਿੰਦਰ ਦੋਸਾਂਝ ਹੁੰਦਾ ਸੀ ਪਰ "ਬਾਕਾਇਦਾ" ਸਟੇਜ ਸ਼ੁਰੂ ਕਰਨ ਵੇਲੇ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਜੀ ਜਾਂ ਦਲੀਪ ਸਿੰਘ ਟਪਿਆਲਾ ਟਪਕ ਪੈਂਦੇ ਸਨ। ਇਸੇ 'ਬੇਕਾਇਦਗੀ' ਨੇ ਸਾਡੀ ਇਨਕਲਾਬੀ ਸੱਭਿਆਚਾਰ ਲਹਿਰ ਦਾ ਭੱਠਾ ਬਿਠਾਇਆ। ਜੇ ਸੱਭਿਆਚਾਰਕ ਕਾਮੇ ਧਿਰ ਹੀ ਨਹੀਂ ਹਨ ਤਾਂ ਉਸ ਦੀ ਕਲਾ ਵੀ ਕਿਉਂ ਵਰਤੀ ਜਾਵੇ? ਇਹ ਸੁਆਲ ਸੱਠਵਿਆਂ 'ਚ ਅਮਰਜੀਤ ਗੁਰਦਾਸਪੁਰੀ ਨੇ ਖੜ੍ਹਾ ਕੀਤਾ ਤਾਂ ਉਸ ਨੂੰ "ਬਹਿ ਕੇ ਸਮਝਾਇਆ" ਗਿਆ, ਤੇਰੇ 'ਚੋਂ ਹਾਲੇ "ਜ਼ੈਲਦਾਰੀ ਵਾਲੀ ਬੋਅ" ਨਹੀਂ ਗਈ। ਇੱਕੋ ਫ਼ਿਕਰੇ ਨੇ ਉਸਨੂੰ ਬੇਗਾਨਗੀ ਦਾ ਅਹਿਸਾਸ ਕਰਵਾ ਦਿੱਤਾ ਸੀ। ਸੰਤ ਰਾਮ ਉਦਾਸੀ ਨਾਲ ਤਾਂ ਇਹ ਅਕਸਰ ਵਾਪਰਦਾ ਰਿਹਾ। ਜੇ ਉਹ ਕਦੇ ਕੱਚੇ ਵਿਹੜਿਆਂ ਦੀ ਬਾਤ ਪਾਉਂਦਾ ਤਾਂ ਉਸਦੀ ਜਾਤ ਨੌਲੀ ਜਾਂਦੀ। ਜੇਕਰ ਉਹ ਸਿੱਖ ਵਿਰਸੇ ਦੇ ਨਾਇਕ ਚੇਤੇ ਕਰਦਾ ਤਾਂ ਉਸਨੂੰ ਗੁਰੂ ਘਰ ਦੇ ਲੰਗਰ ਦਾ ਮਿਹਣਾ ਵੱਜਦਾ। ਧਰਤੀ ਦੀ ਮਾਣ ਮਰਿਯਾਦਾ ਪੇਸ਼ ਕਰਦੇ ਸੰਤ ਰਾਮ ਉਦਾਸੀ ਨੂੰ ਅਸਾਂ ਉਸਦੀ ਪੀੜ ਦੇ ਜਾਵੀਏ ਤੋਂ ਵੇਖਣ 'ਚ ਅਕਸਰ ਉਕਾਈ ਕਰਦੇ ਰਹੇ। ਕੌਣ ਕਹਿੰਦਾ ਕਿ ਕਵਿਤਾ ਕਿਸੇ ਸਰਕਾਰੀ ਠੇਕੇਦਾਰ ਅੱਗੇ ਵਿਛੇ ਆਰਕੀਟੈਕਟ ਦੇ ਬਣਾਏ ਨਕਸ਼ੇ ਵਰਗੀ ਨਹੀਂ ਹੁੰਦੀ। ਇਹ ਤਾਂ ਖ਼ੁਦ ਰੌ ਮਹਿਕਦਾ ਬੂਟਾ ਹੈ। ਆਪਣੇ ਮੌਸਮ 'ਚ ਹੀ ਮਹਿਕਦਾ ਹੈ। ਆਪਣੇ ਮਹਿਕ ਸਮੇਤ ਹਾਜ਼ਰ ਹੁੰਦਾ ਹੈ, ਹੋਰ ਕਿਸੇ ਦੀ ਖੁਸ਼ਬੋਈ ਨੂੰ ਕਦੇ ਪੇਸ਼ ਨਹੀਂ ਕਰਦਾ।

ਸੰਤ ਰਾਮ ਉਦਾਸੀ 'ਪ੍ਰਤੀਬੱਧਤਾ' ਦਾ ਵਣਜਾਰਾ ਬਣਨ ਦੀ ਥਾਂ ਆਪਣੀ ਪੀੜ ਦਾ ਅਨੁਵਾਦ ਕਰਦਾ ਰਿਹਾ। ਉਸਦੇ ਬੋਲਾਂ ਨੂੰ ਮੁਹੱਬਤ ਕਰਨ ਵਾਲਿਆਂ 'ਚ ਹੋਰਨਾਂ ਤੋਂ ਇਲਾਵਾ ਜਸਵੰਤ ਸਿੰਘ ਕੰਵਲ ਵੀ ਸੀ ਤੇ ਜਗਦੇਵ ਸਿੰਘ ਜੱਸੋਵਾਲ ਵੀ। ਦੋਹਾਂ ਨੇ ਹੀ ਉਸਨੂੰ ਰੱਜ ਕੇ ਮੁੱਹਬਤ ਕੀਤੀ। ਜੱਸੋਵਾਲ ਤਾਂ ਹੁਣ ਤੀਕ ਵੀ ਪਰਿਵਾਰ ਨਾਲ 'ਬਾਬਲ' ਵਾਂਗ ਨਿਭ ਰਿਹਾ ਹੈ। ਉਸੇ ਦੀਆਂ ਨਿਰੰਤਰ ਕੋਸ਼ਿਸ਼ਾਂ ਨਾਲ ਹੀ 'ਰਾਏਸਰ' ਸਕੂਲ ਦਾ ਨਾਮ ਸੰਤ ਰਾਮ ਉਦਾਸੀ ਦੇ ਨਾਮ ਤੇ ਕਰਨ ਲਈ ਸਿੱਖਿਆ ਮੰਤਰੀ ਸੇਵਾ ਸਿੰਘ ਸੇਖਵਾਂ ਉਹਦੇ ਪਿੰਡ ਪਹੁੰਚੇ ਸਨ। 'ਹਵਾਈ ਮਤੇ' ਕਰਨ ਵਾਲੇ ਤਾਂ ਉਸ ਦਿਨ ਵੀ ਗ਼ੈਰ ਹਾਜ਼ਰ ਸਨ। ਆਪਣੇ ਈਮਾਨ ਤੇ ਪਹਿਰਾ ਦੇਣ ਵਾਲੇ ਉਦਾਸੀ ਨੂੰ ਉਸਦੇ ਵਿੱਤ ਤੋਂ ਵੱਡਾ ਗਿਣਨ ਵਾਲੇ ਸੱਜਣਾਂ ਨੇ ਬਾਦ 'ਚ ਉਸਨੂੰ ਛੱਜ 'ਚ ਪਾ ਕੇ ਛੱਟਿਆ। ਉਸਦੀ ਸ਼ਾਇਰੀ ਤਾਂ ਇਹੀ ਦੱਸਦੀ ਹੈ ਕਿ ਉਹ ਸਿਧਾਂਤਕਾਰ ਨਹੀਂ ਸੀ, ਕੇਵਲ ਸ਼ਬਦ ਸਾਧਕ ਸੀ, ਸੁੱਚਾ ਸੁਥਰਾ ਜਜ਼ਬਾ ਪੇਸ਼ ਕਰਨ ਵਾਲਾ ਸ਼ਾਇਰ। ਉਹ ਕਦੋਂ ਕਹਿੰਦਾ ਸੀ ਕਿ ਮੈ ਸਿਧਾਂਤਕਾਰ ਹਾਂ, ਉਹ ਤਾਂ ਆਪਣੇ ਵਰਗੇ ਅੜੇ ਥੁੜੇ ਘਰਾਂ ਦੀ ਪੀੜਾ ਗੀਤਾਂ 'ਚ ਪਰੋਣ ਵਾਲਾ ਸ਼ਾਇਰ ਸੀ। ਪੌਣਾਂ ਵਿੱਚ ਘੁਲੇ ਮਾਉਵਾਦੀ ਸਿਧਾਂਤ ਦੀ ਇਕ ਦੋ ਘੁੱਟ ਉਸ ਨੇ ਵੀ ਭਰ ਲਈ ਸੀ। ਇਸੇ ਕਰਕੇ ਉਸ ਨੂੰ ਪਿੰਡ ਦੇ ਰਾਜੇ ਕਸਾਈ ਦਿਸਣ ਲੱਗ ਪਏ, ਜਿਨ੍ਹਾਂ ਦਾ ਸ਼ਾਹਾਂ ਨਾਲ ਜੋੜ ਸੀ, ਰਖਵਾਲੇ ਕੁੱਤਿਆਂ ਦੀ ਥਾਂ ਇਸ ਰਾਜੇ ਦੀ ਰਾਖੀ ਵਰਦੀਧਾਰੀ ਮੁਕੱਦਮ ਕਰਦੇ। ਗੁਰੂ ਨਾਨਕ ਦੇਵ ਜੀ ਨੇ ਵੀ ਲੱਗਭਗ ਸਵਾ ਪੰਜ ਸੌ ਸਾਲ ਪਹਿਲਾਂ ਇਹੀ ਗੱਲ ਆਖੀ ਸੀ ਨਾ। ਰਾਜੇ ਸ਼ੀਂਹ ਬਣ ਗਏ ਨੇ ਤੇ ਮੁਕੱਦਮ ਕੁੱਤੇ, ਜੋ ਸੁੱਤਿਆਂ ਜਾਗਦਿਆਂ ਨੂੰ ਘੇਰਨ ਵਿਚ ਪਲ ਲਾਉਂਦੇ ਨੇ। ਉਸ ਨੂੰ

ਸਮਾਜਵਾਦ ਦਾ ਚੂਰਨ ਵੇਚਣ ਵਾਲੇ ਕਮਿਉਨਿਸਟ ਆਗੂ ਵੀ ਫੁੱਟੀ ਅੱਖ ਨਹੀਂ ਸੀ ਭਾਉਂਦੇ। ਦੇਸ਼ ਦਾ ਸਾਰਾ ਕੁਝ ਡਕਾਰਨ ਵਾਲੇ ਸਿਆਸਤਦਾਨਾਂ ਨਾਲ ਕਮਿਉਨਿਸਟਾਂ ਦੀ ਭਾਈਵਾਲੀ ਵੀ ਉਸਦਾ ਵੱਡਾ ਫਿਕਰ ਸੀ। ਤਾਹੀਂਓ ਤਾਂ ਉਦਾਸੀ ਉੱਚੀ ਉੱਚੀ ਕੂਕਦਾ ਹੈ।

ਹਨੂਮਾਨ ਲਲਕਾਰੇ ਕਿਹੜੇ ਰਾਵਣ ਨੂੰ,
ਰਾਵਣ ਦੇ ਤਾਂ ਸਾਹਵੇਂ ਰਾਮ ਖਲੋਇਆ ਹੈ।

ਹਨੂਮਾਨ ਦੀ ਦੁਚਿੱਤੀ ਵੇਖੋ, ਰਾਵਣ ਦੀ ਢਾਲ ਜੇਕਰ ਰਾਮ ਹੀ ਬਣ ਜਾਵੇ ਤਾਂ ਲੋਕ ਸ਼ਕਤੀ ਰੂਪੀ ਹਨੂਮਾਨ ਕੀ ਕਰੇ? ਬੜਾ ਵੱਡਾ ਸੁਆਲ ਹੈ। ਇਸ ਸੁਆਲ ਨੂੰ ਉਦਾਸੀ ਤੋਂ ਪਹਿਲਾਂ ਪੰਜਾਬੀ ਸ਼ਾਇਰੀ ਨੇ ਕਦੇ ਨਹੀਂ ਸੀ ਗੌਲਿਆ।

ਖੇਤਾਂ ਵਿੱਚ ਹਥਿਆਰ ਬੀਜਣ, ਡੋਲੀ 'ਚ ਬੰਦੂਕ ਰੱਖਣ ਵਰਗੇ ਅੱਖੜ ਨਾਅਰੇ ਸੰਤ ਰਾਮ ਉਦਾਸੀ ਨੂੰ ਕੁਝ ਸਮੇਂ ਲਈ ਤਾਂ ਯੁਗ ਪਲਟਾਊ ਸੂਰਾ ਸਾਬਤ ਕਰ ਦਿੰਦੇ ਹਨ ਪਰ ਉਸਦਾ ਵਜੂਦ ਏਨਾ ਭਾਰ ਸਹਿਣ ਦੇ ਕਾਬਲ ਨਹੀਂ ਸੀ। ਬਾਹਰੋਂ ਨਾਰੀਅਲ ਵਰਗਾ ਸਖਤ ਉਦਾਸੀ ਤੇ ਅੰਦਰੋਂ ਖੋਪੇ ਦੀ ਗਿਰੀ ਵਰਗਾ ਨਰਮ ਨਰਮ, ਕੋਮਲ ਕੋਮਲ।

ਦੇਸ਼ ਵਿੱਚ ਐਮਰਜੈਂਸੀ ਲੱਗੀ ਤਾਂ ਬਹੁਤ ਸਾਰੇ ਸਿਆਸੀ ਕਾਰਕੁਨਾਂ ਵਾਂਗ ਸੰਤ ਰਾਮ ਉਦਾਸੀ ਵੀ ਜੇਲ੍ਹ 'ਚ ਬੰਦ ਕਰ ਦਿੱਤਾ ਗਿਆ। 'ਚੌਨੁਕਰੀਆਂ ਸੀਖਾਂ' ਕਾਵਿ ਸੰਗ੍ਰਹਿ ਵਾਲੀ ਕਵਿਤਾ ਨੇ ਮੁੜ ਵਿਰਸੇ ਵੱਲ ਕਰਵਟ ਲਈ। ਸਿੱਖ ਘਰ 'ਚ ਜੰਮਿਆ ਹੋਣ ਕਰਕੇ ਦਿੱਲੀ 'ਚ ਦੇਗ ਅੰਦਰ ਉੱਬਲਦਾ ਦਿਆਲਾ ਪ੍ਰੇਸ਼ਾਨ ਕਰਨ ਲੱਗਾ। ਤੱਤੀ ਤਵੀ ਤੇ ਤੱਤੀ ਰੇਤ ਉਹਦਾ ਅੰਦਰ ਬਾਹਰ ਲੂਹਣ ਲੱਗੀ। ਉਹ ਤੇਜਾ ਸਿੰਘ ਸਮੁੰਦਰੀ ਹਾਲ 'ਚ ਜਾ ਕੇ ਕਵਿਤਾਵਾਂ ਸੁਣਾਉਣ ਲੱਗ ਪਿਆ। ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਬਲਵੰਤ ਸਿੰਘ ਰਾਮੂਵਾਲੀਆ ਉਸਦੇ ਕਲਾਮ ਅਤੇ ਅੰਦਾਜ਼ ਨੂੰ ਪਿਆਰ ਕਰਨ ਲੱਗੇ।

ਸੰਤ ਰਾਮ ਉਦਾਸੀ ਨੂੰ ਸਮੇਂ ਦੀ ਹਕੂਮਤ ਨੇ ਕਲਮਕਾਰੀ ਬਦਲੇ ਕਰੜੀਆਂ ਤੋਂ ਕਰੜੀਆਂ ਸਜ਼ਾਵਾਂ ਦਿੱਤੀਆਂ। ਜ਼ੁਲਮ ਦੀ ਸਿਖ਼ਰ ਇਹ ਸੀ ਕਿ ਉਸ ਦੀਆਂ ਰਚਨਾਵਾਂ ਨੂੰ ਉਸ ਦੇ ਇਨਕਲਾਬੀ ਸਾਥੀਆਂ ਨੇ ਵੀ ਹਲਕੇ ਦਰਜੇ ਦੀ ਕਿਹਾ ਗਿਆ। ਉਸ ਨੂੰ ਵੰਨ ਸੁਵੰਨੇ ਤੀਰ ਮਾਰੇ। ਇਹ ਗੱਲ ਮੇਰੀ ਸਮਝੋਂ ਬਾਹਰ ਹੈ ਕਿ ਅਸੀਂ ਸਾਰੇ ਪੰਜਾਬੀ ਆਪਣੇ ਨਿਕਟਵਰਤੀ ਦੀਆਂ ਹੀ ਲੱਤਾਂ ਕਿਉਂ ਛਾਂਗਦੇ ਹਾਂ। ਏਥੇ ਮੈਨੂੰ ਲਾਲ ਸਿੰਘ ਦਿਲ ਨਾਲ ਹੋਈ ਆਪਣੀ ਇਕ ਗੱਲਬਾਤ ਦਾ ਹਵਾਲਾ ਦੇਣਾ ਬੜਾ ਵਾਜਬ ਲੱਗਦਾ ਹੈ। ਦਿਲ ਨੂੰ ਇਕ ਵੇਰ ਕਿਸੇ ਸ਼ਹਿਰੀ ਪੱਤਰਕਾਰ ਨੇ ਪੁੱਛਿਆ ਕਿ ਤੇਰੀ ਸ਼ਾਇਰੀ ਏਨੀ ਖਰ੍ਹਵੀ ਕਿਉਂ ਹੈ? ਇਹ ਸੁਹਜਵੰਤੀ ਕਿਉਂ ਨਹੀਂ? ਇਸ ਦੇ ਜੁਆਬ 'ਚ ਲਾਲ ਸਿੰਘ ਦਿਲ ਨੇ ਜੋ ਉੱਤਰ ਮੋੜਿਆ ਸੀ, ਉਹ ਅੱਜ ਵੀ ਓਨਾ ਹੀ ਪ੍ਰਸੰਗਕ ਹੈ। "ਸਾਡੇ ਘਰਾਂ 'ਚ ਕੋਰੇ ਸਫ਼ੈਦ ਵਰਕੇ ਨਹੀਂ ਹੁੰਦੇ ਜਿਨ੍ਹਾਂ ਤੇ ਪੋਲੀ ਪੋਲੀ ਰੇਸ਼ਮੀ ਕਵਿਤਾ ਲਿਖੀ ਜਾ ਸਕੇ। ਲਿਖੀ ਲਿਖਾਈ ਇਬਾਰਤ ਸਾਡੇ ਘਰੀਂ ਹੱਟੀਆਂ ਦੇ ਲਿਫ਼ਾਫ਼ਿਆਂ ਜਾਂ ਰੱਦੀ ਦੇ ਟੋਟਿਆਂ 'ਚ ਆਉਂਦੀ ਹੈ। ਹਾਸ਼ੀਏ ਤੇ ਪਏ ਖ਼ਾਲੀ ਕੋਰੇ ਹਿੱਸੇ ਤੇ ਜਿੰਨਾ ਕੁ ਲਿਖਣ ਲਈ ਥਾਂ ਲੱਭਦਾ ਹੈ, ਓਥੇ ਲਿਖੀ

ਕਵਿਤਾ ਇਹੋ ਜਹੀ ਹੀ ਹੋਵੇਗੀ। ਜ਼ਿੰਦਗੀ ਦੀਆਂ ਰਹਿਮਤਾਂ ਤੋਂ ਸੱਖਣੇ ਘਰਾਂ ਦੇ ਜੰਮੇ ਜਾਏ ਇਹੋ ਜਿਹੀ ਕਵਿਤਾ ਹੀ ਲਿਖ ਸਕਦੇ ਨੇ। ਹਾਸ਼ੀਏ ਤੋਂ ਬਾਹਰ ਧੱਕਣ ਵਿੱਚ ਸਾਡੇ ਬੰਦੇ ਕਮਾਲ ਹਨ। ਚੰਗੇ ਭਲੇ ਲੇਖਕ ਨੂੰ ਆਪਣੇ ਫਰੇਮ 'ਚ ਫਿੱਟ ਕਰਦੇ ਕਰਦੇ ਕਦੇ ਬਾਂਹ ਛਾਂਗ ਦੇਂਦੇ ਹਨ ਤੇ ਕਦੇ ਸਿਰ ਕਲਮ ਕਰ ਦੇਂਦੇ ਹਨ। ਉਦਾਸੀ ਨਾਲ ਵੀ ਇਹੋ ਕੁਝ ਹੋਇਆ। ਉਸਦੇ ਆਪਣਿਆਂ ਨੇ ਉਸ ਨੂੰ ਪਾਸ਼ ਨਾਲੋਂ ਵੱਡਾ ਜਾਂ ਛੋਟਾ ਸਾਬਤ ਕਰਨ ਵਿੱਚ ਹੁਣ ਤੀਕ ਹਜ਼ਾਰਾਂ ਸਫ਼ੇ ਖ਼ਰਚ ਦਿੱਤੇ ਨੇ। ਸਾਹਿਤ 'ਚ ਕੋਈ ਦੌੜਨ ਵਾਲਾ ਟਰੈਕ ਨਹੀਂ ਹੁੰਦਾ ਜਿਥੇ ਪਹਿਲਾ ਦੂਜਾ ਦਰਜਾ ਦੌੜ ਮੁਤਾਬਕ ਲਾਜ਼ਮੀ ਹੈ। ਸ਼ਾਇਰ ਤਾਂ ਸਮਾਨੰਤਰ ਤੁਰ ਰਹੇ ਲੋਕ ਹਨ ਆਪੋ ਆਪਣੇ ਅੰਦਾਜ਼ ਵਿੱਚ ਤੁਰਦੇ। ਮਾਝੇ ਦਾ ਜੰਮਪਲ ਹੋਣ ਕਰਕੇ ਮੈਨੂੰ ਲਸੂੜੇ ਦਾ ਅਚਾਰ ਸੁਆਦ ਲੱਗਦਾ ਹੈ ਤੇ ਮੇਰੇ ਇਕ ਮਲਵਈ ਸੱਜਣ ਨੂੰ ਕਿੱਕਰ ਦੇ ਤੁੱਕਿਆਂ ਦਾ ਅਚਾਰ ਸਭ ਤੋਂ ਸਰਵੋਤਮ ਲੱਗਦਾ ਹੈ। ਆਪੋ ਆਪਣੀ ਪਰਵਰਿਸ਼ ਮੁਤਾਬਕ ਆਦਤਾਂ ਤੇ ਸੁਹਜ ਸ਼ਾਸਤਰ ਵਿਕਸਤ ਹੁੰਦਾ ਹੈ।

'ਦਿੱਲੀਏ ਦਿਆਲਾ ਵੇਖ' ਗੀਤ ਸੁਣਦਿਆਂ ਜਾਂ ਪੜ੍ਹਦਿਆਂ ਮੈਨੂੰ ਹਰ ਵਾਰ ਉਦਾਸੀ ਸਿਰਮੌਰ ਰਚਨਕਾਰ ਲੱਗਾ ਹੈ। ਇਹ ਮੇਰੇ ਸਿੱਖ ਸੰਸਕਾਰਾਂ ਕਾਰਨ ਨਹੀਂ, ਸਗੋਂ ਉਸ ਪ੍ਰਸੰਗ ਕਾਰਨ ਹੈ ਜੋ ਸੰਤ ਰਾਮ ਉਦਾਸੀ ਨੇ ਉਸਾਰਿਆ ਹੈ।

ਦਿੱਲੀਏ, ਦਿਆਲਾ ਵੇਖ, ਦੇਗ 'ਚ ਉੱਬਲਦਾ ਨੀ,
ਅਜੇ ਤੇਰਾ ਦਿਲ ਨਾ ਠਰੇ।
ਮਤੀ ਦਾਸ ਤਾਈਂ ਚੀਰ ਆਰੇ ਵਾਂਗ ਜੀਭ ਤੇਰੀ,
ਅਜੇ ਮਨਮੱਤੀਆਂ ਕਰੇ।
ਲਾਲ ਕਿਲ੍ਹੇ ਵਿਚ ਲਹੂ ਲੋਕਾਂ ਦਾ ਜੋ ਕੈਦ ਹੈ।
ਬੜੀ ਛੇਤੀ ਇਹਦੇ ਬਰੀ ਹੋਣ ਦੀ ਉਮੈਦ ਹੈ।
ਪਿੰਡਾਂ ਵਿੱਚੋਂ ਤੁਰੇ ਹੋਏ ਪੁੱਤ ਨੀ ਬਹਾਦਰਾਂ ਦੇ,
ਤੇਰੇ ਮਹਿਲੀਂ ਵੜੇ ਕਿ ਵੜੇ।

ਤੇਰੇ ਤਾਂ ਪਿਆਦੇ ਨਿਰੇ ਖੇਤਾਂ ਦੇ ਪਰੇਤ ਨੀ।
ਤਿਲਾਂ ਦੀ ਤਾਂ ਪੂਲੀ ਵਾਂਗੂੰ ਝਾੜ ਲੈਂਦੇ ਖੇਤ ਨੀ।
ਵੇਖ ਕਿਵੇਂ ਨਰਮੇ ਦੇ ਢੇਰਾਂ ਦੇ ਵਿਚਾਲੇ ਲੋਕੀਂ
ਸੌਂਦੇ ਨੇ ਘਰੋੜੇ ਤੇ ਰੜੇ।

ਇਨ੍ਹਾਂ ਬੋਲਾਂ ਵਿੱਚੋਂ ਤੁਸੀਂ ਅੰਤਰ ਧਿਆਨ ਹੋ ਕੇ ਬਹੁਤ ਕੁਝ ਲੱਭ ਸਕਦੇ ਹੋ। ਸ਼ਰਤ ਸਿਰਫ਼ ਇਹ ਹੈ ਕਿ ਤੁਹਾਡੀਆਂ ਅੱਖਾਂ ਤੇ ਲੱਗੀ ਐਨਕ ਕਿਸੇ ਵਿਸ਼ੇਸ਼ ਰੰਗ ਦੀ ਨਾ ਹੋਵੇ। ਹਰ ਵਾਰ ਦਿੱਲੀ 'ਚ ਦਿਆਲਾ ਹੀ ਦੇਗ 'ਚ ਕਿਉਂ ਉੱਬਲਦਾ ਹੈ? ਹਰ ਵਾਰ ਆਰਾ ਮਤੀਦਾਸ ਨੂੰ ਹੀ ਕਿਉਂ ਚੀਰਦਾ ਹੈ? ਹਰ ਵਾਰ ਪਿਆਦੇ ਹੀ ਕਿਉਂ ਖੇਤਾਂ ਨੂੰ ਤਿਲਾਂ ਦੀ ਪੂਲੀ ਵਾਂਗ ਝਾੜ ਲੈਂਦੇ ਨੇ? ਘਰੋੜੇ ਤੇ ਰੜੇ ਮੈਦਾਨ 'ਚ ਹਰ ਵਾਰ ਆਮ ਸਧਾਰਨ ਲੋਕ ਹੀ ਕਿਉਂ ਸੌਂਦੇ ਨੇ? ਲਾਲ ਕਿਲ੍ਹੇ 'ਚ ਲੋਕਾਂ

ਦਾ ਖ਼ੂਨ ਹੀ ਕਿਉਂ ਕੈਦ ਹੁੰਦਾ ਹੈ? ਬਰੀ ਹੋਣ ਦੀ ਉਮੀਦ ਪਾਲੀ ਬੈਠਾ ਉਦਾਸੀ ਸਾਨੂੰ ਉਦਾਸੀਆਂ ਦੇ ਡੂੰਘੇ ਟੋਏ 'ਚੋਂ ਕੱਢਦਾ ਹੈ। ਪੰਜਾਬ ਦੀ ਅਣਖ਼ੀਲੀ ਵਿਰਾਸਤ ਨੂੰ ਇਸ ਤੋਂ ਜਿਉਂਦਾ ਸੁਨੇਹਾ ਕੋਈ ਗਰੀਬ ਸ਼ਾਇਰ ਕੀ ਦੇ ਸਕਦਾ ਹੈ?

ਵਿਦੇਸ਼ ਵੱਸਦੇ ਭਰਾਵਾਂ ਨੇ ਇਕ ਵਾਰ ਕੈਨੇਡਾ ਬੁਲਾਇਆ। ਸੁੱਖ ਆਰਾਮ ਤੇ ਹੋਰ ਸਹੂਲਤਾਂ ਤਾਂ ਦਿੱਤੀਆਂ ਹੀ, ਉਸ ਦੀ ਅਵਾਜ਼ 'ਚ ਇੱਕ ਐਲ ਪੀ ਰਿਕਾਰਡ ਵੀ ਤਿਆਰ ਕੀਤਾ। ਸਾਡੇ ਕੋਲ ਉਸ ਦੀ ਕੇਵਲ ਉਹੀ ਆਵਾਜ਼ ਨਿਸ਼ਾਨੀ ਵਜੋਂ ਹਾਜ਼ਰ ਹੈ। ਇਸ ਪ੍ਰਦੇਸ ਫੇਰੀ ਤੋਂ ਪਰਤ ਕੇ ਉਦਾਸੀ ਨੇ ਜਿਹੜੇ ਬੋਲ ਕਹੇ ਉਹ ਅੱਜ ਦੀ ਨੌਜਵਾਨ ਪੀੜ੍ਹੀ ਲਈ ਸੁਨੇਹਾ ਬਣ ਸਕਦੇ ਹਨ। ਉਸ ਪੀੜ੍ਹੀ ਲਈ ਜੋ ਆਪਣਾ ਮੁਲਕ ਛੱਡਣ ਲਈ ਹਰ ਪਲ ਤਿਆਰ ਬੈਠੀ ਰਹਿੰਦੀ ਹੈ।

ਮੈਨੂੰ ਰਹਿਣ ਦੇ ਹਵਾਏ ਮੇਰੇ ਦੇਸ਼।
ਕਰੇ ਜੋਦੜੀ ਨੀ ਇੱਕ ਦਰਵੇਸ਼।
ਮੈਨੂੰ ਮੇਰੀ ਮਾਂ ਦੇ ਵਰਗਾ ਪਿਆਰ ਨੀ।
ਮਿਲੂ ਕਿਹੜੀਆਂ ਵਲੈਤਾਂ 'ਚੋਂ ਉਧਾਰ ਨੀ।

ਮੈਨੂੰ ਜੁੜਿਆ ਜੜ੍ਹਾਂ ਦੇ ਨਾਲ ਰਹਿਣ ਦੇ।
ਫੁੱਲ ਕਹਿਣ ਮੈਨੂੰ 'ਕੰਡਾ' ਚਲੋ ਕਹਿਣ ਦੇ।

ਮੈਨੂੰ ਖਿੜਿਆ ਕਪਾਹ ਦੇ ਵਾਂਗੂ ਰਹਿਣ ਦੇ
ਘੱਟ ਮੰਡੀ ਵਿੱਚ ਮੁੱਲ ਪੈਂਦੈ ਪੈਣ ਦੇ।

ਨਜ਼ਮ ਤਾਂ ਲੰਮੀ ਹੈ, ਏਨੀ ਕੁ ਗੱਲ ਮੈਂ ਨਮੂਨੇ ਮਾਤਰ ਛਾਂਟੀ ਹੈ। ਇਨ੍ਹਾਂ ਬੋਲਾਂ ਨੂੰ ਪੜ੍ਹ ਕੇ ਤੁਸੀਂ ਸੰਤ ਰਾਮ ਉਦਾਸੀ ਨੂੰ ਜੇਕਰ ਨਿਮਨ ਪੱਧਰ ਦਾ ਕਵੀ ਕਹੋ ਤਾਂ ਤੁਹਾਨੂੰ ਆਪਣੀ 'ਅਹੁਰ' ਦਾ ਇਲਾਜ ਕਿਸੇ ਸਿਆਣੇ ਮਨੋਰੋਗ ਮਾਹਿਰ ਤੋਂ ਕਰਵਾਉਣਾ ਚਾਹੀਦਾ ਹੈ।

ਸ਼ਬਦ ਕੋਈ ਸਥੂਲ ਵਸਤੂ ਨਹੀਂ ਹੁੰਦੇ, ਅੱਵਲ ਤਾਂ ਵਸਤੂ ਹੁੰਦੇ ਹੀ ਨਹੀਂ। ਇਹ ਤਾਂ ਜਿਉਂਦੇ ਜਾਗਦੇ, ਸਾਹ ਲੈਂਦੇ ਹਰਕਾਰੇ ਹੁੰਦੇ ਹਨ। ਬੀਤੇ ਵਕਤਾਂ ਦਾ ਸੁਨੇਹਾ ਲੈ ਕੇ ਵਰਤਮਾਨ ਦੇ ਬੂਹੇ ਤੇ ਦਸਤਕ ਦੇਂਦੇ ਹਨ ਤਾਂ ਜੋ ਮਾਨਵ ਜਾਤ ਦਾ ਭਵਿੱਖ ਸਲਾਮਤ ਰਹੇ। ਤ੍ਰੈਕਾਲ ਦਰਸ਼ੀ ਸ਼ਬਦ ਹੀ ਤ੍ਰਿਸ਼ੂਲ ਬਣਦੇ ਨੇ। ਯੁਗ ਕਵੀ ਪ੍ਰੋ: ਮੋਹਨ ਸਿੰਘ ਇਸੇ ਤ੍ਰਿਸ਼ੂਲ ਨੂੰ ਹਥਿਆਰ ਬਣਾਉਣ ਦਾ ਸੁਨੇਹਾ ਦਿੰਦਾ ਹੈ।

ਦਾਤੀਆਂ, ਕਲਮਾਂ ਅਤੇ ਹਥੌੜੇ, ਕੱਠੇ ਕਰ ਲਉ ਸੰਦ ਓ ਯਾਰ
ਤਕੜੀ ਇਕ ਤ੍ਰਿਸ਼ੂਲ ਬਣਾਉ, ਯੁੱਧ ਕਰੋ ਪਰਚੰਡ ਓ ਯਾਰ।

ਇਸੇ ਤ੍ਰਿਸ਼ੂਲ ਅਧਾਰਤ ਪਰਚੰਡ ਯੁੱਧ ਦਾ ਸੁਨੇਹਾ ਹੀ ਸੰਤ ਰਾਮ ਉਦਾਸੀ ਦੇਂਦਾ ਹੈ। ਇਸੇ ਕਰਕੇ ਸਮੇਂ ਦੀ ਹਕੂਮਤ ਦੇ ਰਾਖੇ ਮੁਕੱਦਮ ਉਸ ਤੇ ਝੂਠੇ ਮੁਕਦਮੇ

ਦਰਜ ਕਰਕੇ ਵਾਰ ਵਾਰ ਜੇਲ੍ਹ 'ਚ ਬੰਦ ਕਰਦੇ ਹਨ। 'ਉੜਾ ਐੜਾ' ਤੇ 'ਮੁਹਾਰਨੀ' ਰਟਾਉਂਦੇ ਸੰਤ ਰਾਮ ਉਦਾਸੀ ਨੂੰ ਆਪਣੇ ਜੀਵਨ ਕਾਲ 'ਚ ਇਸ ਤਰ੍ਹਾਂ ਦੀ ਜ਼ਲਾਲਤ ਦਾ ਕਈ ਵਾਰ ਸਾਹਮਣਾ ਕਰਨਾ ਪਿਆ। ਗੌਰਮਿੰਟ ਪ੍ਰਾਇਮਰੀ ਸਕੂਲ ਬੀਹਲਾ (ਬਰਨਾਲਾ) 'ਚ ਪੜ੍ਹਾਉਂਦਿਆਂ ਉਸ ਨੂੰ ਪੁਲੀਸ ਨੇ ਪਹਿਲੀ ਵਾਰ ਕਈ ਖ਼ਤਰਨਾਕ ਧਾਰਾਵਾਂ ਲਾ ਕੇ ਗ੍ਰਿਫਤਾਰ ਕੀਤਾ। ਮੇਰਾ ਮਿੱਤਰ ਸਵ: ਕੁਲਵੰਤ ਜਗਰਾਉਂ ਵੀ ਉਦੋਂ ਇਸੇ ਸਕੂਲ 'ਚ ਅਧਿਆਪਕ ਸੀ। ਉਹ ਦੱਸਦਾ ਹੁੰਦਾ ਸੀ ਕਿ ਸੰਤ ਰਾਮ ਉਦਾਸੀ ਤਰਸੀ ਹੋਈ ਮੁਹੱਬਤੀ ਰੂਹ ਦਾ ਸਾਈਂ ਹੈ, ਜੇ ਕਿਤੇ ਦਾਰੂ ਮੰਡਲੀ ਤੋਂ ਮੁਕਤ ਹੋ ਜਾਵੇ ਤਾਂ 24 ਕੈਰਿਟ ਦਾ ਸ਼ੁੱਧ ਸੋਨਾ ਹੈ। ਨਿਰਛਲ, ਨਿਰਕਪਟ, ਨਿਰਵਿਕਾਰ। ਉਹ ਹਰ ਵਾਰ ਸਹੀ ਹੋਇਆ। ਕੁਝ ਗਲਤ ਮਲਤ ਕਰਦਾ ਹੁੰਦਾ ਤਾਂ ਸਜ਼ਾ ਬੋਲਦੀ। ਸਭ ਤੋਂ ਵੱਡੀ ਸਜ਼ਾ ਤਾਂ ਟੱਬਰ ਭੋਗਦਾ ਹੈ। ਤੰਗੀ ਤੁਰਸ਼ੀ ਵਾਲੇ ਘਰਾਂ 'ਚ ਇੱਕੋ ਇੱਕ ਆਉਂਦੀ ਤਨਖਾਹ ਰੁਕ ਜਾਵੇ ਤਾਂ ਪਰਲੋ ਆ ਜਾਂਦੀ ਹੈ। ਐਮਰਜੈਂਸੀ ਨੇ ਤਾਂ ਉਸ ਦੀ ਪਰਿਵਾਰਕ ਗੀੜ੍ਹ ਦੀ ਹੱਡੀ ਹਿਲਾ ਕੇ ਰੱਖ ਦਿੱਤੀ ਸੀ। ਸਰੀਰਕ ਤੇ ਮਾਨਸਿਕ ਜਬਰ ਦੇ ਨਾਲ ਨਾਲ ਟੱਬਰ ਦਾ ਥਾਂ ਕੁ ਥਾਂ ਰੁਲਣਾ ਕਿਸ ਖਾਤੇ 'ਚ ਗਿਣੋਗੇ? ਸੂਰਮਿਆਂ ਦੀਆਂ ਵਾਰਾਂ ਸੁਣਨੀਆਂ ਚੰਗੀਆਂ ਲੱਗਦੀਆਂ ਨੇ ਪਰ ਸੂਰਮਿਆਂ ਦੇ ਪਰਿਵਾਰਾਂ ਨੇ ਉਸ ਦੀ ਕਿੰਨੀ ਕੀਮਤ ਤਾਰੀ ਹੈ, ਉਸ ਦਾ ਹਿਸਾਬ ਲਾਉਣਾ ਸੌਖਾ ਨਹੀਂ ਹੈ। ਸੰਤ ਰਾਮ ਉਦਾਸੀ ਦੇ ਧੀਆਂ ਪੁੱਤਰ ਜਦੋਂ ਉਸ ਸੰਤਾਪੇ ਦੌਰ ਦੀ ਬਾਤ ਸੁਣਾਉਂਦੇ ਹਨ ਤਾਂ ਅੱਜ ਵੀ ਲੂੰ ਕੰਡੇ ਖੜ੍ਹੇ ਹੁੰਦੇ ਹਨ।

ਮੈਨੂੰ ਉਹ ਵਕਤ ਕਦੇ ਨਹੀਂ ਭੁੱਲਦਾ ਜਦ 1978 'ਚ ਲੁਧਿਆਣੇ ਸਾਹਿਤ ਟਰੱਸਟ ਢੁੱਡੀਕੇ ਵੱਲੋਂ ਸੰਤ ਰਾਮ ਉਦਾਸੀ ਨੂੰ ਪਹਿਲਾ ਬਾਵਾ ਬਲਵੰਤ ਪੁਰਸਕਾਰ ਦਿੱਤਾ ਗਿਆ। ਜਸਵੰਤ ਸਿੰਘ ਕੰਵਲ ਦੀ ਅਗਵਾਈ ਹੇਠ ਹੋਏ ਇਸ ਸਮਾਗਮ ਦੇ ਮੁੱਖ ਪ੍ਰਬੰਧਕ ਡਾ: ਸੁਰਿੰਦਰ ਸਿੰਘ ਦੁਸਾਂਝ ਅਤੇ ਪੰਜਾਬ ਸਟੂਡੈਂਟਸ ਯੂਨੀਅਨ ਦੇ ਮੋਹਰੀ ਆਗੂ ਪਿਰਥੀਪਾਲ ਸਿੰਘ ਰੰਧਾਵਾ ਸਨ। ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਵਿੱਚ ਇਹ ਸਮਾਗਮ ਹੋਇਆ ਸੀ। ਉਦਾਸੀ ਦੀ ਕਿਤਾਬ 'ਲਹੂ ਭਿੱਜੇ ਬੋਲ' ਕਤਾਰਾਂ ਬੰਨ ਕੇ ਲੋਕ ਖ਼ਰੀਦ ਰਹੇ ਸਨ। ਮੈਨੂੰ ਚੇਤੇ ਹੈ ਕਿ ਇਸ ਸਮਾਗਮ 'ਚ ਉਦਾਸੀ ਨੇ ਘੱਟੋ ਘੱਟ 10 ਗੀਤ ਗਾਏ ਸਨ। ਪੰਜਾਬ ਸਟੂਡੈਂਟਸ ਯੂਨੀਅਨ ਦੇ ਸਾਰੇ ਹੀ ਪੰਜਾਬ ਤੋਂ ਆਏ ਸਰਗਰਮ ਮੈਂਬਰ ਇਸ ਸਮਾਗਮ 'ਚ ਲੰਗਰ ਦੀ ਸੇਵਾ ਨਿਭਾ ਰਹੇ ਸਨ। ਮੈਂ ਏਨੀ ਰੂਹ ਵਾਲਾ ਅਦਬੀ ਸਮਾਗਮ ਅੱਜ ਤੀਕ ਨਹੀਂ ਵੇਖਿਆ, ਜਿਥੋਂ ਸਰੋਤਿਆਂ 'ਚ ਉਹ ਲੋਕ ਵੀ ਆਏ ਹੋਣ, ਜਿਹੜੇ ਆਖਣ ਕਿ 'ਸ਼ੁਕਰ ਹੈ! ਅਸੀਂ ਅੱਜ ਸੰਤ ਰਾਮ ਉਦਾਸੀ ਵੇਖ ਲਿਆ।"

ਸੱਚ ਦੇ ਸੰਗਰਾਮ ਨੇ ਮਰਨਾ ਨਹੀਂ।
ਮੋਗੇ ਦੇ ਕਾਤਲ ਕਾਲਾ ਸੰਘਿਆ ਤੇ ਚੜ੍ਹ ਆਏ।

ਜਿਹੜੇ ਸਾਲ ਉਦਾਸੀ ਮਰਿਆ, ਉਸ ਤੋਂ ਦੋ ਕੁ ਵਰ੍ਹੇ ਪਹਿਲਾਂ ਦੀ ਗੱਲ ਹੋਵੇਗੀ। ਪ੍ਰੋ: ਮੋਹਨ ਸਿੰਘ ਮੇਲੇ ਤੇ ਹੋਏ ਕਵੀ ਦਰਬਾਰ 'ਚ ਸ਼ਾਮਿਲ ਕਵੀਆਂ ਨੇ ਅਜਬ ਮੰਗ ਰੱਖ ਦਿੱਤੀ ਕਿ ਸਾਨੂੰ ਵੀ 'ਦਾਰੂ ਪ੍ਰਸ਼ਾਦ' ਦਿਉ। ਕਤਾਰਾਂ ਬੰਨ੍ਹ ਕੇ ਸ਼ੀਸ਼ੀਆਂ ਵੰਡੀਆਂ ਜਾ ਰਹੀਆਂ ਸਨ। ਉਦਾਸੀ ਹੁੱਝ ਮਾਰ ਕੇ ਮੈਨੂੰ ਕਹਿਣ ਲੱਗਾ,

ਤੂੰ ਤਾਂ ਪੀਣੀ ਨਹੀਂ, ਆਪਣੇ ਵੰਡੇ ਦੀ ਸ਼ੀਸ਼ੀ ਮੈਨੂੰ ਲੈ ਦੇ! ਇਹ ਗੱਲ ਵਰਤਾਵੇ ਨੇ ਸੁਣ ਲਈ ਤੇ ਉਦਾਸੀ ਨੂੰ ਦੋਹਰਾ ਗੱਫਾ ਮਿਲ ਗਿਆ। ਮਗਰੋਂ ਸਵੇਰੇ ਪਤਾ ਲੱਗਾ ਕਿ ਭੁੱਖਣ ਭਾਣਾ ਉਦਾਸੀ, ਦਾਰੂ ਪ੍ਰਸ਼ਾਦ ਛਕ ਕੇ ਸਾਰੀ ਰਾਤ ਹੀ ਪੰਜਾਬੀ ਭਵਨ ਦੇ ਲਾਅਨ 'ਚ ਪਲਸੇਟੇ ਮਾਰਦਾ ਰਿਹਾ। ਜਿਥੇ ਜੀਵੰਤ ਅੰਦਾਜ਼ ਤੇ ਦਮਦਾਰ ਸ਼ਾਇਰੀ ਉਹਦੀ ਸ਼ਕਤੀ ਸੀ, ਉਥੇ 'ਦਾਰੂ' ਵੱਡੀ ਕਮਜ਼ੋਰੀ ਸੀ।

ਸੰਤ ਰਾਮ ਉਦਾਸੀ ਨੂੰ ਮੈਂ ਲਾਜਪਤ ਰਾਏ ਮੈਮੋਰੀਅਲ ਕਾਲਿਜ ਢੁਡੀਕੇ 'ਚ ਪੜ੍ਹਾਉਂਦਿਆਂ ਚਾਰ ਪੰਜ ਵਾਰ ਕਵੀ ਦਰਬਾਰਾਂ ਤੇ ਬੁਲਾਇਆ। ਉਹ ਹਰ ਵਾਰ ਆਉਂਦਾ ਤੇ ਇਹੀ ਕਹਿੰਦਾ 'ਅੱਜ ਨਹੀਂ ਪੀਣੀ'। ਮੈਂ ਅਕਸਰ ਪੁੱਛਣਾ ਕਿ ਅੱਜ ਕੀ ਹੋ ਗਿਆ ਤਾਂ ਉਸ ਨੇ ਮੇਰੇ ਕੰਨ 'ਚ ਆਣ ਕਹਿਣਾ" ਤੇਰੇ ਪ੍ਰੀਤ ਨਗਰ ਆਏ ਹਾਂ, ਅੱਜ ਚਾਹ ਨਾਲ ਹੀ ਸਾਰਾਂਗੇ।" ਸੱਚ ਮੁੱਚ ਮੇਰੇ ਨਿੱਕੇ ਜਹੇ ਪ੍ਰੀਤਨਗਰ 'ਚ ਉਹ ਹਮੇਸ਼ਾਂ ਨਸ਼ਾ ਮੁਕਤ ਹੋ ਕੇ ਹੀ ਆਇਆ । ਲਾਜਪਤ ਰਾਏ ਕਾਲਿਜ ਦੇ ਕਵੀ ਦਰਬਾਰ 'ਚ ਉਸ ਨੇ ਪਹਿਲੀ ਵਾਰ "ਮਜ਼ਦੂਰ ਦੀ ਕਲੀ" ਨਜ਼ਮ ਸੁਣਾਈ ਸੀ। ਰੇਡੀਓ ਵਾਲੇ ਕਵੀ ਦਰਬਾਰ ਰਿਕਾਰਡ ਕਰ ਰਹੇ ਸਨ ਪਰ ਮਗਰੋਂ ਬਰਾਡ-ਕਾਸਟਿੰਗ ਵੇਲੇ ਉਹ ਨਜ਼ਮ ਗੈਰਹਾਜ਼ਰ ਸੀ। ਮੇਰੀ ਰੂਹ ਤੇ ਉੱਕਰੀ ਉਹ ਨਜ਼ਮ ਤੁਸੀਂ ਵੀ ਸੁਣੋ :

ਤੂੰ ਮਜ਼ਦੂਰ ਤੇ ਤੇਰੀ ਵਿਥਿਆ ਵੀ ਮਜ਼ਦੂਰ ਹੈ,
ਇਹ ਕੋਈ ਗੱਲ ਨਵੀਂ ਨਾ ਤੇਰੇ ਸੁਣਨ ਸੁਣਾਉਣ ਨੂੰ।

ਜਦ ਤੂੰ ਬਾਲਮੀਕ ਸੀ, ਪਹਿਲੀ ਕਵਿਤਾ ਤੂੰ ਲਿਖ ਤੀ,
ਵਿਹਲੜ ਭੜੂਵਿਆਂ ਦੇ ਤੂੰ ਐਵੇਂ ਚਿੱਤ ਪਰਚਾਉਣ ਨੂੰ।

ਤੇਰੀ ਸੀਤਾ ਦਾ ਸਤ ਭੰਗ ਰਾਵਣ ਨੇ ਨਹੀਂ ਕੀਤਾ,
ਅੱਜ ਦੇ ਰਾਠਾਂ ਕੋਲੋਂ ਫਿਰਦੀ ਇੱਜ਼ਤ ਬਚਾਉਣ ਨੂੰ।

ਤੇਰੇ ਸਾਈਕਲ ਦੀ ਤਾਂ ਓਹੀ ਢਿਚਕੂੰ ਢਿਚਕੂੰ ਹੈ,
ਸੜਕਾਂ ਬਣੀਆਂ ਏਥੇ ਸਸਤਾ ਮਾਲ ਢੋਹਣ ਨੂੰ।

ਤੇਰੀ ਛਪਰੀ ਨੂੰ ਤਾਂ ਮਿਲਣੀ ਲਾਟੂ ਜੋਗੀ ਹੀ,
ਲੱਖ ਤੂੰ ਗੱਡ ਲੈ ਖੰਭੇ ਘਰ ਘਰ ਬਿਜਲੀ ਲਿਆਉਣ ਨੂੰ।

ਤੇਰਾ ਭੋਲੂ ਤਾਂ ਨਿੱਤ ਰੀਂ ਰੀਂ ਕਰਦਾ ਰਹਿੰਦਾ ਹੈ,
ਧੀ ਹੈ ਤੇਰੀ ਜਾਂਦੀ ਬੰਗਲੀਂ ਬਾਲ ਖਿਡਾਉਣ ਨੂੰ।

ਤੇਰੇ ਮਿੱਠੂ ਦੀ ਨਿੱਤ ਜਾਏ ਤੜਾਗੀ ਢਿਲਕਦੀ,
ਭੁੱਖੀ ਪਤਨੀ ਨੂੰ ਨਾ ਉੱਤਰੇ ਦੁੱਧ ਚੁੰਘਾਉਣ ਨੂੰ।

ਜਿਹੜੀ ਧਰਤੀ ਨੂੰ ਤੂੰ ਮਾਂ ਵਰਗੀ ਨਿੱਤ ਕਹਿੰਦਾ ਸੀ,
ਉਹਦਾ ਇਕ ਓਰਾ ਵੀ ਨਹੀਂ ਤੇਰੇ ਸਹੁੰ ਖਾਣ ਨੂੰ।

ਸੁੱਖ ਦਾ ਸਾਹ ਨਾ ਮਿਲਿਆ ਵੋਟਾਂ ਵਾਲੇ ਡੱਬਿਆਂ ਚੋਂ,
ਤੂੰ ਕਿਉਂ ਪੰਜ ਸਾਲਾਂ ਲਈ ਤੁਲਿਆ ਹੱਥ ਵਢਾਉਣ ਨੂੰ।

ਤੈਨੂੰ ਪਿਆ ਭੁਲੇਖਾ ਭਗਤੀ ਦੇ ਵਿੱਚ ਭੰਗਣਾ ਦਾ,
ਤਾਹੀਉਂ ਸਾਧਾਂ ਤੋਂ ਨਿੱਤ ਫਿਰਦੈਂ ਉਨ ਲੁਹਾਉਣ ਨੂੰ।

ਤੇਰੀ ਕਿਰਤ ਤਾਂ ਭਾਵੇਂ ਜਸ ਖੱਟ ਲੈਂਦੀ ਰਾਠਾਂ ਦਾ,
ਐਪਰ ਜਾਤ ਤਾਂ ਤੇਰੀ ਗਿੱਟਲ ਢੇਡ ਕਹਾਉਣ ਨੂੰ।

ਕਦੋਂ ਕੁ ਪਿੰਡੇ ਉੱਪਰੋਂ ਨਿਕਲੂਗੀ ਪੰਡ ਜੂੰਆਂ ਦੀ,
ਕਦੋਂ ਕੁ ਤੂੰ ਤੁਰਨਾ ਹੈ ਚਾਨਣ ਦੇ ਵਿਚ ਨਹਾਉਣ ਨੂੰ।

ਕਦੋਂ ਕੁ ਸਿਰ 'ਚੋਂ ਨਿਕਲੂ ਰੇਤਾ ਠਿੱਬਿਆਂ ਛਿੱਤਰਾਂ ਦਾ,
ਕਦੋਂ ਕੁ ਤਿਆਰ ਹੋਏਂਗਾ ਸੱਜਰੀ ਮਹਿਕ ਹੰਢਾਉਣ ਨੂੰ।

ਚੋਰੀ ਸੇਠ ਕਰੇ ਤੇ ਫੜਿਆ ਚੌਂਕੀਦਾਰ ਹੈ,
ਦੇਸ਼ ਵਿਰੋਧੀ ਅਨਸਰ ਕਹਿ ਕੇ ਦਹਿਸ਼ਤ ਪਾਉਣ ਨੂੰ।

ਜੇਕਰ ਗੰਦ ਹੂੰਝਣ ਦੇ ਲਈ ਹੀ ਮਾਂ ਨੇ ਜੰਮਿਆ ਸੀ,
ਫਿਰ ਤੂੰ 'ਬਹੁਕਰ' ਫਿਰਦੈਂ ਕਿਉਂ ਬੰਦਾ ਅਖਵਾਉਣ ਨੂੰ।

ਹੁਣ ਸਬਰ ਜ਼ਰਾ ਜੇ ਤੂੰ ਕਰਿਆ,
ਤੇਰਾ ਫਿਰ ਜਾਣਾ ਹੈ ਘੁੱਟ ਭਰਿਆ।

ਜੋ ਕਿਰਤਸ਼ਾਹੀ 'ਚੋਂ ਚਮਕੇਗਾ, ਉਹ ਸੱਚਾ ਤੇਰਾ ਰਾਜ ਹੋਊ,
ਮੈਂ ਸਦਕੇ।
ਵਿਹਲੜ ਭੱਜਦੇ ਵੇਖੀਂ ਕਿੱਦਾਂ ਜਿੰਦ ਬਚਾਉਣ ਨੂੰ।

ਉਦਾਸੀ ਕੋਲ ਧਰਤੀ ਦੀ ਮਰਿਯਾਦਾ ਅਤੇ ਜ਼ੁਬਾਨ ਦਾ ਸੰਪੂਰਨ ਗਿਆਨ ਸੀ। ਇਸ ਜ਼ੁਬਾਨ ਨੂੰ ਉਸਨੇ ਆਪਣੀ ਕਾਵਿ-ਅਭਿਵਿਅਕਤੀ ਲਈ ਖ਼ੂਬ ਵਰਤਿਆ। ਆਪਣੇ ਤੋਂ ਪੂਰਬਲੇ ਸ਼ਾਇਰਾਂ ਤੋਂ ਵੀ ਉਹ ਪ੍ਰੇਰਨਾ ਲੈਂਦਾ ਸੀ। ਇਕੋ ਮਿਸਾਲ ਦੇਣੀ ਚਾਹਾਂਗਾ। ਸੁਲਤਾਨਪੁਰ ਲੋਧੀ ਤੋਂ ਇੰਗਲੈਂਡ ਗਏ ਬੁਲੰਦ ਸ਼ਾਇਰ ਸਵ:ਨਿਰੰਜਨ ਸਿੰਘ ਨੂਰ ਦੇ ਨਾਕਿਸ ਹੋਣ ਵੇਲੇ ਦੇ ਇਕ ਪ੍ਰਸਿੱਧ ਗੀਤ 'ਡੋਲੀ' ਨੂੰ ਉਦਾਸੀ

ਨੇ ਬਦਲਵੇਂ ਅੰਦਾਜ਼ 'ਚ ਪੇਸ਼ ਕਰਕੇ ਕਮਾਲ ਕਰ ਵਿਖਾਈ। ਨਾਕਿਸ ਨੇ ਲਿਖਿਆ ਸੀ।

ਹੱਸ ਹੱਸ ਡੋਲੀ ਮੇਰੀ ਤੋਰ ਦੇ ਤੂੰ ਬਾਬਲਾ ਵੇ,
ਕਿਹੜੀ ਗੱਲੋਂ ਰਿਹਾ ਏਂ ਤੂੰ ਝੂਰ।
ਜਿਵੇਂ ਆਪਾਂ ਸਾਰਿਆਂ ਦਾ ਢਿੱਡ ਰੋਟੀ ਮੰਗਦਾ ਏ,
ਮਾਂਗ ਮੇਰੀ ਮੰਗਦੀ ਸੰਧੂਰ।

ਸੰਤ ਰਾਮ ਉਦਾਸੀ ਨੇ ਗੀਤ ਦੇ ਸਥਾਈ ਥੋੜ੍ਹੀ ਜਿਹੀ ਤਬਦੀਲ ਕਰਕੇ ਇਹ ਕਰ ਲਈ

ਹੱਸ ਹੱਸ ਤੋਰ ਦੇ ਤੂੰ ਡੋਲੀ ਮੇਰੀ ਬਾਬਲਾ ਵੇ,
ਕਿਹੜੀ ਗੱਲੋਂ ਰਿਹਾ ਏਂ ਤੂੰ ਝੂਰ।
ਧਰਤੀ ਤਿਹਾਈ ਜਿਉਂ ਪਸੀਨਾ ਮੰਗੇ ਕਾਮਿਆਂ ਦਾ,
ਮਾਂਗ ਮੇਰੀ ਮੰਗਦੀ ਸੰਧੂਰ।

ਇਸ ਗੀਤ ਦੇ ਬੰਦ ਤਾਂ ਕੁਲ ਚਾਰ ਹੀ ਨੇ ਪਰ ਚਾਰੇ ਹੀ ਕਮਾਲ ਦੀ ਕਾਵਿ ਉਡਾਰੀ ਵਾਲੇ। ਉਦਾਸੀ ਦੀ ਮੌਲਿਕ ਸਾਦਗੀ ਵਿਚੋਂ ਫੁੱਟ ਫੁੱਟ ਪੈਂਦਾ ਸੁਹਜ। ਇੱਕੋ ਬੰਦ ਹੀ ਸੁਣਾਵਾਂਗਾ, ਸੁਣਿਓਂ।

ਸੱਚੀ ਸੁੱਚੀ ਚੁੰਨੀ ਤੇਰੀ, ਸੁਣ ਮੇਰੀ ਅੰਮੀਏ ਨੀ,
ਸਾਡਾ ਹੈ ਸੀ ਆਲ੍ਹਣਾ ਬਣੀ।
ਸਾਡੇ ਜਿੰਨਾ ਪਿਆਰ ਨੀ ਹੰਢਾ ਨਾ ਸਕੇ ਮਾਏ ਕੋਈ,
ਭਾਵੇਂ ਹੋਵੇ ਲੱਖਾਂ ਦਾ ਧਨੀ।
ਡੱਕੋ ਨਾ ਵੇ ਵੀਰੋ, ਸਾਡੀ ਡਾਰ ਵੇ ਉਡਾਰਨਾਂ ਦੀ,
ਸਾਡੀਆਂ ਤਾਂ ਮੰਜ਼ਿਲਾਂ ਨੇ ਦੂਰ।

ਉਦਾਸੀ ਕੋਲ ਲੋਕ ਭਾਸ਼ਾ ਦਾ ਅਟੁੱਟ ਭੰਡਾਰ ਹੈ। ਕਦੇ ਨਾ ਮੁੱਕਣ ਵਾਲਾ ਸ਼ਬਦ ਸਰਮਾਇਆ। ਉਸ ਦਾ ਇਕ ਗੀਤ ਹੈ, ਬਿਲਕੁਲ ਲੋਕ ਗੀਤਾਂ ਵਰਗਾ।

ਦੇਸ਼ ਹੈ ਪਿਆਰਾ ਸਾਨੂੰ ਜ਼ਿੰਦਗੀ ਪਿਆਰੀ ਨਾਲੋਂ
ਦੇਸ਼ ਤੋਂ ਪਿਆਰੇ ਇਹਦੇ ਲੋਕ ਹਾਣੀਆਂ।
ਅਸਾਂ ਤੋੜ ਦੇਣੀ
ਅਸਾਂ ਤੋੜ ਦੇਣੀ ਲਹੂ ਪੀਣੀ ਜੋਕ ਹਾਣੀਆਂ
ਸੁਣ ਲਵੋ ਕਾਗੋ, ਅਸੀਂ ਕਰ ਦੇਣਾ ਥੋਨੂੰ ਪੁੱਠੇ,
ਘੁੱਗੀਆਂ ਦੇ ਬੱਚਿਆਂ ਨੂੰ ਕੋਹਣ ਵਾਲਿਓ।
ਰੋਟੀ ਬੱਚਿਆਂ ਦੇ,
ਰੋਟੀ ਬੱਚਿਆਂ ਦੇ ਹੱਥਾਂ ਵਿਚੋਂ ਖੋਹਣ ਵਾਲਿਓ।

ਸੰਤ ਰਾਮ ਉਦਾਸੀ ਪ੍ਰਚੱਲਤ ਗੀਤਾਂ ਦੀਆਂ ਤਰਜ਼ਾਂ ਨੂੰ ਵੀ ਇਨਕਲਾਬੀ

ਭਾਵਾਂ ਦੇ ਸੰਚਾਰ ਲਈ ਖ਼ੂਬ ਵਰਤ ਲੈਂਦਾ ਸੀ। ਉਸ ਵਾਸਤੇ ਸ਼ਬਦ ਅਤੇ ਅਰਥ ਮਹੱਤਵਪੂਰਨ ਸਨ। ਤਾਂ ਹੀ ਬਾਬੂ ਸਿੰਘ ਮਾਨ ਦੇ ਲਿਖੇ ਅਤੇ ਨਰਿੰਦਰ ਬੀਬਾ ਦੇ ਗਾਏ ਗੀਤ "ਚਿੱਟੀਆਂ ਕਪਾਹ ਦੀਆਂ ਫੁੱਟੀਆਂ" ਦੀ ਤਰਜ਼ ਤੇ ਉਦਾਸੀ ਨੇ ਬੇਹੱਦ ਖ਼ੂਬਸੂਰਤ ਗੀਤ ਸਿਰਜਿਆ।

ਅਸੀਂ ਤੋੜੀਆਂ ਗੁਲਾਮੀ ਦੀਆਂ ਕੜੀਆਂ ਬੜੇ ਹੀ ਅਸੀਂ ਦੁੱਖੜੇ ਜਰੇ।
ਆਖਣਾ ਸਮੇਂ ਦੀ ਸਰਕਾਰ ਨੂੰ, ਉਹ ਗਹਿਣੇ ਸਾਡਾ ਦੇਸ਼ ਨਾ ਧਰੇ।
ਅੱਜ ਘਾਤ ਲਾਈ ਬੈਠੇ ਸਾਮਰਾਜੀਏ ਵਪਾਰੀ।
ਸਿਰੇ ਚੜ੍ਹਦੀ ਨੀ ਹੁੰਦੀ ਜਿਹੜੀ ਪੈਸਿਆਂ ਦੀ ਯਾਰੀ।
ਸਾਡੀ ਧੁੱਪ ਨਾਲ ਮੱਸਿਆ ਕਲੇਸ਼ ਨਾ ਕਰੇ।

ਉਦਾਸੀ ਦੀ ਕਲਮ ਵਿਚੋਂ ਅੱਥਰੂਆਂ ਵਰਗੇ ਬੋਲ ਵੀ ਕਿਰਦੇ ਹਨ ਅਤੇ ਤਣੇ ਹੋਏ ਮੁੱਕੇ ਵਾਲੀ ਵੰਗਾਰ ਵੀ। ਉਸ ਦੇ ਬੋਲ ਸਾਨੂੰ ਸਮਾਜਕ ਤਬਦੀਲੀ ਲਈ ਤਿਆਰ ਕਰਦੇ ਹਨ। ਕੇਵਲ ਰੁਦਨ ਨਹੀਂ ਸੰਘਰਸ਼ ਦੀ ਪ੍ਰੇਰਨਾ ਵੀ ਦੇਂਦੇ ਹਨ। ਉਸਦੇ ਬੋਲ ਸਮਤੋਲ ਵਿੱਚ ਤੁਰਦੇ ਹਨ। ਅੱਜ ਭਰੂਣ ਹੱਤਿਆ, ਦਾਜ ਦਹੇਜ ਦੀ ਲਾਅਣਤ ਅਤੇ ਹੋਰ ਅਨੇਕਾਂ ਸਮਾਜਕ ਬੀਮਾਰੀਆਂ ਸਾਡੇ ਸਮਾਜਿਕ ਚੌਗਿਰਦੇ ਨੂੰ ਘੇਰੀ ਬੈਠੀਆਂ ਹਨ। ਇਨ੍ਹਾਂ ਸਭਨਾਂ ਦੀ ਜੜ੍ਹ ਜਾਣਦਿਆਂ ਉਦਾਸੀ ਬੋਲਦਾ ਹੈ।

ਜੰਮੀਂ ਨਾ ਨੀ ਮਾਏ ਸਾਨੂੰ ਇਹੋ ਜਿਹੇ ਪਿੰਡ,
ਜਿੱਥੇ ਸੱਧਰਾਂ ਦੇ ਸੰਗਲ ਰਵੇ।
ਜਿਥੇ ਮੇਰੇ ਵੀਰ ਦੀਆਂ ਤੱਤੀਆਂ ਤਰੇਲੀਆਂ ਦਾ,
ਚੱਪਾ ਟੁੱਕ ਮੁੱਲ ਨਾ ਪਵੇ।
ਜਿਹੜੇ ਪਿੰਡ ਲਾਵਾਂ ਦੀਆਂ ਅੱਖੀਆਂ 'ਚ ਅੱਥਰੂ,
ਤੇ ਸਿਹਰਿਆਂ ਦੇ ਅੱਖਾਂ ਵਿੱਚ ਅੱਗ ਨੀ।
ਜੰਮਦੀਆਂ ਕੁੜੀਆਂ ਨੂੰ ਰੋਗ ਜਿਥੇ ਦਾਜ ਦਾ ਹੈ,
ਜਾਂਦਾ ਅਠਰਾਹੇ ਵਾਂਗੂੰ ਲੱਗ ਨੀ
ਜਿਹੜੇ ਪਿੰਡ ਸੋਨੇ ਦਿਆਂ ਬੁੰਦਿਆਂ ਦੀ
ਥਾਵੇਂ ਕੰਨੀਂ ਭੁੱਖਿਆਂ ਦਾ ਹਾਉਕਾ ਹੀ ਪਵੇ।

ਰੋਟੀ ਲੈਣ ਗਿਆ ਵੀਰਾ ਪੂੰਝਦਾ ਹੈ ਆਉਂਦਾ ਮਾਏ,
ਮੱਥੇ ਉੱਤੋਂ ਡਾਂਗਾਂ ਦਾ ਲਹੂ।
ਰਾਠਾਂ ਦੀ ਹਵੇਲੀ ਵਿਚੋਂ ਖੁੱਸਿਆ ਸਰੀਰ ਲੈ ਕੇ,
ਮੁੜੀ ਮੇਰੇ ਵੀਰ ਦੀ ਬਹੂ।
ਪੱਥਰਾਂ ਨੂੰ ਤੋੜੇ ਬਿਨਾਂ ਅੱਗ ਨਾ ਈਜਾਦ ਹੋਣੀ,
ਕਿਹੜਾ ਭੋਲੇ ਬਾਪੂ ਨੂੰ ਕਹੇ।

ਸੰਤ ਰਾਮ ਉਦਾਸੀ ਦੇ ਕਾਵਿ-ਬੋਲਾਂ ਨਾਲ ਪਹਿਲੀ ਸੰਗਠਿਤ ਜਾਣ ਪਛਾਣ ਸਭ ਤੋਂ ਪਹਿਲਾਂ ਤਪਾ ਮੰਡੀ ਵਾਲੇ ਸੀ ਮਾਰਕੰਡਾ ਨੇ ਆਪਣੇ ਮੈਗਜ਼ੀਨ

'ਕਿੰਤੂ' ਰਾਹੀਂ ਕਰਵਾਈ ਸੀ। ਇਸ ਮੈਗਜ਼ੀਨ ਦੇ ਸੰਤ ਰਾਮ ਉਦਾਸੀ ਵਿਸ਼ੇਸ਼ ਅੰਕ ਵਿੱਚ ਉਸ ਦੀਆਂ ਕਵਿਤਾਵਾਂ ਤੇ ਗੀਤ ਪਹਿਲੀ ਵਾਰ ਪ੍ਰਕਾਸ਼ਤ ਰੂਪ 'ਚ ਪ੍ਰਗਟ ਹੋਏ ਸਨ। ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਦੇ ਪ੍ਰੋਫੈਸਰ ਡਾ: ਸੁਰਿੰਦਰ ਸਿੰਘ ਦੁਸਾਂਝ ਨੇ ਉਦਾਸੀ ਦੀ ਕਾਵਿ-ਪਰੌਖਤਾ ਨੂੰ ਲੋਕਾਂ ਹਵਾਲੇ ਨਵੇਂ ਪ੍ਰਸੰਗ ਸਮੇਤ ਪੇਸ਼ ਕੀਤਾ। ਪੰਜਾਬ ਸਟੂਡੈਂਟਸ ਯੂਨੀਅਨ ਦੇ ਆਗੂ ਪਿਰਥੀਪਾਲ ਸਿੰਘ ਰੰਧਾਵਾ ਅਤੇ ਉਸ ਤੋਂ ਮਗਰੋਂ ਸ਼ਹੀਦ ਬਲਦੇਵ ਸਿੰਘ ਮਾਨ ਅਤੇ ਕੁਲਦੀਪ ਸਿੰਘ ਧਾਲੀਵਾਲ (ਹੁਣ ਅਮਰੀਕ ਵਾਸੀ) ਨੇ ਵੀ ਉਦਾਸੀ ਨੂੰ ਬਿਆਸ ਪਾਰਲੇ ਜਵਾਨ ਤਬਕੇ ਨੂੰ ਲਗਾਤਾਰ ਮਿਲਾਇਆ। ਉਦਾਸੀ ਦੇ ਬੋਲਾਂ ਵਿਚਲੀ ਜਾਦੂਮਈ ਕਸ਼ਿਸ਼ ਦਾ ਹੀ ਪ੍ਰਤਾਪ ਸੀ ਕਿ ਗੁਰਸ਼ਰਨ ਸਿੰਘ ਦੇ ਡਰਾਮਿਆਂ ਵਾਂਗ ਹੀ ਪਿੰਡਾਂ 'ਚ ਸੰਤ ਰਾਮ ਉਦਾਸੀ ਦੇ ਗੀਤ ਵੀ ਖਿੱਚ ਬਣ ਗਏ। ਸੈਂਕੜੇ ਪਿੰਡਾਂ 'ਚ ਸ: ਗੁਰਸ਼ਰਨ ਸਿੰਘ ਦੇ ਨਾਟਕਾਂ ਦੇ ਵਿਚਕਾਰਲੇ ਅੰਤਰਾਲ ਵਿੱਚ ਸੰਤ ਰਾਮ ਉਦਾਸੀ ਨੇ ਗੀਤ ਗਾਏ ਹੋਣਗੇ। ਉਸਦੇ ਗਾਏ ਗੀਤਾਂ ਨੂੰ ਲੋਕਾਂ ਨੇ ਆਪਣੇ ਯਾਦ ਖਜ਼ਾਨੇ 'ਚ ਹੁਣ ਤੀਕ ਸਾਂਭ ਕੇ ਰੱਖਿਆ ਹੋਇਆ ਹੈ। ਸ਼ਾਇਦ ਏਸੇ ਕਰਕੇ ਹੀ ਗੁਰਸ਼ਰਨ ਸਿੰਘ ਉਦਾਸੀ ਨੂੰ ਪੰਜਾਬੀ ਜ਼ੁਬਾਨ ਦੀ ਇਨਕਲਾਬੀ ਸਰੋਦੀ ਕਵਿਤਾ ਦਾ ਸਿਖ਼ਰ ਮੰਨਦੇ ਹਨ। ਹੱਕ ਸੱਚ ਇਨਸਾਫ ਲਈ ਆਪਣੀ ਲਲਕਾਰ ਉਸ ਨੇ ਕਿਤੇ ਵੀ ਲੁਕਵੀਂ ਨਹੀਂ ਰੱਖੀ। ਕਿਰਤੀ ਕਾਮਿਆਂ ਦੀ ਆਵਾਜ਼ ਅਤੇ ਲੋਕ ਸੰਘਰਸ਼ਾਂ ਦਾ ਸੂਰਮਾ ਜ਼ਿੰਦਗੀ ਚੋਂ ਸਰੀਰਕ ਰੂਪ 'ਚ ਭਾਵੇਂ ਖਾਰਜ ਹੋ ਗਿਆ ਹੈ ਪਰ ਸਾਹਾਂ ਸਵਾਸਾਂ 'ਚ ਅੱਜ ਵੀ ਹਾਜ਼ਰ ਹੈ।

ਪਾਸ਼ ਉਦਾਸੀ ਦੇ ਜਿਉਂਦੇ ਜੀਅ ਭਾਵੇਂ ਕਈ ਤਰ੍ਹਾਂ ਦਾ ਅਜੀਬੋ ਗਰੀਬ ਸ਼ੁਗਲ ਮੇਲਾ ਕਰ ਲੈਂਦਾ ਸੀ ਪਰ ਉਸ ਦੇ ਮਰਨ ਮਗਰੋਂ ਪਾਸ਼ ਦੀ ਇਹ ਟਿੱਪਣੀ ਬੜੀ ਮੁੱਲਵਾਨ ਅਤੇ ਹਕੀਕਤ ਬਿਆਨਦੀ ਹੈ। "ਉਦਾਸੀ ਮੈਨੂੰ ਏਡਾ ਕੱਦਾਵਰ ਤੇ ਅਪਹੁੰਚ ਲੱਗਦਾ ਹੈ ਕਿ ਆਪਣੇ ਆਪ ਨੂੰ ਉਹਦਾ ਸਮਕਾਲੀ ਆਖਦਿਆਂ ਵੀ ਸੰਗ ਆਉਂਦੀ ਹੈ। ਬੋਹਲਾਂ ਦੇ ਵਿਚਾਲੇ ਭੁੱਖੇ ਸੁੱਤੇ ਕਾਮਿਆਂ ਦੇ ਟੋਲੇ ਦੀ ਮਨੋਦਿਸ਼ਾ ਬਾਰੇ ਪੰਜਾਬੀ ਦੇ ਕਿਸੇ ਹੋਰ ਕਵੀ ਨੇ ਕਦੇ ਨਹੀਂ ਸੋਚਿਆ। ਸ਼ੁਕਰ ਏ ਆਰੰਭ ਤਾਂ ਹੋਇਆ।"

ਦਰਸ਼ਨ ਖਟਕੜ ਦੇ ਬੋਲ ਉਦਾਸੀ ਦੇ ਕਾਵਿ ਨੂੰ ਨੇੜਿਉਂ ਜਾਣਦੇ ਪ੍ਰਤੀਤ ਹੁੰਦੇ ਹਨ। ਉਸ ਦੀ ਸੁੱਚੀ ਸੁਥਰੀ ਭਾਵਨਾ ਨੂੰ ਪਛਾਨਣ ਵਾਲੇ। ਉਦਾਸੀ ਕਿਰਤੀ ਲੋਕਾਂ ਦੀ ਲੁੱਟ ਖਸੁੱਟ, ਗੁਰਬਤ, ਤੰਗੀਆਂ, ਔਕੜਾਂ ਅਤੇ ਆਸਾਂ ਉਮੀਦਾਂ ਦਾ ਸਫਲ ਚਿਤੇਰਾ ਕਵੀ ਸੀ। ਇਹ ਹੀ ਨਹੀਂ ਉਹ ਠੋਸ ਰੂਪ ਵਿੱਚ ਜਮਾਤੀ ਦੁਸ਼ਮਣਾਂ ਦੀ ਸ਼ਨਾਖਤ ਕਰਨ ਵਾਲਾ ਜਮਾਤੀ ਸੰਘਰਸ਼ ਦਾ ਵੀ ਸ਼ਾਇਰ ਸੀ। ਉਦਾਸੀ ਨੇ ਕਿਰਤੀ ਲੋਕਾਂ ਦੀ ਆਰਥਿਕ ਲੁੱਟ ਤੇ ਦਮਨ ਨੂੰ ਹੀ ਕਾਵਿਕ ਪ੍ਰਗਟਾਵੇ ਵਿੱਚ ਨਹੀਂ ਢਾਲਿਆ ਸਗੋਂ ਉਨਾਂ ਦੀ ਮਾਨਸਿਕ, ਸਰੀਰਕ ਤੇ ਮਨੋ ਵਿਗਿਆਨਕ ਲੁੱਟ ਦਮਨ ਨੂੰ ਵੀ ਆਪਣੀ ਕਾਵਿ ਰਚਨਾ ਰਾਹੀਂ ਸਫਲਤਾ ਪੂਰਵਕ ਉਜਾਗਰ ਕੀਤਾ ਹੈ। ਪ੍ਰਬੁੱਧ ਪੰਜਾਬੀ ਗ਼ਜ਼ਲਗੋ ਜਸਵਿੰਦਰ (ਰੋਪੜ) ਲੰਮਾ ਸਮਾਂ ਸੰਤ ਰਾਮ ਉਦਾਸੀ ਦਾ ਸਾਥੀ ਤੇ ਸਹਿਯੋਗੀ ਰਿਹਾ ਹੈ। ਉਸਦੇ ਕਥਨ ਦੀ ਅਹਿਮੀਅਤ ਵੀ ਸੰਭਾਲਣੀ ਬਣਦੀ ਹੈ।ਜਸਵਿੰਦਰ ਮੁਤਾਬਕ "ਸੰਤ ਰਾਮ ਉਦਾਸੀ ਵਿਵਸਥਾ ਨੂੰ ਵੰਗਾਰਦੀ ਰੋਹ ਭਰੀ

ਹੇਕ ਦਾ ਨਾਂ ਹੈ। ਉਦਾਸੀ ਨੇ ਇਨਕਲਾਬੀ ਗੀਤਕਾਰੀ ਦੇ ਯੁਗ ਦਾ ਆਰੰਭ ਕੀਤਾ। ਉਸ ਦੇ ਗੀਤ ਉਸ ਦੇ ਦਰਦਨਾਕ ਅੰਤ ਤੋਂ ਬਾਅਦ ਵੀ ਚਿਰਾਂ ਤੀਕ ਫਿਜ਼ਾ ਵਿੱਚ ਗੂੰਜਦੇ ਰਹਿਣਗੇ। ਉਹ ਅਜਿਹਾ ਸਿਰੜੀ ਸ਼ਾਇਰ ਸੀ, ਜਿਸ ਨੇ ਘੋਰ ਗਰੀਬੀ ਭੋਗਦਿਆਂ ਵੀ ਹੱਕ ਸੱਚ ਦੀ ਜੰਗ ਵਿਚ ਹਾਰ ਨਹੀਂ ਮੰਨੀ। ਉਸ ਨੂੰ ਵਿਦਰੋਹੀ ਗੀਤਾਂ ਕਾਰਨ ਇਨਟੈਰੋਗੇਸ਼ਨ ਸੈਂਟਰ ਵਿੱਚ ਤਸੀਹੇ ਝੱਲਣੇ ਪਏ। ਤਸ਼ੱਦਦ ਕਾਰਨ ਉਹਦੀਆਂ ਅੱਖਾਂ ਦੀ ਰੌਸ਼ਨੀ ਨਾ ਮਾਤਰ ਰਹਿ ਗਈ। ਉਹਦੀ ਸੋਚ ਦਾ ਸੂਰਜ ਹੋਰ ਵੀ ਤਪ ਤੇਜ਼ ਨਾਲ ਕੰਮੀਆਂ ਦੇ ਵਿਹੜੇ ਵਿੱਚ ਮੱਘਦਾ ਰਿਹਾ।

ਸੰਤ ਰਾਮ ਉਦਾਸੀ ਦੇ ਲੋਕ ਮੁਹਾਵਰੇ ਨੂੰ ਪਛਾਣਦਿਆਂ ਹੀ ਸੰਗਰੂਰ ਵੱਸਦੇ ਸੁਰੀਲੇ ਗਾਇਕ ਸ਼ਿੰਗਾਰਾ ਸਿੰਘ ਚਾਹਲ ਨੇ ਉਸ ਦੇ ਕਲਾਮ ਨੂੰ ਦੋ ਆਡਿਓ ਟੇਪਾਂ ਵਿੱਚ ਰੀਕਾਰਡ ਕੀਤਾ, ਉਸਦੇ ਪੁੱਤਰਾਂ ਧੀਆਂ ਨੇ ਵੀ ਉਦਾਸੀ ਦੇ ਅੰਦਾਜ਼ ਨੂੰ ਸੰਭਾਲਿਆ ਹੈ। ਪੁੱਤਰ ਮੋਹਕਮ ਨੇ ਤਾਂ ਆਪਣੀ ਆਵਾਜ਼ 'ਚ ਇਕ ਟੇਪ ਵੀ ਰੀਕਾਰਡ ਕੀਤੀ ਸੀ। ਇਵੇਂ ਹੀ ਜਸਵੀਰ ਜੱਸੀ ਨੇ ਅੰਤਰ ਰਾਸ਼ਟਰੀ ਪੱਧਰ ਤੇ ਉਦਾਸੀ ਦੇ ਗੀਤ 'ਕੰਮੀਆਂ ਦਾ ਵਿਹੜਾ' ਦੀ ਪੇਸ਼ਕਾਰੀ ਕੀਤੀ।

ਲੋਕ ਸੰਗੀਤ ਮੰਡਲੀ, ਭਦੌੜ ਨੇ ਵੀ ਸੰਤ ਰਾਮ ਉਦਾਸੀ ਦੇ ਗੀਤਾਂ ਨੂੰ ਮਾਸਟਰ ਰਾਮ ਕੁਮਾਰ ਦੇ ਸੰਗੀਤ ਵਿੱਚ ਰਿਕਾਰਡ ਕੀਤਾ। ਦੇਸ ਰਾਜ ਛਾਜਲੀ ਅਤੇ ਕਈ ਹੋਰ ਸੰਗੀਤ ਮੰਡਲੀਆਂ ਨੇ ਸੰਤ ਰਾਮ ਉਦਾਸੀ ਦੇ ਬੋਲਾਂ ਨੂੰ ਲੋਕਾਂ ਹਵਾਲੇ ਸੁਰੀਲੇ ਅੰਦਾਜ਼ 'ਚ ਕੀਤਾ।

ਸੰਤ ਰਾਮ ਉਦਾਸੀ ਦੇ ਮੂੰਹੋਂ ਜਿਹੜਾ ਆਖਰੀ ਗੀਤ ਮੈਂ ਸੁਣਿਆ ਉਹ "ਜੋਗੀ ਉੱਤਰ ਪਹਾੜੋਂ ਆਏ" ਸੀ। ਅੱਜ ਵੀ ਉਸ ਦੀ ਹੂਕ ਰੂਹ ਨੂੰ ਝੰਜੋੜ ਜਾਂਦੀ ਹੈ। ਧਰਤੀ ਪੁੱਤਰਾਂ ਨੂੰ ਜਗਾਉਂਦੀ ਹੂਕ। ਆਪਣੇ ਸ਼ਹੀਦ ਸਾਥੀਆਂ ਨੂੰ ਵੀ ਇਸ ਗੀਤ 'ਚ ਉਹ ਬੜੀ ਕਮਾਲ ਨਾਲ ਚੇਤੇ ਕਰਦਾ ਹੈ।

ਕਿਰਨਾਂ ਕੋਲੋਂ ਕੰਨ ਪੜਵਾ ਕੇ,
ਬਰਫ਼ਾਂ ਜਿਉਂ ਢਲ ਆਏ।
ਜੋਗੀ ਉੱਤਰ ਪਹਾੜੋਂ ਆਏ।
ਇਕ ਬੈਠੇ ਨਾ ਵਾਂਗ ਸਮੁੰਦਰ, ਉੱਡ ਗਏ ਅੰਬਰਾਂ ਤਾਈਂ।
ਜਿਸ ਥਾਂ ਵੇਖੀ ਜੂਨ ਤਰਾਸੀ, ਹੋ ਗਏ ਪਾਣੀ ਪਾਣੀ।
ਕੁਝ ਮੜ੍ਹੀਆਂ ਦੇ ਬਣ ਗਏ ਨਗਮੇ, ਕੁਝ ਰਾਹ ਲੰਮੜੇ ਨੂੰ ਧਾਏ।
ਜੋਗੀ ਉੱਤਰ ਪਹਾੜੋਂ ਆਏ।

ਸੰਤ ਰਾਮ ਉਦਾਸੀ ਦੀ ਇਕ ਬੜੀ ਹੀ ਅਣਗੌਲੀ ਕਵਿਤਾ "ਪਰਵਾਸੀ ਨੂੰ" ਹੈ। ਇਸ 'ਚ ਉਹ ਪਰਦੇਸੋਂ ਪਰਤ ਕੇ ਪਰਵਾਸੀ ਵੀਰ ਨਾਲ ਗੁਫ਼ਤਗੂ ਕਰਦਾ ਹੈ। ਆਪਣੀ ਧਰਤੀ ਮਾਂ ਨਾਲ ਨਿੱਘ ਦਾ ਰਿਸ਼ਤਾ ਦਸਦਿਆਂ ਉਹ ਕਹਿੰਦਾ ਹੈ ਕਿ ਇਸ ਧਰਤੀ ਵਰਗੀ ਥਾਂ ਸੱਤਾਂ ਦੀਪਾਂ ਵਿਚ ਹੋਰ ਕਿਤੇ ਵੀ ਨਹੀਂ ਹੈ। ਪਰਦੇਸ ਗਏ ਭਰਾਵਾਂ ਨੂੰ ਇਸ਼ਾਰੇ ਨਾਲ ਸਮਝਾਉਂਦਿਆਂ ਕਹਿੰਦਾ ਹੈ ਕਿ ਜਿਹੜੀ ਕੋਇਲ ਬਾਗ ਛੱਡ ਕੇ ਕਾਵਾਂ ਦੀ ਸੰਗਤ ਵਿੱਚ ਰਹਿਣ ਦੀ ਆਦਤ ਪਾ ਲਵੇ ਉਸ ਨੂੰ ਮੁੜ ਬਾਗਾਂ 'ਚ ਪਰਤਣਾ ਨਸੀਬ ਨਹੀਂ ਹੁੰਦਾ। ਵਿਹੜਿਆਂ ਦੀ ਰੌਣਕ ਤੋਂ ਟੁੱਟੇ ਬਾਲਾਂ ਨੂੰ ਮਾਂ

ਬੋਲੀ ਤੋਂ ਨਿਖੇੜ ਕੇ ਆਪਣੇ ਭਵਿੱਖ ਨਾਲ ਖੇਡੇ। ਜੜ੍ਹਾਂ ਨਾਲੋਂ ਟੁੱਟਣ ਦੀ ਪੀੜ ਦਾ ਉਦਾਸੀ ਨੇ ਕਿੰਨਾ ਖ਼ੂਬਸੂਰਤ ਅਹਿਸਾਸ ਕਰਵਾਇਆ।

ਜਿਨ ਬੱਚਿਆਂ ਨੂੰ ਵਿਚ ਜਣੇਪੇ ਬੋਚ ਲਿਆ ਜ਼ਰਦਾਰਾਂ।
ਉਹ ਕੀ ਜਾਨਣ ਚਿਣੇ ਵੀ ਜਾਂਦੇ, ਬੱਚੇ ਵਿੱਚ ਦੀਵਾਰਾਂ।
ਕਿਵੇਂ ਸਿਆਣ ਕਰਨਗੇ ਪੋਤੇ, ਆ ਦਾਦੀ ਦੀ ਜੂਹ ਦੀ।
ਦਾਦੀ ਦੇ ਝੁਰੜਾਏ ਚਿਹਰੇ ਤੇ ਵਿਆਕੁਲ ਜਹੀ ਰੂਹ ਦੀ।
ਧਰਤੀ ਬਾਂਝ ਨਹੀਂ ਹੈ ਆਪਣੀ, ਬਾਝਾਂ ਨੇ ਸਰਕਾਰਾਂ।
ਜਾਂ ਉਹ ਲੋਕ ਬਾਂਝ ਜੋ ਪਾਉਂਦੇ, ਕਿਸਮਤ ਨੂੰ ਫਿਟਕਾਰਾਂ।

ਗੁਰੂ ਨਾਨਕ ਹੋਵੇ ਜਾਂ ਭਾਈ ਮਰਦਾਨਾ, ਮਰਦਾਨਣ ਹੋਵੇ ਜਾਂ ਮਾਈ ਭਾਗੋ,ਰਵੀਦਾਸ ਹੋਵੇ ਜਾਂ ਭਾਈ ਦਿਆਲਾ, ਗੁਰੂ ਤੇਗ ਬਹਦਾਰ ਹੋਵੇ ਜਾਂ ਗੁਰੂ ਗੋਬਿੰਦ ਸਿੰਘ, ਬਾਬਾ ਬੰਦਾ ਸਿੰਘ ਬਹਾਦਰ ਹੋਵੇ ਜਾਂ ਬਾਬਾ ਦੀਪ ਸਿੰਘ, ਮਾਓ ਜ਼ੇ ਤੁੰਗ ਹੋਵੇ ਜਾਂ ਬਾਬਾ ਮਾਰਕਸ। ਬਾਬਾ ਬੂਝਾ ਸਿੰਘ ਹੋਵੇ ਜਾਂ ਵੀਅਤਨਾਮ 'ਚ ਸ਼ਹੀਦ ਹੋਇਆ ਕੋਈ ਇਨਕਲਾਬੀ ਆਗੂ, ਸੰਤ ਰਾਮ ਉਦਾਸੀ ਇਕੋ ਜਿੰਨੀ ਸ਼ਿੱਦਤ ਨਾਲ ਚੇਤੇ ਕਰਦਾ ਹੈ। ਧਰਤੀ ਪੁੱਤਰ ਹੋਣ ਦਾ ਇਹੀ ਪ੍ਰਮਾਣ ਹੈ। ਉਦਾਸੀ ਨੂੰ ਪੜ੍ਹਦਿਆਂ ਕਦੇ ਵੀ ਤੁਸੀਂ ਉਦਾਸ ਨਹੀਂ ਹੁੰਦੇ, ਪੌਣਾਂ 'ਚ ਉੱਡਦੇ ਹੋ, ਇੱਕੋ ਛੜੱਪੇ ਦਰਿਆਉਂ ਪਾਰ ਜਾ ਸਕਦੇ ਹੋ। ਕਿਸੇ ਸ਼ਾਇਰ ਦੀ ਇਸ ਤੋਂ ਵੱਡੀ ਹੋਰ ਕਿਹੜੀ ਪ੍ਰਾਪਤੀ ਹੋ ਸਕਦੀ ਹੈ।

# ਲੋਕ ਧੁਨ ਦੀ ਧੜਕਣ

-ਡਾ.ਐੱਸ.ਤਰਸੇਮ*

ਸੰਤ ਰਾਮ ਉਦਾਸੀ ਨਾਲ ਪਹਿਲੀ ਮੁਲਾਕਾਤ ਅਕਤੂਬਰ-ਨਵੰਬਰ 1960 (1961 ਤੋਂ ਬਾਅਦ ਦਾ ਸਮਾਂ ਹੋਏਗਾ- ਸੰਪਾਦਕ) ਵਿਚ ਹੋਈ ਸੀ। ਉਦੋਂ ਸੁਖਾਨੰਦ ਆਰੀਆ ਹਾਈ ਸਕੂਲ ਤਪਾ ਵਿਚ ਹਰ ਸਾਲ ਦੋ ਰੋਜ਼ਾ ਸਭਿਆਚਾਰਕ ਸਮਾਗਮ ਹੁੰਦਾ ਸੀ। ਇਕ ਦਿਨ ਵਿਦਿਆਰਥੀਆਂ ਦਾ ਕਵਿਤਾ ਪਾਠ ਤੇ ਦੂਜੇ ਦਿਨ ਭਾਸ਼ਣ ਮੁਕਾਬਲੇ। ਸੰਤ ਰਾਮ ਉਦਾਸੀ ਓਦੋਂ ਬਰਨਾਲਾ ਤਹਿਸੀਲ ਦੇ ਸਰਕਾਰੀ ਹਾਈ ਸਕੂਲ ਬੀਹਲਾ ਦੇ ਵਿਦਿਆਰਥੀਆਂ ਦੇ ਨਾਲ ਆਉਂਦਾ ਹੁੰਦਾ ਸੀ। ਭਾਵੇਂ ਉਹ ਪ੍ਰਾਇਮਰੀ ਅਧਿਆਪਕ ਸੀ ਪਰ ਸਕੂਲ ਦਾ ਹੈਡਮਾਸਟਰ ਗਿਆਨ ਚੰਦ ਬੇਦਿਲ ਉਸ ਨੂੰ ਹੀ ਨਾਲ ਲੈ ਕੇ ਆਉਂਦਾ ਹੁੰਦਾ ਸੀ। ਬੇਦਿਲ ਖ਼ੁਦ ਉਰਦੂ ਦਾ ਸ਼ਾਇਰ ਸੀ ਤੇ ਮੇਰੇ ਭਰਾ ਹਰਬੰਸ ਲਾਲ ਗੋਇਲ ਦਾ ਦੋਸਤ।

ਕਵਿਤਾ ਮੁਕਾਬਲੇ ਪਿੱਛੋਂ ਜੱਜਾਂ ਦੇ ਨਿਰਣਾ ਕਰਨ ਦੌਰਾਨ ਸੰਤ ਰਾਮ ਉਦਾਸੀ ਨੂੰ ਗੀਤ ਪੜ੍ਹਨ ਨੂੰ ਕਿਹਾ ਗਿਆ। ਸ਼ਾਇਰ ਉਦਾਸੀ ਨੂੰ ਇਹ ਬੇਨਤੀ ਗਿਆਨ ਚੰਦ ਬੇਦਿਲ ਦੇ ਕਹਿਣ ’ਤੇ ਕੀਤੀ ਗਈ ਸੀ। ਜਦੋਂ ਉਦਾਸੀ ਨੇ ਕੰਨ ’ਤੇ ਸੱਜਾ ਹੱਥ ਧਰ ਕੇ ਉੱਚੀ ਹੇਕ ਚੁੱਕੀ, ਸਾਰੇ ਸਰੋਤੇ ਜਿਵੇਂ ਸੁਸਰੀ ਵਾਂਗ ਸੌਂ ਗਏ ਹੋਣ। ਗੀਤ ਦੇਸ਼ ਭਗਤੀ ਦਾ ਸੀ। ਬਿਨਾਂ ਸਾਜ਼ਾਂ ਤੋਂ ਵੀ ਉਦਾਸੀ ਦੀ ਵੱਖਰੀ ਕਿਸਮ ਦੀ ਗਾਇਨ ਸ਼ੈਲੀ ਕਾਰਨ ਸਭ ਉਸ ਵੱਲ ਖਿੱਚੇ ਗਏ ਸਨ। ਮੇਰਾ ਭਰਾ ਉਸ ਸਮੇਂ ਤੱਕ ਉਰਦੂ ਤੇ ਪੰਜਾਬੀ ਦੀਆਂ ਇਕ ਸੌ ਤੋਂ ਵੱਧ ਕਵਿਤਾਵਾਂ ਲਿਖ ਚੁੱਕਾ ਸੀ ਤੇ ਮੈਂ ਵੀ ਇਲਾਕੇ ਵਿਚ ਇਕ ਕਵੀ ਵਜੋਂ ਜਾਣਿਆ ਜਾਣ ਲੱਗ ਪਿਆ ਸੀ, ਉਦਾਸੀ ਤੋਂ ਇੰਨੇ ਪ੍ਰਭਾਵਿਤ ਹੋਏ ਕਿ ਅਸੀਂ ਉਸ ਦੇ ਪੂਰੇ ਜ਼ਿੰਦਗੀਨਾਮੇ ਨੂੰ ਜਾਣਨ ਲਈ ਬਿਹਬਲ ਹੋ ਗਏ। ਓਦੋਂ ਉਦਾਸੀ ਬਿਲਕੁਲ ਪਤਲਾ ਸੀ, ਮੈਥੋਂ ਵੀ ਵੱਧ ਪਤਲਾ...ਸਿਰ ’ਤੇ ਨਿੱਕੀ ਜਿਹੀ ਪੱਗ, ਨਿੱਕਾ ਜਿਹਾ ਮੂੰਹ, ਨਿੱਕੀਆਂ-ਨਿੱਕੀਆਂ ਅੱਖਾਂ, ਚੁੰਨ੍ਹੀਆਂ ਜਿਹੀਆਂ, ਉਪਰ ਚਿੱਟੀ ਐਨਕ। ਲਗਦਾ ਸੀ ਕਿ ਹਨੇਰੀ ਆ ਜਾਵੇ ਤਾਂ ਉਹ ਉਸ ਵਿਚ ਉੱਡ ਜਾਵੇਗਾ। ਉਸ ਦੇ ਹਲਕੇ ਰੰਗ ਦੇ ਪੀਲੇ ਕੱਪੜੇ ਸਨ...ਕੁੜਤਾ ਪਜਾਮਾ। ਉਦਾਸੀ ਤੋਂ ਮੈਂ ਹਿਸਾਬ ਲਾਇਆ ਕਿ ਸ਼ਾਇਦ ਇਹ ਕਿਸੇ ਬਰਾਗੀ ਸਾਧ ਦਾ ਚੇਲਾ ਚਾਂਟਾ ਹੈ ਪਰ ਨਹੀਂ ਬੇਦਿਲ ਸਾਹਿਬ ਨੇ ਦੱਸਿਆ ਕਿ ਇਹ ਤਾਂ ਰਾਏਸਰ ਦਾ ਮਜ਼੍ਹਬੀ ਸਿੰਘ ਹੈ। ਉਂਞ ਉਸ ਦਾ ਪਰਿਵਾਰ ਨਾਮਧਾਰੀ ਦਰਬਾਰ ਨਾਲ ਜੁੜਿਆ ਹੋਇਆ ਹੈ। ਪਿੱਛੋਂ ਪਤਾ ਲੱਗਿਆ ਕਿ ਉਸ ਦਾ ਸਭ ਤੋਂ ਵੱਡਾ ਭਰਾ ਗੁਰਦਾਸ ਸਿੰਘ ਹਰਿਆਣਾ ਦੇ ਨਾਮਧਾਰੀਆਂ ਦੇ ਇਕ ਪਿੰਡ ਜੀਵਨ ਨਗਰ ਵਿਚ ਰਹਿ ਰਿਹਾ ਹੈ ਤੇ ਹੈ ਵੀ ਨਾਵਲਕਾਰ। ਉਸ ਤੋਂ ਛੋਟਾ ਭਰਾ ਪ੍ਰਕਾਸ਼ ਤਾਂ ਵਸਤਰ ਵੀ ਨਾਮਧਾਰੀ ਪਹਿਨਦਾ ਹੈ...ਦੁੱਧ ਵਰਗੇ ਚਿੱਟੇ ਤੇ ਗੋਲ ਕੂਕਾ ਸ਼ੈਲੀ ਦੀ ਦਸਤਾਰ। ਉਸ ਤੋਂ ਛੋਟਾ ਗੁਰਦੇਵ ਕੋਇਲ ਵੀ ਨਾਮਧਾਰੀ ਦਰਬਾਰ ਨਾਲ ਜੁੜਿਆ ਹੋਇਆ ਹੈ। ਕੋਇਲ ਬਾਰੇ ਤਾਂ ਇਹ ਜਾਣਕਾਰੀ ਬਹੁਤ ਪਿੱਛੋਂ ਮਿਲੀ ਸੀ। ਗਾਉਂਦਾ ਉਹ

*ਸ਼ਾਇਰ ਅਤੇ ਸੰਪਾਦਕ ‘ਨਜ਼ਰੀਆ’

ਵੀ ਉਦਾਸੀ ਵਾਂਗ ਕਮਾਲ ਦਾ ਹੈ। ਦੋਵਾਂ ਭਰਾਵਾਂ ਦੀ ਗਾਇਨ ਸ਼ੈਲੀ ਵਿਚ ਅੰਤਰ ਇਹ ਸੀ ਕਿ ਕੋਇਲ ਦੀ ਮਿੱਠੀ ਆਵਾਜ਼ ਸ਼ਬਦ ਨੂੰ ਕਲਾਸੀਕਲ ਰੰਗ ਵਿਚ ਗਾਉਂਦੀ ਅਤੇ ਜੇ ਕਦੇ ਕੋਈ ਲੋਕ ਗੀਤ ਗਾਉਣਾ ਪੈ ਜਾਂਦਾ, ਉਸ ਵੇਲੇ ਆਪਣੇ ਗਲ ਦੀ ਮਿਠਾਸ ਤੇ ਗਾਇਨ ਸ਼ੈਲੀ ਦੀ ਵਿਲੱਖਣਤਾ ਕਾਰਨ ਸਰੋਤਿਆਂ ਨੂੰ ਆਪਣੇ ਵੱਲ ਖਿੱਚ ਲੈਂਦਾ ਸੀ ਪਰ ਉਦਾਸੀ ਦੇ ਗਾਇਨ ਦੀ ਵੱਖਰੀ ਵਿਧੀ ਕਾਰਨ ਉਹ ਹੌਲੀ ਹੌਲੀ ਕਾਂਗਰਸੀ ਬ੍ਰਾਂਡ ਦੇਸ਼ ਭਗਤੀ ਨੂੰ ਛੱਡਦਾ-ਛੱਡਦਾ ਸਿੱਧਾ ਨਕਸਲੀ ਲਹਿਰ ਵਿਚ ਛਾਲ ਮਾਰ ਗਿਆ ਸੀ ਤੇ ਇਸ ਛਾਲ ਮਾਰਨ ਨਾਲ ਉਹ ਮੁਲਾਜ਼ਮਾਂ ਤੇ ਮਜ਼ਦੂਰਾਂ ਦੇ ਲੱਖਾਂ ਦੇ ਇਕੱਠ ਵਿਚ ਆਪਣੀ ਅਜਿਹੀ ਪੈਂਠ ਬਣਾ ਗਿਆ ਕਿ ਨੌਜਵਾਨ ਮੁੰਡੇ-ਕੁੜੀਆਂ ਉਸ ਦੇ ਮਗਰ ਮਗਰ ਫਿਰਦੇ।

ਬਹੁਤੇ ਲੋਕਾਂ ਅਤੇ ਪੰਜਾਬੀ ਸਾਹਿਤਕਾਰਾਂ ਨੇ ਉਸ ਨੂੰ ਨਕਸਲੀ ਕਵੀ ਦੇ ਰੂਪ ਵਿਚ ਹੀ ਪੜ੍ਹਿਆ ਤੇ ਸੁਣਿਆ ਹੈ ਪਰ ਮੈਂ ਉਸ ਨੂੰ ਨਹਿਰੂ ਦੌਰ ਵਿਚ ਰਵਾਇਤੀ ਦੇਸ਼ ਭਗਤੀ ਦੇ ਗੀਤ ਗਾਉਂਦਿਆਂ ਵੀ ਸੁਣਿਆ ਹੈ ਅਤੇ 27 ਮਈ 1965 ਨੂੰ ਨਹਿਰੂ ਦੀ ਮੌਤ 'ਤੇ ਲਿਖਿਆ ਮਰਸੀਆ ਗਾਉਂਦੇ ਵੀ। ਇਹ ਮਰਸੀਆ ਵੀ ਮੈਂ 1965 ਦੇ ਅਕਤੂਬਰ ਮਹੀਨੇ ਹੋਏ ਤਪੇ ਦੇ ਆਰੀਆ ਸਕੂਲ ਦੇ ਸਮਾਗਮ ਵਿਚ ਹੀ ਸੁਣਿਆ ਸੀ :

ਰਾਹੇ ਜਾਂਦਿਆ, ਅਮਨ-ਮੁਸਾਫਰਾ ਵੇ,
ਤੈਨੂੰ ਸ਼ਰਧਾ ਦੇ ਫੁੱਲ ਚੜ੍ਹਾਉਣ ਲੱਗਾ
ਤੇਰੀ ਮੜ੍ਹੀ 'ਤੇ ਬੈਠ ਕੇ ਦੋ ਘੜੀਆਂ,
ਇਕ ਦੋ ਪਿਆਰ ਦੇ ਹੰਝੂ ਵਹਾਉਣ ਲੱਗਾ
ਚੋਗਾ ਗੀਤਾਂ ਦਾ ਪਾ ਟੈਗੋਰ ਤੈਨੂੰ,
ਹੰਸਾ ਆਪਣੇ ਕੋਲ ਬੁਲਾ ਲਿਆ ਏ
ਜਾਂ ਫਿਰ ਰਾਜਸੀ ਚਾਲਾਂ ਸਮਝਾਉਣ ਖ਼ਾਤਰ,
ਬਾਪੂ ਗਾਂਧੀ ਨੇ ਉਂਗਲੀ ਲਾ ਲਿਆ ਏ
ਜਾਂ ਫਿਰ ਕਮਲਾ ਦੇ ਨਾਜ਼ਾਂ ਤੇ ਨਖ਼ਰਿਆਂ ਨੇ,
ਚੰਨਾ ਜ਼ੁਲਫ਼ਾਂ ਦੇ ਵਿਚ ਛੁਪਾ ਲਿਆ ਏ
ਕੱਠੇ ਹੋ ਕੇ ਜਾਂ, ਸੁਰਗ ਦੇ ਬੱਚਿਆਂ ਨੇ,
ਚਾਚਾ ਆਖ ਕੇ ਝੱਟ ਭਰਮਾ ਲਿਆ ਏ
ਹੈਸੀ ਜਾਗਦੇ ਬਿਆਲੀ ਕਰੋੜ ਪਾਹਰੂ,
ਕਿਹੜੇ ਧਾੜਵੀ ਨੇ ਸੰਨ੍ਹ ਲਾ ਲਿਆ ਏ।

ਫੇਰ ਤਾਂ ਉਦਾਸੀ ਨੂੰ ਆਰੀਆ ਸਕੂਲ ਦੇ ਸਮਾਗਮ ਵਿਚ ਉਚੇਚੇ ਤੌਰ 'ਤੇ ਸੱਦਿਆ ਜਾਂਦਾ। ਤਪਾ ਮੰਡੀ ਦੇ ਕੁਝ ਸਰੋਤੇ ਤਾਂ ਉਦਾਸੀ ਨੂੰ ਸੁਣਨ ਲਈ ਹੀ ਸਮਾਗਮ ਵਿਚ ਆਉਂਦੇ। ਉਹ ਉਦਾਸੀ ਜਿਹੜਾ ਸ਼ੁਰੂ ਵਿਚ ਜਾਂ ਤਾਂ ਨਾਮਧਾਰੀਆਂ ਦੀ ਭਾਸ਼ਾ ਵਿਚ ਗੱਲ ਕਰਦਾ ਹੁੰਦਾ ਸੀ ਜਾਂ ਕਾਂਗਰਸ ਦੀ ਭਾਸ਼ਾ ਵਿਚ, 1968-69 ਵਿਚ ਐਸਾ ਬਦਲਿਆ ਕਿ ਹੁਣ ਉਹ ਭਾਰਤੀ ਕਮਿਊਨਿਸਟ ਪਾਰਟੀ ਨੂੰ ਸੋਧਵਾਦੀ ਅਤੇ ਮਾਰਕਸਵਾਦੀ ਪਾਰਟੀ ਨੂੰ ਨਵ-ਸੋਧਵਾਦੀ ਦੱਸਣ ਲੱਗ ਪਿਆ ਸੀ।

ਸਾਨੂੰ ਉਸ ਦੇ ਗੀਤਾਂ ਦੇ ਬੋਲ ਬੜੇ ਪ੍ਰਭਾਵਿਤ ਕਰਦੇ। 1965-66 ਤੱਕ ਤਾਂ ਉਸ ਨੂੰ ਅਸੀਂ ਅਗਾਂਹਵਧੂ ਕਵੀ ਹੀ ਸਮਝਦੇ ਸੀ, ਉਸ ਤਰ੍ਹਾਂ ਦਾ ਅਗਾਂਹਵਧੂ ਜਿਹੋ ਜਿਹਾ ਪ੍ਰੋ.ਮੋਹਨ ਸਿੰਘ, ਅੰਮ੍ਰਿਤਾ ਤੇ ਸਫ਼ੀਰ। ਕਦੇ-ਕਦੇ ਉਸ ਦੀ ਕਵਿਤਾ ਦਾ ਰੰਗ ਬਾਵਾ ਬਲਵੰਤ ਦੀ ਇਨਕਲਾਬੀ ਕਵਿਤਾ ਦੇ ਨੇੜੇ ਵੀ ਪਹੁੰਚ ਜਾਂਦਾ। ਉਸ ਦੀ ਉਸ ਦੌਰ ਦੀ ਇਕ ਰੁਬਾਈ ਪਾਠਕਾਂ ਦੀ ਦਿਲਚਸਪੀ ਲਈ ਪੇਸ਼ ਕਰ ਰਿਹਾ ਹਾਂ :

ਚਾਵਾਂ ਨਾਲ ਚੜ੍ਹਾਈਆਂ ਲੈ ਕੇ, ਦਿਲ ਵਿਚ ਕਈ ਉਮੰਗਾਂ
ਨਾ ਛਣਕਾਈਆਂ ਨਾ ਚਾਅ ਲੱਥਾ, ਨਾ ਸਨ ਖੁੱਲ੍ਹੀਆਂ ਸੰਗਾਂ
ਸਿਖਰ ਦੁਪਹਿਰੇ ਸੜਕ ਕਿਨਾਰੇ, ਕੜ ਕੜ ਕਰਕੇ ਟੁੱਟੀਆਂ
ਰੋੜੀ ਕੁੱਟਦੀ ਹੋਈ ਕਿਸੇ ਮੁਟਿਆਰ ਕੁੜੀ ਦੀਆਂ ਵੰਗਾਂ।

ਉਸ ਦਾ ਇਕ ਗੀਤ 'ਸੂਹਾ ਸੂਹਾ ਤੇਰਾ ਵੇ ਗਰਾਂ' ਲੈਨਿਨ ਨੂੰ ਸਮਰਪਤ ਸੀ, ਜਿਸ ਤੋਂ ਸਾਫ਼ ਪਤਾ ਲਗਦਾ ਹੈ ਕਿ ਸੰਤ ਰਾਮ ਉਦਾਸੀ 1965-66 ਤੱਕ ਨਕਸਲੀਆਂ ਵਾਂਗ ਸੋਵੀਅਤ ਇਨਕਲਾਬ ਨੂੰ ਫਰੇਬ ਨਹੀਂ ਸੀ ਸਮਝਣ ਲੱਗਿਆ। ਨਾ ਹੀ ਉਹ ਮਾਓ-ਜ਼ੇ-ਤੁੰਗ ਦੇ ਇਸ ਨਾਅਰੇ ਵਿਚ ਵਿਸ਼ਵਾਸ ਕਰਨ ਲੱਗਿਆ ਸੀ...ਇਨਕਲਾਬ ਬੰਦੂਕ ਦੀ ਨਾਲੀ ਵਿਚੋਂ ਨਿਕਲਦਾ ਹੈ। 'ਲੈਨਿਨ ਦੇ ਨਾਂ' ਗੀਤ ਵਿਚ ਉਸ ਨੇ ਰੂਸੀ ਸਮਾਜਵਾਦ ਦਾ ਗੁਣ ਗਾਇਨ ਕੀਤਾ ਹੈ ਅਤੇ ਭਾਰਤੀ ਸਰਮਾਏਦਾਰੀ ਦੀ ਕਾਣੀ ਵੰਡ 'ਤੇ ਜਬਰ-ਜ਼ੁਲਮ ਦੀ ਰੱਜ ਕੇ ਨਿਖੇਧੀ। ਗੀਤ ਦੀਆਂ ਕੁਝ ਸਤਰਾਂ ਵੇਖੋ :

ਸੱਜਣਾ! ਸੂਹਾ ਸੂਹਾ ਤੇਰਾ ਵੇ ਗਰਾਂ
ਤੇਰੇ ਪਿੰਡ ਵਿਚ ਭੁੱਖੀ ਮਰਦੀ ਨਾ ਵੇਖੀ ਵੇ ਮੈਂ
ਕਿਸੇ ਬੱਚੜੂ ਦੀ ਅੰਨ੍ਹੀ ਮਾਂ।
ਮੇਰੇ ਪਿੰਡ ਵਿਚ ਕੋਈ ਕਾਮਿਆਂ ਦੇ ਪਿੰਡਿਆਂ ਤੋਂ
ਆਰਾਂ ਦਾ ਵੀ ਲਹੂ ਪੂੰਝੇ ਨਾ।

×××××

10 ਦਸੰਬਰ 1966 ਨੂੰ ਮੇਰਾ ਵਿਆਹ ਸੀ। ਉਹਨਾਂ ਦਿਨਾਂ ਵਿਚ ਹਿੰਦੂ ਪਰਿਵਾਰਾਂ ਵਿਚ ਅਕਸਰ ਮੁੰਡੇ ਵਾਲਿਆਂ ਵੱਲੋਂ ਸਿਹਰਾ ਛਪਵਾਇਆ ਵੀ ਜਾਂਦਾ ਤੇ ਘੋੜੀ ਅਤੇ ਫੇਰਿਆਂ ਵੇਲੇ ਗਵਾਇਆ ਵੀ ਜਾਂਦਾ ਸੀ। ਆਪਣਾ ਸਿਹਰਾ ਤਾਂ ਮੈਂ ਆਪ ਲਿਖ ਲਿਆ ਸੀ। ਗਾਉਣ ਲਈ ਮੇਰੇ ਭਰਾ ਨੇ ਉਦਾਸੀ ਨੂੰ ਸੁਨੇਹਾ ਭੇਜ ਦਿੱਤਾ ਤੇ ਉਸ ਨੇ ਬਿਨਾਂ ਕਿਸੇ ਨਾਂਹ-ਨੁੱਕਰ ਤੋਂ ਆਉਣਾ ਮੰਨ ਲਿਆ। ਪਹਿਲਾਂ ਉਸ ਨੇ ਤਪੇ ਘੋੜੀ 'ਤੇ ਸਿਹਰਾ ਗਾਇਆ। ਸਾਡੇ ਨਾਲ ਹੀ ਬਰਾਤ ਗਿਆ ਤੇ ਫਿਰ ਰਾਤ ਨੂੰ ਫੇਰਿਆਂ ਵੇਲੇ ਮੇਰੇ ਸਹੁਰੇ ਘਰ ਜਿਸ ਤਰ੍ਹਾਂ ਸਿਹਰਾ ਪੇਸ਼ ਕੀਤਾ, ਉਸ ਦੀ ਬੱਲੇ ਬੱਲੇ ਹੋ ਗਈ ਸੀ। ਉਸ ਨੂੰ ਇਕ ਫ਼ਾਇਦਾ ਇਹ ਹੋਇਆ ਕਿ ਜਿਸ ਪਿੰਡ ਬੀਹਲੇ ਲੰਬਾ ਸਮਾਂ ਉਹ ਅਧਿਆਪਕ ਰਿਹਾ ਸੀ, ਉਥੇ ਮੇਰੇ ਧਰਮ ਪਿਤਾ ਦੇ ਨਾਨਕੇ ਹੋਣ ਕਾਰਨ ਉਹਨਾਂ ਦਾ ਸਾਰਾ ਟੱਬਰ ਆਇਆ ਹੋਇਆ ਸੀ, ਜਿਸ ਕਰਕੇ ਮੇਰੇ ਭਰਾ ਤੇ ਮੇਰੇ ਸਹੁਰਿਆਂ ਵੱਲੋਂ ਤਾਂ ਉਸ ਨੂੰ ਮਾਣ ਸਨਮਾਨ ਵਜੋਂ ਪੈਸੇ ਦਿੱਤੇ ਹੀ

ਗਏ, ਬੀਹਲੇ ਵਾਲਿਆਂ ਨੇ ਵੀ ਉਦਾਸੀ ਦਾ ਚੰਗਾ ਮਾਣ-ਤਾਣ ਕੀਤਾ। ਕੁਝ ਸਰੋਤਿਆਂ ਨੇ ਲਿਹਾਜ ਕਾਰਨ ਨਹੀਂ, ਉਦਾਸੀ ਦੀ ਆਵਾਜ਼ ਕਾਰਨ ਦੋ, ਪੰਜ ਜਾਂ ਦਸ ਰੁਪਈਏ ਉਦਾਸੀ ਦੇ ਨੋਟਾਂ ਵਾਲੇ ਹੱਥ ਵਿਚ ਫੜਾ ਦਿੱਤੇ। ਉਹਨਾਂ ਦਿਨਾਂ ਵਿਚ ਦੋ ਜਾਂ ਪੰਜ ਰੁਪਏ ਦੀ ਵੀ ਬੜੀ ਕੀਮਤ ਹੁੰਦੀ ਸੀ। ਇਹ ਉਹ ਦਿਨ ਸਨ ਜਦੋਂ ਸੋਨਾ 110 ਰੁਪਏ ਤੋਲਾ ਹੁੰਦਾ ਸੀ। ਫੇਰਿਆਂ ਪਿੱਛੋਂ, ਮੈਂ ਉਦਾਸੀ ਨੂੰ ਕਿਹਾ, "ਵੇਖਿਆ! ਜੇ ਲਾਲਿਆਂ ਦੇ ਵਿਆਹ ਆਇਆ ਕਰੇਂਗਾ ਚੰਗੀ ਦਿਹਾੜੀ ਬਣਿਆ ਕਰੂ।" ਉਦਾਸੀ ਖ਼ੁਸ਼ ਸੀ, ਬਹੁਤ ਹੀ ਪ੍ਰਸੰਨ।

×××××

ਜਦੋਂ ਮੇਰੀ ਭਤੀਜੀ ਊਸ਼ਾ ਦਾ ਵਿਆਹ ਸੀ, ਓਦੋਂ ਵੀ ਅਸੀਂ ਸਿੱਖਿਆ ਪੜ੍ਹਨ ਲਈ ਉਦਾਸੀ ਨੂੰ ਹੀ ਸੱਦਿਆ ਸੀ। ਬਾਣੀਆਂ ਦਾ ਵਿਆਹ ਹੋਵੇ ਤੇ ਸਿੱਖਿਆ ਪੜ੍ਹਨ ਵਾਲਾ ਹੋਵੇ ਕੋਈ ਨਕਸਲੀ ਕਵੀ, ਤੇ ਲਿਖੀ ਵੀ ਉਹ ਸਿੱਖਿਆ ਉਦਾਸੀ ਦੀ ਆਪਣੀ। ਅੱਗ ਦੀ ਲਾਟ ਵਰਗੀ ਸਿੱਖਿਆ ਵੀ ਜੋ ਅਸਲ ਵਿਚ ਕਿਸੇ ਕੁੜੀ ਦੇ ਭਾਵਾਂ ਦੀ ਤਰਜਮਾਨੀ ਸੀ, ਉਸ ਨੂੰ ਸਿੱਖਿਆ ਨਹੀਂ ਕਿਹਾ ਜਾ ਸਕਦਾ, ਉਹ ਤਾਂ ਉਦਾਸੀ ਦਾ ਔਰਤ ਦੀ ਆਜ਼ਾਦੀ ਉਤੇ ਲਿਖਿਆ ਗੀਤ ਸੀ। ਇਸ ਗੀਤ ਦੀਆਂ ਪਹਿਲੀਆਂ ਦੋ ਸਤਰਾਂ ਇਹ ਹਨ :

ਹੱਸ ਹੱਸ ਤੋਰ ਦੇ ਤੂੰ ਡੋਲੀ ਮੇਰੀ ਬਾਬਲਾ ਵੇ,
ਕਿਹੜੀ ਗੱਲੋਂ ਰਿਹਾ ਹੈਂ ਤੂੰ ਝੂਰ
ਧਰਤੀ ਤਿਹਾਈ ਜਿਉਂ ਪਸੀਨਾ ਮੰਗੇ ਕਾਮਿਆਂ ਦਾ,
ਮਾਂਗ ਮੇਰੀ ਮੰਗਦੀ ਸੰਧੂਰ

ਇਸ ਦਾ ਅਖੀਰਲਾ ਬੰਦ ਵੀ ਵੇਖੋ :

ਇਕ ਤਲਵਾਰ ਮੇਰੀ ਡੋਲੀ ਵਿੱਚ ਰੱਖ ਦਿਓ,
ਹੋਰ ਵੀਰੋ ਦਿਓ ਨਾ ਵੇ ਦਾਜ
ਸਾਡੇ ਵੱਲ ਕੈਰੀ ਅੱਖ ਝਾਕ ਨਾ ਸਕੇ,
ਸਾਡਾ ਰਸਮੀ ਤੇ ਵਹਿਮੀ ਇਹ ਸਮਾਜ

ਰਵਾਇਤੀ ਸਿੱਖਿਆ ਮਾਪਿਆਂ ਵੱਲੋਂ ਵਿਦਾ ਹੋ ਰਹੀ ਧੀ ਨੂੰ ਹੁੰਦੀ ਹੈ। ਉਦਾਸੀ ਦੀ ਇਹ ਸਿੱਖਿਆ ਧੀ ਵੱਲੋਂ ਮਾਪਿਆਂ ਨੂੰ ਸੀ ਤੇ ਸਮੁੱਚੇ ਸਮਾਜ ਨੂੰ ਵੀ। ਇਸ ਸਿੱਖਿਆ 'ਤੇ ਵੀ ਉਦਾਸੀ ਦੇ ਪੱਲੇ ਚੰਗੀ ਖਾਸੀ ਰਕਮ ਪੈ ਗਈ ਸੀ। ਮੈਂ ਕਿਹਾ, "ਉਦਾਸੀ ਨਾਲੇ ਤਾਂ ਤੂੰ ਆਪਣੀ ਪਾਰਟੀ ਦਾ ਪ੍ਰਚਾਰ ਕਰ ਗਿਐਂ ਤੇ ਨਾਲੇ ਦਿਹਾੜੀ ਬਣਾ ਕੇ ਲੈ ਗਿਐਂ।" "ਊਂ ਸੱਦ ਲਿਆ ਕਰੋ ਇਹੋ ਜਿਹੇ ਲਾਲਿਆਂ ਦੇ ਵਿਆਹ ਵਿੱਚ ਯਾਰ, ਊਂ ਤਰਸੇਮ ਗੱਲਾਂ ਤਾਂ ਆਪਾਂ ਸੱਚੀਆਂ ਕਹਿਨੇ ਆਂ ਪਰ ਸਾਲਾ ਇਨਕਲਾਬ ਨੀ ਆਉਂਦਾ।" ਕਹਿ ਕੇ ਉਦਾਸੀ ਕੁਝ ਗੰਭੀਰ ਤੇ ਉਦਾਸ ਹੋ ਗਿਆ।

×××××

ਸੀ. ਮਾਰਕੰਡਾ, ਯਾਦਵਿੰਦਰ, ਮੇਲਾ ਰਾਮ ਤੇ ਮੈਂ ਜਦੋਂ 'ਕਿੰਤੂ' ਰਸਾਲਾ ਸ਼ੁਰੂ ਕੀਤਾ, ਓਦੋਂ ਸਾਡਾ ਮਕਸਦ ਆਪਣੇ ਆਪ ਨੂੰ ਲੇਖਕਾਂ ਵਜੋਂ ਸਥਾਪਤ ਕਰਨਾ

ਸੀ ਪਰ ਨਕਸਲੀ ਮੂਵਮੈਂਟ ਤੇ ਮਾਰਕੰਡੇ ਦੇ ਇਸ ਪਾਸੇ ਉਲਾਰ ਹੋਣ ਕਾਰਨ ਪਰਚਾ ਹੌਲੀ ਹੌਲੀ ਨਕਸਲੀ ਬਣ ਗਿਆ। ਭਾਵੇਂ ਕਦੇ-ਕਦੇ ਮਾਰਕੰਡਾ ਪ੍ਰਯੋਗਵਾਦੀ ਕਵਿਤਾਵਾਂ ਵੀ ਛਾਪ ਦਿੰਦਾ ਹੁੰਦਾ ਸੀ। ਮੈਂ ਭਾਵੇਂ ਨਕਸਲੀ ਅੰਦੋਲਨ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ ਸੀ ਪਰ ਉਹਨਾਂ ਦੀ ਇਮਾਨਦਾਰੀ ਉਤੇ ਮੈਨੂੰ ਕੋਈ ਸ਼ੱਕ ਨਹੀਂ ਸੀ। ਮੈਂ ਸਿਰਫ਼ ਉਹਨਾਂ ਨਾਲ ਇਹ ਮੱਤਭੇਦ ਰੱਖਦਾ ਸੀ ਕਿ ਇਸ ਲਹਿਰ ਵਿਚ ਬੇਗੁਨਾਹ ਵੱਧ ਮਰ ਰਹੇ ਹਨ। ਨਿੱਕੇ ਨਿੱਕੇ ਪੇਂਡੂ ਬਾਣੀਏ ਜਿਹੜੇ ਵਿਚਾਰੇ ਪਿੰਡ ਵਿਚ ਲਾਗੀਆਂ ਵਰਗੀ ਜ਼ਿੰਦਗੀ ਜਿਉਂਦੇ ਹਨ। ਪੁਲਿਸ ਦੇ ਸਿਪਾਹੀਆਂ ਨੂੰ ਮਾਰਨ ਦਾ ਵੀ ਮੈਂ ਵਿਰੋਧੀ ਸੀ ਜਿਹੜੇ ਬੰਦੇ ਇਸ ਅੰਦੋਲਨ ਨੂੰ ਕੁਚਲ ਰਹੇ ਸਨ, ਉਹ ਉਹਨਾਂ ਦੇ ਹੱਥ ਨਹੀਂ ਸੀ ਆ ਰਹੇ ਪਰ ਸੰਤ ਰਾਮ ਉਦਾਸੀ ਗੱਲ ਬਾਤ ਵੇਲੇ ਤਾਂ ਮੇਰੇ ਨਾਲ ਸਹਿਮਤ ਹੁੰਦਾ, ਉਂਝ ਉਹ ਅੰਦਰੋ-ਅੰਦਰੀਂ ਇਸ ਲਹਿਰ ਵਿਚ ਪੂਰੀ ਤਰ੍ਹਾਂ ਸਰਗਰਮ ਸੀ। ਸੀ.ਮਾਰਕੰਡਾ ਉਸ ਦੀਆਂ ਰਚਨਾਵਾਂ ਦਾ ਖਰੜਾ ਲੈ ਆਇਆ ਅਤੇ ਸੰਤ ਰਾਮ ਉਦਾਸੀ ਦੀਆਂ ਰਚਨਾਵਾਂ ਦਾ ਅਸੀਂ 'ਕਿੰਤੂ' ਵਿਸ਼ੇਸ਼ ਅੰਕ ਕੱਢਣ ਦਾ ਫੈਸਲਾ ਕੀਤਾ। ਜਿਵੇਂ ਮੈਂ ਪਹਿਲਾਂ ਦੱਸ ਆਇਆ ਹਾਂ ਉਦਾਸੀ ਦੀਆਂ ਕੁਝ ਰਚਨਾਵਾਂ ਤਾਂ 1966 ਤੱਕ ਦੀ ਅਗਾਂਹਵਧੂ ਲਹਿਰ ਨਾਲ ਮਿਲਦੀਆਂ ਸਨ। ਕੁਝ ਰਚਨਾਵਾਂ ਵਿਚੋਂ ਹੀ ਹਥਿਆਰਬੰਦ ਘੋਲ ਦੀ ਸੋਚ ਵੱਲ ਇਸ਼ਾਰਾ ਸੀ। ਜਿਵੇਂ :

ਦਬਾ ਦਬ ਚੱਲ ਮੇਰੇ ਬੈਲਾਂ ਦੀ ਜੋੜੀਏ ਨੀ
ਬੀਜਣੇ ਨੇ ਅਸੀਂ ਹਥਿਆਰ
ਮੁੜ੍ਹਕੇ ਦਾ ਵੱਤਰ ਮੈਂ ਮਸਾਂ ਸੰਭਾਲਿਆ ਸੀ
ਪਵੇ ਨਾ ਚੁਮਾਸਿਆਂ ਦੀ ਮਾਰ।

ਜਦੋਂ ਯਾਦਵਿੰਦਰ ਤੇ ਮੇਲਾ ਰਾਮ ਇਸ ਅੰਕ ਨੂੰ ਛਾਪਣ ਵਾਸਤੇ ਤਿਆਰ ਸਨ ਤਾਂ ਮੇਰਾ ਨਾਂਹ ਕਰਨਾ ਮੈਨੂੰ ਠੀਕ ਨਾ ਲੱਗਿਆ। ਉਦਾਸੀ ਅੰਕ ਤੋਂ ਪਹਿਲਾਂ 'ਕਿੰਤੂ' ਵਿਚ ਇਸ਼ਤਿਹਾਰ ਦਿੱਤਾ ਗਿਆ ਕਿ ਅਗਲਾ ਅੰਕ ਸੰਤ ਰਾਮ ਉਦਾਸੀ ਕਵਿਤਾ ਅੰਕ ਹੋਵੇਗਾ। ਓਦੋਂ ਤੱਕ ਉਦਾਸੀ ਨੂੰ ਇਕ ਨਕਸਲੀ ਕਵੀ ਵਜੋਂ ਬਹੁਤੀ ਸ਼ੁਹਰਤ ਨਹੀਂ ਸੀ ਮਿਲੀ। ਕੁਝ ਪਾਠਕਾਂ ਨੇ ਸਮਝਿਆ ਕਿ ਇਹ ਉਦਾਸੀ ਕੋਈ ਉਦਾਸੀ ਸੰਪਰਦਾਇ ਦਾ ਸਾਧੂ ਸੰਤ ਹੈ, ਜਿਸ ਸਬੰਧੀ ਇਹ ਅੰਕ ਨਿਕਲ ਰਿਹਾ ਹੈ। ਪਾਠਕਾਂ ਦੇ ਸ਼ੰਕੇ ਸਾਡੇ ਤੱਕ ਪਹੁੰਚੇ। ਸ਼ੰਕਿਆਂ ਦੀ ਨਵਿਰਤੀ ਕਰਵਾਉਣ ਵਾਲਾ ਸੀ. ਮਾਰਕੰਡਾ ਸੀ, ਕਿਉਂਕਿ ਉਹ ਇਸ ਪਰਚੇ ਦਾ ਸੰਪਾਦਕ ਸੀ। ਜਦੋਂ ਪਰਚਾ ਸਟਾਲਾਂ 'ਤੇ ਗਿਆ, ਸਾਰਾ ਪਰਚਾ ਹੱਥੋ-ਹੱਥੀ ਵਿਕ ਗਿਆ। ਇਸ ਅੰਕ ਨੇ ਉਦਾਸੀ ਨੂੰ ਨਕਸਲੀ ਕਵੀਆਂ ਵਿੱਚੋਂ ਸਭ ਤੋਂ ਅੱਗੇ ਲੈ ਆਂਦਾ। ਪਿੱਛੋਂ ਅਸੀਂ ਵੱਡੀ ਗਿਣਤੀ ਵਿਚ ਇਸ ਅੰਕ ਨੂੰ ਹੀ 'ਲਹੂ ਭਿੱਜੇ ਬੋਲ' ਪੁਸਤਕ ਦੇ ਰੂਪ ਵਿਚ ਛਾਪਿਆ। ਇਸ ਨਾਲ ਉਦਾਸੀ ਵੀ ਸਥਾਪਤ ਹੋ ਗਿਆ ਤੇ ਕਿੰਤੂ ਵੀ ਪਰ ਮਾਰਕੰਡਾ ਤੇ ਮੈਂ ਪੁਲਿਸ ਦੀ ਨਿਗਾਹ ਵਿਚ ਆ ਗਏ।

×××××

ਨਕਸਲੀ ਦੌਰ ਦੇ ਜਿਹੜੇ ਕਵੀਆਂ ਨੂੰ ਸਭ ਤੋਂ ਵੱਧ ਸ਼ੁਹਰਤ ਮਿਲੀ, ਉਹਨਾਂ ਵਿਚ ਪਾਸ਼, ਲਾਲ ਸਿੰਘ ਦਿਲ ਤੇ ਸੰਤ ਰਾਮ ਉਦਾਸੀ ਤਿੰਨ ਅਜਿਹੇ ਨਾਂ

ਹਨ, ਜਿਨ੍ਹਾਂ ਵਿੱਚੋਂ ਪਿਛਲੇ ਦੋ ਕਵੀ ਦਲਿਤ ਹੋਣ ਕਾਰਨ ਉਹਨਾਂ ਦੀ ਕਵਿਤਾ ਵਿਚ ਦਲਿਤ ਸੰਵੇਦਨਾ ਦਾ ਪੱਖ ਵੀ ਓਨਾ ਹੀ ਭਾਰੂ ਹੈ, ਜਿੰਨਾ ਨਕਸਲੀ ਵਿਚਾਰਧਾਰਾ ਦਾ। ਉਦਾਸੀ ਇਹਨਾਂ ਤਿੰਨਾਂ ਵਿੱਚੋਂ ਹੁਣ ਵੀ ਆਮ ਲੋਕਾਂ ਵਿਚ ਬੜਾ ਹਰਮਨ ਪਿਆਰਾ ਹੈ। ਕਾਰਨ ਉਸ ਦੀ ਕਵਿਤਾ ਹੀ ਨਹੀਂ, ਉਸ ਦੀ ਗਾਇਕੀ ਵੀ ਹੈ।

×××××

ਮੇਰੇ ਤੇ ਮਾਰਕੰਡੇ ਦੇ ਮਤਭੇਦਾਂ ਪਿੱਛੋਂ ਉਦਾਸੀ ਮੈਥੋਂ ਦੂਰ-ਦੂਰ ਰਹਿਣ ਲੱਗ ਪਿਆ ਸੀ। ਦੂਰੀ ਦਾ ਇਕ ਕਾਰਨ ਇਹ ਵੀ ਸੀ ਕਿ ਉਹ ਦੋਵੇਂ ਨਕਸਲੀ ਅਖਵਾਉਂਦੇ ਸਨ ਤੇ ਮੈਂ ਉਹਨਾਂ ਦੀ ਵਿਚਾਰਧਾਰਾ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ ਸੀ। ਦੂਰੀ ਦਾ ਦੂਜਾ ਕਾਰਨ ਸ਼ਰਾਬ ਸੀ। ਜਦੋਂ ਉਦਾਸੀ ਤਪੇ ਆਉਂਦਾ, ਮਾਰਕੰਡਾ ਉਹਨੂੰ ਸ਼ਰਾਬ ਪਿਆਉਂਦਾ ਹੋਊਗਾ, ਕਿਉਂਕਿ ਮੇਰੇ ਪੁੱਛਣ ’ਤੇ ਉਸ ਨੇ ਇਹੀ ਦੱਸਿਆ ਸੀ ਕਿ ਸੁੱਕਾ ਗਲਾ ਨੀ ਪੜਵਾਇਆ ਜਾਂਦਾ। ਮੈਂ ਪੁੱਛਿਆ, “ਇਹ ਗਿੱਲਾ ਕਿਵੇਂ ਹੋਊ?” ਉਹਨੇ ਠੇਕੇ ਵੱਲ ਇਸ਼ਾਰਾ ਕਰਕੇ ਆਪਣੀ ਗੱਲ ਸਮਝਾ ਦਿੱਤੀ ਸੀ। ਇਹ ਦੂਰੀ ਉਸ ਦਿਨ ਤੋਂ ਹੋਰ ਵਧ ਗਈ, ਜਦੋਂ ਮੰਡੀ ਕਲਾਂ ਦੇ ਇਕ ਸਾਹਿਤਕ ਸਮਾਗਮ ਵਿਚ ਮੈਂ ਇਕ ਗ਼ਜ਼ਲ ਪੜ੍ਹੀ, ਜਿਸ ਦਾ ਇਕ ਸ਼ਿਅਰ ਸੁਣ ਕੇ ਉਹਨੇ ਸਮਝਿਆ ਕਿ ਇਹ ਸ਼ਿਅਰ ਮੈਂ ਉਸ ’ਤੇ ਹੀ ਲਾ ਕੇ ਪੜ੍ਹਿਆ ਹੈ :

ਉਹ ਨਾ ਲੰਕਾ ਫੂਕ ਕਦੇ ਵੀ ਸਕਦੇ ਨੇ
ਠੇਕੇ ਵਿੱਚ ਜੋ ਲੋਰ ਵਿੱਚ ਗੱਲਾਂ ਕਰਦੇ ਲੋਕ

ਬਾਹਰ ਹਲਕੀ ਜਿਹੀ ਬਾਰਿਸ਼ ਹੋ ਰਹੀ ਸੀ। ਕੁਝ ਲੇਖਕ ਤਾਂ ਗੂੜ੍ਹੀ ਗਰਮੀ ਵਿਚ ਵੀ ਦਾਰੂ ਪੀਣ ਲੱਗ ਪੈਂਦੇ ਹਨ। ਇਹ ਤਾਂ ਮੌਸਮ ਹੀ ਦਾਰੂ ਵਾਲਾ ਸੀ, ਜਿਸ ਕਾਰਨ ਮੇਰਾ ਸੁੱਤੇ ਸਿੱਧ ਪੜ੍ਹਿਆ ਗਿਆ ਸ਼ਿਅਰ ਉਦਾਸੀ ਨੂੰ ਕੁਝ ਜ਼ਿਆਦਾ ਹੀ ਡੰਗ ਗਿਆ ਸੀ। ਮੇਰੀ ਗ਼ਜ਼ਲ ਪੜ੍ਹਨ ਪਿੱਛੋਂ ਉਹ ਸਟੇਜ ’ਤੇ ਆਇਆ ਅਤੇ ਇਹ ਸਮਝੋ ਕਿ ਇਕ ਗਾਲ੍ਹਾਂ ਨਹੀਂ ਕੱਢੀਆਂ, ਬਾਕੀ ਉਸ ਨੇ ਕਸਰ ਕੋਈ ਨਹੀਂ ਸੀ ਛੱਡੀ।

×××××

ਪੰਜਾਬ ਦੇ ਕੁਝ ਨਕਸਲੀ ਸਾਹਿਤਕਾਰ ਵੀ ਸਨ। ਭਾਵੇਂ ਵੱਡੀ ਗਿਣਤੀ ਗ਼ੈਰ ਸਾਹਿਤਕਾਰਾਂ ਦੀ ਸੀ ਪਰ ਨਕਸਲੀ ਕਵੀਆਂ ਦੀਆਂ ਰਚਨਾਵਾਂ ਤੇ ਖ਼ਾਸ ਤੌਰ ’ਤੇ ਇਸ ਲਹਿਰ ਨਾਲ ਸਬੰਧਤ ਰਸਾਲਿਆਂ ਦੇ ਪ੍ਰਕਾਸ਼ਨ ਕਾਰਨ ਪੁਲਿਸ ਲੇਖਕਾਂ ’ਤੇ ਖ਼ਾਸ ਨਜ਼ਰ ਰਖਦੀ ਸੀ। ਪਾਸ਼ ਤੇ ਦਿਲ ਤਾਂ ਪਹਿਲਾਂ ਹੀ ਫੜੇ ਗਏ ਸਨ, ਉਦਾਸੀ ਨੂੰ ਵੀ ਪੁਲਿਸ ਚੁੱਕ ਕੇ ਲੈ ਗਈ। ਇਹ 1971 ਦੀ ਗੱਲ ਹੈ। ਚੁੱਕਣ ਵਾਲੀ ਪੁਲਿਸ ਸੀ ਜ਼ਿਲ੍ਹਾ ਸੰਗਰੂਰ ਦੇ ਲੱਡਾ ਕੋਠੀ ਦਾ ਸਪੈਸ਼ਲ ਸਟਾਫ਼। ਉਹਨਾਂ ਦਿਨਾਂ ਵਿਚ ਇਸ ਇਲਾਕੇ ਦਾ ਇਹ ਸਭ ਤੋਂ ਵੱਡਾ ਇਨਟੈਰੋਗੇਸ਼ਨ ਸੈਂਟਰ ਸੀ। ਉਦਾਸੀ ’ਤੇ ਅੰਨ੍ਹਾ ਤਸ਼ੱਦਦ ਕੀਤਾ ਗਿਆ। ਜਿਵੇਂ ਪੁਲਿਸ ਕਰਦੀ ਹੀ ਹੁੰਦੀ ਹੈ, ਉਦਾਸੀ ਦਾ ਵੀ ਅੰਗ-ਅੰਗ ਇਸ ਤਰ੍ਹਾਂ ਤਸ਼ੱਦਦ ਦੀ ਭੇਂਟ ਹੋਇਆ ਅਤੇ ਉਸ ਨੂੰ ਪੁੱਠਾ ਲਟਕਾ ਕੇ ਉਸ ਦੇ ਸਿਰ ’ਤੇ ਵੀ ਡਾਂਗਾਂ ਜਾਂ ਖਲਪਾੜਾਂ ਦੇ ਵਾਰ ਕੀਤੇ ਗਏ। ਸੁਣਿਆ ਸੀ ਕਿ ਜ਼ਾਲਮਾਂ ਨੇ ਕਿਹਾ, “ਇਹਦੇ ਸਿਰ ਵਿੱਚੋਂ ਮਾਓ-ਜ਼ੇ-ਤੁੰਗ ਕੱਢੋ।” ਮਾਓ-

ਜ਼ੇ-ਤੁੰਗ ਨੂੰ ਉਦਾਸੀ ਦੇ ਸਿਰ ਵਿੱਚੋਂ ਉਹ ਨਾ ਕੱਢ ਸਕੇ, ਸਗੋਂ ਉਹ ਸਟੇਟ ਜਬਰ ਦਾ ਹੋਰ ਵਿਰੋਧੀ ਹੋ ਗਿਆ। ਭਾਵੇਂ ਲੰਬਾ ਸਮਾਂ ਜ਼ੁਲਮ ਤਸ਼ੱਦਦ ਕਰਕੇ ਛੱਡ ਤਾਂ ਦਿੱਤਾ ਗਿਆ ਪਰ ਨਾਲ ਹੀ ਮੁਅੱਤਲੀ ਦੀ ਇਕ ਹੋਰ ਤਲਵਾਰ ਉਸ ਦੇ ਸਿਰ 'ਤੇ ਲਟਕਾ ਦਿੱਤੀ ਗਈ। ਉਸ ਦੇ ਗੀਤਾਂ ਵਿਚ ਉਸ ਦਾ ਦਰਦ ਜਿਸ ਤਰ੍ਹਾਂ ਰੋਹ ਬਣਿਆ, ਉਸ ਦੀ ਇਕ ਸਤਰ ਵਿਚਲੇ ਜੋਸ਼ ਦਾ ਆਨੰਦ ਆਓ ਆਪਾਂ ਵੀ ਮਾਣੀਏਃ-

ਅਸੀਂ ਗੱਭਰੂ ਤੂਤ ਦੀ ਛਟੀ ਵਰਗੇ,
ਜਿੰਨੇ ਛਾਂਗੋਗੇ ਓਨੇ ਹੀ ਫੈਲਰਾਂਗੇ

ਜੁਲਾਈ 1975 ਵਿਚ ਉਸ ਨੂੰ ਐਮਰਜੈਂਸੀ ਦੇ ਦੌਰ ਵਿਚ ਮੁੜ ਫੜ ਲਿਆ ਗਿਆ। ਸ਼ਹਿਣੇ ਥਾਣੇ ਵਿਚ (ਉਸ ਵੇਲੇ ਉਦਾਸੀ ਦੇ ਪਿੰਡ ਰਾਏਸਰ ਨੂੰ ਥਾਣਾ ਸ਼ਹਿਣਾ ਲਗਦਾ ਸੀ) ਉਸ ਨੂੰ ਸਰੀਰਕ ਜਬਰ ਦਾ ਤਾਂ ਬਹੁਤਾ ਸ਼ਿਕਾਰ ਨਹੀਂ ਸੀ ਹੋਣਾ ਪਿਆ ਪਰ ਜੋ ਮਾਨਸਿਕ ਜਬਰ ਉਸ ਨੂੰ ਤੇ ਉਸ ਦੇ ਪਰਿਵਾਰ ਨੂੰ ਝੱਲਣਾ ਪਿਆ ਤੇ ਜਿਸ ਤਰ੍ਹਾਂ ਦੀ ਆਰਥਿਕ ਮੰਦਹਾਲੀ ਦੀ ਜ਼ਿੰਦਗੀ ਕੱਟਣੀ ਪਈ, ਉਹ ਸੁਣ ਕੇ ਪੱਥਰ ਦਿਲ ਵੀ ਪਿਘਲ ਜਾਂਦੇ ਹਨ। ਸਿਤਮ ਤਾਂ ਇਹ ਸੀ ਕਿ ਝੂਠੇ ਕੇਸ ਜੋ ਬਣਾਏ ਗਏ, ਉਹ ਲਗਭਗ ਸਾਲ ਭਰ ਚਲਦੇ ਰਹੇ ਤੇ ਅੰਤ ਅਪ੍ਰੈਲ 1977 ਵਿਚ ਉਦਾਸੀ ਬਰੀ ਹੋ ਗਿਆ। ਬਰੀ ਕਰਨ ਕਰਾਉਣ ਵਿਚ ਉਦਾਸੀ ਦੀ ਸ਼ਖ਼ਸੀਅਤ ਦਾ ਪ੍ਰਭਾਵ ਵੀ ਸੀ ਤੇ ਉਸ ਦੇ ਨਾਮਧਾਰੀ ਪਿਛੋਕੜ ਦਾ ਵੀ। ਉਂਝ ਵੀ ਉਹ ਸੌ ਫੀਸਦੀ ਨਿਰਦੋਸ਼ ਸੀ।

×××××

ਉਦਾਸੀ ਨੂੰ ਗਾਉਣ ਦੀ ਗੁੜ੍ਹਤੀ ਵਿਰਸੇ ਵਿਚ ਮਿਲੀ। ਇਹ ਗੱਲ ਸਾਨੂੰ ਉਦਾਸੀ ਦੇ ਵੱਡੇ ਭਰਾ ਗੁਰਦਾਸ ਸਿੰਘ ਘਾਰੂ ਨੇ ਦੱਸੀ ਕਿ ਉਹਨਾਂ ਦਾ ਪੜਦਾਦਾ ਕਾਹਲਾ ਸਿੰਘ ਗਵੱਈਆ ਸੀ ਤੇ ਉਹ ਮਹਾਰਾਜਾ ਰਣਜੀਤ ਸਿੰਘ ਵੱਲੋਂ ਪਿੰਡ ਭਾਈਕੇ ਦਿਆਲ ਪੁਰੇ ਵਿਚ ਦਿੱਤੀ ਸੱਤ ਹਲਾਂ ਦੀ ਜ਼ਮੀਨ ਛੱਡ ਕੇ ਆਪਣੇ ਗਾਉਣ ਦੇ ਸ਼ੌਕ ਕਾਰਨ ਪਿੰਡ ਰਾਏਸਰ ਆ ਗਿਆ ਸੀ। ਜ਼ਮੀਨ ਤਾਂ ਇਥੇ ਵੀ ਮਿਲੀ ਪਰ ਜ਼ਮੀਨ ਵਿਚੋਂ ਮਾਮਲਾ ਤਾਰਨ ਜੋਗੀ ਵੀ ਆਮਦਨ ਨਹੀਂ ਸੀ ਹੁੰਦੀ।

×××××

ਅਕਤੂਬਰ 1978 ਤੋਂ ਲੈ ਕੇ ਦਸੰਬਰ 1978 ਤੱਕ ਬੇਰੁਜ਼ਗਾਰ ਅਧਿਆਪਕਾਂ ਦੇ ਘੋਲ ਵਿਚ ਜਦੋਂ ਮੈਂ ਸੰਗਰੂਰ ਜੇਲ੍ਹ ਵਿਚ ਸੀ, ਉਦਾਸੀ ਉਥੇ ਆਇਆ। 350 ਅਧਿਆਪਕਾਂ ਦੀ ਹਾਜ਼ਰੀ ਵਿਚ ਪਹਿਲਾਂ ਉਸ ਨੇ ਮੈਨੂੰ ਹੀ ਸੰਬੋਧਨ ਕੀਤਾ ਤੇ ਕੁਝ ਇਸ ਤਰ੍ਹਾਂ ਕਿਹਾ, "ਜਿੱਥੇ ਐੱਸ.ਤਰਸੇਮ ਵਰਗੇ ਸੱਚੇ ਸੁੱਚੇ ਅਗਾਂਹਵਧੂ ਬੰਦੇ ਥੋਡੇ ਆਗੂ ਹੋਣ, ਉਥੇ ਜਿੱਤ ਅਵੱਸ਼ ਤੁਹਾਡੀ ਹੋਵੇਗੀ।" ਮੈਨੂੰ ਉਦਾਸੀ ਦੇ ਇਹਨਾਂ ਬੋਲਾਂ ਵਿਚੋਂ ਉਹਦੀ ਨਿਰਛਲਤਾ ਨੇ ਇੰਨਾ ਮੁਤਾਸਿਰ ਕੀਤਾ ਕਿ ਇਕ ਵਾਰ ਫੇਰ ਅਸੀਂ ਇਕ ਦੂਜੇ ਦੇ ਬਹੁਤ ਨੇੜੇ ਹੋ ਗਏ। ਪ੍ਰੋਗਰਾਮ ਖ਼ਤਮ ਹੋਣ ਪਿੱਛੋਂ ਉਹ ਕਿੰਨਾ ਚਿਰ ਮੇਰੇ ਨਾਲ ਗੱਲਾਂ ਕਰਦਾ ਰਿਹਾ। ਆਪਣੀ ਪਤਨੀ ਨਸੀਬ ਕੌਰ ਦੀਆਂ ਗੱਲਾਂ, ਜੈਲ (ਇਕਬਾਲ ਕੌਰ), ਕੀਰਤਨ ਕੌਰ ਤੇ ਪ੍ਰਿਤਪਾਲ ਕੌਰ ਦੀਆਂ ਗੱਲਾਂ ਤੇ ਆਪਣੇ ਪੁੱਤਰ ਮੋਹਕਮ ਦੀਆਂ ਗੱਲਾਂ। ਬੱਲੀ ਬਾਰੇ ਉਹ ਬਹੁਤ ਉਦਾਸ ਤੇ ਮਾਯੂਸ ਸੀ। ਮੇਰੀਆਂ

ਅੱਖਾਂ ਦੀ ਰੌਸ਼ਨੀ ਦੀ ਸਾਰੀ ਕਹਾਣੀ ਸੁਣ ਕੇ ਉਸ ਨੇ ਮੇਰੇ ਮੋਢਿਆਂ 'ਤੇ ਹੱਥ ਰੱਖ ਲਏ। ਕਹਿਣ ਲੱਗਾ, "ਫੇਰ ਕੀ ਸੋਚਿਐ?" "ਨੌਕਰੀ ਤਾਂ ਉਮੀਦ ਐ ਚਲਦੀ ਰਹੂ, ਮੰਡੀ ਦੇ ਬਲੈਕੀਏ ਲਾਲੇ ਹੀ ਕੁਝ ਭੂਤਰੇ ਫਿਰਦੇ ਹਨ।" "ਪ੍ਰਵਾਹ ਨਾ ਮੰਨੀਂ ਉਹਨਾਂ ਦੀ, ਲੋੜ ਪਈ ਤਾਂ ਦੱਸੀਂ।" ਮੈਨੂੰ ਲੱਗਿਆ ਜਿਵੇਂ ਉਦਾਸੀ ਅੰਦਰ ਮੇਰੇ ਪ੍ਰਤੀ ਮੋਹ ਉਸ ਤਰ੍ਹਾਂ ਹੀ ਜਾਗ ਪਿਆ ਹੋਵੇ ਜਿਵੇਂ ਉਸ ਦਾ ਸਾਡੇ ਨਾਲ ਆਉਣ ਜਾਣ ਸਮੇਂ 1970-72 ਤੱਕ ਸੀ। ਅਸਲ ਵਿਚ ਉਹ ਦਿਲ ਦਾ ਮਾੜਾ ਨਹੀਂ ਸੀ।

ਜਿਨ੍ਹਾਂ ਨੂੰ ਇਹ ਪਤਾ ਸੀ ਕਿ ਕਿਸੇ ਵੇਲੇ ਉਦਾਸੀ ਨਾਲ ਮੇਰੀ ਅਣਬਣ ਹੋ ਗਈ ਸੀ, ਉਹ ਉਸ ਦੀਆਂ ਗੱਲਾਂ ਵਿਚ ਕਾਲਾ ਰੰਗ ਭਰ ਕੇ ਸੁਣਾਉਂਦੇ। ਕੋਈ ਕਹਿੰਦਾ, "ਇਹ ਵੀ ਕੋਈ ਇਨਕਲਾਬੀਆਂ ਵਾਲਾ ਕਿਰਦਾਰ ਐ ਬਈ ਉਹ ਜਗਦੇਵ ਸਿੰਘ ਜੱਸੋਵਾਲ ਦੀਆਂ ਸਟੇਜਾਂ 'ਤੇ ਗਾਉਂਦਾ ਫਿਰਦੈ?" ਕੋਈ ਹੋਰ ਕਹਿੰਦਾ, "ਜੱਸੋਵਾਲ ਨੇ ਉਹਨੂੰ ਸਿੱਕਿਆਂ ਨਾਲ ਤੋਲ ਕੇ ਅਪਣੀ ਤਾਂ ਫ਼ਰਾਖ਼ਦਿਲੀ ਦਾ ਸਬੂਤ ਦੇ ਦਿੱਤੈ ਪਰ ਉਦਾਸੀ ਨੂੰ ਹੀਰੋ ਤੋਂ ਜ਼ੀਰੋ ਬਣਾ ਦਿੱਤੈ। ਤੂੰ ਦੱਸ, ਕੀ ਉਦਾਸੀ ਵਿਕ ਨਹੀਂ ਗਿਆ?"

"ਬਿਲਕੁਲ ਨਹੀਂ, ਜਿਹੜੇ ਅਸੀਂ ਸਰਕਾਰਾਂ ਤੋਂ ਇਨਾਮ ਲੈਨੇ ਆਂ ਕੀ ਉਹ ਸੱਚੀਆਂ ਸੁੱਚੀਆਂ ਹੁੰਦੀਐਂ?" ਕਹਿਣ ਵਾਲਾ ਚੁੱਪ ਹੋ ਗਿਆ। ਉਹਨੂੰ ਮੈਥੋਂ ਇਹ ਆਸ ਨਹੀਂ ਸੀ ਕਿ ਮੈਂ ਉਦਾਸੀ ਦੇ ਹੱਕ ਵਿਚ ਭੁਗਤਾਂਗਾ।

ਅਕਸਰ ਇਕ ਹੋਰ ਗੱਲ ਉਦਾਸੀ ਦੇ ਖ਼ਿਲਾਫ਼ ਚਲਦੀ। ਸਿੱਖ ਗੁਰੂਆਂ ਤੇ ਗੁਰਦੁਆਰਿਆਂ ਵਿਚ ਜਾ ਕੇ ਗਾਉਣ ਦੀ ਗੱਲ। ਮੇਰਾ ਇਕੋ ਜਵਾਬ ਹੁੰਦਾ, "ਉਦਾਸੀ ਗੱਲ ਭਾਵੇਂ ਗੁਰਦੁਆਰੇ ਵਿੱਚ ਕਹੇ ਜਾਂ ਗੁਰਦੁਆਰੇ ਤੋਂ ਬਾਹਰ ਉਹ ਸਿੱਖ ਗੁਰੂਆਂ ਤੇ ਸ਼ਹੀਦਾਂ ਨੂੰ ਨਾਇਕ ਬਣਾ ਕੇ ਪੇਸ਼ ਕਰਦੈ....ਦਿੱਲੀਏ! ਦਿਆਲਾ ਦੇਖ ਦੇਗ਼ ਵਿਚ ਉਬਲਦਾ, ਨੀਂ ਅਜੇ ਤੇਰਾ ਦਿਲ ਨਾ ਠਰੇ...ਦੱਸੋ ਇਹਦੇ ਵਿਚ ਕਿਹੜੀ ਗ਼ੈਰ-ਇਨਕਲਾਬੀ ਗੱਲ ਐ। ਆਪਣੇ ਵਿਰਸੇ ਨੂੰ ਆਧਾਰ ਬਣਾ ਕੇ ਪੰਜਾਬੀਆਂ ਨੇ ਆਜ਼ਾਦੀ ਦੀ ਲੜਾਈ ਲੜੀ ਐ। ਦੱਸੋ ਸੰਤ ਵਿਸਾਖਾ ਸਿੰਘ ਨੂੰ ਤੁਸੀਂ ਕਿਹੜੇ ਖਾਤੇ ਵਿਚ ਪਾਓਗੇ ਜਿਹੜਾ ਹਿੰਦੁਸਤਾਨ ਦੀ ਗ਼ਦਰ ਲਹਿਰ ਦਾ ਮੋਢੀ ਸੀ...ਨਾਲੇ ਇਹ ਉਦਾਸੀ ਹੀ ਸੀ, ਜਿਸ ਨੇ 'ਮਰਦਾਨੇ ਨੂੰ ਮਰਦਾਨਣ ਦਾ ਖ਼ਤ' ਵਰਗੀ ਉਹ ਕਵਿਤਾ ਲਿਖੀ, ਜਿਸ ਦੀ ਪੰਜਾਬੀ ਸਾਹਿਤ ਵਿਚ ਕੋਈ ਮਿਸਾਲ ਨਹੀਂ :

ਮਿਲੇ ਆਟਾ ਨਾ ਉਧਾਰ, ਬਾਬੇ ਕਾਲੂ ਦੇ ਦੁਆਰ
ਕੀ ਮੈਂ ਦੱਸਾਂ ਉਹ ਹੈ ਆਖਰਾਂ ਦਾ ਸੂਮ ਵੇ
ਕੱਢਾਂ ਜਦੋਂ ਮੈਂ ਭੜਾਸ, ਜਾ ਸੁਲੱਖਣੀ ਦੇ ਪਾਸ
ਕਹਿੰਦੀ ਕਿਧਰੇ ਨੀ ਜਾਂਦਾ ਤੇਰਾ ਡੂੰਮ ਵੇ।

... ... ... ... ...

ਵੇਖ ਮੇਰੀ ਕੁਰਬਾਨੀ ਭਾਵੇਂ ਕਿੰਨੀ ਭੁੱਖੀ ਭਾਣੀ
ਪਰ ਵੱਧ ਹੈ ਸੁਲੱਖਣੀ ਤੋਂ ਜੇਰਾ ਵੇ
ਇਹ ਹੈ ਵੱਡਿਆਂ ਦਾ ਯੁੱਗ, ਤੇਰੀ ਸਕਣੀ ਨਾ ਪੁੱਗ
ਨਾਉਂ ਲੈਣਾ ਨਹੀਂ ਸ਼ਤਾਬਦੀ ਵਿੱਚ ਤੇਰਾ ਵੇ।

ਪਿੱਛੇ ਜਿਹੇ ਮੇਰੇ ਇਕ ਕਿਤਾਬ ਹੱਥ ਲੱਗੀ। ਉਹਦਾ ਮਕਸਦ ਉਦਾਸੀ ਨੂੰ

ਸਿੱਖ ਖ਼ਾਲਿਸਤਾਨੀ ਵਜੋਂ ਪੇਸ਼ ਕਰਨਾ ਸੀ। ਟਾਇਟਲ ਪੰਨੇ 'ਤੇ ਉਹਦੇ ਪੱਗ ਵੀ ਸ਼ਾਇਦ ਨੀਲੀ ਬੰਨ੍ਹਾ ਰੱਖੀ ਸੀ ਪਰ ਉਦਾਸੀ ਦੇ ਸਿੱਖ ਗੁਰੂਆਂ ਤੇ ਉਹਨਾਂ ਦੀਆਂ ਕੁਰਬਾਨੀਆਂ ਬਾਰੇ ਲਿਖੇ ਗੀਤ ਸਾਡੇ ਸਮਾਜਿਕ-ਆਰਥਿਕ ਢਾਂਚੇ ਨੂੰ ਬਦਲਣ ਲਈ ਸੂਰਬੀਰਾਂ ਦੀਆਂ ਕੁਰਬਾਨੀਆਂ ਹਿਤ ਲਿਖੇ ਗਏ ਸਨ, ਖ਼ਾਲਿਸਤਾਨ ਦੀ ਸਥਾਪਨਾ ਲਈ ਨਹੀਂ। ਪਿਛਲੇ ਹੀ ਮਹੀਨੇ ਅਰਥਾਤ ਨਵੰਬਰ 2010 ਨੂੰ ਉਦਾਸੀ ਦੀ ਵਿਚਾਲੜੀ ਬੇਟੀ ਦਾ ਇਕ ਲੇਖ ਪੜ੍ਹਿਆ। ਲਗਦਾ ਸੀ ਕਿ ਉਹ ਲੇਖ ਵੀ ਉਸ ਸ਼ਰਾਰਤੀ ਵਿਅਕਤੀ ਦਾ ਹੀ ਸੀ ਜੋ ਆਪਣੇ ਹੀ ਕਿਸੇ ਉੱਲੂ ਨੂੰ ਸਿੱਧਾ ਕਰਨ ਵਾਸਤੇ ਇਸ ਭੋਲੀ ਕੁੜੀ ਦੇ ਜਜ਼ਬਾਤ ਨੂੰ ਉਭਾਰਨ ਦੇ ਬਹਾਨੇ ਲਿਖਿਆ ਗਿਆ ਸੀ।

×××××

ਉਦਾਸੀ ਅਜੇ ਵੀ ਜਿਉਂਦਾ ਹੈ। ਉਸ ਦੇ ਨਾਂ 'ਤੇ ਪੰਜਾਬ ਵਿਚ ਦੋ ਸਾਹਿਤ ਸਭਾਵਾਂ ਹਨ। ਹੁਣ ਵੀ ਉਸ ਦੇ ਗੀਤ ਸਟੇਜਾਂ 'ਤੇ ਗਾਏ ਜਾਂਦੇ ਹਨ। ਜੇ ਸਭ ਤੋਂ ਵੱਧ ਕਿਸੇ ਇਨਕਲਾਬੀ ਕਵੀ ਦੇ ਗੀਤ ਗਾਏ ਜਾਂਦੇ ਹਨ ਤਾਂ ਉਹ ਉਦਾਸੀ ਤੇ ਸਿਰਫ਼ ਉਦਾਸੀ ਦੇ ਹੀ ਹਨ।

ਉਦਾਸੀ ਦੇ ਨਾਂ 'ਤੇ ਕਈ ਸਭਾਵਾਂ ਨੇ ਇਨਾਮ ਸਥਾਪਤ ਕੀਤੇ ਹਨ। ਮੈਨੂੰ ਮਾਣ ਹੈ ਕਿ ਸਭ ਤੋਂ ਪਹਿਲਾ ਇਨਾਮ ਨਵਚੇਤਨਾ ਕਲਾ ਮੰਚ ਕੰਗਣਵਾਲ ਨੇ ਸਥਾਪਤ ਕੀਤਾ ਸੀ, ਜਿਸ ਦਾ ਉਦੋਂ ਮੈਂ ਸਰਪ੍ਰਸਤ ਸੀ ਤੇ ਹੁਣ ਵੀ ਹਾਂ। ਉਸ ਸਭਾ ਦਾ ਪ੍ਰਧਾਨ ਹਨੀਫ਼ ਅਨਸਾਰੀ ਕਿਸੇ ਵੇਲੇ ਪੱਕਾ ਨਕਸਲਬਾੜੀਆ ਸੀ ਤੇ ਮੇਰੇ ਉਦਾਸੀ ਦੇ ਨਾਂ 'ਤੇ ਇਨਾਮ ਸਥਾਪਤ ਕਰਨ ਵੇਲੇ ਉਹ ਉੱਠ ਕੇ ਖੜ੍ਹਾ ਹੋ ਗਿਆ ਤੇ ਇਨਕਲਾਬ ਜ਼ਿੰਦਾਬਾਦ ਦੇ ਨਾਅਰੇ ਲਾਉਣ ਲੱਗ ਪਿਆ। ਗੱਲ ਸਾਫ ਸੀ ਕਿ ਉਦਾਸੀ ਦੇ ਨਾਂ 'ਤੇ ਇਨਾਮ ਸ਼ੁਰੂ ਕਰਨ ਦੇ ਉਹ ਹੱਕ ਵਿਚ ਸੀ ਤੇ ਨਾਲ ਉਹਨੇ ਇਹ ਵੀ ਐਲਾਨ ਕਰ ਦਿੱਤਾ ਕਿ ਉਦਾਸੀ ਦੇ ਨਾਂ 'ਤੇ ਅਸੀਂ ਪਹਿਲਾ ਇਨਾਮ ਡਾ.ਐੱਸ.ਤਰਸੇਮ ਨੂੰ ਦੇਵਾਂਗੇ। ਮੇਰੇ ਵਾਰ-ਵਾਰ ਨਾਂਹ ਕਰਨ 'ਤੇ ਵੀ ਇਹ ਇਨਾਮ ਮੈਨੂੰ ਹੀ ਦੇਣ ਦਾ ਫੈਸਲਾ ਹੋਇਆ।

×××××

ਇਕ ਵਾਰ ਮੈਂ ਉਦਾਸੀ ਨੂੰ ਕਿਹਾ, "ਉਦਾਸੀ ਯਾਰ ਤੂੰ ਕਿਸੇ ਨੂੰ ਇਸ਼ਕ ਨੀ ਕੀਤਾ?" "ਤੈਨੂੰ ਮੇਰੀ ਬੂਥੜੀ ਨੀ ਦਿਸਦੀ।" ਫੇਰ ਐਨਕਾਂ ਲਾਹ ਕੇ ਆਪਣੀਆਂ ਅੱਖਾਂ ਦਿਖਾਉਂਦਾ ਹੋਇਆ ਕਹਿਣ ਲੱਗਾ, "ਆਹ ਤੈਨੂੰ ਮੇਰੀਆਂ ਚੁੰਨ੍ਹੀਆਂ ਅੱਖਾਂ ਨੀ ਦਿਸਦੀਆਂ?" ਇਕ ਗੱਲ ਹੋਰ ਸੁਣ, "ਇਕ ਵਾਰ ਮੈਂ ਭੋਤਨੇ ਤੋਂ ਆਪਣੇ ਪਿੰਡ ਰਾਇਸਰ ਨੂੰ ਸਾਇਕਲ 'ਤੇ ਆਉਂਦਾ ਸੀ। ਪਿਛਲੇ ਪਿੰਡ ਦੀਆਂ ਚਾਰ ਕੁੜੀਆਂ ਨੇ ਮੈਨੂੰ ਘੇਰ ਲਿਆ। ਕਹਿੰਦੀਆਂ 'ਗੀਤ ਸੁਣਾ ਕੇ ਜਾਹ', ਉਹਨਾਂ ਨੇ ਮੈਥੋਂ ਚਾਰ ਗੀਤ ਸੁਣੇ। ਫੇਰ ਮੇਰਾ ਸਾਇਕਲ ਛੱਡ ਕੇ ਇਕ ਉਚੇ ਜਿਹੇ ਕੱਦ ਦੀ ਕੁੜੀ ਕਹਿਣ ਲੱਗੀ, 'ਉਦਾਸੀ ਤੇਰੇ ਮੂੰਹ ਨੂੰ ਵੇਖ ਕੇ ਤਾਂ ਇਹਦੇ 'ਤੇ ਥੁੱਕਣ ਨੂੰ ਵੀ ਜੀਅ ਨਹੀਂ ਕਰਦਾ ਪਰ ਤੇਰੇ ਗੀਤ ਸੁਣ ਕੇ ਜੀਅ ਕਰਦੈ ਬਈ ਤੈਨੂੰ ਜੱਫੀ ਪਾ ਲਾਂ।' "ਫੇਰ ਤੂੰ ਕੀ ਕਿਹਾ?" "ਮੈਂ ਤਾਂ ਤਰਸੇਮ ਜਮ੍ਹਾਂ ਈ ਸੁੰਨ ਜਿਹਾ ਹੋ ਗਿਆ, ਮੈਂ ਕਿਹਾ ਲਉ ਭਾਈ ਕੁੜੀਓ ਥੋਡੀ ਗੱਲ ਮੈਂ ਮੰਨ ਲੀ, ਗੀਤ ਸੁਣਾ ਤੇ, ਮੇਰਾ

ਸਾਇਕਲ ਛੱਡੋ, ਥੋਡੀ ਭਾਬੀ ਉਡੀਕਦੀ ਹੋਊ।" ਜਿਉਂ ਹੀ ਉਹ ਸਾਇਕਲ ਤੋਂ ਪਾਸੇ ਹੋਈਆਂ, ਮੈਂ ਸਾਇਕਲ ਇੰਨਾ ਤੇਜ਼ ਚਲਾਇਆ ਜਿਵੇਂ ਡਰਦਾ ਹੋਵਾਂ ਕਿ ਕਿਤੇ ਪਿੱਛੇ ਨਾ ਆ ਜਾਣ।"

ਇਹ ਗੱਲ ਸੱਚ ਹੈ ਕਿ ਉਸ ਨੇ ਸ਼ਾਇਦ ਹੀ ਕਿਸੇ ਹੋਰ ਔਰਤ ਨਾਲ ਸਬੰਧ ਜੋੜੇ ਹੋਣ। ਉਂਝ ਜੇ ਉਹ ਚਾਹੁੰਦਾ ਤਾਂ ਉਹ ਕਈ ਮੁਟਿਆਰਾਂ ਨੂੰ ਪੱਟ ਸਕਦਾ ਸੀ। ਉਹਦੇ ਗੀਤ ਸੁਣ ਕੇ ਕਾਲਜ ਦੀਆਂ ਕੁੜੀਆਂ ਉਹਦੇ ਮਗਰ ਮਗਰ ਫਿਰਦੀਆਂ ਮੈਂ ਵੇਖੀਆਂ ਹਨ ਪਰ ਪਤਾ ਨੀ ਉਹ ਧੀਆਂ ਦਾ ਪਿਉ ਸੀ ਜਾਂ ਉਹ ਇਖ਼ਲਾਕ ਦਾ ਹੀ ਇੰਨਾ ਉੱਚਾ ਸੀ ਕਿ ਉਸ ਨੇ ਆਪਣੀ ਲੰਗੋਟੀ ਨੂੰ ਦਾਗ਼ ਨਹੀਂ ਸੀ ਲੱਗਣ ਦਿੱਤਾ।

×××××

ਉਦਾਸੀ ਪਰਿਵਾਰ ਦਾ ਮੈਂ ਸ਼ੁਕਰਗੁਜ਼ਾਰ ਹਾਂ। ਮੈਂ ਉਸ ਦੀਆਂ ਚੋਣਵੀਆਂ ਰਚਨਾਵਾਂ ਦੀ ਕਿਤਾਬ ਛਾਪਣ ਲਈ ਤਿਆਰ ਕੀਤੀ, ਕਿਸੇ ਪ੍ਰਕਾਸ਼ਕ ਦੇ ਕਹਿਣ 'ਤੇ। ਪ੍ਰਕਾਸ਼ਕ ਨੇ ਇਸ ਕਿਤਾਬ ਦੇ ਸੇਵਾਫਲ ਵਜੋਂ 500 ਰੁਪਏ ਦੇਣ ਦਾ ਅਹਿਦ ਕੀਤਾ ਸੀ। ਇਹ ਗੱਲ ਮੈਂ ਨਸੀਬ ਕੌਰ ਨੂੰ ਦੱਸ ਦਿੱਤੀ ਸੀ। ਉਹ ਇਹ ਪੈਸੇ ਲੈਣ ਮੇਰੇ ਕੋਲ ਮਾਲੇਰਕੋਟਲੇ ਵੀ ਆਈ ਸੀ ਪਰ ਮੈਂ ਇਹ ਕਹਿ ਕੇ ਉਸ ਨੂੰ ਮੋੜ ਦਿੱਤਾ ਸੀ ਕਿ ਪ੍ਰਕਾਸ਼ਕ ਨੇ ਇਕ ਪੈਸਾ ਵੀ ਨਹੀਂ ਦਿੱਤਾ। ਉਦੋਂ ਮੇਰਾ ਆਪਣਾ ਹੱਥ ਵੀ ਤੰਗ ਸੀ। ਪੰਜ ਸੌ ਰੁਪਏ ਉਦੋਂ ਮੇਰੇ ਲਈ ਵੱਡੀ ਰਕਮ ਸੀ। ਹੁਣ ਜੀਅ ਕਰਦਾ ਹੈ ਕਿ ਉਸ ਦੇ ਪਰਿਵਾਰ ਨੂੰ ਆਪਣੀ ਜੇਬ ਵਿੱਚੋਂ ਸਮੇਤ ਵਿਆਜ ਸੇਵਾਫਲ ਦੇ ਦੇਵਾਂ ਪਰ ਮੇਰੀ ਦੋਚਿੱਤੀ ਮੇਰਾ ਖਹਿੜਾ ਨਹੀਂ ਛੱਡਦੀ।

××××

ਪਿੱਛੋਂ ਜਾ ਕੇ ਉਦਾਸੀ ਨੇ ਇਹ ਸਮਝ ਲਿਆ ਸੀ ਬਈ ਕਮਿਊਨਿਸਟ ਪਾਰਟੀਆਂ ਦਾ ਅਸਲੀ ਆਧਾਰ ਦਲਿਤਾਂ ਵਿਚ ਹੈ। ਉਸ ਦਾ ਇਹ ਗੀਤ ਇਸ ਗੱਲ ਦਾ ਸਬੂਤ ਹੈ :

ਮਾਂ ਧਰਤੀਏ! ਤੇਰੀ ਗੋਦ ਨੂੰ ਚੰਨ ਹੋਰ ਵਧੇਰੇ
ਤੂੰ ਮਘਦਾ ਰਹੀਂ ਵੇ ਸੂਰਜਾ ਕੰਮੀਆਂ ਦੇ ਵਿਹੜੇ

ਜਿੱਥੇ ਤੰਗ ਨਾ ਸਮਝਣ ਤੰਗੀਆਂ ਨੂੰ
ਜਿੱਥੇ ਮਿਲਣ ਅੰਗੂਠੇ ਸੰਘੀਆਂ ਨੂੰ
ਜਿੱਥੇ ਵਾਲ ਤਰਸਦੇ ਕੰਘੀਆਂ ਨੂੰ
ਨੱਕ ਵਗਦੇ, ਅੱਖਾਂ ਚੁੰਨ੍ਹੀਆਂ ਤੇ ਦੰਦ ਕਰੇੜੇ
ਤੂੰ ਮਘਦਾ ਰਹੀਂ ਵੇ ਸੂਰਜਾ, ਕੰਮੀਆਂ ਦੇ ਵਿਹੜੇ।

ਉਦਾਸੀ ਦੀ ਇਨਕਲਾਬੀ ਦਲਿਤ ਦ੍ਰਿਸ਼ਟੀ ਨੂੰ ਸਮਝਣ ਲਈ ਉਸ ਦੀ ਕਿਤਾਬ 'ਚੌਨੁੱਕਰੀਆਂ ਸੀਖਾਂ' ਦੀਆਂ ਨਜ਼ਮਾਂ ਪੜ੍ਹਨਾ ਬਹੁਤ ਠੀਕ ਰਹੇਗਾ।

ਐਮਰਜੈਂਸੀ ਪਿੱਛੋਂ ਜਦੋਂ ਉਦਾਸੀ ਨੂੰ ਲਾਲ ਕਿਲ੍ਹੇ 'ਤੇ ਸੱਦਿਆ ਗਿਆ ਤੇ ਉਸ ਨੇ ਆਪਣਾ ਗੀਤ ਗਾਇਆ। ਉਦੋਂ ਤਾਂ ਉਸ ਵੇਲੇ ਦਾ ਗ੍ਰਹਿ ਮੰਤਰੀ

ਚੌਧਰੀ ਚਰਨ ਸਿੰਘ ਵੀ ਫੁੱਟ ਫੁੱਟ ਕੇ ਰੋਣ ਲੱਗ ਪਿਆ ਸੀ ਤੇ ਅਖੌਤੀ ਇਨਕਲਾਬੀਆਂ ਨੇ ਇਹ ਇਤਰਾਜ਼ ਕੀਤਾ ਸੀ ਕਿ ਉਦਾਸੀ ਨੂੰ ਲਾਲ ਕਿਲ੍ਹੇ 'ਤੇ ਜਾ ਕੇ ਗਾਉਣਾ ਨਹੀਂ ਸੀ ਚਾਹੀਦਾ ਪਰ ਮੇਰਾ ਮੱਤ ਤਾਂ ਇਹੋ ਹੈ ਕਿ ਗੱਲ ਆਪਣੀ ਕਹੋ, ਕਦੇ ਵੀ ਕਹੋ, ਕਿਤੇ ਵੀ ਕਹੋ, ਕਿਵੇਂ ਵੀ ਕਹੋ। ਤੇ ਉਦਾਸੀ ਆਪਣੀ ਗੱਲ ਲਾਲ ਕਿਲ੍ਹੇ ਤੋਂ ਲੈ ਕੇ ਹਰ ਕਿਸਮ ਦੀਆਂ ਸਟੇਜਾਂ 'ਤੇ ਕਹਿੰਦਾ ਰਿਹਾ, ਆਪਣੇ ਗੀਤਾਂ ਰਾਹੀਂ ਤੇ ਆਪਣੀ ਦਿਲ ਟੁੰਬਵੀਂ ਆਵਾਜ਼ ਰਾਹੀਂ।

**(ਲੰਬੇ ਲੇਖ ਦਾ ਸੰਖੇਪ ਰੂਪ ਸ਼ਾਮਿਲ ਕੀਤਾ ਗਿਆ ਹੈ- ਸੰਪਾਦਕ)**

# ਕਵੀ ਦਰਬਾਰਾਂ ਦੀ ਕਲਗੀ

**-ਅਤਰਜੀਤ***

ਸੰਤ ਰਾਮ ਉਦਾਸੀ ਸਾਡੇ ਸਮਿਆਂ ਦਾ ਸਿਰਮੌਰ ਸਰੋਦੀ ਕਵੀ ਸੀ। ਜਦ 1967 ਵਿਚ ਬੰਗਾਲ ਪ੍ਰਾਂਤ ਦੇ ਇਕ ਛੋਟੇ ਜਿਹੇ ਰੇਲਵੇ ਸਟੇਸ਼ਨ ਨਾਲ਼ ਜਾਣੇ ਜਾਂਦੇ ਪਿੰਡ ਨਕਸਲਬਾੜੀ ਤੋਂ ਕਿਸਾਨੀ ਬਗਾਵਤ ਦੇ ਬੀਜ ਫੁੱਟੇ ਤਾਂ ਬਹੁਤ ਸਾਰੇ ਲੇਖਕਾਂ ਕਵੀਆਂ ਦੀ ਤਰ੍ਹਾਂ ਸੰਤ ਰਾਮ ਉਦਾਸੀ ਵੀ ਉਸ ਲਹਿਰ ਤੋਂ ਪ੍ਰਭਾਵਤ ਹੋਣੋ ਨਾ ਰਹਿ ਸਕਿਆ। ਉਦਾਸੀ ਤੋਂ ਪਹਿਲਾਂ ਸਰੋਦੀ ਗੀਤਕਾਰੀ ਵਿਚ ਸ਼ਿਵ ਕੁਮਾਰ ਦਾ ਬਹੁਤ ਉੱਚਾ ਸਥਾਨ ਸੀ ਪਰ ਫ਼ਰਕ ਇਹ ਸੀ ਕਿ ਸ਼ਿਵ ਕੁਮਾਰ ਅੱਲੜ੍ਹ ਉਮਰ ਦੀ ਜੁਆਨੀ ਖ਼ਾਸ ਕਰਕੇ ਕੁੜੀਆਂ ਨੂੰ ਰੁਆਉਂਦਾ ਬਹੁਤ ਸੀ ਤੇ ਉਹ ਜਦੋਂ ਸਟੇਜ 'ਤੇ ਚੜ੍ਹਦਾ ਸੀ ਤਾਂ ਉਸ ਨੂੰ ਦਾਰੂ ਨਾਲ਼ ਟੱਲੀ ਹੋਏ ਨੂੰ ਗੀਤ ਗਾਉਂਦਿਆਂ ਰੋਂਦਿਆਂ ਵੇਖਿਆ ਜਾ ਸਕਦਾ ਸੀ। ਇਸ ਤੋਂ ਉਲ਼ਟ ਉਦਾਸੀ ਗੱਭਰੀਟਾਂ ਵਿਚ ਜੋਸ਼, ਉਤਸ਼ਾਹ ਅਤੇ ਸੰਘਰਸ਼ ਦੇ ਜਜ਼ਬੇ ਭਰਨ ਵਾਲ਼ੇ ਗੀਤਾਂ ਨਾਲ਼ ਹਵਾ ਨੂੰ ਇਨਕਲਾਬੀ ਰੰਗਤ ਚਾੜ੍ਹ ਦਿੰਦਾ ਸੀ। ਸ਼ਿਵ ਕੁਮਾਰ ਵਾਂਗ ਉਦਾਸੀ ਹਵਾ 'ਚੋਂ ਬਿੰਬ ਅਲੰਕਾਰ ਜਾਂ ਤਸ਼ਬੀਹਾਂ ਨਹੀਂ ਸੀ ਫੜਦਾ, ਸਗੋਂ ਉਹ ਵਿਹੜਿਆਂ ਦੀ ਦਲਦਲੀ ਹਵਾੜ ਤੇ ਹੁੰਮਸ ਵਿਚੋਂ ਤਰਾਸ਼ੇ ਹੋਏ, ਸਾਣ ਚੜ੍ਹੇ ਸ਼ਬਦਾਂ ਦੀ ਚੋਣ ਕਰਦਾ ਸੀ। ਜਿਸ ਕਰਕੇ ਉਹ ਇਨਕਲਾਬੀ ਖੇਮਿਆਂ ਵਿਚ ਇਕ ਦਮ ਹੀ ਧਰੂ ਤਾਰੇ ਦੀ ਤਰ੍ਹਾਂ ਚਮਕਿਆ। ਸੰਤ ਰਾਮ ਉਦਾਸੀ ਆਪਣੇ ਕਿਰਤੀ ਲੋਕਾਂ ਪ੍ਰਤੀ ਪੂਰੀ ਤਰ੍ਹਾਂ ਪ੍ਰਤੀਬੱਧ ਅਤੇ ਦਸੌਂਟਿਆਂ ਨੂੰ ਹੱਸ ਕੇ ਗਲ਼ੇ ਲਾਉਣ ਵਾਲ਼ਾ ਸ਼ਾਇਰ ਸੀ।

ਨਾਮਧਾਰੀਆਂ ਦੀ ਸੰਗਤ ਵਿਚ ਉਹ ਕੁਝ ਸਮਾਂ ਭੈਣੀ ਅਰਾਈਆਂ ਵਿਖੇ ਰਾਗ ਵਿਦਿਆ ਵੀ ਹਾਸਲ ਕਰ ਚੁੱਕਾ ਸੀ। ਸ਼ਾਇਦ ਇਸੇ ਕਰਕੇ ਉਸ ਦੀ ਅਵਾਜ਼ ਵਿਚ ਇਤਨੀ ਰਾਗਾਤਮਿਕਤਾ ਸੀ। ਉਹ ਇਕ ਸ਼ਬਦ ਦੇ ਅੰਦਰਲੇ ਸੰਸਾਰ ਦੀਆਂ ਤਹਿਆਂ ਤੱਕ ਜਾਣ ਦੀ ਸਮਰੱਥਾ ਰੱਖਦਾ ਸੀ। ਉਹ ਇੰਨੀ ਸੁਰੀਲੀ ਆਵਾਜ਼ ਵਿਚ ਗਾਉਂਦਾ ਸੀ ਕਿ ਉਸ ਨੂੰ ਕਿਸੇ ਸਾਜ਼ ਦੀ ਜ਼ਰੂਰਤ ਹੀ ਨਹੀਂ ਸੀ ਭਾਸਦੀ। ਉਸ ਦੇ ਕੰਠ ਵਿਚ ਹੀ ਜਿਵੇਂ ਬੰਸਰੀ ਜੜੀ ਹੋਈ ਸੀ, ਵੀਣਾ ਜਾਂ ਕੋਈ ਹੋਰ ਸਰੋਦੀ ਸਾਜ਼। ਉਹ ਤਾਂ ਆਪ ਹੀ ਜਿਵੇਂ ਰਾਗ ਦਾ ਵਣਜਾਰਾ ਸੀ। ਸੱਚਮੁੱਚ ਹੀ ਸੰਤ ਰਾਮ ਉਦਾਸੀ ਖ਼ੁਦ ਇਕ ਯੁੱਗ ਸੀ। ਉਸ ਦੇ ਚਲੇ ਜਾਣ ਤੋਂ ਬਾਅਦ ਅਜੇ ਤੱਕ ਕੋਈ ਹੋਰ ਸੰਤ ਰਾਮ ਉਦਾਸੀ ਪੈਦਾ ਨਹੀਂ ਹੋ ਸਕਿਆ। ਮੈਨੂੰ ਇਹ ਕਹਿਣ ਵਿਚ ਕੋਈ ਅਪੱਤੀ ਨਹੀਂ ਕਿ ਸੰਤ ਰਾਮ ਉਦਾਸੀ, ਸੰਤ ਰਾਮ ਉਦਾਸੀ ਸੀ। ਇਹ ਉਹ ਸਮਾਂ ਸੀ ਜਦੋਂ ਕਾ. ਚਾਰੂ ਮੌਜੂਮਦਾਰ ਨੇ ਕਾ. ਨਾਗੀ ਰੈਡੀ ਦੀ ਗੱਲ ਸੁਣੇ ਬਗੈਰ ਤੱਤ ਭੜੱਥੇ ਹੀ ਕੁੱਝ ਕੁ ਗਰੁੱਪਾਂ-ਗੁੱਟਾਂ ਨੂੰ ਨਾਲ਼ ਲੈ ਕੇ ਭਾਰਤੀ ਕਮਿਉਨਿਸਟ ਪਾਰਟੀ (ਮ. ਲ.) ਦੀ ਸਥਾਪਨਾ ਕਰ ਕੇ ਇਨਕਲਾਬੀ ਹਲਕਿਆਂ ਵਿਚ ਉਥਲ ਪੁੱਥਲ ਮਚਾ ਦਿੱਤੀ ਸੀ। ਚਾਰੂ ਧੜੇ ਤੇ ਫਿਰ ਸੱਤਿਆ ਨਰਾਇਣੀਏ ਧੜੇ ਵਿਚ ਸ਼ਾਮਿਲ ਹੋਏ ਲੋਕ ਨਾਗੀ ਰੈਡੀ ਧੜੇ ਪ੍ਰਤੀ ਹੱਦ ਦਰਜੇ ਤੱਕ ਉਲਾਰ ਅਤੇ ਪੱਖਪਾਤੀ ਨਜ਼ਰੀਆ ਰੱਖਣ ਕਰਕੇ ਉਨ੍ਹਾਂ

---

*ਕਹਾਣੀਕਾਰ ਅਤੇ ਪੰਜਾਬ ਲੋਕ ਸੱਭਿਆਚਾਰਕ ਮੰਚ ਦੇ ਸਾਬਕਾ ਸੂਬਾ ਪ੍ਰਧਾਨ

ਨੂੰ ਚਾਰੂਵਾਦੀਆਂ ਦੀ ਹੀ ਭਾਸ਼ਾ ਵਿਚ ਭਗੌੜੇ, ਬੇਦਾਵੀਏ, ਘੁੰਤਰਬਾਜ਼ ਆਦਿ ਕਹਿਣ ਤੋਂ ਗੁਰੇਜ਼ ਨਹੀਂ ਸੀ ਕਰਦੇ। ਉਦਾਸੀ ਵੀ ਲੱਗਭੱਗ ਉਨ੍ਹਾਂ ਵਾਲ਼ੀ ਬੋਲੀ ਹੀ ਬੋਲਦਾ ਸੀ। ਮੈਂ ਜਦ ਵੀ ਉਸ ਦੇ ਪਿੰਡ ਉਸ ਨੂੰ ਮਿਲਣ ਜਾਂਦਾ ਤਾਂ ਇਸ ਗੱਲ ’ਤੇ ਬਹੁਤ ਜ਼ੋਰ ਦਿੰਦਾ ਕਿ ਸਾਨੂੰ ਲੇਖਕਾਂ ਨੂੰ ਵਿਚਾਰਧਾਰਾ ਨਾਲ਼ ਤਾਂ ਪ੍ਰਤੀਬੱਧ ਹੋਣਾ ਹੀ ਚਾਹੀਦਾ ਹੈ ਪਰ ਗਰੁੱਪਾਂ-ਗੁੱਟਾਂ ਦੀ ਰਾਜਨੀਤੀ ਵਿਚ ਉਲਝ ਕੇ ਆਪਣੇ ਘੇਰੇ ਨੂੰ ਤੰਗ ਨਹੀਂ ਕਰਨਾ ਚਾਹੀਦਾ ਪਰ ਉਹ ਆਪਣੀ ਗੱਲ ’ਤੇ ਇੰਨਾ ਬਜ਼ਿੱਦ ਹੁੰਦਾ ਕਿ ਉਹ ਆਪਣੀਆਂ ਬਰੀਕ ਅੱਖਾਂ ਮੇਰੇ ਚਿਹਰੇ ’ਤੇ ਗੱਡ ਕੇ ਆਖਦਾ- “ਤੂੰ ਵੀ ਉਹਨਾਂ ਭਗੌੜਿਆਂ ਵਾਲ਼ੀ ਬੋਲੀ ਬੋਲਦਾ ਹੈਂ ਜਿਹੜੇ ਉਸ ਮੌਕੇ ਮੋਕ ਮਾਰ ਗਏ ਜਦੋਂ ਬੰਦੇ ਬਹਾਦਰ ਦੇ ਸਿੰਘ ਸੂਰਮੇ ਸ਼ਹੀਦੀਆਂ ਹਾਸਲ ਕਰਨ ਲੱਗੇ ਹੋਏ ਨੇ।” ਇਸ ਵਿਚ ਕੋਈ ਸ਼ੱਕ ਨਹੀਂ ਕਿ ਉਸ ਦੇ ਅੰਦਰ ਇਨਕਲਾਬੀ ਜੋਸ਼ ਠਾਠਾਂ ਮਾਰ ਰਿਹਾ ਹੁੰਦਾ ਜੋ ਉਸ ਦੇ ਚਿਹਰੇ ਅਤੇ ਨਿੱਕੀਆਂ ਨਿੱਕੀਆਂ ਅੱਖਾਂ ਦੇ ਭੈਂਗ ’ਚੋਂ ਪੂਰੀ ਇਨਕਲਾਬੀ ਇਮਾਨਦਾਰੀ ਦੀ ਲਿਸ਼ਕੋਰਾਂ ਮਾਰ ਰਿਹਾ ਹੁੰਦਾ।

ਚਾਰੂ ਦੀ ਲਾਈਨ- ‘ਗੁਰੀਲਾ ਯੁੱਧ ਤੇਜ਼ ਕਰੋ’ ਅਤੇ ‘ਇਨਕਲਾਬ ਦਾ ਇੱਕੋ ਇੱਕ ਰਾਹ ਹਥਿਆਰਬੰਦ ਘੋਲ’ ਹਵਾ ਦੇ ਅੱਥਰੇ ਘੋੜੇ ਉੱਪਰ ਸਵਾਰ ਹੋ ਕੇ ਇਨਕਲਾਬ ਦੇ ਢੋਲ ਉੱਪਰ ਖ਼ੂਬ ਡੱਗੇ ’ਤੇ ਡੱਗਾ ਮਾਰਨ ਵਿੱਚ ਪੂਰੀ ਤਰ੍ਹਾਂ ਖੱਚਿਤ ਸੀ। ਦੁਸ਼ਮਣ ਦੇ ਸਫ਼ਾਏ ਤੋਂ ਥੱਲੇ ਕੋਈ ਕਿਸੇ ਗੱਲ ਨੂੰ ਸੁਣਨ ਲਈ ਤਿਆਰ ਹੀ ਨਹੀਂ ਸੀ। ਉਸੇ ਕਾਮਰੇਡ ਦੀ ਜੈ ਜੈ ਕਾਰ ਕੀਤੀ ਜਾਂਦੀ ਸੀ ਜੋ ਗੁਰੀਲਾ ਹਮਲਿਆਂ ਦੇ ਨਗਾਰਖਾਨੇ ਵਿੱਚ ਆਪਣੀ ਪੀਪਣੀ ਦੀ ਤੁਤੂ ਤੁਤੂ ਕਰਨ ਵਿੱਚ ਵਿਸ਼ਵਾਸ ਰੱਖਦਾ ਸੀ। ਕਸੀਰ, ਰੋਹਲੇ ਬਾਣ ਆਦਿ ਪਰਚੇ ਜਮਾਤੀ ਦੁਸ਼ਮਣਾਂ ਦੇ ਸਫ਼ਾਏ ਦੀਆਂ ਮਿਰਚ ਮਸਾਲਾ ਲਾ ਕੇ ਖ਼ੂਬ ਖ਼ਬਰਾਂ ਛਾਪਦੇ ਸਨ, ਜਿਸ ਦੀ ਥਾਂ ਪੁਰ ਥਾਂ ਧੂਮ ਧੜੱਕੇ ਨਾਲ਼ ਚਰਚਾ ਹੁੰਦੀ ਸੀ। ਇਸ ਤਰ੍ਹਾਂ ਦੀਆਂ ਗਤੀਵਿਧੀਆਂ ’ਚੋਂ ਬਹੁਤ ਰਸ ਲਿਆ ਜਾਂਦਾ ਸੀ। ਜਿਸ ਦੀ ਜ਼ੁਬਾਨ ਉੱਪਰ ਗੁਰੀਲਾ ਐਕਸ਼ਨ ਦਾ ਸ਼ਬਦ ਚੜ੍ਹ ਗਿਆ, ਉਹੋ ਪੱਕਾ ਇਨਕਲਾਬੀ ਮੰਨ ਲਿਆ ਗਿਆ। ਇਹੋ ਕਾਰਨ ਸੀ ਕਿ ਅਸੀਂ ਸਮਕਾਲੀ ਹੋ ਕੇ ਵੀ ਭਾਵੁਕ ਪੱਧਰ ’ਤੇ ਇੱਕ ਦੂਜੇ ਦੇ ਬਹੁਤਾ ਕਰੀਬ ਨਹੀਂ ਸਾਂ ਹੋ ਸਕੇ। ਅਕਾਲੀ ਸਿੱਖ ਰਾਜਨੀਤੀ ’ਚੋਂ ਗਿਆ ਹੋਣ ਕਰਕੇ ਮੈਨੂੰ ਤਾਂ ਨਕਸਲਬਾੜੀ ਦੀ ਰਾਜਨੀਤੀ ਦਾ ‘ੳ ਅ’ ਵੀ ਨਹੀਂ ਸੀ ਆਉਂਦਾ ਪਰ ਉਦਾਸੀ ਉਸ ਰਾਜਨੀਤੀ ਤੋਂ ਜਾਣੂ ਹੋਣ ਦਾ ਦਾਅਵਾ ਕਰਦਾ ਸੀ। ਉਸ ਦੀ ਸਾਰੇ ਗਰੁੱਪਾਂ ਵਿੱਚ ਬਹੁਤ ਇੱਜ਼ਤ ਸੀ। ਇਸ ਇੱਜ਼ਤ ਦਾ ਵੱਡਾ ਕਾਰਨ ਉਸ ਦੇ ਕਿਰਤ ਦੇ ਧਰਾਤਲ ਤੋਂ ਰਚੇ ਗਏ ਸ਼ਕਤੀਸ਼ਾਲੀ ਗੀਤਾਂ ਵਿਚਲਾ ਸੱਚ ਸੀ। ਸਥਾਪਤੀ ਉਪਰ ਕਿਸੇ ਵੱਡੇ ਤੋਂ ਵੱਡੇ ਗੁਰੀਲਾ ਐਕਸ਼ਨ ਤੋਂ ਕਿਤੇ ਵੱਡਾ ਹਮਲਾ ਉਹ ਆਪਣੀ ‘ਕਲਮ ਦੀ ਅਸਾਲਟ ਰਾਈਫ਼ਲ’ ਰਾਹੀਂ ਕਰਨ ਦੀ ਪ੍ਰਬੀਨਤਾ ਦਾ ਮਾਲਕ ਸੀ। ਉਹ ਨਾਗੀ ਰੈਡੀਆਂ ਦੀ ‘ਗੱਦਾਰੀ’ ਨੂੰ ਭਿਉਂ-ਭਿਉਂ ਕੇ ਛਿੱਤਰ ਮਾਰੀ ਜਾਂਦਾ ਤੇ ਮੇਰੇ ’ਤੇ ਲੋਹਾ ਲਾਖਾ ਹੋਈ ਜਾਂਦਾ-“ਤੂੰ ਕਵਿਤਾ ਵੀ ਵਧੀਆ ਲਿਖਦੈਂ ਤੇ ਕਹਾਣੀ ਵੀ ਪਰ ਤੂੰ ਰਾਜਨੀਤੀ ਤੋਂ ਬਹੁਤ ਦੂਰ ਖੜ੍ਹੈਂ ਮਿੱਤਰਾ!” ਉਹ ਆਖਦਾ। ਅਸੀਂ ਰਾਏਸਰ ਤੋਂ ਲਾਗਲੇ ਪਿੰਡਾਂ ਵਿੱਚ ਹਮਦਰਦਾਂ ਨੂੰ ਮਿਲਣ ਨਿਕਲ ਤੁਰਦੇ। ਉਸ ਦੇ ਸਰਕਾਰੀ ਪ੍ਰਾਇਮਰੀ ਸਕੂਲ ਬੀਹਲੀ, ਜਿੱਥੇ ਉਹ ਪ੍ਰਾਇਮਰੀ ਅਧਿਆਪਕ ਵੱਜੋਂ ਤਾਇਨਾਤ ਸੀ, ਜਾਂਦੇ ਤੇ ਉਥੋਂ ਦੇ ਅਧਿਆਪਕਾਂ ਨਾਲ ਆਪਣੇ ਆਪ ਨੂੰ

ਬਹੁਤ ਘਾਗ ਰਾਜਨੀਤੀ ਵਾਨ ਸਾਬਤ ਕਰਨ ਲਈ ਪੜ੍ਹੇ ਰਿਸਾਲਿਆਂ ਜਾਂ ਕਿਤਾਬਾਂ 'ਚੋਂ ਟੂਕਾਂ ਤੇ ਟੂਕਾਂ ਉਨ੍ਹਾਂ ਦੇ ਸਿਰਾਂ ਵਿੱਚ ਝਾੜੀ ਜਾਂਦੇ। ਕੁਝ ਕੁ ਮਾਸਟਰ ਸਾਡੀਆਂ ਗੱਲਾਂ ਵਿੱਚ ਦਿਲਚਸਪੀ ਵਿਖਾਉਂਦੇ ਪਰ ਕਈ ਐਵੇਂ ਦਿਲਚਸਪੀ ਲੈਣ ਦਾ ਡਰਾਮਾ ਜਿਹਾ ਕਰਦੇ। ਅਸੀਂ ਸਮਝਦੇ ਕਿ ਉਹ ਸਾਡੀਆਂ ਗੱਲਾਂ ਦੇ ਰੰਗ ਵਿੱਚ ਪੂਰੀ ਤਰ੍ਹਾਂ ਭਿੱਜ ਗਏ ਹਨ। ਰਸਤੇ ਵਿੱਚ ਉਦਾਸੀ ਉਨ੍ਹਾਂ ਉੱਪਰ ਪਏ ਆਪਣੇ ਪ੍ਰਭਾਵ ਨੂੰ ਹੋਰ ਵੀ ਵਧਾ ਚੜ੍ਹਾ ਕੇ ਦੇਖਦਾ। ਅਸਲ ਵਿੱਚ ਇਹ ਉਹ ਦੌਰ ਸੀ ਜਦੋਂ ਰੂਪੋਸ਼ ਕਾਮਰੇਡ ਕਿਸੇ ਪਰਿਵਾਰ ਦਾ ਮਹਿਮਾਨ ਹੁੰਦਾ ਤੇ ਅਗਲਾ ਉਨ੍ਹਾਂ ਨੂੰ ਮੁਸ਼ਕਲ ਰਾਹਾਂ 'ਤੇ ਤੁਰੇ ਸਾਥੀ ਸਮਝ ਕੇ ਉਨ੍ਹਾਂ ਦੀ ਚੰਗੀ ਆਉ-ਭਗਤ ਕਰਦਾ ਤਾਂ ਇਹ ਸਿੱਟਾ ਕੱਢ ਲਿਆ ਜਾਂਦਾ ਸੀ ਇਹ ਪਰਿਵਾਰ ਉਨ੍ਹਾਂ ਦਾ ਬਹੁਤ ਵਧੀਆ ਅੱਡਾ ਬਣ ਗਿਆ ਤੇ ਕਈ ਵਾਰ ਉਨ੍ਹਾਂ ਕੱਚ ਘਰੜ ਮੁੰਡਿਆਂ ਨੂੰ ਜਜ਼ਬਾਤੀ ਕਰਕੇ ਕਿਸੇ ਐਕਸ਼ਨ ਵਿੱਚ ਪਾ ਕੇ ਬਲ਼ਦੀ ਦੇ ਬੂਥੇ ਤੁੰਨ੍ਹ ਦਿੱਤਾ ਜਾਂਦਾ। ਇਹੋ ਜਿਹੇ ਦੌਰ ਵਿੱਚ ਮੈਂ ਜਾਂ ਉਦਾਸੀ ਕਿਸ ਬਾਗ਼ ਦੀ ਮੂਲੀ ਸਾਂ।

ਇੱਕ ਦੋ ਵਾਰੀ ਅਸੀਂ ਪ੍ਰੋ. ਪ੍ਰੀਤਮ ਸਿੰਘ ਰਾਹੀ ਦੇ ਦਵਾਖਾਨੇ 'ਤੇ ਵੀ ਮਿਲਦੇ ਰਹੇ। ਪ੍ਰੋ. ਰਾਹੀ ਬਹੁਤ ਸੁਹਿਰਦ ਅਤੇ ਸਕੀਰਣਤਾ ਤੋਂ ਮੁਕਤ ਨੇਕ ਇਨਸਾਨ ਸੀ ਤੇ ਉਸਨੂੰ ਰਾਜਨੀਤਕ ਵਖਰੇਵੇਂ ਹੋਣ ਦੇ ਬਾਵਜੂਦ ਵੀ ਸਾਡੇ ਨਾਲ ਉਣਸ ਸੀ। ਉਸ ਨੇ ਸਾਡੇ ਨਾਲ ਕਦੇ ਵੀ ਕਿਸੇ ਰਾਜਨੀਤਕ ਵਖਰੇਵੇਂ ਵਾਲ਼ੀ ਵਾਧੂ ਦੀ ਬਹਿਸ ਨਾ ਛੇੜੀ ਜਦੋਂ ਕਿ ਅਸੀਂ ਐਵੇਂ ਹੀ ਪੰਗੇ ਲੈਂਦੇ ਰਹਿੰਦੇ ਸਾਂ। ਇੱਕ ਵਾਰ ਉਨ੍ਹਾਂ ਆਪਣੀ ਲਿਖਾਰੀ ਸਭਾ ਵੱਲੋਂ ਧਨੌਲੇ ਬਹੁਤ ਵੱਡਾ ਕਵੀ ਦਰਬਾਰ ਰਖਵਾਇਆ। ਮੈਂ ਤੇ ਉਦਾਸੀ ਉਸ ਕਵੀ ਦਰਬਾਰ ਵਿੱਚ ਪਹੁੰਚੇ ਸਾਂ। ਉਨ੍ਹੀਂ ਦਿਨੀਂ ਇੰਦਰਾ ਗਾਂਧੀ ਨੇ ਦੋ ਵੱਡੇ 'ਕ੍ਰਿਸ਼ਮੇ' ਕੀਤੇ ਸਨ। ਇੱਕ ਤਾਂ ਪੂਰਬੀ ਪਾਕਿਸਤਾਨ ਨੂੰ ਤੋੜ ਕੇ ਮੁਕਤੀ ਵਾਹਨੀ ਦੇ ਨਾਂ ਹੇਠ ਆਪਣੀਆਂ ਫੌਜਾਂ ਭੇਜ ਕੇ ਬੰਗਲਾ ਦੇਸ਼ ਦੀ ਸਥਾਪਨਾ ਕਰ ਦਿੱਤੀ ਸੀ, ਦੂਜੇ ਪਾਸੇ ਕਸ਼ਮੀਰ ਲਈ ਵਾਧੂ ਅਧਿਕਾਰਾਂ ਦੀ ਮੰਗ ਰੱਖਣ ਕਰਕੇ ਸ਼ੇਖ ਅਬਦੁੱਲਾ ਨੂੰ ਕੈਦ ਕਰ ਦਿੱਤਾ ਸੀ। ਦੂਜਾ ਉਸ ਨੇ ਬੰਗਲਾ ਦੇਸ਼ ਵਾਲੀ ਘਟਨਾ ਤੋਂ ਫੌਰੀ ਬਾਅਦ ਦੇਸ ਵਿੱਚ ਸਮਾਜਵਾਦ ਦਾ ਨਾਹਰਾ ਦੇ ਕੇ ਗਰੀਬੀ ਹਟਾਉਣ ਦਾ ਪਰਪੰਚ ਰਚ ਕੇ ਰਾਜ ਸੱਤਾ ਨੂੰ ਮਜ਼ਬੂਤ ਕਰ ਲਿਆ ਸੀ। ਸੀ. ਪੀ. ਆਈ. ਦੇ ਨਾਂ ਨਾਲ਼ ਜਾਣੀ ਜਾਂਦੀ ਸੱਜੀ ਕਮਿਊਨਿਸਟ ਪਾਰਟੀ, ਇੰਦਰਾ ਦਾ ਸਮਰਥਨ ਕਰ ਰਹੀ ਸੀ। ਇਨ੍ਹਾਂ ਦੋਹਾਂ ਮਸਲਿਆਂ ਉਪਰ ਮੈਂ ਦੋ ਸਮੱਸਿਆ ਪ੍ਰਧਾਨ ਸਟੇਜੀ ਕਵਿਤਾਵਾਂ ਛੇ ਛੇ ਕਲੀਆਂ ਬੈਂਤਾਂ ਵਿੱਚ ਚਾਰ-ਚਾਰ ਪੰਜ-ਪੰਜ ਬੰਦਾਂ ਦੀਆਂ ਲਿਖੀਆਂ ਹੋਈਆਂ ਸਨ, ਜੋ ਕਵੀ ਦਰਬਾਰਾਂ ਵਿੱਚ ਧਾਂਕ ਜਮਾ ਚੁੱਕੀਆਂ ਸਨ। ਉਦਾਸੀ ਦੀ ਸ਼ਾਇਰੀ ਉਦੋਂ ਹੀ ਆਪਣੀ ਪੂਰੇ ਜਾਹੋ ਜਲਾਲ ਨਾਲ਼ ਸਰੋਤਿਆਂ ਨੂੰ ਮੰਤਰ ਮੁਗਧ ਕਰਨ ਦੀ ਸਮੱਰਥਾ ਰੱਖਦੀ ਸੀ। ਉਹ ਹਾੜ੍ਹੀਆਂ ਦੇ ਹਾਣੀਆਂ ਅਤੇ ਸੌਣੀਆਂ ਦੇ ਸਾਥੀਆਂ ਨੂੰ ਉਚੀ ਹੇਕ ਵਿੱਚ ਆਵਾਜ਼ਾਂ ਮਾਰਦਾ ਤਾਂ ਸਾਰਾ ਪੰਡਾਲ ਹੀ ਜਿਵੇਂ ਤਾੜੀਆਂ ਦੀ ਗੂੰਜ ਨਾਲ ਝੂਮ ਉਠਦਾ।

ਉਨ੍ਹੀਂ ਦਿਨੀਂ ਹੀ ਪੰਜਾਬ ਪੱਧਰ 'ਤੇ ਨਾਗੀ ਰੈਡੀ ਗਰੁੱਪ ਵਾਲ਼ੇ ਸਾਥੀਆਂ ਨੇ ਜੋ ਹਥਿਆਰਬੰਦ ਇਨਕਲਾਬ ਬਾਰੇ ਕਾ. ਨਾਗੀ ਰੈਡੀ ਦੀ ਲਾਈਨ-'ਹਥਿਆਰਬੰਦ ਘੋਲ਼ ਇਨਕਲਾਬ ਦੀ ਸਭ ਤੋਂ ਉਪਰਲੀ ਸਟੇਜ ਹੈ'-ਨੂੰ ਲਾਗੂ ਕਰਨ ਦਾ ਦਾਅਵਾ

ਕਰਦੇ ਸਨ ਦੇ ਯਤਨਾਂ ਨਾਲ਼ ਪੰਜਾਬ ਪੱਧਰ ’ਤੇ ਪੰਜਾਬੀ ਸਾਹਿਤ ਸੱਭਿਆਚਾਰ ਮੰਚ ਦੀ ਸਥਾਪਨਾ ਕੀਤੀ ਗਈ, ਜਿਸ ਦੁਆਰਾ ਉਨ੍ਹਾਂ ਨੇ ਥਾਂ ਪੁਰ ਥਾਂ ਹੁੰਦੀਆਂ ਸਾਹਿਤਿਕ ਗਤੀਵਿਧੀਆਂ ਨੂੰ ਇਕ ਸੂਤਰ ਵਿਚ ਪ੍ਰੋਣ ਦੇ ਉਪਰਾਲੇ ਕੀਤੇ। ਸੁਰਿੰਦਰ ‘ਹੇਮ ਜਯੋਤੀ’ ਦੀ ਸੰਪਾਦਨਾ ਹੇਠ ਇਕ ਪਰਚਾ ‘ਹੇਮ ਜਯੋਤੀ’ ਕੱਢਿਆ ਗਿਆ। ਮੈਂ ਉਦਾਸੀ ਨੂੰ ਮਿਲ਼ਦਾ ਤਾਂ ਉਹ ਨਾਗੀ ਰੈਡੀਆਂ ਤੋਂ ਦੂਰੀ ਬਣਾਈ ਰੱਖਣ ਦੀ ਹੀ ਵਕਾਲਤ ਕਰਦਾ। ਨਾਗੀ ਰੈਡੀਆਂ ਨੂੰ ਤਾਂ ਉਦੋਂ ਕਿਧਰੇ ਠਾਹਰ ਵੀ ਨਹੀਂ ਸੀ ਦਿੰਦਾ ਕੋਈ। ਸਿਆੜ ਜਾਂ ਹੇਮ ਜਯੋਤੀ ਵਿਚ ਛਪਣ ਨੂੰ ਤਰਜੀਹ ਦੇਣ ਦੀ ਥਾਂ ਉਹ ਮਾਂ, ਰੋਹਲੇ ਬਾਣ, ਅਗਨ ਦੂਤ ਆਦਿ ਮੈਗਜ਼ੀਨਾਂ ਨੂੰ ਵਧੇਰੇ ਮਹੱਤਤਾ ਦਿੰਦਾ ਸੀ। ਜੋ ਕੋਈ ਹਥਿਆਰਬੰਦ ਇਨਕਲਾਬ ਦੀ ਵਕਾਲਤ ਨਹੀਂ ਸੀ ਕਰਦਾ, ਉਹ ਉਸਦੀ ਨਜ਼ਰ ਵਿਚ ਲਹਿਰ ਦਾ ਦੁਸ਼ਮਣ ਸੀ।...ਤੇ ਉਦਾਸੀ ਧੀ ਦੇ ਦਾਜ ਵਿਚ ਇਕ ਚਾਕੂ ਦੀ ਵੀ ਮੰਗ ਕਰਦਾ ਸੀ। ਜਾਂ ਵਣਜਾਰੇ ਤੋਂ ਵੀ ਚੂੜੀਆਂ ਚੜ੍ਹਾਉਣ ਵਾਲ਼ੀ ਕੁੜੀ ਚਾਕੂ ਦੀ ਹੀ ਮੰਗ ਕਰਦੀ ਹੈ ਜਿਸ ਨਾਲ਼ ਉਹ ਬੋਦੇ ਕਾਨੂੰਨ ਦਾ ਖੋਖਾ ਪਾੜਨਾ ਚਾਹੁੰਦੀ ਹੈ। ਤਾਂ ਵੀ ਉਦਾਸੀ ਦਾ ਹਰ ਸ਼ਬਦ, ਹਰ ਬੋਲ ਲੋਕ ਮਨਾਂ ’ਤੇ ਸਥਾਈ ਅਤੇ ਗਹਿਰਾ ਪ੍ਰਭਾਵ ਪਾਉਂਦਾ ਸੀ ਤੇ ਉਸ ਨੂੰ ਹਰ ਥਾਂ ਰੱਜਵੀਂ ਪ੍ਰਸ਼ੰਸ਼ਾ ਮਿਲ਼ਦੀ ਸੀ।

ਮੇਰੀ ਭੈਣ ਮਹਿੰਦਰ ਦਾ ਰੱਖਾ ਸਿੰਘ ਚਚੋਹਰ ਨਾਲ਼ ਵਿਆਹ ਤਹਿ ਹੋ ਚੁੱਕਿਆ ਸੀ। ਕਾ. ਹਰਭਜਨ ਸੋਹੀ ਦੀ ਸ਼ਾਦੀ ਕੱਚੀ ਭੁੱਚੋ ਵਾਲ਼ੀ ਮਹਿੰਦਰ ਕੌਰ ਨਾਲ਼ ਕਿਸੇ ਵੀ ਪ੍ਰੰਪਰਾਗਤ ਰਸਮ ਤੋਂ ਬਗੈਰ, ਫੁੱਲਾਂ ਦੇ ਹਾਰਾਂ ਅਤੇ ਸਾਡੇ ਗਾਇਕ ਜਥੇ ਦੇ ਗੀਤਾਂ ਦੀਆਂ ਬੁਛਾੜਾਂ ਵਿਚ ਹੋਈ ਸੀ। ਸਾਡੇ ਮਨ ਵਿਚ ਵੀ ਇਹੋ ਵਿਚਾਰ ਖੜਦੁੰਬ ਮਚਾ ਰਿਹਾ ਸੀ ਤੇ ਇਹ ਜਨੂਨ ਮੇਰੇ ਮੋਢਿਆਂ ’ਤੇ ਸਵਾਰ ਹੋ ਕੇ ਗਿੱਚੀ ਨੂੰ ਤੁਣਕੇ ਮਾਰ ਰਿਹਾ ਸੀ ਕਿ ਮੇਰੀ ਭੈਣ ਦੀ ਸ਼ਾਦੀ ਵੀ ਉਸੇ ਤਰਜ਼ ’ਤੇ ਹੋਵੇ ਤੇ ਸਾਰੇ ਪਿੰਡ ਵਿਚ ਅਤੇ ਆਲ਼ੇ ਦੁਆਲ਼ੇ ਇਸ ਦੀ ਚਰਚਾ ਹੋਵੇ। ਮੈਂ ਸੰਤ ਰਾਮ ਉਦਾਸੀ ਕੋਲ਼ ਉਸ ਦੇ ਪਿੰਡ ਰਾਏਸਰ ਗਿਆ ਤੇ ਉਸ ਨਾਲ਼ ਰਾਇ ਮਸ਼ਵਰਾ ਕੀਤਾ। ਉਸ ਨੂੰ ਇਹ ਤਾਂ ਪਤਾ ਹੀ ਸੀ ਕਿ ਇਹ ਰਿਸ਼ਤਾ ਬਾਰੂ ਸਤਵਰਗ ਹੁਰਾਂ ਦੇ ਯਤਨਾਂ ਨਾਲ਼ ਹੋਇਆ ਸੀ। ਉਦਾਸੀ ਬਹੁਤ ਖੁਸ਼ ਹੋਇਆ। ਹੋਣਾ ਹੀ ਸੀ, ਕਿਉਂਕਿ ਇਸ ਵਿਚ ਉਸ ਦੇ ਗਰੁੱਪ ਦਾ ਬੋਲਬਾਲਾ ਸੀ। ਬਹੁਤ ਸਾਰੇ ਮੁਹਤਬਰਾਂ ਵਿਚ ਉਦਾਸੀ ਵੀ ਇਸ ਵਿਆਹ ਵਿਚ ਮੋਹਰੀਆਂ ਵਿਚ ਸ਼ਾਮਿਲ ਸੀ। ਉਸ ਦੇ ਗੀਤਾਂ ਨੇ ਉਹ ਰੰਗ ਬੰਨ੍ਹਿਆਂ ਕਿ ਸਾਡਾ ਬਜ਼ੁਰਗ ਵਿਰੋਧ ਕਰਨ ਦੇ ਬਾਵਜੂਦ ਵੀ ਅਸ਼ ਅਸ਼ ਕਰ ਉਠਿਆ। ਗੁਰਸਿੱਖਾਂ ਦਾ ਘਰ ਹੋਣ ਦੀ ਹੈਂਕੜ ਵਿਚ ਸਾਡਾ ਬਜ਼ੁਰਗ (ਤਾਇਆ) ਬਾਪ ਦੀ ਭੂਮਿਕਾ ਅਦਾ ਕਰਨ ਤੋਂ ਇਨਕਾਰੀ ਹੋ ਗਿਆ ਸੀ ਜਿਸ ਕਰਕੇ ਪਿੰਡ ਭੁੱਚੋ ਕਲਾਂ ਜਿੱਥੇ ਮੈਂ ਅਧਿਆਪਕ ਸਾਂ ਤੇ ਜਿਸ ਪਰਿਵਾਰ ਵਿਚ ਮੈਂ ਆਪਣਿਆਂ ਵਾਂਗ ਰਹਿ ਰਿਹਾ ਸਾਂ, ਦੇ ਬਜ਼ੁਰਗ ਬਾਪੂ ਲਾਭ ਸਿੰਘ ਕਲਾਰ ਨੇ ਬਾਪ ਵਾਲੀਆਂ ਰਸਮਾਂ ਅਦਾ ਕੀਤੀਆਂ। ਕੁੜੀ ਨੂੰ ਉਦਾਸੀ ਨੇ ਤਪੇ ਤੋਂ ਸੀ ਮਾਰਕੰਡਾ ਦੁਆਰਾ ਕੱਢਿਆ ਪਰਚਾ ‘ਕਿੰਤੂ’ ਭੇਟ ਕੀਤਾ ਸੀ।

ਐਮਰਜੈਂਸੀ ਦੇ ਦੌਰ ਵਿਚ ਮੈਨੂੰ ਮੇਰੇ ਸਾਥੀਆਂ ਨੇ ਜੇਲ੍ਹ ਵਿਚੋਂ ਬਿਮਾਰੀ ਦੀ ਸ਼ਰਤ ’ਤੇ ਜ਼ਮਾਨਤ ਪਰ ਰਿਹਾਅ ਹੋਣ ਪਿੱਛੋਂ ਕਲਕੱਤੇ ਇਲਾਜ ਲਈ ਭੇਜਿਆ ਹੋਇਆ ਸੀ। ਉਥੇ ਆਪਣੇ ਨਜ਼ਦੀਕੀ ਮਿੱਤਰਾਂ ਦੇ ਕੋਲ਼ ਠਹਿਰਿਆ ਹੋਇਆ ਸਾਂ। ਬਲਦੇਵ

ਸਿੰਘ ਸੜਕਨਾਮਾ, ਹਰਦੇਵ ਸਿੰਘ ਗਰੇਵਾਲ ਆਦਿ ਸਾਹਿਤਕਾਰ ਉਥੇ ਮਿਲ਼ਦੇ ਰਹਿੰਦੇ ਸਨ। ਇਕ ਦਿਨ ਬਲਦੇਵ ਨੇ ਮੈਨੂੰ ਦੱਸਿਆ ਕਿ ਉਦਾਸੀ ਨੂੰ ਗੁਰੂ ਨਾਨਕ ਦੇਵ ਜੀ ਦੇ ਗੁਰ ਪੁਰਬ 'ਤੇ ਗੁਰਦੁਆਰਾ ਜਗਤ ਸੁਧਾਰ, ਕਾਲ਼ੀ ਘਾਟ ਵਾਲ਼ਿਆਂ ਨੇ, ਸੱਦਿਆ ਹੋਇਆ ਹੈ ਤੇ ਸੰਤ ਰਾਮ ਉਦਾਸੀ ਕਲਕੱਤੇ ਪਹੁੰਚਿਆ ਹੋਇਆ ਹੈ। ਉਸ ਦੇ ਟਿਕਾਣੇ 'ਤੇ ਤਾਂ ਮੈਂ ਜਾ ਨਹੀਂ ਸਕਿਆ ਪਰ ਗੁਰੂ ਘਰ ਵਿਚ ਭੋਗ ਦੇ ਮੌਕੇ ਜ਼ਰੂਰ ਹਾਜ਼ਰ ਹੋ ਗਿਆ। ਮੈਂ ਵੀ ਉਦਾਸੀ ਵਾਂਗ ਆਪਣੇ ਨੰਬਰ ਬਣਾਉਣ ਲਈ ਗੁਰੂ ਨਾਨਕ ਦੇਵ ਬਾਰੇ ਇਕ ਕਵਿਤਾ ਤਿਆਰ ਕਰਨ ਦਾ ਉਪਰਾਲਾ ਕੀਤਾ ਸੀ ਪਰ ਉਹ ਗੱਲ ਨਾ ਬਣੀ। ਉਦਾਸੀ ਤਾਂ ਪੰਡਾਲ ਲੁੱਟ ਚੁੱਕਾ ਸੀ ਪਰ ਮੈਨੂੰ ਕਿਸੇ ਨੇ ਚੱਜ ਨਾਲ਼ ਸੁਣਿਆ ਵੀ ਨਾ, ਦਾਦ ਤਾਂ ਕੀ ਦੇਣੀ ਸੀ। ਬਾਅਦ ਵਿਚ ਬਲਦੇਵ ਹੁਰਾਂ ਨੇ ਸੁਝਾਅ ਵੀ ਦਿੱਤਾ ਕਿ ਮੈਂ ਲੋਕ ਮਨ ਨੂੰ ਸਮਝਣ ਵਿਚ ਟਪਲਾ ਖਾ ਗਿਆ ਜਦੋਂ ਕਿ ਉਦਾਸੀ ਆਪਣੀ ਮੁਹਾਰਤ ਕਰਕੇ ਧਾਂਕ ਜਮਾਉਣ ਵਿਚ ਸਫ਼ਲ ਹੋ ਗਿਆ। ਕਿਸੇ ਗੱਲ ਨੂੰ ਲੈ ਕੇ ਤੁਕਬੰਦੀ ਕਰ ਲੈਣ ਨਾਲ ਕਵਿਤਾ ਤਾਂ ਨਹੀਂ ਬਣ ਜਾਂਦੀ। ਮੇਰੀ ਉਹੀ ਗੱਲ ਸੀ ਪਰ ਸੰਤ ਰਾਮ ਉਦਾਸੀ ਨੇ ਆਪਣੇ ਰਸ ਰੰਗ ਬਖੇਰ ਦਿੱਤੇ ਸਨ ਤੇ ਉਸ ਦੀ ਵਾਹਵਾ ਹੋ ਰਹੀ ਸੀ। ਮੈਨੂੰ ਉਦਾਸੀ ਦੀ ਚੜ੍ਹਤ 'ਤੇ ਉਦੋਂ ਵੀ ਫ਼ਖ਼ਰ ਹੁੰਦਾ ਸੀ ਤੇ ਅੱਜ ਵੀ ਫ਼ਖ਼ਰ ਹੋ ਰਿਹਾ ਹੈ। ਉਸਦੀ ਸ਼ਾਇਰੀ ਏਨੀ ਬਲਵਾਨ ਸੀ ਕਿ ਉਸਦੇ ਇਕ ਇਕ ਬੋਲ ਦਾ ਹਰ ਕੋਈ ਲੋਹਾ ਮੰਨਦਾ ਸੀ। ਉਸ ਦੇ ਇਕ ਇਕ ਬੋਲ ਵਿਚ ਕਿਰਤੀ ਕਾਮਿਆਂ ਦੀ ਮਿਹਨਤ ਬੋਲਦੀ ਸੀ। ਉਸ ਦੇ ਗੀਤਾਂ ਦੀ ਇਕ ਇਕ ਸਤਰ ਕਿਰਤੀ ਕਾਮਿਆਂ ਦੇ ਖ਼ੂਨ ਪਸੀਨੇ ਵਿਚ ਗੁੰਨ੍ਹੀ ਹੋਈ ਹੁੰਦੀ ਸੀ। ਕਿਰਤ ਦਾ ਸੱਚਾ ਖ਼ੂਨ ਉਦਾਸੀ ਦੀਆਂ ਰਗਾਂ ਵਿਚ ਦੌੜਦਾ ਸੀ। ਉਸ ਦੀਆਂ ਰਗਾਂ ਵਿਚ ਦੌੜਦਾ ਇਹ ਸੱਚਾ ਖ਼ੂਨ ਹੀ ਉਸ ਕੋਲੋਂ ਸਮੇਂ ਦੇ ਸੱਚ ਦੀ ਗੱਲ ਅਖਵਾ ਰਿਹਾ ਸੀ–'ਸੱਚੁ ਸੁਣਾਇਸੀ ਸੱਚੁ ਕੀ ਬੇਲਾ॥' ਸਮੇਂ ਦੇ ਸੱਚ ਦੀ ਮਹਿਕ ਉਸ ਦੇ ਹਰ ਬੋਲ ਵਿਚ ਰਮੀ ਹੁੰਦੀ ਸੀ।

ਅਸੀਂ ਰਾਮਪੁਰਾ ਇਲਾਕੇ ਵਿਚ ਪੰਜਾਬੀ ਸਾਹਿਤ ਸਭਾ ਜੋ ਕਿ ਬਹੁਤ ਦੇਰ ਦੀ ਸਿੱਥਲ ਹੋਈ ਪਈ ਸੀ, ਸੁਰਜੀਤ ਕਰਕੇ ਰਾਮਪੁਰਾ ਫੂਲ ਦੇ ਚੌਂਕ ਵਿਚ ਬਹੁਤ ਵਿਸ਼ਾਲ ਕਵੀ ਦਰਬਾਰ ਕਰਵਾਇਆ ਅਤੇ ਉਸ ਤੋਂ ਬਾਅਦ ਬਠਿੰਡੇ ਕਿਲੇ ਕੋਲ਼ ਤਾਂ ਉਦਾਸੀ ਉਨ੍ਹਾਂ ਥਾਂਵਾਂ ਉਪਰ ਵੀ ਕਵੀ ਦਰਬਾਰਾਂ ਦੀ ਕਲਗੀ ਹੀ ਸੀ। ਜਦੋਂ ਵੀ ਉਸਦੇ ਬੋਲ–'ਉਠ ਕਿਰਤੀਆ ਉਠ ਉਇ ਉਠਣ ਦਾ ਵੇਲ਼ਾ। ਜੜ੍ਹ ਵੈਰੀ ਦੀ ਪੁੱਟ ਉਇ ਪੁੱਟਣ ਦਾ ਵੇਲਾ' ਹਵਾ ਵਿਚ ਗੂੰਜਦੇ ਤਾਂ ਹਜ਼ਾਰਾਂ ਸਰੋਤਿਆਂ ਦੇ ਦਿਲਾਂ ਵਿਚ ਇਨਕਲਾਬੀ ਚਿੰਗਾੜੀਆਂ ਮਘਣ ਲਗਦੀਆਂ ਸਨ।

ਜਦੋਂ ਉਦਾਸੀ ਲਾਲ ਕਿਲੇ ਉਪਰ 26 ਜਨਵਰੀ ਨੂੰ ਗੀਤ ਗਾ ਆਇਆ ਤਾਂ ਮੇਰੇ ਮਨ ਵਿਚ ਉਸ ਪ੍ਰਤੀ ਇਕ ਵਿੱਥ ਜਿਹੀ ਦੀ ਦੀਵਾਰ ਉਸਰ ਗਈ। ਇਹ ਦੀਵਾਰ ਬਹੁਤ ਸਮਾਂ ਮੇਰੇ ਕੋਲ਼ੋਂ ਟੱਪੀ ਹੀ ਨਹੀਂ ਜਾ ਸਕੀ। ਹੋਰ ਲੋਕ ਵੀ ਸਨ ਜੋ ਉਸ ਦੇ ਬਾਰੇ ਬਹੁਤ ਕੁੱਝ ਊਲ ਜਲੂਲ ਵੀ ਬੋਲਦੇ ਰਹਿੰਦੇ ਸਨ, ਪਰ ਮੈਂ ਇਸ ਬਾਰੇ ਕਿਸੇ ਕੋਲ਼ ਕੋਈ ਜੁਗਾਲ਼ੀ ਨਹੀਂ ਕੀਤੀ ਪਰ ਫਿਰ ਵੀ ਇਕ ਚੁੱਪ ਜਿਹੀ ਮੇਰੇ ਜਿਹਨ ਵਿਚ ਐਵੇਂ ਤੁਣਕੇ ਜਿਹੇ ਮਾਰਦੀ ਰਹਿੰਦੀ ਸੀ। ਫਿਰ ਉਹ ਗੁਰਦੁਆਰਿਆਂ ਦੀਆਂ ਸਟੇਜਾਂ ਉਪਰ ਗੁਰਪੁਰਬਾਂ ਦੀ ਰੌਣਕ ਬਣਨ ਦੇ ਰਾਹ ਪੈ ਗਿਆ। ਮੈਂ ਕਈ ਵਾਰ

ਸੋਚਣਾ ਕਿ ਸਿੱਖੀ ਸਾਡਾ ਮਹਾਨ ਵਿਰਸਾ ਹੈ। ਜੇ ਉਦਾਸੀ ਗੁਰੂ ਘਰਾਂ ਦੇ ਸਮਾਗਮਾਂ ਦੀ ਸ਼ਾਨ ਬਣਦਾ ਹੈ ਤਾਂ ਇਸ ਨਾਲ਼ ਕੀ ਜੱਗੋਂ ਤੇਰਵੀਂ ਹੁੰਦੀ ਹੈ ਨਾ ਕੋਈ ਪਰਲੋਂ ਆਉਣੀ ਹੈ ਤੇ ਨਾ ਹੀ ਕੋਈ ਭੂਚਾਲ ਪਰ ਦੂਜੇ ਪਲ ਹੀ ਮੈਂ ਸੋਚਦਾ ਕਿ ਗੁਰੂ ਘਰਾਂ ਵਿਚ ਹੁਣ ਸਿੱਖੀ ਤਾਂ ਕਿਤੇ ਹੈ ਹੀ ਨਹੀਂ। ਬਾਣਾ ਹੀ ਬਾਣਾ ਹੈ ਬਾਣੀ ਦਾ ਤੱਤ ਤਾਂ ਬਾਣੇ ਨੇ ਗੁਰੂ ਘਰਾਂ ਵਿਚੋਂ ਬਾਹਰ ਧੂਹ ਮਾਰਿਆ ਹੈ। ਕਿਉਂ ਜਾਂਦਾ ਹੈ ਉਦਾਸੀ ਇਹੋ ਜਿਹੇ ਲੋਕਾਂ ਵਿਚ ਆਪਣੀ ਕਲਾ ਨੂੰ ਵੇਚਣ। ਅਸਲ ਵਿਚ ਉਦਾਸੀ ਆਪਣੇ ਪਰਿਵਾਰ ਵੱਲੋਂ ਕਿਸੇ ਕਾਰਨ ਸਤਿਆ ਹੋਇਆ ਸੀ। ਉਸ ਦੀ ਇਕ ਬੇਟੀ ਇਕਬਾਲ ਤਾਂ ਆਪਣੇ ਬਾਪ ਨੂੰ ਸਮਝਦੀ ਸੀ ਪਰ ਉਸ ਦੇ ਕਹਿਣ ਅਨੁਸਾਰ ਬਾਕੀ ਸਾਰੇ ਜੀਅ ਤਾਂ ਗਲਤ ਹੱਥੀਂ ਚੜ੍ਹੇ ਉਸ ਦੇ ਬਾਪ ਦੇ ਹੱਡ ਵੇਚ ਕੇ ਖਾਣ ਤੱਕ ਹੀ ਸੀਮਤ ਸਨ। ਇਸ ਕਰਕੇ ਉਹ ਬਹੁਤ ਹੱਦ ਤੱਕ ਟੁੱਟ ਚੁੱਕਾ ਸੀ। ਉਹ ਇੰਨੇ ਟੋਟਿਆਂ ਵਿਚ ਖਿੰਡ ਚੁੱਕਾ ਸੀ ਕਿ ਉਸ ਤੋਂ ਆਪਣਾ ਆਪ ਇਕੱਤਰ ਨਹੀਂ ਸੀ ਹੋ ਰਿਹਾ। ਉਹ ਇੰਨੀ ਵੱਡੀ ਹਿੰਦੁਸਤਾਨ ਦੀ ਧਰਤੀ ਉਪਰ ਆਪਣੇ ਜੋਗੀ ਥਾਂ ਤਲਾਸ਼ਦਾ ਸੀ ਜੋ ਉਸ ਨੂੰ ਮਿਲ ਨਹੀਂ ਸੀ ਰਹੀ, ਜਿਸ ਕਰ ਕੇ ਉਹ ਹੱਦੋਂ ਵੱਧ ਸ਼ਰਾਬ ਦੀਆਂ ਬੇੜੀਆਂ ਆਪਣੇ ਪੈਰਾਂ ਵਿਚ ਪਹਿਨ ਕੇ ਉਨ੍ਹਾਂ ਦੀ ਛਣਕਾਰ ਵਿਚ ਇਸ ਕਰੂਰ ਯਥਾਰਥ ਨੂੰ ਭੁਲਾਉਣ ਦਾ ਯਤਨ ਕਰਦਾ।

ਉਹ ਪਰੋਗਰਾਮਾਂ 'ਤੇ ਜਾਂਦਾ ਤੇ ਉਸ ਨੂੰ ਆਮ ਹੀ ਇਹ ਕਹਿੰਦੇ ਸੁਣਿਆ ਜਾ ਸਕਦਾ ਸੀ–" ਯਾਰ ਲਿਆਉ ਕਿਤਿਉਂ ਕੋਈ ਰੂੜੀ ਰਾੜੀ ਮਾਰਕਾ। ਹੱਡ ਜੇ ਦੁਖੀ ਜਾਂਦੇ ਐ।" ਉਹ ਆਮ ਹੀ ਪੁਲਿਸੀਆਂ ਦੀ ਕੁੱਟ ਦੇ ਪਖਾਣੇ ਪਾ ਕੇ ਕਹਿੰਦਾ ਕਿ ਦਾਰੂ ਪੀ ਕੇ ਉਸ ਦੇ ਹੱਡਾਂ ਨੂੰ ਕੁਝ ਰਾਹਤ ਮਿਲ਼ ਜਾਂਦੀ ਹੈ। ਬਹੁਤ ਲੋਕ ਸਨ ਜੋ ਉਸ ਦੀ ਇਸ ਗੱਲ ਦਾ ਮਖੌਲ ਉਡਾਉਂਦੇ। ਉਸ ਦੀ ਪੁਲਿਸ ਹੱਥੋਂ ਹੋਈ ਕੁੱਟ ਨੂੰ ਵਧਾ ਚੜ੍ਹਾ ਕੇ ਕੀਤਾ ਬਿਆਨ ਆਖਦੇ ਪਰ ਇਹ ਤਾਂ ਜੱਗ ਜਾਣਦਾ ਸੀ ਕਿ ਉਦਾਸੀ ਨੇ ਇਨਟੈਰੋਗੇਸ਼ਨ ਸੈਂਟਰਾਂ ਵਿਚ ਲੋਹੜੇ ਦਾ ਤਸ਼ੱਦਦ ਝੱਲਿਆ ਸੀ ਆਪਣੇ ਪਿੰਡੇ 'ਤੇ। ਕਈ ਕਈ ਦਿਨ ਹਜ਼ਾਰ ਵਾਟ ਦੇ ਬੱਲਬ ਮੂਹਰੇ ਜਾਗਦਿਆਂ ਰੱਖ ਰੱਖ ਕੇ ਉਸ ਦੀ ਨਜ਼ਰ ਕਮਜ਼ੋਰ ਕਰ ਦਿੱਤੀ ਗਈ ਸੀ।

ਘਰ ਵਿਚ ਉਸ ਨੂੰ ਟਿਕਾਣਾ ਨਹੀਂ ਸੀ ਮਿਲ਼ਦਾ, ਬਾਹਰਲੇ ਲੋਕ ਉਸ ਬਾਰੇ ਇਸ ਤਰ੍ਹਾਂ ਦੀਆਂ ਗੱਲਾਂ ਦੀ ਗੋਲੀਬਾਰੀ ਕਰੀ ਰੱਖਦੇ ਸਨ। ਉਸ ਨੂੰ ਕਿਸੇ ਅਜਿਹੇ ਹੱਥ ਦੀ ਜ਼ਰੂਰਤ ਸੀ ਜੋ ਉਸ ਦੇ ਸੱਚ ਮੁੱਚ ਹੀ ਦੁਖਦੇ ਹੱਡਾਂ 'ਤੇ ਟਕੋਰ ਕਰ ਸਕਦਾ। ਇਸ ਦੇ ਬਾਵਜੂਦ ਉਸ ਦੇ ਬੋਲਾਂ ਵਿਚਲਾ ਜਲੌਅ ਉਵੇਂ ਦਾ ਉਵੇਂ ਕਾਇਮ ਰਿਹਾ। ਉਸ ਦੇ ਬੋਲਾਂ ਵਿਚਲਾ ਸਰੋਦੀ ਰੰਗ ਕਿਸੇ ਤਰ੍ਹਾਂ ਵੀ ਫਿੱਕਾ ਨਹੀਂ ਪਿਆ। ਉਸ ਦੇ ਕੁਝ ਬੌਣੀ ਕਿਸਮ ਦੇ ਦੋਖੀਆਂ ਨੇ ਉਦਾਸੀ ਨੂੰ ਖ਼ਾਲਿਸਤਾਨੀ ਰੰਗ ਵਿਚ ਰੰਗਣ ਦੇ ਵੀ ਛੜਯੰਤਰ ਰਚੇ ਪਰ ਉਦਾਸੀ ਕਿਰਤ ਦਾ ਜਾਇਆ ਹੀ ਬਣਿਆ ਰਿਹਾ। ਮੈਂ ਉਸ ਦੇ ਇਸ ਰੰਗ ਬਾਰੇ ਜਦ ਵੀ ਗੱਲ ਕੀਤੀ ਤਾਂ ਉਸ ਦਾ ਬਹੁਤ ਹੀ ਨਿੱਗਰ ਉਤਰ ਹੁੰਦਾ ਸੀ, ਕੌਮਾਂ ਆਪਣੇ ਵਿਰਸੇ ਅਤੇ ਇਤਿਹਾਸ ਦੇ ਸਿਰ 'ਤੇ ਹੀ ਜਿਉਂਦੀਆਂ ਰਹਿੰਦੀਆਂ ਨੇ। ਪੰਜਾਬੀ ਕੌਮ ਨੂੰ ਆਪਣੇ ਇਤਿਹਾਸ ਉਪਰ ਮਾਣ ਹੋਣਾ ਚਾਹੀਦਾ ਹੈ। ਸਿੱਖੀ ਸਾਡਾ ਇਨਕਲਾਬੀ ਅਤੇ ਮਾਣਮੱਤਾ ਵਿਰਸਾ ਹੈ। ਇਸ ਮਾਣ ਦੇ ਬਗੀਚੇ 'ਚੋਂ ਉਹ ਭਾਈ ਦਿਆਲੇ, ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ ਜਿਹੇ ਫੁੱਲ ਚੁਣਦਾ

ਤੇ ਦਿੱਲੀ ਦੀਆਂ ਅੱਖਾਂ ਵਿਚ ਤੱਕਲ਼ਾ ਤੁੰਨ੍ਹ ਕੇ ਆਖਦਾ ਦਿੱਲੀਏ ਵੇਖ ਨੀ ਸਿੰਘ ਸੂਰਮੇ ਕਿਵੇਂ ਤੇਰਾ ਗਰੂਰ ਚਕਨਾ ਚੂਰ ਕਰ ਰਹੇ ਨੇ। ਇਹ ਗੱਲ ਉਦਾਸੀ ਦੇ ਗੀਤਾਂ ਦਾ ਹਾਸਲ ਸੀ ਕਿ ਉਹ ਸਰਕਾਰ ਅਤੇ ਰਾਜ ਦੇ ਕਿਰਦਾਰ ਨੂੰ ਆਪਣੇ ਗੀਤਾਂ ਵਿਚ ਜਿਸ ਵਿਧੀ ਨਾਲ਼ ਪੇਸ਼ ਕਰਦਾ ਸੀ, ਉਹ ਉਸਦਾ ਆਪਣਾ ਹੀ ਇਕ ਵਿਲੱਖਣ ਅੰਦਾਜ਼ ਸੀ। ਜਦ ਨਕਸਲਬਾੜੀਏ ਨੌਜੁਆਨਾਂ ਦਾ ਅੰਨ੍ਹੇਵਾਹ ਕਤਲੇਆਮ ਕੀਤਾ ਜਾ ਰਿਹਾ ਸੀ ਤਾਂ ਉਦਾਸੀ ਔਰੰਗਿਆਂ-ਚੰਗੇਜ਼ਾਂ ਦੀ ਰੂਹ, ਦੇਸੀ ਹਾਕਮਾਂ ਦੇ ਖ਼ੂਨ ਵਿਚ ਘੁਲੀ ਹੋਈ ਵੇਖਦਾ ਸੀ ਤੇ ਇਨਕਲਾਬੀਆਂ ਦੇ ਹੌਸਲਿਆਂ ਦੇ ਝੰਡੇ ਹਾਕਮਾਂ ਦੀ ਹਿੱਕ ’ਤੇ ਗੱਡਣ ਦੀ ਕਮਾਲ ਕਰ ਦਿੰਦਾ ਸੀ-“ ਅਸੀਂ ਗੱਭਰੂ ਤੂਤ ਦੀ ਛਿਟੀ ਵਰਗੇ ਜਿੰਨਾ ਛਾਂਗਣਗੇ ਉਨਾ ਹੀ ਫੈਲਰਾਂਗੇ।” ਉਹ ਸਮੇਂ ਦੇ ਗੱਦਾਰ ਹਾਕਮਾਂ ਨੂੰ ਉਦੋਂ ਹੀ ਆਖ ਰਿਹਾ ਸੀ ਕਿ ਸਾਡੇ ਇਸ ਦੇਸ ਨੂੰ ਉਹ ਸਾਮਰਾਜੀਆਂ ਕੋਲ਼ ਗਹਿਣੇ ਨਾ ਧਰਨ। ਅੱਜ ਦਾ ਵਿਸ਼ਵੀਕਰਨ ਦਾ ਦੌਰ ਉਦੋਂ ਅਜੇ ਸਜਇਆ ਬਾਲ ਸੀ ਜੋ ਅੱਜ ਵਿਸ਼ਵ ਬੈਂਕ, ਅੰਤਰ ਰਾਸ਼ਟਰੀ ਮੁਦਰਾ ਕੋਸ਼, ਵਿਸ਼ਵ ਵਪਾਰ ਸੰਗਠਨ ਆਦਿ ਦੇ ਰੂਪ ਵਿਚ ਪ੍ਰਵਾਨ ਚੜ੍ਹਿਆ ਸਾਮਰਾਜ ਦਾ ਗੱਭਰੂ ਪੁੱਤ ਬਣ ਚੁੱਕਿਆ ਹੈ। ਉਸ ਨੇ ਉਦੋਂ ਹੋਰ ਵਾਹਵਾ ਖੱਟੀ ਜਦ ਗਿਆਨੀ ਜ਼ੈਲ ਸਿੰਘ ਨੇ ਸ਼ਹੀਦੇ ਆਜ਼ਮ ਭਗਤ ਸਿੰਘ ਦੀ ਮਾਂ ਨੂੰ ਪੰਜਾਬ ਮਾਤਾ ਦਾ ਖ਼ਿਤਾਬ ਦੇ ਕੇ ਪੈਨਸ਼ਿਨ ਤੇ ਕਾਰ ਭੇਂਟ ਕੀਤੀ ਤਾਂ ਉਦਾਸੀ ਕੂਕ ਉਠਿਆ-“ਭਗਤ ਸਿੰਘ ਦੀ ਮਾਂ ਤਾਂ ਬੇਸ਼ੱਕ ਬਣਿਉਂ, ਪਰ ਬਣਿਉ ਨਾ ਕਿਤੇ ਪੰਜਾਬ ਮਾਤਾ।” ਸਾਹਿਤ ਦੀ ਸਮਾਜਿਕ ਯਥਾਰਥ ਵਿਚ ਭੂਮਿਕਾ ਬਾਰੇ ਉਦਾਸੀ ਬਾਖ਼ਬਰ ਸੀ। ਕੁਝ ਕਲਮੂੰਹੀਂਆਂ ਤਾਕਤਾਂ ਉਦਾਸੀ ਨੂੰ ਖ਼ਾਲਿਸਤਾਨੀ ਰੰਗ ਵਿਚ ਰੰਗਣ ਦੀ ਬੇਹਿਯਾਈ ਤੱਕ ਗਈਆਂ ਹਨ। ਬਹੁਤ ਸਾਰੇ ਕਾਮਰੇਡ ਜਿਹੜੇ ਇਹ ਕਹਿੰਦੇ ਸੁਣੇ ਗਏ ਹਨ ਕਿ ਗੁਰਦੁਆਰਿਆਂ ਵਿਚ ਜਾ ਕੇ ਵੀ ਅਸੀਂ ਮਾਰਕਸੀ ਵਿਚਾਰਾਂ ਦੀ ਗੱਲ ਕਰ ਸਕਦੇ ਹਾਂ, ਕੀ ਉਹ ਖਾਲਿਸਤਾਨ ਪੱਖੀ ਹੋ ਗਏ। ਇਹ ਕਹਿਣ ਵਿਚ ਉਨ੍ਹਾਂ ਦੀ ਅੰਤਰਮੁਖਤਾ ਜਾਂ ਘੱਟ ਸਮਝੀ ਦਾ ਨੁਕਸ ਤਾਂ ਕੱਢਿਆ ਜਾ ਸਕਦਾ ਹੈ ਪਰ ਇਹ ਨਹੀਂ ਕਿਹਾ ਜਾ ਸਕਦਾ ਕਿ ਉਹ ਖ਼ਾਲਿਸਤਾਨ ਦੇ ਰਾਹ ਪੈ ਗਏ ਹਨ। ਬਹੁਤ ਲੋਕ ਹਨ ਜੋ ਅੱਜ ਵੀ ਇਹ ਕਹਿੰਦੇ ਸੁਣੇ ਜਾ ਸਕਦੇ ਹਨ ਕਿ ਮਾਉ ਨੂੰ ਨੀਲੇ ਘੋੜੇ ਦਾ ਅਸਵਾਰ ਬਣਾਏ ਬਿਨਾ ਨਹੀਂ ਸਰਨਾ। ਮੈਂ ਸਮਝਦਾ ਹਾਂ ਕਿ ਇਨਕਲਾਬ ਪ੍ਰਤੀ ਉਨ੍ਹਾਂ ਦੀ ਸੁਹਿਰਦਤਾ ਉਪਰ ਸ਼ੱਕ ਨਹੀਂ ਕੀਤਾ ਜਾ ਸਕਦਾ ਇਹ ਵੱਖਰੀ ਗੱਲ ਹੈ ਕਿ ਉਹ ਸਮਾਜਿਕ ਵਿਕਾਸ ਦੀ ਇਤਿਹਾਸਿਕਤਾ ਨੂੰ ਜਾਂ ਵਿਗਿਆਨਕ ਦ੍ਰਿਸ਼ਟੀ ਤੋਂ ਇਤਿਹਾਸ ਦਾ ਅਧਿਐਨ ਕਰਨ ਦੀ ਸਮਰੱਥਾ ਨਹੀਂ ਰੱਖਦੇ। ਇਹ ਵੀ ਸਾਡਾ ਸੁਭਾਅ ਹੈ ਕਿ ਜੋ ਵਿਅਕਤੀ ਸਾਡੇ ਨਾਲ਼ੋਂ ਉਨੀ ਇਕੀ ਦੇ ਫ਼ਰਕ ਨਾਲ਼ ਸੋਚਦਾ ਹੈ, ਅਸੀਂ ਫ਼ਤਵਾ ਜਾਰੀ ਕਰਨ ਲੱਗੇ ਦੇਰ ਨਹੀਂ ਲਾਉਂਦੇ ਕਿ ਉਹ ਲੀਹੋਂ ਲੱਥ ਗਿਆ ਹੈ ਜਾਂ ਗੱਦਾਰਾਂ ਦੀ ਟੋਲੀ ਵਿਚ ਰਲ਼ ਗਿਆ ਹੈ ਬਲਕਿ ਇਸ ਤੋਂ ਵੀ ਅੱਗੇ ਜਾਣੋ ਨਹੀਂ ਸੰਗਦੇ ਕਿ ਉਹ ਤਾਂ ਸੀ. ਆਈ. ਏ. ਦਾ ਏਜੰਟ ਬਣ ਗਿਆ ਹੈ। ਉਦਾਸੀ ਨੂੰ ਤਾਂ ਉਨ੍ਹਾਂ ਨੇ ਖ਼ਾਲਿਸਤਾਨੀ ਹੀ ਗਰਦਾਨਿਆ ਸੀ।

ਉਦਾਸੀ ਕੋਈ ਦੇਵਤਾ ਜਾਂ ਅਹੁਲੀਆ ਨਹੀਂ ਸੀ। ਉਸ ਵਿਚ ਇਨਸਾਨਾਂ ਵਾਲ਼ੇ ਸਾਰੇ ਹੀ ਗੁਣ ਔਗੁਣ ਹੋ ਸਕਦੇ ਸਨ। ਠੀਕ ਹੈ ਉਹ ਪੁੱਜ ਕੇ ਸ਼ਰਾਬ ਦੀਆਂ ਬੋਤਲਾਂ ਨਾਲ਼ ਕਰੰਘੜੀਆਂ ਪਾਉਣ ਤੱਕ ਜਾਂਦਾ ਸੀ। ਬਹੁਤ ਲੋਕ ਹੋਰ ਵੀ ਨੇ ਜੋ

ਸਵੇਰੇ ਉਠਦੇ ਸਾਰ ਪੈਗ ਪੀਤੇ ਬਗੈਰ ਬੈੱਡ ਨਹੀਂ ਛੱਡ ਸਕਦੇ ਪਰ ਉਦਾਸੀ ਬਾਰੇ ਇਹ ਹੋ ਹੱਲਾ ਕੁਝ ਜ਼ਿਆਦਾ ਹੀ ਮਚਾਇਆ ਗਿਆ। ਦੇਸਾਂ ਦੇਸਾਂ ਦੇ ਸਭਿਆਚਾਰਾਂ ਦੇ ਅੰਤਰ ਹੁੰਦੇ ਨੇ। ਯੂਰਪੀਨ ਲੋਕ ਦਿਨ ਰਾਤ ਹੀ ਦਾਰੂ ਵਿਚ ਤਾਰੀਆਂ ਲਾਉਂਦੇ ਮਦ-ਮਸਤ ਰਹਿੰਦੇ ਨੇ। ਲੋਕ ਕਹਿ ਛੱਡਦੇ ਨੇ ਕਿ ਉਹ ਠੰਢੇ ਮੁਲਕ ਨੇ। ਹੋਣਗੇ। ਮੈਂ ਇਸ ਗੱਲ ਨੂੰ ਹੋਰ ਜ਼ਾਵੀਏ ਤੋਂ ਵੇਖਦਾ ਹਾਂ। ਦਾਰੂ ਪੀਣੀ ਨਾ ਕੋਈ ਗੁਨਾਹ ਤੇ ਨਾ ਹੀ ਕੋਈ ਪਵਿੱਤਰ ਕਾਰਜ। ਇਸ ਵਿਚ ਲੱਖ ਔਗੁਣ ਵੀ ਹੋਣਗੇ ਪਰ ਅੱਜ ਕੱਲ੍ਹ ਮਧ ਵਰਗੀ ਘਰਾਂ ਵਿੱਚ ਇਸ ਨੂੰ 'ਛਕਣ' ਦਾ ਰਿਵਾਜ਼ ਹੀ ਬਣ ਗਿਆ ਹੈ। ਹੋਰ ਵੱਡੇ ਕਾਮਰੇਡਾਂ ਦੇ ਘਰੀਂ ਵੀ ਮਹਿਮਾਨ ਨਿਵਾਜ਼ੀ ਦਾਰੂ ਨਾਲ਼ ਹੀ ਹੁੰਦੀ ਹੈ। ਗੁਨਾਹਗਾਰ ਨੂੰ ਸਜ਼ਾ ਉਹ ਦੇਵੇ ਜਿਸ ਨੇ ਕਦੇ ਗੁਨਾਹ ਨਹੀਂ ਕੀਤਾ।

ਇਕ ਹੋਰ ਗੱਲ। ਉਹ ਇਹ ਕਿ ਜੋ ਲੋਕ ਇਹ ਐਲਾਨ ਕਰਦੇ ਸਨ ਕਿ ਕੱਲ੍ਹ ਨੂੰ ਜੋ ਦਿਨ ਚੜ੍ਹਨਾ ਹੈ ਉਹ ਲਾਲ ਸੂਹਾ ਹੀ ਹੋਵੇਗਾ। ਮੈਂ ਆਪ ਸੁਣਦਾ ਰਿਹਾ ਸਾਂ ਕਿ ਇਨਕਲਾਬ ਬੰਗਾਲ ਤੋਂ ਚੱਲ ਪਿਆ ਹੈ ਤੇ ਦਸਾਂ ਕੁ ਸਾਲਾਂ ਵਿਚ ਪੰਜਾਬ ਦੀਆਂ ਬਰੂਹਾਂ 'ਤੇ ਦਸਤਕ ਦੇਣ ਹੀ ਵਾਲ਼ਾ ਹੈ। ਬੱਸ ਗੁਰੀਲਾ ਯੁੱਧ ਤੇਜ਼ ਕਰਨ ਦੀ ਕਾ. ਚਾਰੂ ਮੌਜੂਮਦਾਰ ਦੀ ਲਾਈਨ ਲਾਗੂ ਕਰੋ। ਫਿਰ ਵੇਖਿਉ ਕਿਵੇਂ ਦੇਸ ਉਪਰ ਚੇਅਰਮੈਨ ਮਾਉ ਸਾਡੇ ਚੇਅਰਮੈਨ ਬਣਦੇ ਨੇ। ਊਠ ਦੇ ਬੁੱਲ੍ਹ ਵਾਂਗ ਜਦੋਂ ਇਨਕਲਾਬ ਕਿਤੇ ਵੀ ਨਾ ਡਿੱਗਿਆ, ਬਲਕਿ ਸੁਪਨਿਆਂ ਦਾ ਉਸਾਰਿਆ ਉਹ ਬੁਰਜ ਅੱਖਾਂ ਦੇ ਮੂਹਰੇ ਢਹਿ ਢੇਰੀ ਹੋ ਗਿਆ ਤਾਂ ਕੀਹਦੇ ਪੈਰ ਨਹੀਂ ਉਖੜੇ ਹੋਣਗੇ ? ਬਥੇਰੇ ਇਨਕਲਾਬੀ ਅਕਾਲੀਆਂ ਜਾਂ ਸੱਚ ਮੁੱਚ ਹੀ ਖ਼ਾਲਿਸਤਾਨੀ ਸਫ਼ਾਂ ਵੱਲ ਤਿਲ੍ਹਕਦੇ ਵੇਖੇ ਗਏ ਨੇ ਤੇ ਉਹੀ ਲੋਕ ਹਨ ਜੋ ਉਦਾਸੀ ਨੂੰ ਨੀਲ ਵਿਚ ਡੋਬ ਕੇ ਖ਼ਾਲਿਸਤਾਨੀ ਗਰਦਾਨ ਰਹੇ ਨੇ। ਉਦੋਂ ਬਹੁਤ ਲੋਕਾਂ ਦੇ ਤਵਾਜ਼ਨ ਹਿੱਲ ਗਏ ਸਨ। ਬਥੇਰੇ ਸਨ ਜੋ ਆਤਮਘਾਤ ਦੇ ਰਾਹ ਤੁਰ ਗਏ ਸਨ। ਜੇ ਉਦਾਸੀ ਅਜਿਹੇ ਦੌਰ ਵਿਚ ਜ਼ਿਆਦਾ ਦਾਰੂ ਪੀਣ ਵੀ ਲੱਗ ਗਿਆ ਸੀ ਤਾਂ ਉਸਦੇ ਹਮਦਰਦ ਉਸ ਨੂੰ ਟਰੀਟਮੈਂਟ ਦਿੰਦੇ। ਉਸ ਦੇ ਮਗਰ ਉਸ ਦਾ ਪਰਿਵਾਰ ਵੀ ਦੂਦੂ ਦੂਦੂ ਕਰਕੇ ਪੈ ਗਿਆ ਤੇ 'ਮਿੱਤਰ' ਵੀ। ਜੇ ਉਹ ਗੁਰਦੁਆਰਿਆਂ ਦੀਆਂ ਸਟੇਜਾਂ ਉਪਰ ਇਨਕਲਾਬੀ ਸਿੱਖ ਵਿਰਸੇ ਦੀ ਸ਼ਾਇਰੀ ਕਰ ਕੇ ਰਾਹਤ ਮਹਿਸੂਸ ਕਰਨ ਲੱਗ ਪਿਆ ਤਾਂ ਉਹ ਦੁਸ਼ਮਣਾਂ ਦੇ ਕੈਂਪ ਦਾ ਸਿਪਾਹੀ ਨਹੀਂ ਸੀ ਬਣ ਗਿਆ।

ਸਾਡੇ ਘਰ ਜਦ ਪਹਿਲਾ ਬੱਚਾ ਆਉਣ ਵਾਲ਼ਾ ਸੀ ਤਾਂ ਜਿਸ ਡਾਕਟਰ ਰੇਸ਼ਮਾ ਗਰਗ ਕੋਲ ਮੈਂ ਆਪਣੇ ਬੱਚਿਆਂ ਦੀ ਮਾਂ ਨੂੰ ਦਾਖ਼ਲ ਕਰਾਇਆ ਹੋਇਆ ਸੀ, ਕੋਲ਼ ਜਾ ਕੇ ਬੇਨਤੀ ਕੀਤੀ ਸੀ-ਡਾ. ਸਾਹਿਬ ਜੇ ਲੜਕੀ ਨੇ ਜਨਮ ਲਿਆ ਤਾਂ ਮੈਨੂੰ ਵਧਾਈ ਦੇਣੀ ਹੈ, ਜੇ ਮੁੰਡਾ ਹੋਇਆ ਤਾਂ ਉਸ ਦੀ ਮਾਂ ਨੂੰ। 25-26 ਜਨਵਰੀ 1980 ਦੀ ਅੱਧੀ ਰਾਤ ਵਧਾਈ ਮੈਨੂੰ ਮਿਲ਼ੀ ਸੀ। ਮੈਂ ਬੱਚੀ ਦੇ ਜਨਮ ਦੀ ਖ਼ੁਸ਼ੀ ਵਿਚ ਪਿੰਡ ਭੁੱਚੋ ਕਲਾਂ ਦੇ ਸਕੂਲ ਵਿਚ ਵੱਡਾ ਸਾਹਿਤਿਕ ਪ੍ਰੋਗਰਾਮ ਜਮਾਅ ਦਿੱਤਾ। ਭੂਰਾ ਸਿੰਘ ਕਲੇਰ ਜੋ ਕਿ ਅੱਜ ਕੱਲ੍ਹ ਮੇਰਾ ਕੁੜਮ ਹੈ ਦੀ ਕਿਤਾਬ 'ਪੰਛੀਆਂ ਦੇ ਆਲ੍ਹਣੇ' ਉਪਰ ਗੋਸ਼ਟੀ ਰਖਵਾ ਦਿੱਤੀ ਤੇ ਵੱਡਾ ਕਵੀ ਦਰਬਾਰ। ਕੇਂਦਰੀ ਲਿਖਾਰੀ ਸਭਾ (ਸੇਖੋਂ) ਦੇ ਜਨਰਲ ਸਕੱਤਰ ਡਾ. ਤੇਜਵੰਤ ਮਾਨ ਨੇ ਪੁਸਤਕ ਉਪਰ ਪਰਚਾ ਪੜ੍ਹਨਾ ਸੀ। ਬੇਟੀ ਦੇ ਜਨਮ ਦੀ ਖ਼ੁਸ਼ੀ ਮਨਾਉਣੀ ਹੋਵੇ ਤੇ ਉਦਾਸੀ ਉਸ ਵਿਚ ਹਾਜ਼ਰ ਨਾ ਹੋਵੇ,

ਇਹ ਕਿਵੇਂ ਹੋ ਸਕਦਾ ਸੀ? ਮੈਂ ਰਾਏਸਰ ਉਦਾਸੀ ਦੇ ਪਿੰਡ ਉਸ ਨੂੰ ਸੱਦਾ ਦੇਣ ਗਿਆ ਤਾਂ ਉਸਦੀਆਂ ਵਰਾਛਾਂ ਖਿੜ ਉਠੀਆਂ ਤੇ ਉਸ ਦੇ ਕਰੇੜੇ ਭਰੇ ਦੰਦ ਮਹਿਕਣ ਲੱਗੇ। ਉਸ ਦੀਆਂ ਚੁੰਨ੍ਹੀਆਂ ਅੱਖਾਂ ਲਿਸ਼ਕਣ ਲੱਗੀਆਂ।

"ਉਇ ਅਤਰਜੀਤ! ਤੂੰ ਤਾਂ ਕੁੜੀ ਦੀ ਛਟੀ ਹੀ ਕਰਨ ਲੱਗਾ ਐਂ, ਉਇ। ਵਧਾਈ ਮਿੱਤਰਾ ਤੈਨੂੰ।" ਉਸ ਨੇ ਮੇਰਾ ਸੱਦਾ ਪ੍ਰਵਾਨ ਕਰ ਲਿਆ। ਪੁਸਤਕ ਉਪਰ ਪਰਚਾ ਪ੍ਰਸਿੱਧ ਆਲੋਚਕ ਡਾ. ਤੇਜਵੰਤ ਮਾਨ ਨੇ ਪੜ੍ਹਨਾ ਸੀ। ਚੰਗੇ ਨਾਮਵਰ ਲੇਖਕਾਂ ਕਵੀਆਂ ਨੇ ਪ੍ਰੋਗਰਾਮ ਵਿਚ ਸ਼ਿਰਕਤ ਕਰਕੇ ਮੈਨੂੰ ਵਧਾਈਆਂ ਦਿੱਤੀਆਂ। ਬਹੁਤ ਹੀ ਸ਼ਾਨਦਾਰ ਰਿਹਾ ਪ੍ਰੋਗਰਾਮ। ਪ੍ਰੋਗਰਾਮ ਦੀ ਸਮਾਪਤੀ ਤੋਂ ਬਾਅਦ ਉਦਾਸੀ ਨੇ ਚਾਲੇ ਪਾਉਣ ਤੋਂ ਇਨਕਾਰ ਕਰਦਿਆਂ ਸਾਫ਼ ਕਹਿ ਦਿੱਤਾ–"ਦੇਖ ਬਈ ਮਿੱਤਰਾ! ਚਾਹੇ ਖ਼ੁਸ਼ ਹੋ ਚਾਹੇ ਨਾਰਾਜ਼। ਆਪਾਂ ਤਾਂ ਭਤੀਜੀ ਦੇ ਜਨਮ ਦੀ ਰੱਜ ਕੇ ਖ਼ੁਸ਼ੀ ਮਨਾਉਣੀ ਐ।" ਫੌਜ ਵਿਚ ਮੇਰਾ ਇਕ ਮਿੱਤਰ ਬਠਿੰਡਾ ਛਾਉਣੀ ਵਿਚ ਹੀ ਤਾਇਨਾਤ ਸੀ। ਪ੍ਰੋਗਰਾਮ ਵਿਚ ਉਹ ਵੀ ਸ਼ਾਮਿਲ ਸੀ। ਉਹ ਗੱਲ ਸਮਝ ਗਿਆ ਤੇ ਉਸੇ ਵਕਤ ਛਾਉਣੀ ਨੂੰ ਚੱਲ ਪਿਆ। ਕੁਝ ਦੋਸਤਾਂ ਨੂੰ ਮੈਂ ਦਾਅਵਤ ਦੇ ਦਿੱਤੀ ਬਈ ਅੱਜ ਬੇਟੀ ਦੇ ਜਨਮ ਦੀ ਖ਼ੁਸ਼ੀ ਵਿਚ ਮੂੰਹ ਕੌੜਾ ਕਰਾਂਗੇ। ਮੈਂ ਦੋ ਕੁ ਕਿੱਲੋ ਬੱਕਰੇ ਦਾ ਮੀਟ ਰਿੱਝਣਾ ਧਰ ਦਿੱਤਾ। ਆਖ਼ਰ ਉਦਾਸੀ ਆਪਣੀ ਭਤੀਜੀ ਦੀ ਪਾਰਟੀ ਮੰਗ ਰਿਹਾ ਸੀ। ਉਨ੍ਹੀਂ ਦਿਨੀਂ ਮੈਂ ਵੀ ਕੁੱਝ ਕਾਰਨਾਂ ਕਰ ਕੇ ਦਾਰੂ ਬਹੁਤ ਪੀਣ ਲੱਗ ਪਿਆ ਸੀ। ਸਕੂਲ ਦੇ ਮਾਸਟਰ ਮਹਿਫ਼ਲ ਲਾਈ ਹੀ ਰੱਖਦੇ ਸਨ। ਪਿੰਡ ਦੇ ਹੀ ਮਾਸਟਰ ਮਿੱਠਾ ਸਿੰਘ ਸੇਖੋਂ ਜੋ ਹੁਣ ਤਾਂ ਦੋ ਤਿੰਨ ਕਿਤਾਬਾਂ ਦਾ ਲੇਖਕ ਵੀ ਬਣ ਚੁੱਕਾ ਹੈ, ਉਦੋਂ ਐਵੇਂ ਕਵਿਤਾ ਨੂੰ ਮੂੰਹ ਜਿਹਾ ਮਾਰਦਾ ਸੀ, ਉਦਾਸੀ ਦੀ ਸੇਵਾ ਲਈ ਹਾਜ਼ਰ ਹੋ ਗਿਆ।

ਮਹਿਫ਼ਲ ਖ਼ੂਬ ਜੰਮੀ। ਉਦਾਸੀ ਪੀਈ ਜਾਵੇ ਤੇ ਬੱਸ ਕਰਨ ਦਾ ਨਾਂ ਹੀ ਨਾ ਲਵੇ। ਖਾ ਪੀ ਕੇ ਸਭ ਲੋਕ ਚਲੇ ਗਏ ਪਰ ਉਦਾਸੀ ਅਜੇ ਮੈਦਾਨ ਵਿਚ ਡਟਿਆ ਹੋਇਆ ਸੀ। ਰੰਮ ਦੀਆਂ ਪੰਜ-ਛੀ ਬੋਤਲਾਂ 'ਚੋਂ ਇਕ ਬਚ ਗਈ। ਉਦਾਸੀ ਪੂਰੇ ਲੋਰ ਵਿਚ ਸੀ ਤੇ ਬੇਟੀ ਅਰਸ਼ਦੀਪ ਨਾਲ਼ ਪਰਚਿਆ ਹੋਇਆ ਸੀ। ਰੋਟੀ ਟੁੱਕ ਖਾ ਕੇ ਜਦ ਸੌਣ ਦਾ ਵੇਲਾ ਹੋਇਆ ਤਾਂ ਉਦਾਸੀ ਨੇ ਕੁੜੀ ਮੇਰੇ ਹਵਾਲੇ ਕਰ ਕੇ ਰੱਟਾ ਪਾ ਲਿਆ। ਆਖੇ–"ਲਿਆ ਬਈ ਮਿੱਤਰਾ ਜਿਹੜੀ ਬਚੀ ਪਈ ਐ।" ਮੈਂ ਸਮਝਾਇਆ– " ਉਦਾਸੀ ਬਹੁਤ ਪੀ ਲਈ ਯਾਰ ਹੁਣ ਸੌਣ ਦੀ ਗੱਲ ਕਰੀਏ।" ਉਦਾਸੀ ਆਖੇ– "ਜਦ ਤੱਕ ਮੈਂ ਹੋਰ ਨਹੀਂ ਪੀ ਲੈਂਦਾ, ਮੈਨੂੰ ਨੀਂਦ ਨਹੀਂ ਆਉਣੀ। ਲਿਆ ਦੇਹ ਬੋਤਲ ਕਿੱਥੇ ਰੱਖੀ ਹੈ। ਮੈਨੂੰ ਪਤਾ ਸੀ ਕਿ ਹੁਣ ਕੋਕਾ ਕੋਲਾ ਰੰਗ ਦੀ ਪਰੀ ਉਸ ਦੇ ਹਵਾਲੇ ਕੀਤੇ ਬਗੈਰ ਛੁਟਕਾਰਾ ਨਹੀਂ ਹੋਣਾ। ਮੈਂ ਬੋਤਲ ਉਸ ਦੇ ਮੰਜੇ ਦੇ ਪਾਵੇ ਨਾਲ਼ ਲਿਆ ਰੱਖੀ।

ਉਦਾਸੀ ਦੇਰ ਰਾਤ ਤੱਕ ਪੀਂਦਾ ਰਿਹਾ ਹੋਵੇਗਾ। ਅਸੀਂ ਦੋਵੇਂ ਜੀਅ ਬੇਟੀ ਨੂੰ ਲੈ ਕੇ ਸੌਂ ਗਏ। ਪਤਾ ਨਹੀਂ ਉਦਾਸੀ ਕਦੋਂ ਸੁੱਤਾ। ਉਸ ਦਾ ਮੰਜਾ ਮੇਰੇ ਮੰਜੇ ਦੀ ਬਾਹੀ ਦੇ ਨਾਲ਼ ਹੀ ਸੀ। ਅੱਧੀ ਕੁ ਰਾਤ ਉਸ ਦੇ ਘੁਰਾੜਿਆਂ ਦੇ ਸ਼ੋਰ ਪਾਊ ਅੜਾਟ ਨੇ ਸਾਡੀ ਨੀਂਦ ਹਰਾਮ ਕਰ ਦਿੱਤੀ। ਇਕ ਦਾਰੂ ਦਾ ਨਸ਼ਾ ਤੇ ਉਤੋਂ ਉਦਾਸੀ ਦੇ ਘੁਰਾੜੇ। ਕੋਈ ਪੇਸ਼ ਜਾਂਦੀ ਨਾ ਵੇਖ ਕੇ ਮੈਂ ਤੇ ਬੇਅੰਤ ਕੌਰ ਨੇ ਉਸ ਦਾ ਮੰਜਾ ਚੁੱਕ ਕੇ ਨਾਲ਼ ਦੇ ਤੂੜੀ ਵਾਲ਼ੇ ਕਮਰੇ ਵਿਚ ਜਾ ਟਿਕਾਇਆ। ਮੈਂ ਹੋਈ ਬੀਤੀ ਨੂੰ

ਭੁੱਲ ਗਿਆ ਸਾਂ। ਅੱਤਵਾਦ ਦੇ ਉਸ ਦੌਰ ਵਿਚ ਪੈਰ ਪੈਰ ’ਤੇ ਮੌਤ ਦੇ ਸਾਏ ਦੇ ਦੌਰ ਵਿਚ ਤਾਂ ਕਿਸੇ ਨੂੰ ਜਿਵੇਂ ਇਕ ਦੂਜੇ ਬਾਰੇ ਜਾਣਨ ਦਾ ਚੇਤਾ ਹੀ ਵਿਸਰ ਗਿਆ ਸੀ। ਮੈਨੂੰ ਵੀ ਉਦਾਸੀ ਦੀ ਕਦੇ ਯਾਦ ਵੀ ਨਹੀਂ ਸੀ ਆਈ।

ਉਸ ਤੋਂ ਬਾਅਦ 6 ਨਵੰਬਰ 1986 ਦਾ ਮਨਹੂਸ ਦਿਨ ਸਾਡੇ ਲਈ, ਉਦਾਸੀ ਦੇ ਸਾਰੇ ਪ੍ਰਸ਼ੰਸਕਾਂ ਅਤੇ ‘ਨਿੰਦਕਾਂ’ ਲਈ ਸੰਤਾਪ ਅਤੇ ਦੂਜਿਆਂ ਲਈ (ਸ਼ਬਦ ਨਹੀਂ ਆਉੜਦਾ) ਦਾ ਦਿਨ ਬਣ ਕੇ ਬਹੁੜਿਆ। ਪਤਾ ਲੱਗਾ ਕਿ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦਾ ਕਾਰਕੁਨ ਪ੍ਰੋ. ਬਲਕਾਰ ਸਿੰਘ ਚੰਡੀਗੜ੍ਹ, ਬਰਨਾਲ਼ੇ ਪ੍ਰੋ. ਪ੍ਰੀਤਮ ਸਿੰਘ ਰਾਹੀ ਦੀ ਦੁਕਾਨ ’ਤੇ ਸੁਨੇਹਾਂ ਦੇ ਗਿਆ ਹੈ ਕਿ ਉਦਾਸੀ ਅਬਚਲ ਨਗਰ ਹਜ਼ੂਰ ਸਾਹਿਬ ਦੇ ਇਤਿਹਾਸਿਕ ਦੀਵਾਨਾਂ ਵਿਚ ਹਾਜ਼ਰੀ ਭਰ ਕੇ ਵਾਪਸ ਆਉਂਦਾ ਸਾਡੇ ਤੋਂ ਸਦਾ ਲਈ ਵਿਛੜ ਗਿਆ ਹੈ। ਪ੍ਰੋ. ਬਲਕਾਰ ਸਿੰਘ ਉਸ ਦਾ ਮਨਵਾੜ੍ਹ ਦੇ ਗੁਰਦੁਆਰੇ ਦੀ ਸੰਗਤ ਦੀ ਮੱਦਦ ਨਾਲ਼ ਉਥੇ ਹੀ ਸਸਕਾਰ ਕਰ ਆਇਆ ਸੀ।

ਇਹ ਖ਼ਬਰ ਜਿਉਂ ਹੀ ਸਾਡੇ ਸਾਰਿਆਂ ਦੇ ਕੰਨਾਂ ਵਿੱਚ ਪੈਂਦੀ ਸੀ। ਅਸੀਂ ਉਦਾਸੀ ਨੂੰ ਆਪਣੇ ਹੋਰ ਵੀ ਨੇੜੇ ਮਹਿਸੂਸਣ ਲੱਗੇ ਹੋਏ ਸਾਂ। ਪਾਖੰਡ ਕਰਦੇ ਸਾਂ ਸ਼ਾਇਦ। ਹੁਣ ਵੀ ਇਉਂ ਜਾਪਣ ਲੱਗਦਾ ਹੈ, ਜਦੋਂ ਕਦੀ ਉਦਾਸੀ ਦੀ ਆਪਣੀ ਆਵਾਜ਼ ਵਿੱਚ ਕੋਈ ਕੈਸਿਟ ਵੱਜਦੀ ਹੈ, ਉਦਾਸੀ ਜਿਵੇਂ ਸਾਡੇ ਗੋਡੇ ਨਾਲ ਖਹਿ ਕੇ ਬੈਠਾ ਆਖ ਰਿਹਾ ਹੋਵੇ, “ਐਂ ਕਿਵੇਂ ਭੁੱਲ ਜਾਓਗੇ ਮੈਨੂੰ।”

ਕਲਕੱਤਾ ਫੇਰੀ

# ਸੂਰਜ ਕਦੇ ਮਰਿਆ ਨਹੀਂ.....

**-ਬਲਦੇਵ ਸਿੰਘ***

ਮੈਂ ਟਰੱਕ ਲੈ ਕੇ ਗੁਹਾਟੀ (ਆਸਾਮ) ਗਿਆ ਹੋਇਆ ਸਾਂ। ਜਦ ਉਧਰੋਂ ਮਾਲ ਲੋਡ ਕਰਕੇ ਕਲਕੱਤੇ (ਹੁਣ ਕੋਲਕਾਤਾ) ਮੁੜਿਆ ਤਾਂ ਆਪਣੇ ਮਿੱਤਰ ਡਾ. ਸੁਖਵੰਤ (ਜ. ਸਕੱਤਰ ਪੰਜਾਬੀ ਸਾਹਿਤ ਸਭਾ ਕਲਕੱਤਾ) ਤੋਂ ਪਤਾ ਲੱਗਿਆ, ਸੰਤ ਰਾਮ ਉਦਾਸੀ ਕਲਕੱਤੇ ਆਇਆ ਹੋਇਐ।

"ਹੁਣ ਕਿੱਥੇ ਮਿਲੂ?" ਮੈਂ ਉਤਸਕਤਾ ਨਾਲ ਪੁੱਛਿਆ।

"ਏਸ ਵੇਲੇ ਤਾਂ ਪਤਾ ਨਹੀਂ ਕਿੱਥੇ ਹੋਣਾ। ਹਰਦੇਵ ਗਰੇਵਾਲ ਉਸਦੇ ਨਾਲ ਐ। ਖਾਲਸਾ ਸਕੂਲ ਵਿੱਚ ਉਸਨੂੰ ਪੰਜ ਵਜੇ ਸੱਦਿਆ ਹੋਇਐ। ਤੂੰ ਆ ਜੀ। ਉਥੇ ਸੁਣਾਂਗੇ ਉਸਨੂੰ।"

ਮੈਂ ਤੁਰੰਤ ਵਾਪਸ ਮੁੜਿਆ। ਟਰਾਂਸਪੋਰਟ ਦੇ ਕੁਝ ਕੰਮ ਨਿਪਟਾਉਣ ਵਾਲੇ ਸਨ। ਗੱਡੀ ਦਾ ਕੰਮ ਵੀ ਕਰਾਉਣਾ ਸੀ ਤੇ ਸਮੇਂ ਸਿਰ ਸੰਤ ਰਾਮ ਉਦਾਸੀ ਨੂੰ ਵੀ ਸੁਣਨਾ ਸੀ।

ਸੰਤ ਰਾਮ ਉਦਾਸੀ ਆਪਣੇ ਇਨਕਲਾਬੀ ਗੀਤਾਂ ਕਰਕੇ ਅਤੇ ਵਿਸ਼ੇਸ਼ ਲੋਕ ਲਹਿਰ ਨਾਲ ਜੁੜਿਆ ਹੋਣ ਕਰਕੇ, ਕਲਕੱਤੇ ਦੇ ਪੰਜਾਬੀਆਂ ਵਿੱਚ ਵੀ ਪੰਜਾਬ ਜਿੰਨਾ ਹੀ ਜਾਣਿਆ ਜਾਂਦਾ ਸੀ। ਸਾਹਿਤ ਨਾਲ ਜੁੜੇ ਲੋਕਾਂ ਨੂੰ ਤਾਂ ਉਸ ਉੱਪਰ ਹੋਏ ਪੁਲੀਸ ਤਸ਼ੱਦਦ ਦਾ ਵੀ ਖ਼ਬਰਾਂ ਰਾਹੀਂ ਜਾਂ ਸਾਹਿਤਕ ਮਿੱਤਰਾਂ ਰਾਹੀਂ ਪਤਾ ਲੱਗਦਾ ਰਹਿੰਦਾ ਸੀ। ਕਲਕੱਤੇ ਤੋਂ ਛਪਦੇ ਪੰਜਾਬੀ ਅਖ਼ਬਾਰਾਂ ਵਿੱਚ ਉਦਾਸੀ ਦੇ ਗੀਤ ਵੀ ਛਪਦੇ ਰਹਿੰਦੇ ਸਨ।

ਮੈਂ ਆਪਣੇ ਹੈਲਪਰ (ਖਲਾਸੀ) ਅਤੇ ਗੈਰੇਜ ਦੇ ਮਿਸਤਰੀ ਨੂੰ ਗੱਡੀ ਦੇ ਕੰਮ ਬਾਰੇ ਸਮਝਾ ਕੇ ਜਦ ਖਾਲਸਾ ਸਕੂਲ ਪੁੱਜਾ ਤਾਂ ਉੱਥੇ ਤਿੰਨ ਕੁ ਸੌ ਪੰਜਾਬੀਆਂ ਦਾ ਇਕੱਠ ਸੀ ਤੇ ਪਤਲੇ, ਛਾਟਵੇਂ ਸਰੀਰ ਵਾਲਾ ਲੰਮਾ ਵਿਅਕਤੀ ਖੋਦੀ ਦਾੜ੍ਹੀ, ਸਿਰ ਉੱਪਰ ਨਿੱਕੀ ਜੇਹੀ ਪੱਗ, ਅੱਖਾਂ ਉੱਪਰ ਗੂੜੀਆਂ ਕਾਲੀਆਂ ਐਨਕਾਂ ਲਾਈ ਦਿੱਲੀ ਵੱਲ ਸਿੱਧੀ ਬਾਂਹ ਤਾਣਕੇ ਗਾਉਣ ਲੱਗਾ ਹੋਇਆ ਸੀ।

"ਦਿੱਲੀਏ ਦਿਆਲਾ ਦੇਖ ਦੇਗ 'ਚ ਉਬਲਦਾ ਨੀ
ਅਜੇ ਤੇਰੀ ਹਿੱਕ ਨਾ ਠਰੇ....।"

ਦੂਸਰਾ ਹੱਥ ਉਸਨੇ ਕੰਨ ਉੱਪਰ ਰੱਖਿਆ ਹੋਇਆ ਸੀ। ਸਰੋਤੇ ਸਾਹ ਰੋਕੀ ਬੈਠੇ ਸਨ। ਉਦਾਸੀ ਦੇ ਬੋਲ ਜਿਵੇਂ ਪਿਘਲਦਾ ਲਾਵਾ ਹੋਣ। ਉਸਦੀ ਬੁਲੰਦ ਆਵਾਜ਼ ਅਤੇ ਸੁਰ ਇਸ ਲਾਵੇ ਨੂੰ ਹੋਰ ਪਰਚੰਡ ਬਣਾ ਰਹੇ ਹਨ।

ਜਿਵੇਂ ਹੀ ਗੀਤ ਖ਼ਤਮ ਹੋਇਆ ਖਾਲਸਾ ਸਕੂਲ ਦੀ ਇਮਾਰਤ ਸਰੋਤਿਆਂ ਦੀਆਂ ਤਾੜੀਆਂ ਨਾਲ ਗੂੰਜ ਉੱਠੀ।

ਕਲਕੱਤੇ ਨੂੰ ਅਸੀਂ 'ਛੋਟਾ ਹਿੰਦੁਸਤਾਨ' ਕਿਹਾ ਕਰਦੇ ਹਾਂ। ਇਹਨਾਂ ਦਿਨਾਂ

---

*ਸਾਹਿਤ ਅਕਾਡਮੀ ਪੁਰਸਕਾਰ ਨਾਲ ਸਨਮਾਨਤ ਗਲਪ ਲੇਖਕ

ਵਿੱਚ ਪੰਜਾਬੀ ਦੇ ਕਵੀ ਸੀ. ਮਾਰਕੰਡਾ ਅਤੇ ਹਰਭਜਨ ਹਲਵਾਰਵੀ ਵੀ ਕਲਕੱਤੇ ਆਏ ਹੋਏ ਸਨ। ਉਸ ਸਮੇਂ ਪੰਜਾਬੀ ਸਾਹਿਤ ਵਿੱਚ ਮੇਰਾ ਕੋਈ ਬਹੁਤਾ ਨਾਮ ਨਹੀਂ ਸੀ। ਸਾਹਿਤ ਦੇ ਖੇਤਰ ਵਿੱਚ ਅਜੇ ਮੈਂ ਪਰਵੇਸ਼ ਕਰਨ ਤੋਂ ਝਿਜਕਦਾ ਸਾਂ। ਸੰਤ ਰਾਮ ਉਦਾਸੀ ਹਰਭਜਨ ਹਲਵਾਰਵੀ ਜਾਂ ਸੀ. ਮਾਰਕੰਡਾ ਮੇਰੇ ਲਈ ਵੱਡੇ ਨਾਮ ਸਨ। ਪੰਜਾਬੀ ਸਾਹਿਤ ਸਭਾ ਕਲਕੱਤਾ ਅਤੇ 'ਸੱਜਰੀ ਪੈੜ' ਮੈਗਜ਼ੀਨ ਨਾਲ ਜੁੜੇ ਹੋਣ ਸਦਕਾ, ਡਾ. ਸੁਖਵੰਤ ਅਤੇ ਹਰਦੇਵ ਸਿੰਘ ਗਰੇਵਾਲ, ਪੰਜਾਬ ਦੇ ਸਾਹਿਤਕ ਹਲਕਿਆਂ ਵਿੱਚ ਵਧੇਰੇ ਜਾਣੇ ਪਛਾਣੇ ਨਾਮ ਸਨ। ਉਸ ਦਿਨ ਸਰੋਤਿਆਂ ਦੇ ਪਿੱਛੇ ਖੜ੍ਹਾ, ਮੈਂ ਉਦਾਸੀ ਦੇ ਜਲੌਅ ਨੂੰ ਮਾਣ ਰਿਹਾ ਸਾਂ। ਪਤਾ ਹੀ ਨਹੀਂ ਲੱਗਾ ਕਦ ਉਸਨੇ ਦੂਸਰਾ ਗੀਤ ਛੋਹ ਲਿਆ। ਸ਼ਾਇਦ ਕੁਝ ਇਸ ਤਰ੍ਹਾਂ ਦੇ ਬੋਲ ਸਨ।

ਦੇਸ਼ ਹੈ ਪਿਆਰਾ ਸਾਨੂੰ, ਦੇਸ਼ਾਂ ਨਾਲੋਂ ਪਿਆਰੇ ਮੇਰੇ ਲੋਕ ਹਾਣੀਆਂ
ਅਸੀਂ ਤੋੜ ਦੇਣੀ, ਤੋੜ ਦੇਣੀ ਲਹੂ ਪੀਣੀ ਜੋਕ ਹਾਣੀਆਂ....

ਲੋਕ ਗੀਤਾਂ ਦੀ ਤਰਜ਼ ਦਾ ਇਹ ਗੀਤ, ਲੋਕ ਮਨਾਂ ਵਿੱਚ ਸਿੱਧਾ ਉਤਰਦਾ ਜਾ ਰਿਹਾ ਸੀ, ਚੌਂਕੜੀ ਮਾਰੀ ਬੈਠੇ ਲੋਕ, ਪੱਬਾਂ ਭਾਰ ਹੋ ਗਏ ਸਨ। ਵਰ੍ਹਿਆਂ ਬਾਅਦ ਕਲਕੱਤੇ ਦੇ ਪੰਜਾਬੀਆਂ ਨੇ ਅਜਿਹੇ ਗੀਤ ਸੁਣੇ ਸਨ। ਫਿਰ ਉਦਾਸੀ ਨੇ 'ਮਾਂ ਧਰਤੀਏ ਤੇਰੀ ਗੋਦ ਨੂੰ ਚੰਨ ਹੋਰ ਬਥੇਰੇ। ਮੱਘਦਾ ਰਹੀਂ ਵੇ ਸੂਰਜਾ, ਕੰਮੀਆਂ ਦੇ ਵਿਹੜੇ ਗਾਇਆ, ਜੋਸ਼ ਵਿੱਚ ਉਸਦੀ ਇੱਕ ਬਾਂਹ ਸਿੱਧੀ ਅਸਮਾਨ ਵੱਲ ਤਣੀ ਹੋਈ ਸੀ। ਉਸਦੇ ਗੀਤਾਂ ਨੇ ਅਤੇ ਰੋਹ ਭਰੀ ਸੁਰ, ਬੈਠ ਸਰੋਤਿਆਂ ਦੀਆਂ ਰਗਾਂ ਵਿੱਚ ਤੁਰਦਾ ਲਹੂ ਦੌੜਨ ਲਾ ਦਿੱਤਾ। ਉਹਨਾਂ ਦੇ ਚਿਹਰਿਆਂ ਅਤੇ ਫਰਕਦੀਆਂ ਮੁੱਛਾਂ ਤੋਂ ਇਹ ਅੰਦਾਜ਼ਾ ਲਾਇਆ ਜਾ ਸਕਦਾ ਸੀ।

ਸੰਤ ਰਾਮ ਉਦਾਸੀ ਸਾਹ ਲੈਣ ਲਈ ਰੁਕਿਆ ਤਾਂ ਕੁਝ ਸਥਾਨਕ ਕਵੀ ਕਵਿਤਾਵਾਂ ਪੜ੍ਹਨ ਲੱਗੇ। ਲੋਕ ਹਿੱਲ ਤੁਰੇ ਜਿਵੇਂ ਉਦਾਸੀ ਤੋਂ ਬਾਅਦ ਉਹ ਹੋਰ ਕਿਸੇ ਨੂੰ ਸੁਣਨਾ ਹੀ ਨਾ ਚਾਹੁੰਦੇ ਹੋਣ। ਮੇਰੇ ਆਪਣੇ ਉੱਪਰ ਵੀ ਉਦਾਸੀ ਦੇ ਗੀਤਾਂ ਅਤੇ ਉਸਦੇ ਗਾਉਣ ਦੇ ਅੰਦਾਜ਼ ਨੇ ਕਾਫ਼ੀ ਪ੍ਰਭਾਵ ਪਿਆ।

ਉਦਾਸੀ ਦੇ ਗੀਤਾਂ ਦੀ ਸ਼ਾਮ ਤੋਂ ਬਾਅਦ ਹਰਦੇਵ ਸਿੰਘ ਗਰੇਵਾਲ ਅਤੇ ਡਾ. ਸੁਖਵੰਤ ਨੇ ਉਦਾਸੀ ਨਾਲ ਮੇਰੀ ਜਾਣ ਪਛਾਣ ਕਰਵਾਈ। ਮੈਂ ਬੜਾ ਮਾਣ ਮਹਿਸੂਸ ਕਰ ਰਿਹਾ ਸਾਂ। ਥੋੜ੍ਹਾ ਹਨੇਰਾ ਹੋਣ ਤੇ ਅਸੀਂ ਸਾਰੇ ਵਿਕਟੋਰੀਆਂ ਯਾਦਗਾਰ ਦੇ ਖੁੱਲ੍ਹੇ ਮੈਦਾਨ ਵਿੱਚ ਆ ਬੈਠੇ। ਮਹਾਂਨਗਰ ਦੇ ਹੁੰਮਸ ਭਰੇ ਮਾਹੌਲ ਤੋਂ ਏਥੇ ਆ ਕੇ ਕੁਝ ਰਾਹਤ ਮਿਲਦੀ ਐ। ਕੁਝ ਹੁਲਾਰ ਵਿੱਚ ਆਏ ਤਾਂ ਉਦਾਸੀ ਨੇ ਗੀਤ ਛੋਹ ਲਿਆ। ਉਸਦੀ ਆਵਾਜ਼ ਸੁਣ ਕੇ ਆਸੇ ਪਾਸੇ ਫਿਰਦੇ ਘੁੰਮਣ ਆਏ ਲੋਕ ਸਾਡੇ ਦੁਆਲੇ ਆਣ ਖੜ੍ਹੇ ਹੋਏ। ਵਿੱਚ ਵਿੱਚ ਵਾਹ! ਵਾਹ! ਦੀਆਂ ਆਵਾਜ਼ਾਂ ਸੁਣਨ ਲੱਗੀਆਂ ਫਿਰ ਉਦਾਸੀ ਆਪਣੇ ਨਾਲ ਹੋਈ ਬੀਤੀ ਸੁਣਾਉਣ ਲੱਗਾ। ਤਫਤੀਸ਼ ਦੌਰਾਨ ਕਿਵੇਂ ਪੁਲੀਸ ਦੇ ਤਸੀਹਾਂ ਕੇਂਦਰ ਵਿੱਚ ਉਸਦੇ ਨਾਜ਼ੁਕ ਹਿੱਸਿਆਂ ਨੂੰ ਚੋਟਾਂ ਪਹੁੰਚਾਈਆਂ ਗਈਆਂ। ਕਿਵੇਂ ਉਨ੍ਹਾਂ ਨੇ ਉਸਨੂੰ ਅੱਖਾਂ ਤੋਂ ਅਪਾਹਜ ਕਰਨ ਦੀ ਕੋਸ਼ਿਸ਼ ਕੀਤੀ। ਕਿਵੇਂ ਪਜਾਮੇ ਵਿੱਚ ਹੇਠੋਂ ਪੌਂਹਚੇ ਬੰਨ੍ਹ ਕੇ ਚੂਹੇ ਛੱਡੇ ਜਾਂਦੇ ਰਹੇ। ਬੜਾ ਕੁਝ ਰੌਂਗਟੇ ਖੜ੍ਹੇ ਕਰਨ ਵਾਲਾ ਸੀ। ਸੱਚ ਹੀ ਉਹ ਬੜੀ ਕਰੜੀ ਹੱਡੀ ਦਾ ਸੀ ਤਾਂ ਹੀ ਏਨੇ ਤਸੀਹੇ ਝੱਲ ਗਿਆ ਪਰ ਹੁਣ ਉਹ ਇਹ ਸਾਰੀਆਂ ਘਟਨਾਵਾਂ ਬੜੇ

ਰੌਚਿਕ ਢੰਗ ਨਾਲ ਤੇ ਹੁਲਾਸ ਵਿੱਚ ਦੱਸ ਰਿਹਾ ਸੀ। ਮੈਂ ਸੋਚ ਰਿਹਾ ਸੀ, ਹਰ ਹਾਦਸਾ ਬੜਾ ਖ਼ੂਬਸੂਰਤ ਹੋ ਜਾਂਦਾ ਹੈ ਜੇ ਮੌਤ ਨਾ ਆਉਣੀ ਹੋਵੇ। ਉਦਾਸੀ ਇੱਕ ਇੱਕ ਵੇਰਵਾ ਬਿਆਨ ਕਰ ਰਿਹਾ ਸੀ, ਜਿਵੇਂ ਉਸਨੇ ਪੁਲਸੀਆਂ ਨੂੰ ਗਾਲ੍ਹਾਂ ਕੱਢੀਆਂ, ਕਿਵੇਂ ਮੇਰਾ 'ਅੜਾਹਟ' ਪਿਆ। ਕਿਵੇਂ ਉਹ ਮੈਨੂੰ ਕੁੱਟ ਕੁੱਟ ਥੱਕ ਗਏ, ਪਰ ਮੈਂ ਉਨ੍ਹਾਂ ਦੀ ਇੱਕ ਨਹੀਂ ਚੱਲਣ ਦਿੱਤੀ। ਵਿੱਚ ਵਿੱਚ ਉਹ ਮਜ਼ਾਕ ਵੀ ਕਰ ਜਾਂਦਾ। ਮੈਨੂੰ ਉਦਾਸੀ ਬੜੇ ਰੰਗੀਲੇ ਸਭਾ ਦਾ ਬੰਦਾ ਜਾਪਿਆ। ਸਿਆਸੀ ਲੀਡਰਾਂ ਅਤੇ ਗ੍ਰੰਥੀਆਂ ਦੇ ਉਸ ਕੋਲ ਬੜੇ ਲਤੀਫ਼ੇ ਸਨ।

ਅਗਲੇ ਦਿਨ ਸਵੇਰੇ ਅਸੀਂ ਡਾ. ਸੁਖਵੰਤ ਦੇ ਕਲੀਨਿਕ ਉੱਪਰ ਫਿਰ ਮਿਲੇ। ਡਾ. ਸੁਖਵੰਤ ਅਜੇ ਆਇਆ ਨਹੀਂ ਸੀ। ਉਸਦੇ ਕੰਪੋਡਰ ਨੇ ਕਲੀਨਿਕ ਖੋਲ੍ਹ ਰੱਖਿਆ ਸੀ। ਸਰਸਰੀ ਗੱਲਾਂ ਕਰਕੇ ਅਸੀਂ ਦੋਵੇਂ ਡਾਕਟਰ ਦੀ ਉਡੀਕ ਵਿੱਚ ਸਾਂ। ਬੇਧਿਆਨੇ ਵਿੱਚ ਮੈਂ ਉਦਾਸੀ ਦਾ ਰਾਤ ਵਿਕਟੋਰੀਆਂ ਦੇ ਮੈਦਾਨ ਵਿੱਚ ਗਾਇਆ ਗੀਤ ਗੁਨਗਨਾਉਣ ਲੱਗਾ।

ਓ! ਕਿਰਨਾਂ ਦੇ ਕਾਤਲੋ ਸੂਰਜ ਕਦੇ ਮਰਿਆ ਨਹੀਂ
ਕਾਲਖ ਦੇ ਵਣਜਾਰਿਓ, ਚਾਨਣ ਕਦੇ ਹਰਿਆ ਨਹੀਂ।

ਤੂੰ ਤਾਂ ਬੜਾ ਖ਼ਤਰਨਾਕ ਐਂ ਬਦਲੇਵ। ਉਦਾਸੀ ਦਾ ਧਿਆਨ ਸ਼ਾਇਦ ਮੇਰੇ ਗੁਨਗਨਾਉਣ ਵੱਲ ਹੀ ਸੀ।

'ਉਦਾਸੀ, ਏਨਾ ਡਰਨ ਦੀ ਲੋੜ ਨੀ ਹੈ। ਮੈਂ ਸਿਰਫ ਗੁਨਗਣਾ ਹੀ ਸਕਦੈ। ਜੇ ਤੇਰੇ ਵਾਂਗੂ ਬੁਲੰਦ ਸੁਰ ਵਿੱਚ ਗਾਇਆ ਤਾਂ ਪਾਟੇ ਬਾਂਸ ਵਰਗੀ ਆਵਾਜ਼ ਨਿਕਲੂ।' ਮੈਂ ਹੱਸਿਆ।

ਉਦਾਸੀ ਵੀ ਖੁੱਲ੍ਹ ਕੇ ਹੱਸ ਪਿਆ, ਫਿਰ ਬੋਲਿਆ 'ਮੈਂ ਤਾਂ ਹੈਰਾਨ ਏਸ ਗੱਲੋਂ ਐ, ਤੂੰ ਮੇਰੀ ਸੁਰ ਹੂ-ਬ-ਹੂ ਪਕੜ ਲਈ।'

'ਐਂ ਤਾਂ ਮੈਂ ਵੀ ਕਦੇ ਕੱਦੂ 'ਚ ਡੰਡਾ ਫਸਾ ਕੇ ਗਾਇਕ ਬਣਨਾ ਚਾਹਿਆ ਸੀ।' ਮੈਂ ਛੇੜਿਆ।

ਸੰਤ ਰਾਮ ਉਦਾਸੀ ਵਿੱਚ ਕਿਸੇ ਦਾ ਤੁਰੰਤ ਮਿੱਤਰ ਬਣ ਜਾਣ ਦਾ ਗੁਣ ਸੀ। ਉਹ ਅੰਦਰੋਂ ਬਾਹਰੋਂ ਇੱਕੋ ਜਿਹਾ ਸੀ। ਸਾਡੇ ਕੋਲ ਉਹ ਕੁਝ ਦਿਨ ਰਿਹਾ। ਸਹੀ ਮਾਅਨਿਆਂ ਵਿੱਚ ਉਹ ਆਮ ਲੋਕਾਂ ਦਾ ਸ਼ਾਇਰ ਸੀ। ਜਦੋਂ ਕਲਕੱਤੇ ਤੋਂ ਵਿਦਾ ਹੋਇਆ, ਉਦੋਂ ਸਾਨੂੰ ਬਿਲਕੁਲ ਨਹੀਂ ਸੀ ਪਤਾ ਇਹ ਉਦਾਸੀ ਦੀ ਕਲਕੱਤੇ ਆਖਰੀ ਉਦਾਸੀ ਹੋਵੇਗੀ। ਕਲਕੱਤੇ ਤੋਂ ਆ ਕੇ ਪਤਾ ਨਹੀਂ ਉਹ ਪੰਜਾਬ ਮੁੜਿਆ, ਜਾਂ ਉਧਰੋਂ ਹੀ ਦੇਸ਼ ਭਰਮਣ ਕਰਦਾ ਰਿਹਾ। ਇੱਕ ਦਿਨ ਅਖ਼ਬਾਰ ਵਿੱਚ ਖ਼ਬਰ ਪੜੀ, 'ਪੰਜਾਬੀ ਦਾ ਇਨਕਲਾਬੀ ਕਵੀ ਸੰਤ ਰਾਮ ਉਦਾਸੀ ਨੰਦੇੜ ਸਾਹਿਬ ਤੋਂ ਮਨਮਾੜ੍ਹ ਵੱਲ ਆਉਂਦਿਆਂ ਟਰੇਨ ਵਿੱਚ ਹੀ ਸਵਾਸ ਪੂਰੇ ਕਰ ਗਿਆ।' ਬੜਾ ਦੁੱਖ ਹੋਇਆ। ਅਸੀਂ ਕਲਕੱਤੇ ਵਾਲਿਆਂ ਨੇ ਉਸਨੂੰ ਬਹੁਤ ਨੇੜਿਓਂ ਵੇਖਿਆ ਸੀ। ਇਹ ਸੱਚ ਹੈ, ਮਰਨ ਵਾਲੇ ਨਾਲ ਜਿੰਨੀ ਜਿਸਦੀ ਨੇੜਤਾ ਹੁੰਦੀ ਹੈ, ਉਨਾ ਹੀ ਉਹ ਵੀ ਮਰਦੇ ਹਨ। ਅੱਜ ਸੰਤ ਰਾਮ ਉਦਾਸੀ ਭਾਵੇਂ ਸਾਡੇ ਵਿਚਕਾਰ ਨਹੀਂ ਹੈ, ਪਰ ਆਪਣੇ ਗੀਤਾਂ ਅਤੇ ਕਵਿਤਾ ਰਾਹੀਂ, ਉਹ ਸਦਾ ਸਾਡੇ ਪੰਜਾਬੀਆਂ ਦੇ ਹਿਰਦਿਆਂ ਵਿੱਚ ਜਿਉਂਦਾ ਹੈ।

# ਪੰਜਾਬੀ ਦਾ ਵਾਲਟ ਵਿਟਮੈਨ

**-ਸੁਖਵਿੰਦਰ ਕੰਬੋਜ***

ਸੰਤ ਰਾਮ ਉਦਾਸੀ ਸਾਡੇ ਸਮਿਆਂ ਦਾ ਇੱਕ ਸੰਪੂਰਨ, ਉਤਕ੍ਰਿਸ਼ਟ ਤੇ ਲਾਸਾਨੀ ਕਵੀ ਹੈ। ਉਹਦੇ ਰਚੇ ਗੀਤ ਤੇ ਕਵਿਤਾਵਾਂ ਪੰਜਾਬੀ/ਭਾਰਤੀ ਸਮਾਜ ਦਾ ਸਹੀ, ਠੀਕ ਤੇ ਢੁੱਕਵਾ ਪ੍ਰਤੀਬਿੰਬ ਪੇਸ਼ ਕਰਦੇ ਹਨ। ਪੰਜਾਬ/ਭਾਰਤ ਦੇ ਸਭ ਤੋਂ ਵੱਧ ਦੱਬੇ, ਕੁਚਲੇ ਤੇ ਲਿਤਾੜੇ ਲੋਕਾਂ ਦੀਆਂ ਜੀਵਨ ਸੱਧਰਾਂ, ਆਸਾਂ ਉਮੰਗਾਂ, ਸੁਪਨੇ ਤੇ ਸੰਤਾਪ ਉਹਦੀਆਂ ਰਚਨਾਵਾਂ ਵਿੱਚ ਪੇਸ਼ ਹਨ। ਪੰਜਾਬ ਕਿਉਂਕਿ ਪ੍ਰਮੁੱਖ ਤੌਰ ਤੇ, ਬਲਕਿ ਭਾਰਤ ਵੀ ਅਜੇ ਤੀਕ, ਖੇਤੀ ਪ੍ਰਬੰਧ ਵਿੱਚ ਵਿਅਸਥ ਦੇਸ਼ ਹੈ। ਇਸ ਲਈ ਖੇਤੀ ਪ੍ਰਬੰਧ, ਪੈਦਾਵਾਰੀ ਰਿਸ਼ਤੇ ਤੇ ਇਨ੍ਹਾਂ ਦੀ ਮਾਲਕੀ ਤੇ ਇਸ ਪ੍ਰਬੰਧ ਤੋਂ ਉਪਜਿਆ ਸੱਭਿਆਚਾਰ ਉਹਦੇ ਪ੍ਰਮੁੱਖ ਵਿਸ਼ਾ ਵਸਤੂ ਹਨ। ਉਹ ਇਨ੍ਹਾਂ ਰਿਸ਼ਤਿਆਂ ਵਿੱਚੋਂ ਉਪਜੇ ਟੱਕਰਾਂ ਤੇ ਟਕਰਾਅ ਨੂੰ ਬਾਖ਼ੂਬੀ ਬਿਆਨ ਕਰਦਾ ਹੈ। ਉਹ ਆਪ ਕਿਉਂਕਿ ਇੱਕ ਦਲਿਤ ਪਰਿਵਾਰ ਵਿੱਚ ਪੈਦਾ ਹੋਇਆ ਸੀ, ਇਸ ਲਈ ਉਸਨੇ ਇਸ ਜ਼ਿੰਦਗੀ ਨੂੰ ਡੂੰਘਾ ਨੇੜਿਉਂ ਹੋ ਕੇ ਤੱਕਿਆ ਸੀ। ਪੇਂਡੂ ਤੇ ਸ਼ਹਿਰੀ ਸਮਾਜ ਦੇ ਵਿਤਕਰੇ, ਮਨੁੱਖ ਹੱਥੋਂ ਮਨੁੱਖ ਦੀ ਲੁੱਟ, ਸਰਮਾਏਦਾਰੀ ਪ੍ਰਬੰਧ ਵੱਲੋਂ ਰਚੇ ਲੁੱਟ ਖਸੁੱਟ ਤੇ ਉਸਾਰੇ ਸਮਾਜ ਦੀ ਉਹਨੂੰ ਗੰਭੀਰ ਸੋਝੀ ਸੀ। ਇਸ ਕਰਕੇ ਉਹਦੀਆਂ ਕਵਿਤਾਵਾਂ ਤੇ ਗੀਤ ਇਸ ਸਮਾਜ ਦੇ ਸਿਰਫ਼ ਵਿਰੋਧ ਦੀ ਪੇਸ਼ ਨਹੀਂ ਕਰਦੇ ਸਗੋਂ ਇਨ੍ਹਾਂ ਵਿਰੋਧਾਂ ਦਾ ਹੱਲ ਵੀ ਪੇਸ਼ ਕਰਦੇ ਹਨ।

ਵੀਹਵੀ ਸਦੀ ਦੇ ਸੱਤਰਵਿਆਂ ਵਿੱਚ ਭਾਰਤ ਵਿੱਚ ਚੱਲੀ ਨਕਸਲੀ ਲਹਿਰ ਨੇ ਜਲਦੀ ਹੀ ਪੰਜਾਬ ਵਿੱਚ ਵੀ ਆਪਣੇ ਪੈਰ ਪਸਾਰ ਲਏ। ਪੰਜਾਬ ਦੇ ਇਨਕਲਾਬੀ ਲੋਕ ਜੋ ਸੱਜੇ ਤੇ ਖੱਬੇ ਕਾਮਰੇਡਾਂ ਤੋਂ ਅੱਕੇ ਥੱਕੇ ਪਏ ਸਨ, ਉਹ ਸਾਰੇ ਇਕੱਠੇ ਹੋਣ ਲੱਗੇ। ਇਹਦੇ ਮੋਢੀਆਂ ਵਿੱਚ ਬਾਬਾ ਬੂਝਾ ਸਿੰਘ, ਗੰਧਰਵ ਸੇਨ ਤੇ ਪ੍ਰੋ. ਹਰਭਜਨ ਸੋਹੀ ਆਦਿ ਸ਼ਾਮਿਲ ਸਨ। ਇਸ ਲਹਿਰ ਦੇ ਹਰਮਨ ਪਿਆਰੀ ਹੋਣ ਨਾਲ ਸੰਤ ਰਾਮ ਉਦਾਸੀ ਵੀ ਇਸ ਵੱਲ ਖਿੱਚਿਆ ਗਿਆ ਹਾਲਾਂਕਿ ਉਦਾਸੀ ਪਹਿਲਾਂ ਵੀ ਗੀਤ ਲਿਖਦਾ ਤੇ ਗਾਉਂਦਾ ਸੀ ਪਰ ਉਹਦੇ ਗੀਤ ਸਿਰਫ਼ ਸਮੱਸਿਆਵਾਂ ਦੀ ਵਿਆਖਿਆ ਹੀ ਕਰਦੇ ਸਨ। ਇਨ੍ਹਾਂ ਸਮੱਸਿਆਵਾਂ ਦੇ ਕਾਰਨਾਂ ਤੇ ਹੱਲ ਵੱਲ ਉਹ ਅਜੇ ਰੁਚਿਤ ਨਹੀਂ ਸੀ ਹੋਇਆ ਪਰ ਨਕਸਲੀ ਕਾਮਰੇਡਾਂ ਦੇ ਸੰਪਰਕ ਵਿੱਚ ਆਉਣ ਬਾਅਦ ਉਹਦੀ ਕਵਿਤਾ ਤੇ ਗੀਤਾਂ ਵਿੱਚ ਇੱਕ ਸਿਫ਼ਤੀ ਤਬਦੀਲੀ ਆਉਂਦੀ ਹੈ। ਹੁਣ ਉਹਦੀ ਚੇਤਨਾ ਇਤਿਹਾਸ ਦੇ ਵਿਰੋਧਾਂ ਨੂੰ ਸਹੀ ਦਿਸ਼ਾ ਵੱਲ ਸਮਝਣ ਵੱਲ ਪਰਤਦੀ ਹੈ। ਤੇ ਥੋੜ੍ਹੇ ਜਿਹੇ ਸਮੇਂ ਵਿੱਚ ਹੀ ਉਹਦੇ ਗੀਤ ਪੰਜਾਬ ਵਿੱਚ ਪ੍ਰਚੱਲਿਤ ਹੋਣ ਲੱਗਦੇ ਹਨ। ਉਹ ਆਮ ਕਿਸਾਨ ਤੇ ਜਗੀਰਦਾਰ ਕਿਸਾਨ ਵਿੱਚ ਇੱਕ ਅੰਤਰ ਸਮਝਦਾ ਹੈ। ਇਸ ਲਈ ਉਹਨੂੰ ਆਮ ਕਿਸਾਨ ਤੇ ਖੇਤ ਮਜ਼ਦੂਰਾਂ ਦੇ ਦੁੱਖ ਇੱਕੋ ਜਿਹੇ ਲੱਗਦੇ ਹਨ। ਸੰਤ ਰਾਮ ਉਦਾਸੀ ਲਿਖਦਾ ਹੈ।

ਜੱਟ ਲੱਗਕੇ ਸੀਰੀ ਦੇ ਗਲ ਰੋਵੇ, ਬੋਹਲਾਂ ਵਿੱਚੋਂ ਨੀਰ ਵੱਗਿਆ
ਲਿਆ ਤੰਗਲੀ ਨਸੀਬਾਂ ਨੂੰ ਫ਼ਰੋਲੀਏ, ਤੂੜੀ ਵਿੱਚੋਂ ਪੁੱਤ ਜੱਗਿਆ।

---

*ਅਮਰੀਕੀ ਪੰਜਾਬੀ ਜੁਝਾਰਵਾਦੀ ਸ਼ਾਇਰ

ਹਰ ਲੇਖਕ ਦੀ ਰਚਨਾ ਵਿੱਚ ਇੱਕ ਸੁਹਿਰਦਤਾ ਦਾ ਸਮੁੰਦਰ ਵਹਿੰਦਾ ਰਹਿੰਦਾ ਹੈ ਜਿਸ ਵਿੱਚੋਂ ਤੁਸੀਂ ਸੰਬੰਧਿਤ ਲੇਖਕ ਦੀ ਕਲਾਕਾਰੀ, ਉਹਦੇ ਸ਼ਿਲਪ ਤੇ ਮਸਲਿਆਂ ਨੂੰ ਸਮਝਣ ਦੀ ਸਮੱਰਥਾ ਦਾ ਪਤਾ ਲਗਾ ਸਕਦੇ ਹੋ। ਸੰਤ ਰਾਮ ਉਦਾਸੀ ਆਪਣੀ ਲੇਖਣੀ ਦੇ ਮੁੱਢ ਤੋਂ ਹੀ ਕਲਾ ਸਮਾਜ ਲਈ ਦਾ ਹਮਾਇਤੀ ਰਿਹਾ ਹੈ। ਇਸੇ ਲਈ ਉਹਦੇ ਗੀਤ ਤੇ ਕਵਿਤਾਵਾਂ ਪੰਜਾਬੀ/ਭਾਰਤੀ ਮਨੁੱਖ, ਉਹਦੇ ਸੁਪਨੇ-ਸੱਧਰਾਂ, ਲੋੜਾਂ-ਥੁੜਾਂ, ਔਕੜਾਂ, ਕਠਿਨਾਈਆਂ, ਮੁਸੀਬਤਾਂ ਨੂੰ ਉਹ ਬਾਖੂਬੀ ਆਪਣੀਆਂ ਕਵਿਤਾਵਾਂ ਤੇ ਗੀਤਾਂ ਵਿੱਚ ਲਿਆਉਂਦਾ ਹੈ। ਭਾਰਤੀ ਸਮਾਜ ਕਿਉਂਕਿ ਸਿਰਫ ਅਮੀਰ/ਗਰੀਬ ਵਿੱਚ ਨਹੀਂ ਸਗੋਂ ਜਾਤਾਂ/ਗੋਤਾਂ ਆਦਿ ਵਿੱਚ ਵੀ ਵੰਡਿਆ ਹੋਇਆ ਹੈ। ਇਸ ਲਈ ਇਸ ਸਮਾਜ ਦੀ ਸਹੀ ਸਮਝ ਲਈ ਇਨ੍ਹਾਂ ਸਾਰੇ ਮਸਲਿਆਂ ਨੂੰ ਸਮਝਣਾ ਅਤਿ ਜ਼ਰੂਰੀ ਹੈ। ਇਸ ਸਮਾਜ ਵਿੱਚ ਗਰੀਬ ਤੇ ਦਲਿਤ ਲੋਕ ਸਿਰਫ ਆਰਥਿਕ ਕਾਣੀ ਵੰਡ ਦਾ ਹੀ ਸ਼ਿਕਾਰ ਨਹੀਂ, ਬਲਕਿ ਛੂਤਛਾਤ ਵਰਗੇ ਅਣ-ਮਨੁੱਖੀ ਵਰਤਾਰੇ ਦਾ ਵੀ ਸ਼ਿਕਾਰ ਹੁੰਦਾ ਹੈ। ਸੰਤ ਰਾਮ ਉਦਾਸੀ ਦੀ ਕਵਿਤਾ ਇਹਨਾਂ ਮਸਲਿਆਂ ਨਾਲ ਵੀ ਦੋ ਚਾਰ ਹੁੰਦੀ ਹੈ। ਇਸੇ ਲਈ ਉਹ ਲਿਖਦਾ ਹੈ।

ਮਾਂ ਧਰਤੀਏ ਨੀ ਤੇਰੀ ਗੋਦ ਨੂੰ ਚੰਨ ਹੋਰ ਬਥੇਰੇ
ਤੂੰ ਮੱਘਦਾ ਰਹੀਂ ਵੇ ਸੂਰਜਾ ਕੰਮੀਆਂ ਦੇ ਵਿਹੜੇ
ਨੱਕ ਵਗਦੇ ਅੱਖਾਂ ਚੁੰਨੀਆਂ ਤੇ ਦੰਦ ਕਰੇੜੇ
ਤੂੰ ਮੱਘਦਾ ਰਹੀ ਵੇ ਸੂਰਜਾ ਕੰਮੀਆਂ ਦੇ ਵਿਹੜੇ

ਕੌਣ ਹੈ ਇਹੋ ਜਿਹਾ ਦਿਲ ਜੋ ਇਸ ਗੀਤ ਨੂੰ ਪੜ੍ਹਣ ਸੁਨਣ ਤੋਂ ਬਾਅਦ ਮਨੁੱਖੀ ਜੀਵਨ ਨਾਲ ਪਿਆਰ ਤੇ ਸਾਡੇ ਸਮਾਜ ਦੀ ਇਸ ਦਿਸ਼ਾ ਲਈ ਜ਼ਿੰਮੇਵਾਰ ਪ੍ਰਬੰਧ ਖਿਲਾਫ਼ ਉੱਠ ਨਾ ਖੜ੍ਹਾ ਹੋਇਆ ਹੋਵੇ। ਬਸ਼ਰਤੇ ਕਿ ਉਸ ਵਿੱਚ ਧੜਕਦਾ ਮਨੁੱਖੀ ਦਿਲ ਹੋਵੇ। ਉਂਝ ਵੈਸੇ ਜਾਗਦੀ ਜਮੀਰ ਵਾਲੇ ਲੋਕ ਦਿਨੋਂ ਦਿਨ ਘੱਟ ਰਹੇ ਹਨ ਪਰ ਇਸਦਾ ਇਹ ਮਤਲਬ ਨਹੀਂ ਕਿ ਉਦਾਸੀ ਦੇ ਗੀਤਾਂ ਦੀ ਸਾਰਥਿਕਤਾ ਤੇ ਪ੍ਰਸੰਗਿਕਤਾ ਘੱਟ ਰਹੀ ਹੈ, ਸਗੋਂ ਇਹ ਤਾਂ ਦਿਨੋਂ ਦਿਨ ਵਧ ਰਹੀ ਹੈ। ਆਪਣੀਆਂ ਰਚਨਾਵਾਂ ਵਿੱਚ ਉਹ ਸਿਰਫ ਪੰਜਾਬ/ਭਾਰਤ ਦੀ ਸੱਤਾ ਤੇ ਵਿਰਾਜਮਾਨ ਲੋਟੂ ਢਾਣੇ ਵੱਲ ਹੀ ਮੁਖਾਤਿਬ ਨਹੀਂ ਹੁੰਦਾ, ਸਗੋਂ ਭਾਰਤੀ ਦਲਾਲ ਸਰਮਾਏਦਾਰੀ ਦੀਆਂ ਡੋਰਾਂ ਕਿੱਥੋਂ ਖਿੱਚ ਹੁੰਦੀਆਂ ਹਨ, ਉਸ ਵੱਲ ਵੀ ਸਾਡਾ ਧਿਆਨ ਖਿੱਚਦਾ ਹੈ।

ਹਰ ਕਵੀ ਆਪਣੇ ਸਮਾਜ, ਸਭਿਆਚਾਰ, ਰਹੁ ਰੀਤਾਂ, ਇਤਿਹਾਸ ਮਿਥਿਹਾਸ ਵਿਚੋਂ ਹਵਾਲੇ ਦੇ ਕੇ ਆਪਣੀ ਗਲ ਕਹਿਣ ਦਾ ਯਤਨ ਕਰਦਾ ਹੈ। ਇੰਝ ਕਰਦਿਆਂ ਉਹ ਆਪਣੇ ਸਮਾਜ ਵਿੱਚ ਪ੍ਰਚਲਿਤ ਬਹਾਦਰੀ ਦੇ ਪ੍ਰਸੰਗਾਂ ਨੂੰ ਵੀ ਪੇਸ਼ ਕਰਦਾ ਹੈ। ਅਜਿਹਾ ਉਹ ਇਸ ਲਈ ਕਰ ਰਿਹਾ ਹੁੰਦਾ ਹੈ ਤਾਂ ਕਿ ਉਸ ਦੁਆਰਾ ਰਚੀ ਕਵਿਤਾ/ਗੀਤ ਲੋਕ ਮਨਾਂ ਅੰਦਰ ਤਹਿਦਾਰ ਸਿਮਰਤੀਆਂ ਜਗਾ ਸਕੇ, ਉਨ੍ਹਾਂ ਦੀ ਚੇਤਨਾ ਨੂੰ ਪ੍ਰਚੰਡ ਕਰ ਸਕੇ। ਸੰਤ ਰਾਮ ਉਦਾਸੀ ਕਿਉਂਕਿ ਪੰਜਾਬ ਵਿੱਚ ਪੈਦਾ ਹੋਇਆ, ਸਿੱਖ ਪਰੰਪਰਾ ਅਨੁਸਾਰ ਉਸਦਾ ਜੀਵਨ ਢਲਿਆ, ਇਸ ਲਈ ਨਿਸ਼ਚੈ ਹੀ ਸਿੱਖ ਧਰਮ ਦੀਆਂ ਜਾਨਦਾਰ/ਇਨਕਲਾਬੀ ਰਵਾਇਤਾਂ ਨਾਲ ਉਹਦਾ ਰਿਸ਼ਤਾ ਬੜਾ ਗੂੜ੍ਹਾ, ਬਹੁਪਰਤੀ ਤੇ ਬਹੁ ਦਿਸ਼ਾਵੀ ਹੈ। ਆਪਣੀ ਗੱਲ ਸਮਝਾਉਣ ਲਈ ਉਹ ਸਿੱਖ

ਨਾਇਕਾਂ, ਜੋ ਕਿ ਆਪਣੇ ਵੇਲੇ ਦੀ ਹਕੂਮਤ ਦੇ ਪ੍ਰਬੰਧ ਦੇ ਖਿਲਾਫ਼ ਲੜੇ, ਦਾ ਜ਼ਿਕਰ ਉਹ ਵਾਰ ਵਾਰ ਕਰਦਾ ਹੈ ਪਰ ਇਸਦਾ ਇਹ ਅਰਥ ਹਰਗਿਜ਼ ਨਹੀਂ ਕਿ ਉਹ ਖਾਲਿਸਤਾਨੀ ਕਵੀ ਹੈ, ਜਿਵੇਂ ਕਿ ਅੱਜ ਕੱਲ੍ਹ ਦੇ ਨਵੇਂ ਸਜੇ ਖਾਲਸੇ ਕਰ ਰਹੇ ਹਨ। ਰਾਹੀ ਵਰਗੇ ਨਵੇਂ ਸਜੇ ਖਾਲਸਿਆਂ ਦਾ ਸਾਰਾ ਜ਼ੋਰ ਇਸ ਗੱਲ ਵੱਲ ਲੱਗਾ ਹੋਇਆ ਹੈ ਕਿ ਕਿਵੇਂ ਨਾ ਕਿਵੇਂ ਸੰਤ ਰਾਮ ਉਦਾਸੀ ਨੂੰ 'ਖਾਲਿਸਤਾਨੀ ਕਵੀ' ਸਿੱਧ ਕੀਤਾ ਜਾ ਸਕੇ। ਜਿੱਥੋਂ ਤੱਕ ਖਾਲਿਸਤਾਨੀਆਂ ਦੀਆਂ ਮੰਗਾਂ ਸਨ ਜਿਵੇਂ ਪੰਜਾਬੀ ਬੋਲਦੇ ਇਲਾਕੇ ਲੈਣੇ, ਚੰਡੀਗੜ੍ਹ ਪੰਜਾਬ ਦਾ ਤੇ ਪੰਜਾਬ ਦੇ ਪਾਣੀ ਤੇ ਪੰਜਾਬੀਆਂ ਦਾ ਹੱਕ ਹੋਵੇ, ਮੇਰਾ ਖਿਆਲ ਹੈ ਕਿ ਕੇਵਲ ਕੋਈ ਮੂਰਖ ਹੀ ਇਸਦੀ ਵਿਰੋਧਤਾ ਕਰੇਗਾ ਪਰ ਡਾ. ਰਵਿੰਦਰ ਰਵੀ, ਜੈਮਲ ਸਿੰਘ ਪੱਡਾ ਮਾਨ, ਸੰਘਾ, ਪਾਸ਼ ਤੇ ਸੁਮੀਤ ਦੇ ਕਾਤਲ ਕਦੇ ਵੀ ਭਾਈ ਦਿਆਲੇ ਤੇ ਭਾਈ ਮਤੀ ਦਾਸ ਦੇ ਪੈਰੋਕਾਰ ਨਹੀਂ ਹੋ ਸਕਦੇ। ਸੰਤ ਰਾਮ ਉਦਾਸੀ ਕਿਉਂਕਿ ਮੁੱਢਲੇ ਤੌਰ ਤੇ ਪੰਜਾਬੀ ਕਵੀ ਹੈ, ਇਸ ਲਈ ਪੰਜਾਬ ਦੇ ਸ਼ਾਨਾਮੱਤੇ ਇਤਿਹਾਸ, ਸਿੱਖ ਸੂਰਬੀਰ ਯੋਧੇ ਤੇ ਉਨ੍ਹਾਂ ਦੀਆਂ ਬੇਅੰਤ ਕੁਰਬਾਨੀਆਂ ਦਾ ਉਹਦੀਆਂ ਕਵਿਤਾਵਾਂ ਗੀਤਾਂ ਵਿੱਚ ਆਉਣਾ ਲਾਜ਼ਮੀ ਹੈ। ਪੰਜਾਬ ਦੇ ਇਨਕਲਾਬੀ ਵਿਰਸੇ ਦਾ ਸੰਤ ਰਾਮ ਉਦਾਸੀ ਦੇ ਗੀਤਾਂ, ਕਵਿਤਾਵਾਂ ਵਿੱਚ ਆਉਣਾ ਲਾਜ਼ਮੀ ਹੈ। ਪੰਜਾਬ ਵਿੱਚ ਕੋਈ ਵੀ ਸ਼ਾਇਰ ਪੰਜਾਬ ਦੀ ਇਸ ਮਹਾਨ ਇਨਕਲਾਬੀ ਰਵਾਇਤ ਤੋਂ ਮੂੰਹ ਨਹੀਂ ਮੋੜ ਸਕਦਾ। ਫਿਰ ਸੰਤ ਰਾਮ ਉਦਾਸੀ ਤਾਂ ਲੋਕਾਂ ਦਾ ਕਵੀ ਹੈ। ਉਹ ਭਲਾ ਇਸ ਤੋਂ ਕਿਵੇਂ ਨਾਬਰ ਹੋ ਸਕਦਾ ਸੀ। ਇਸੇ ਲਈ ਸੁੱਤੇ ਸਿਧ ਜੈਮਲ ਸਿੰਘ ਪੱਡੇ ਵਾਂਗ ਉਹਦੇ ਗੀਤਾਂ ਵਿੱਚ ਪੰਜਾਬ ਦੀ ਇਹ ਇਨਕਲਾਬੀ ਰਵਾਇਤ ਆਪਣੇ ਸਿਖਰਾਂ ਤੇ ਹੈ। ਇਸੇ ਲਈ ਉਹ ਲਿਖਦਾ ਹੈ।

ਦਿੱਲੀਏ ਦਿਆਲਾ ਦੇਖ ਦੇਗ਼ 'ਚ ਉਬਲਦਾ ਨੀ
ਅਜੇ ਤੇਰਾ ਚਿੱਤ ਨਾ ਠਰੇ
ਮਤੀ ਦਾਸ ਵਾਂਗੂੰ ਚੀਰ ਆਰੇ ਵਾਂਗੂੰ ਜੀਭ ਤੇਰੀ
ਅਜੇ ਮਨਮੱਤੀਆਂ ਕਰੇ ਅਜੇ ਮਨਮੱਤੀਆਂ ਕਰੇ।

ਸੰਤ ਰਾਮ ਉਦਾਸੀ ਆਪਣੇ ਦੇਸ਼ ਨੂੰ ਅੰਤਾਂ ਦਾ ਪਿਆਰ ਕਰਦਾ ਹੈ। ਇਸੇ ਲਈ ਉਹ ਰਾਜ ਸੱਤਾ ਤੇ ਕਾਬਜ਼ ਦਲਾਲ ਸਰਮਾਏਦਾਰਾਂ ਤੇ ਉਨ੍ਹਾਂ ਦੇ ਅਖੌਤੀ ਲੀਡਰਾਂ ਨੂੰ ਵੰਗਾਰਦਾ ਹੈ।

ਦੇਸ਼ ਹੈ ਪਿਆਰਾ ਸਾਨੂੰ ਜ਼ਿੰਦਗੀ ਪਿਆਰੀ ਨਾਲੋਂ,
ਇਸਤੋਂ ਪਿਆਰੇ ਇਹਦੇ ਲੋਕ ਹਾਣੀਆ
ਅਸੀਂ ਤੋੜ ਦੇਣੀ, ਅਸਾਂ ਤੋੜ ਦੇਣੀ,
ਲਹੂ ਪੀਣੀ ਜੋਕ ਹਾਣੀਆਂ, ਅਸਾਂ ਤੋੜ ਦੇਣੀ,
ਵਿਹਲੜਾਂ ਨੇ ਮਾਣਿਆਂ ਸੁਆਦ ਹੈ, ਆਜ਼ਾਦੀਆਂ ਦਾ
ਕਾਮਿਆਂ ਦੀ ਜਿੰਦ ਲੀਰੋ ਲੀਰ ਹੋਈ ਏ।
ਤੇਰੇ ਜ਼ੁਲਮਾਂ ਦੀ, ਤੇਰੇ ਜ਼ੁਲਮਾਂ ਦੀ ਜ਼ਾਲਮਾਂ ਆਖੀਰ ਹੋਈ ਏ
ਤੇਰੇ ਜ਼ੁਲਮਾਂ ਦੀ

ਤੇ ਸਾਡਾ ਇਹ ਇਨਕਲਾਬੀ ਸ਼ਾਇਰ ਸਿਰਫ਼ ਜ਼ੁਲਮ ਦਾ ਵਰਨਣ ਹੀ ਨਹੀਂ

ਕਰਦਾ ਸਗੋਂ ਇੱਕ ਹੋਕਾ ਵੀ ਦਿੰਦਾ ਹੈ ਜਦੋਂ ਉਹ ਲਿਖਦਾ ਹੈ।

ਸੁਣ ਲਵੋ ਕਾਗੋ ਅਸੀਂ ਕਰ ਦੇਣਾ ਤੁਹਾਨੂੰ ਪੁੱਠੇ
ਘੁੱਗੀਆਂ ਦੇ ਬੱਚਿਆਂ ਨੂੰ ਕੋਹਣ ਵਾਲਿਓ
ਰੋਟੀ ਬੱਚਿਆਂ ਦੇ, ਰੋਟੀਆਂ ਬੱਚਿਆਂ ਦੇ ਹੱਥਾਂ ਵਿੱਚੋਂ ਖੋਹਣ ਵਾਲਿਓ

ਜਾਂ ਫਿਰ ਜਦੋਂ ਉਹ ਲਿਖਦਾ ਹੈ 'ਸਿਰ ਵੱਢਣੇ ਨੇ ਵੀਹਵੀਂ ਸਦੀ ਵਾਲੇ ਰੌਣ ਦੇ' ਤਾਂ ਇਹ ਸੁਨੇਹਾ ਪੰਜਾਬ ਨੂੰ ਹੀ ਨਹੀਂ ਬਲਕਿ ਸਮੁੱਚੇ ਭਾਰਤ ਦੇ ਲਤਾੜੇ ਕਿਰਤੀ ਵਰਗ ਨੂੰ ਹੈ ਕਿ ਇਕੱਠੇ ਹੋ ਕੇ ਹੀ ਇਸ ਸਰਮਾਏਦਾਰੀ ਦੇ ਤੰਦੂਏ ਜਾਲ ਵਿੱਚੋਂ ਨਿਕਲਿਆ ਜਾ ਸਕਦਾ ਹੈ।

ਸੰਤ ਰਾਮ ਉਦਾਸੀ ਨਾਲ ਮੇਰੀ ਪਹਿਲੀ ਮੁਲਾਕਾਤ ਪਾਸ਼ ਰਾਹੀਂ ਨਕੋਦਰ ਵਿਖੇ ਹੋਈ। ਉਹਦੇ ਗੀਤ ਤਾਂ ਮੈਂ ਪਹਿਲਾਂ ਵੀ ਪੜ੍ਹ ਚੁੱਕਿਆ ਸੀ ਪਰ ਮੁਲਾਕਾਤ ਪਹਿਲੀ ਵਾਰੀ ਨਕੋਦਰ ਵਿਖੇ ਹੋਈ ਸੀ। ਪਾਸ਼ ਉਦਾਸੀ ਨੂੰ ਲੈ ਕੇ ਮੇਰੇ ਕੋਲ ਕਾਲਿਜ ਵਿਖੇ ਆਇਆ। ਕਾਲਜੋਂ ਬਾਅਦ ਅਸੀਂ ਤਿੰਨੇ ਬੱਸ ਬੈਠਕੇ ਮੇਰੇ ਪਿੰਡ ਸ਼ਾਹਪੁਰ ਆ ਗਏ। ਮੇਰੇ ਪਿੰਡੋਂ ਨੌਜੁਆਨ ਭਾਰਤ ਸਭਾ ਦੇ ਕੁਝ ਮੈਂਬਰ ਇਕੱਠੇ ਕੀਤੇ ਤੇ ਸਾਡੇ ਖੂਹ ਤੇ ਮੀਟਿੰਗ ਹੋਈ। ਥੋੜ੍ਹੀ ਬਹੁਤ ਇਨਕਲਾਬੀ ਸਿਆਸਤ ਬਾਰੇ ਗੱਲ ਬਾਤ ਹੋਈ ਤੇ ਫਿਰ ਪਾਸ਼ ਨੇ ਸੰਤ ਰਾਮ ਉਦਾਸੀ ਨੂੰ ਗਾਉਣ ਦਾ ਸੱਦਾ ਦਿੱਤਾ। ਉਦਾਸੀ ਨੇ ਬਿਨਾਂ ਕਿਸੇ ਭੂਮਿਕਾ ਦੇ ਆਪਣਾ ਗੀਤ ਸ਼ੁਰੂ ਕੀਤਾ "ਜੱਟ ਲੱਗ ਕੇ ਸੀਰੀ ਦੇ ਗਲ ਰੋਵੇ" ਮੈਂ ਤਾਂ ਕੀ ਉਥੇ ਬੈਠਾ ਹਰ ਸਰੋਤਾ ਉਹਦੀ ਦਮਦਾਰ ਉੱਚੀ ਆਵਾਜ਼ ਤੋਂ ਕਾਇਲ ਹੋਏ ਬਿਨਾਂ ਨਾ ਰਹਿ ਸਕਿਆ। ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਲਾਗਲੇ ਖੂਹਾਂ ਦੇ ਕਿਸਾਨ ਵੀ ਆ ਗਏ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਸਾਡਾ ਗੁਆਂਢੀ ਜੱਟ ਜਿਸ ਕੋਲ ਲੰਗੀ ਘੋੜੀ ਹੁੰਦੀ ਸੀ, ਉਹ ਪਹਿਲੀ ਵਾਰ ਸਾਡੇ ਖੂਹ ਤੇ ਉਸ ਦਿਨ ਆਇਆ। ਉਹ ਬੋਲ ਚਾਲ ਵਿੱਚ ਬਹੁਤ ਅੜਬ ਸੀ। ਉਦਾਸੀ ਨੇ ਇੱਕੋ ਸਾਹੇ ਚਾਰ ਪੰਜ ਗੀਤ ਸੁਣਾਏ ਤਾਂ ਉਸ ਬਾਬੇ ਨੇ ਤੇੜ ਪਾਈ ਚਾਦਰ ਦਾ ਲੜ ਖੋਹਲ ਕੇ ਇੱਕ ਰੁਪਈਆ ਉਦਾਸੀ ਨੂੰ ਦਿੱਤਾ। ਮੈਂ ਬਥੇਰਾ ਕਿਹਾ ਕਿ ਬਾਬਾ ਜੀ ਰਹਿਣ ਦੇ। ਉਹ ਕਹਿੰਦਾ "ਮੱਲਾ ਮੈਂ ਆਪਣੀ ਖੁਸ਼ੀ ਨਾਲ ਦੇ ਰਿਹਾ। ਇਸਨੂੰ ਮੋੜ ਨਾ" ਉਸਦੀ ਵੇਖਾ ਵੇਖੀ ਚਾਚੇ ਕਰਨੈਲ ਸਿਉਂ ਨੇ ਵੀ ਦੋ ਇੱਕ ਇੱਕ ਦੇ ਨੋਟ ਦਿੱਤੇ। ਮੈਨੂੰ ਯਾਦ ਐ ਮਿੰਬਰਾਂ ਦਾ ਨੌਕਰ ਜਗੀਰੂ ਜ਼ੋਰ ਪਾ ਕੇ ਸਾਡੇ ਸਾਰਿਆਂ ਲਈ ਚਾਹ ਦਾ ਕਮੰਡਲ ਲੈ ਕੇ ਆਇਆ। ਕਵਿਤਾ ਦੀ ਇਸਤੋਂ ਚੰਗੀ ਵਡਿਆਈ ਮੈਂ ਜੀਵਨ 'ਚ ਫਿਰ ਕਿਧਰੇ ਨਹੀਂ ਤੱਕੀ। ਮੇਰਾ ਇਹ ਡੂੰਘਾ ਵਿਸ਼ਵਾਸ ਹੈ ਕਿ ਜੇ ਲੋਕਾਂ ਦੇ ਦੁੱਖਾਂ ਸੁੱਖਾਂ ਦੀ ਗੱਲ ਉਨ੍ਹਾਂ ਦੀ ਜ਼ੁਬਾਨ ਵਿੱਚ ਕੀਤੀ ਜਾਵੇ ਤਾਂ ਉਹ ਜ਼ਰੂਰ ਸੁਣਦੇ ਹਨ ਤੇ ਅਮਲ ਕਰਦੇ ਹਨ। ਉਸ ਦਿਨ ਤੋਂ ਬਾਅਦ ਆਸੇ ਪਾਸੇ ਦੇ ਖੂਹਾਂ ਤੇ ਮੇਰੀ ਚੰਗੀ ਭੱਲ ਬਣੀ ਕਿ ਮੈਂ ਵੱਡੇ ਵੱਡੇ ਸ਼ਾਇਰਾਂ ਨੂੰ ਜਾਣਦਾ ਹਾਂ। ਉਹੀ ਲੋਕ ਜੋ ਮੈਨੂੰ 'ਓਏ ਕਾਲਿਆ' ਮੇਰੇ ਬਚਪਨ ਦਾ ਨਾਂ ਕਹਿ ਕੇ ਬੁਲਾਉਂਦੇ ਸਨ, ਹੁਣ ਪਾੜਿਆ ਕਹਿ ਕੇ ਸੱਦਣ ਲੱਗੇ। ਮੇਰੀ ਜਾਚੇ ਇਹ ਮਾਣ ਉਦਾਸੀ ਦੀ ਕਵਿਤਾ ਦਾ ਹੈ।

ਉਸ ਤੋਂ ਬਾਅਦ ਉਦਾਸੀ ਨਾਲ ਅਗਲੀ ਮੁਲਾਕਾਤ ਨੰਗਲ ਵਿਖੇ ਹੋਈ, ਜਿੱਥੇ ਉਹ ਕਵੀ ਦਰਬਾਰ ਤੇ ਬੋਲਣ ਆਇਆ ਸੀ ਤੇ ਰਾਤ ਮੇਰੇ ਕੋਲ ਰਿਹਾ। ਉਸ

ਰਾਤ ਅਸੀਂ ਕਵਿਤਾ ਤੇ ਇਹਦੀ ਸ਼ਕਤੀ ਬਾਰੇ, ਸਮੁੱਚੇ ਭਾਰਤੀ ਸਾਹਿਤ ਬਾਰੇ, ਨਕਸਲੀ ਪਾਰਟੀ ਦੇ ਪੰਜਾਬ ਵਿੱਚ ਡੂੰਘੀਆਂ ਜੜ੍ਹਾ ਨਾ ਲੱਗਣ ਬਾਰੇ, ਕਈ ਗੱਲਾਂ ਕੀਤੀਆਂ। ਸਵੇਰੇ ਉਹ ਵਾਪਿਸ ਪਿੰਡ ਪਰਤ ਗਿਆ। ਉਹਨੂੰ ਲਹਿਰ ਦੇ ਵੱਖ-ਵੱਖ ਧੜਿਆਂ ਵਿੱਚ ਵੰਡਣ ਦਾ ਬਹੁਤ ਦੁੱਖ ਸੀ। ਇਸਤੋਂ ਬਾਅਦ ਵੀ ਮੇਰੀਆਂ ਉਦਾਸੀ ਨਾਲ ਕਈ ਮੁਲਾਕਾਤਾਂ ਹੋਈਆਂ ਪਰ ਅਸੀਂ ਰਸਮੀ ਮਿਲਣੀ ਤੋਂ ਅੱਗੇ ਨਾ ਤੁਰ ਸਕੇ। ਇੱਕ ਵਾਰ ਚੰਡੀਗੜ੍ਹ ਵਿਖੇ ਡਾ. ਅਤਰ ਸਿੰਘ ਹੋਰਾਂ ਇੱਕ ਸੈਮੀਨਾਰ ਪੰਜਾਬ ਬਾਰੇ ਕਰਵਾਇਆ ਸੀ। ਉੱਥੇ ਮੈਂ ਉਦਾਸੀ ਨੂੰ ਮਿਲਿਆ। ਅੰਦਰੋਂ ਉਦਾਸ ਹੋਣ ਦੇ ਬਾਵਜੂਦ ਉਹ ਆਪਣੇ ਪੂਰੇ ਜਨੌਅ ਵਿੱਚ ਸੀ। ਉਸ ਵਕਤ ਮੇਰੀ ਉਸ ਨਾਲ ਸੰਤ ਹਰਚੰਦ ਸਿੰਘ ਲੌਂਗੋਵਾਲ ਤੇ ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਬਾਬਤ ਗੱਲ ਵੀ ਹੋਈ। ਪੰਜਾਬ ਦੀਆਂ ਹੱਕੀ ਮੰਗਾਂ ਦੀ ਖੁੱਲ੍ਹੇ ਦਿਲ ਨਾਲ ਹਮਾਇਤ ਕਰ ਰਿਹਾ ਸੀ ਪਰ ਨਾਲ ਹੀ ਉਹ ਪੰਜਾਬ ਵਿੱਚ ਹੋ ਰਹੇ ਬੇਦੋਸ਼ਿਆਂ ਦੇ ਕਤਲਾਂ ਬਾਰੇ ਵੀ ਫਿਕਰਮੰਦ ਸੀ। ਚਾਹੇ ਉਹ ਕਤਲ ਪੁਲੀਸ ਵੱਲੋਂ ਕੀਤੇ ਜਾ ਰਹੇ ਸੀ ਜਾਂ ਖਾਲਿਸਤਾਨੀਆਂ ਵੱਲੋਂ। ਉਹ ਕਹਿ ਰਿਹਾ ਸੀ ਕਿ ਤਾਣੀ ਬਹੁਤ ਉਲਝ ਚੁੱਕੀ ਹੈ ਤੇ ਇਹਦੀ ਤੰਦ ਤਦ ਹੀ ਹੱਥ ਆ ਸਕਦੀ ਹੈ ਜੇ ਕੇਂਦਰ ਦਿਲੋਂ ਪੰਜਾਬ ਦੀਆਂ ਹੱਕੀ ਮੰਗਾਂ ਮੰਨ ਕੇ ਬੇਕਸੂਰ ਪੰਜਾਬੀਆਂ ਦਾ ਕਤਲ ਬੰਦ ਕਰੇ। ਜਦੋਂ ਮੈਂ 1984 ਨੂੰ ਬਾਹਰ ਅਮਰੀਕਾ ਆਉਣਾ ਸੀ ਤਾਂ ਮੇਰੀ ਆਖ਼ਰੀ ਮੁਲਾਕਾਤ ਉਸ ਨਾਲ ਮੰਡ ਵਿੱਚ ਹੋਈ। ਮੈਂ ਉਸਨੂੰ ਆਪਣੇ ਅਮਰੀਕਾ ਆਉਣ ਬਾਰੇ ਦੱਸਿਆ ਤਾਂ ਉਸ ਮੈਨੂੰ ਟਕੋਰ ਲਾਈ ਕਿ ਜੇ ਤੇਰੇ ਵਾਂਗ ਡਰਦੇ ਮਾਰੇ ਸਾਰੇ ਬਾਹਰ ਵੱਲ ਭੱਜਣ ਲੱਗ ਪੈਣ ਤਾਂ ਪੰਜਾਬ, ਭਾਰਤ ਦਾ ਕੀ ਬਣੂ ? ਮੇਰੇ ਦਿੱਤੇ ਕਿਸੇ ਵੀ ਉੱਤਰ ਨਾਲ ਉਸਦੀ ਤਸੱਲੀ ਨਾ ਹੋਈ। ਇਧਰ ਆ ਕੇ ਮੈਂ ਉਸ ਨਾਲ ਕੋਈ ਸੰਪਰਕ ਨਾ ਕਰ ਸਕਿਆ ਤੇ ਫਿਰ ਉਹਦੀ ਮੌਤ ਦੀ ਖ਼ਬਰ ਸੁਣੀ। ਉਦੋਂ ਮੈਂ ਰਾਤ ਦੀ ਸ਼ਿਫਟ 'ਚ ਕੰਮ ਕਰ ਰਿਹਾ ਸੀ। ਖ਼ਬਰ ਸੁਣਦਿਆਂ ਹੀ ਮੇਰੇ ਕਾਲਜੇ ਦਾ ਰੁੱਗ ਭਰਿਆ ਗਿਆ। ਸ਼ਿਫ਼ਟ ਸੁਪਰਵਾਈਜ਼ਰ ਦੋ ਵਾਰ ਪੁੱਛਣ ਆਈ 'ਕੀ ਗੱਲ ਹੈ ਸੈਮ ਤੂੰ ਇੱਕ ਦਮ ਉਦਾਸ ਕਿਉਂ ਹੋ ਗਿਆ? ਮੈਂ ਉਹਨੂੰ ਕੀ ਦੱਸਦਾ ਖੈਰ ਕਿਵੇਂ ਨਾ ਕਿਵੇਂ ਮੈਂ ਉਹਨੂੰ ਸਿਰਫ਼ ਏਨਾ ਹੀ ਦੱਸ ਸਕਿਆ ਅੱਜ ਮੇਰੇ ਦੋਸਤ ਜੋ ਤੁਹਾਡੇ ਵਾਲਟ ਵਿਟਮੈਨ ਵਰਗਾ ਬਲਕਿ ਉਸਤੋਂ ਵੱਡਾ ਕਵੀ ਸੀ ਪੂਰਾ ਹੋ ਗਿਆ ਹੈ। ਉਸ ਕਿਹਾ ਕਿ ਕੋਈ ਨਾ ਜੇਕਰ ਉਹ ਏਡਾ ਵੱਡਾ ਕਵੀ ਸੀ ਤਾਂ ਉਹ ਮਰਿਆ ਨਹੀਂ, ਉਹ ਰਹਿੰਦੀ ਦੁਨੀਆਂ ਤੀਕ ਜ਼ਿੰਦਾ ਰਹੇਗਾ। ਕਈ ਦਿਨ ਮੈਂ ਜੀਅ ਭਿਆਣੇ ਤੁਰਦਾ ਫਿਰਦਾ ਰਿਹਾ। ਰਵਿੰਦਰ ਸਹਿਰਾਅ ਨੂੰ ਫੋਨ ਕੀਤਾ ਤਾਂ ਉਹ ਵੀ ਉਦਾਸ ਸੀ। ਬਿੱਕਰ ਕੰਮੇਆਣਾ ਨੂੰ ਫੋਨ ਕੀਤਾ ਤਾਂ ਕਹਿੰਦਾ ਭਰਾਵਾਂ ਆਪਾਂ ਸਭ ਨੇ ਚਲੇ ਜਾਣਾ ਹੈ ਪਰ ਉਦਾਸੀ ਨੇ ਤਾਂ ਅਮਰ ਰਹਿਣਾ। ਜਦੋਂ ਤੀਕ ਸ਼ਬਦ ਜਿਉਂਦਾ ਹੈ, ਉਦਾਸੀ ਜਿਉਂਦਾ ਰਹੇਗਾ।

ਸੋ ਮੇਰੀ ਨਜ਼ਰ ਵਿੱਚ ਸੰਤ ਰਾਮ ਉਦਾਸੀ ਸੱਚਮੁੱਚ ਹੀ ਇਤਿਹਾਸਕ ਚੇਤਨਾ ਨਾਲ ਲਬਰੇਜ਼ ਕਵੀ ਸੀ। ਜੋ ਅੰਤ ਤੀਕ ਆਪਣੇ ਲੋਕਾਂ ਤੇ ਉਨ੍ਹਾਂ ਦੇ ਦੁੱਖਾਂ ਸੁੱਖਾਂ ਵਿੱਚ ਸ਼ਾਮਿਲ ਹੁੰਦਾ ਰਿਹਾ। ਸਮੇਂ ਦੇ ਬੀਤਣ ਨਾਲ ਉਹਦੀ ਕਵਿਤਾ ਤੇ ਗੀਤਾਂ ਦਾ ਕੱਦ ਹੋਰ ਉੱਚਾ ਹੋਣਾ ਹੈ ਇਹ ਮੇਰਾ ਵਿਸ਼ਵਾਸ ਹੀ ਨਹੀਂ, ਸਗੋਂ ਜੀਵਨ ਦਾ ਵਡੇਰਾ ਸੱਚ ਹੈ।

# ਇਨਕਲਾਬ ਦਾ ਕਵੀ

**-ਸੁਖਦੇਵ ਸਿੱਧੂ***

ਉਦਾਸੀ ਮਾਲਵੇ ਦੇ ਜੰਗਲ਼ ਦਾ ਸੀ, ਅਸੀਂ ਅੰਬੀਆਂ ਵਾਲੇ ਦੇਸ ਦੁਆਬੇ ਦੇ। ਇਹ ਸਾਰੇ ਪੰਜਾਬ ਚ ਘੁੰਮਿਆਂ-ਫਿਰਿਆ ਸੀ। ਪੰਜਾਬ ਤੋਂ ਬਾਹਰ ਵੀ। ਨਕਸਲਬਾੜੀ ਲਹਿਰ ਦੀ ਚੜ੍ਹਤ ਸਦਕਾ, ਇਹਦਾ ਨਾਂ ਵੀ ਪੂਰਾ ਚਮਕਿਆ ਹੋਇਆ। ਤੱਟਫੱਟ ਸਮਝ ਆਉਣ ਵਾਲੀ ਸ਼ਾਇਰੀ ਕਰਕੇ ਇਹਦੀ ਪੂਰੀ ਚੜ੍ਹਾਈ ਹੋ ਗਈ ਸੀ। ਲਹਿਰ ਮੱਠੀ ਪਈ ਤੋਂ ਵੀ ਇਹਦੀ ਕਵਿਤਾ ਦੀ ਭੱਲ ਬਣੀ ਰਹੀ; ਹਾਲੇ ਵੀ ਹੈ। ਲਹਿਰ ਦੇ ਨਾਮੀ ਸ਼ਾਇਰਾਂ ਚ ਇਹਦਾ ਨਾਂ ਵੱਜਦਾ ਹੈ। ਇਹਦੀ ਕਵਿਤਾ ਚ ਲੈਅ ਵੀ ਹੈ ਸੀ ਤੇ ਉੱਤੋਂ ਇਹਦੀ ਪੰਚਮ ਸੁਰ ਵੀ ਜੋਸ਼ ਭਰ ਦਿੰਦੀ ਸੀ। ਜਦ ਇਹ ਆਪ ਗਾਉਂਦਾ, ਤਾਂ ਪੂਰਾ ਠੁੱਕ ਬੰਨ੍ਹ ਦਿੰਦਾ। ਸੁਣਨ ਵਾਲ਼ਿਆਂ ਨੂੰ ਕੀਲ ਕੇ ਬਿਠਾ ਲੈਣ ਦੀ ਇਹਦੀ ਗੱਲ ਆਮ ਮੰਨੀ ਦੰਨੀ ਹੋਈ ਸੀ। ਇਨਕਲਾਬ ਨੂੰ ਉਡੀਕ-ਉਡੀਕ ਅੱਕੇ ਹੋਏ ਕਾਹਲ਼ਿਆਂ ਲਈ ਇਹਦੇ ਗੀਤ ਹੋਰ ਗਰਮਾਇਸ਼ ਪੈਦਾ ਕਰ ਦਿੰਦੇ ਸੀ। ਇਹੋ ਇਹਦਾ ਮਕਸਦ ਸੀ; ਇਹਦਾ ਗੁਰ ਕੰਮ ਆ ਜਾਂਦਾ। ਮੰਗ ਤਾਂ ਭਾਵੇਂ ਹੋਰਾਂ ਦੀ ਵੀ ਬਥੇਰੀ ਸੀ ਪਰ ਉਦਾਸੀ ਦਾ ਦਰਜਾ ਵਧੇਰੇ ਸੀ। ਜਿੱਥੇ ਇਹ ਜਾਂਦਾ, ਲੋਕਾ ਵਹੀਰਾਂ ਘੱਤ ਕੇ ਓਥੇ ਹੀ ਇਹਨੂੰ ਸੁਣਨ ਪਹੁੰਚ ਜਾਂਦੇ। ਜਿਵੇਂ 'ਖਾੜੇ ਸੁਣਨ ਜਾਂਦੇ ਹੋਣ। ਪਹਿਲੀ ਪੀੜ੍ਹੀ ਤੋਂ ਟੁੱਟ ਕੇ ਗੱਲ ਕਰਨ ਵਾਲ਼ਿਆਂ ਚੋਂ ਉਦਾਸੀ ਸੀ। ਉਦਾਸੀ ਕਲਾ ਵਾਸਤੇ ਕਲਾ ਦਾ ਹੀ ਹਾਮੀ ਨਹੀਂ ਸੀ। ਉਹਦਾ ਮੰਨਣਾ ਸੀ ਜੋ ਕਲਾ ਲੋਕ ਭਲੇ ਦੀ ਚਿਣਗ ਨਹੀਂ ਮਘਾਉਂਦੀ, ਉਸ ਦਾ ਕੀ ਫਾਇਦਾ?

ਪੰਜਾਬ ਰਹਿੰਦਿਆਂ ਮੈਂ ਇਹਨੂੰ ਕਦੇ ਨਹੀਂ ਸੀ ਮਿਲ਼ਿਆ। ਸਿਰਫ਼ ਦੋ ਵਾਰੀ ਹੀ ਦੇਖਿਆ-ਸੁਣਿਆ ਹੀ ਸੀ।ਦੋਵੇਂ ਵਾਰ ਟੀਚਰਾਂ ਦੇ ਮੁਜ਼ਾਹਰਿਆਂ 'ਤੇ। ਇਕ ਵਾਰੀ ਚੰਡੀਗੜ੍ਹ ਤੇ ਦੂਜੀ ਵਾਰੀ ਨਵੇਂ ਸ਼ਹਿਰ। ਮੈਂ ਆਪ ਤਾਂ ਟੀਚਰ ਭਾਵੇਂ ਨਹੀਂ ਸੀ, ਨਾ ਹੀ ਅਧਿਆਪਕਾਂ ਦੀ ਜੱਥੇਬੰਦੀ ਦਾ ਮੈਂਬਰ ਪਰ ਮੇਰੇ ਪਿੰਡ ਦਾ ਸਕੂਲ ਨਵਾਂ ਅੱਪਗ੍ਰੇਡ ਹੋਇਆ ਸੀ ਤੇ ਨਵੇਂ ਮਾਸਟਰ ਭਰਤੀ ਹੋ ਕੇ ਆਏ ਸੀ। ਚੜ੍ਹਦੀ ਮਾਲੀ ਸੱਜਦੇ ਫਬਦੇ ਜੁਆਨ ਮਾਸਟਰਾਂ ਦੀਆਂ ਦੋ ਟੋਲੀਆਂ ਆ ਗਈਆਂ। ਉਨ੍ਹਾਂ ਚ ਕੁਝ ਸਟੇਟ ਲੈਵਲ ਦੇ ਵਧੀਆ ਖਿਡਾਰੀ ਸੀ, ਕੁਛ ਖੱਬੀ ਸੁਰ ਵਾਲੇ ਸੋਚਵਾਨ ਵੀ ਸੀ। ਮੈਂ ਸਕੂਲ ਦੇ ਆਖ਼ਰੀ ਸਾਲ ਚ ਸੀ। ਇਨ੍ਹਾਂ ਮਾਸਟਰਾਂ ਨਾਲ਼ ਮੇਰਾ ਨੇੜ ਹੋ ਜਾਣਾ ਬੜਾ ਸੁਭਾਵਕ ਹੀ ਸੀ। ਮੈਂ ਇਨ੍ਹਾਂ ਨਾਲ਼ ਰਲ਼ ਕੇ ਸਿਆਸੀ ਪਰਚੇ ਵੀ ਪੜ੍ਹਦਾ ਸੀ ਤੇ ਸਾਹਿਤ ਵੀ। ਏਸੇ ਨੇੜ ਕਰਕੇ ਮੈਂ ਉਨ੍ਹਾਂ ਦੇ ਨਾਲ਼ ਟਰੱਕਾਂ 'ਤੇ ਬਹਿ ਕੇ ਮੁਜ਼ਾਹਰਿਆਂ 'ਤੇ ਵੀ ਚਲੇ ਜਾਂਦਾ ਸੀ।

ਲਹਿਰ ਚ ਆਉਣ ਤੋਂ ਪਹਿਲਾਂ ਵੀ ਉਦਾਸੀ ਨੇ ਸਾਫ਼ ਸੁਥਰੇ ਗੀਤ ਹੀ ਲਿਖੇ। ਬਾਅਦ ਚ ਲੋਕ ਭਲੇ ਦੇ ਠੁੱਕ ਵਾਲ਼ੇ ਗੀਤ ਗਾਉਣਾ ਹੀ ਇਹਦਾ ਟਰੇਡਮਾਰਕ ਬਣ ਗਿਆ ਸੀ। ਏਸੇ ਕਰਕੇ ਇਹਦਾ ਨਾਂ ਵੱਡਾ ਸੀ। ਇਹਨੂੰ ਦੇਖ ਕੇ ਲੱਗਿਆ ਕਰਦਾ ਸੀ, ਜਿਵੇਂ ਇਹ ਹਵਾ ਚ ਤੁਰਿਆ-ਫਿਰਦਾ ਹੋਵੇ। ਇਹਦੇ ਪਾਠਕ-ਸਰੋਤੇ ਆਪ ਵੀ ਤਾਂ ਇਨਕਲਾਬੀ ਤਾਅ ਚ ਤਪੇ ਹੋਏ ਸੀ, ਕੁਝ ਕਰਨ ਮਰਨ ਲਈ ਕਾਹਲ਼ੇ।

---

*ਵਲੈਤੀਆ ਪੰਜਾਬੀ ਵਾਰਤਕ ਲੇਖਕ

ਲੋਹਾ ਗਰਮ ਸੀ, ਉਦਾਸੀ ਦੇ ਗੀਤ ਬਰਾਬਰ ਸੱਟ ਮਾਰੀ ਜਾਂਦੇ ਸੀ।

ਦਬਾ ਦਬ ਚਲ ਮੇਰੇ ਬੈਲਾਂ ਦੀਏ ਜੋੜੀਏ ਨੀ,
ਬੀਜਣੇ ਨੇ ਅਸੀਂ ਹਥਿਆਰ।
ਮੁੜ੍ਹਕੇ ਦਾ ਵੱਤਰ ਮੈਂ ਮਸਾਂ ਹੈ ਸੰਭਾਲ਼ਿਆ ਨੀ,
ਪਵੇ ਨਾ ਚੌਮਾਸਿਆਂ ਦੀ ਮਾਰ।

ਉਦਾਸੀ ਦੀ ਕਵਿਤਾ ਕਿਰਤੀ ਵਰਗ ਨੂੰ ਹਲੂਣਾ ਦਿੰਦੀ ਸੀ। ਧਾਰਮਿਕ ਵਿਤਕਰੇ ਜਾਂ ਜਾਤੀ ਵਿਤਕਰੇ ਉਦਾਸੀ ਆਪ ਸਹਿੰਦਾ ਰਿਹਾ ਸੀ ਤੇ ਇਹਦਾ ਪਰਿਵਾਰ ਵੀ। ਇਹੋ ਇਹਦੇ ਅਨੁਭਵ ਸੀ, ਇਹੋ ਇਹਦੀਆਂ ਰਚਨਾਵਾਂ ਚ ਪ੍ਰਤੱਖ ਹੋਣਾ ਸੀ; ਸੋ ਹੋਇਆ। ਉਦਾਸੀ ਦੀ ਸ਼ਾਇਰੀ ਅਪਣੀ ਹੋਣੀ ਨੂੰ 'ਸਤਬਚਨ' ਕਹਿ ਕੇ ਮੰਨਣ ਤੋਂ ਇਨਕਾਰ ਕਰਦੀ ਸੀ। ਬੋਲੀ ਦਾ ਅਪਣਾ ਭੰਡਾਰ ਸੀ ਇਹਦੇ ਕੋਲ਼ ਤੇ ਅਪਣਾ ਸੱਭਿਆਚਾਰ। ਇਹਦੇ ਗੀਤ ਲੋਕਾਂ ਨੂੰ ਉਦਾਸ ਨਹੀਂ ਸੀ ਕਰਦੇ; ਉੱਠ ਕੇ ਹਿੰਮਤ ਕਰਨ ਲਈ ਉਕਸਾਉਂਦੇ – ਅਪਣੇ ਹੱਥੀਂ ਅਪਣਾ ਹੀ ਕਾਜ ਸੁਆਰਨ ਦਾ ਸੁਨੇਹਾ ਦਿੰਦੇ ਸੀ।

ਲੋਕੋ ਬਾਜ ਆ ਜਾਓ ਝੂਠੇ ਲੀਡਰਾਂ ਤੋਂ,
ਏਹਨਾਂ ਦੇਸ਼ ਨੂੰ ਬਿਲੇ ਲਗਾ ਛੱਡਣਾ।
ਏਨਾਂ ਦੇਸ਼ ਦਾ ਕੁਝ ਵੀ ਛੱਡਿਆ ਨਹੀਂ,
ਇਹਨਾਂ ਥੋਨੂੰ ਵੀ ਵੇਚ ਕੇ ਖਾ ਛੱਡਣਾ।
ਏਹਨਾਂ ਰੱਜ ਕੇ ਸਾਡੇ ਅਰਮਾਨ ਖੋਹੇ,
ਰਤਾ ਹੱਥ ਵੀ ਇਹਨਾਂ ਦਾ ਰੁੱਕਿਆ ਨਾ।
ਬਾਹਾਂ ਚੁੱਕ ਕੇ ਅਸੀਂ ਜਦ ਹੱਕ ਮੰਗੇ,
ਇਹਨਾਂ ਸਾਡਿਆਂ ਹੱਥਾਂ ਤੇ ਥੁੱਕਿਆ ਨਾ।

ਉਦਾਸੀ ਦੀ ਸ਼ਾਇਰੀ ਨੂੰ ਸਿੱਖੀ ਦੀ ਪਾਣ ਵੀ ਚੜ੍ਹੀ ਹੋਈ ਸੀ। ਇਹਦਾ ਸਾਰਾ ਟੱਬਰ ਨਾਮਧਾਰੀ ਲਹਿਰ ਦਾ ਪੈਰੋਕਾਰ ਸੀ। ਏਸੇ ਕਰਕੇ ਇਹਦੀਆਂ ਪਹਿਲ ਉਮਰ ਦੀਆਂ ਕਵਿਤਾਵਾਂ ਨਿਰੋਲ ਧਾਰਮਿਕ ਜਾਂ ਨਾਮਧਾਰੀ ਰੰਗ ਦੀਆਂ ਹੀ ਨੇ। ਬੰਦਾ ਅਪਣੇ ਪਿੱਛੇ ਨਾਲ਼ੋਂ ਟੁੱਟਦਾ-ਟੁੱਟਦਾ ਹੀ ਟੁੱਟ ਸਕਦਾ ਹੁੰਦਾ। ਨਾਮਧਾਰੀ ਸਤਿਗੁਰੂ ਦੀ ਮਹਿਮਾ ਵਾਲ਼ੀ ਇਹਦੀ ਸ਼ਾਇਰੀ ਵੀ ਮਿਲਦੀ ਹੈ। ਇਹ ਚੜ੍ਹਦੀ ਉਮਰ ਦੀਆਂ ਗੱਲਾਂ ਸੀ। ਬਾਅਦ ਚ ਇਹਨੂੰ ਇਲਮ ਹੋ ਗਿਆ; ਅੱਖਾਂ ਖੁੱਲ੍ਹ ਗਈਆਂ। ਫਿਰ ਇਹਨੇ ਦੇਸ-ਭਗਤੀ ਦੇ ਗੀਤ ਵੀ ਲਿਖੇ। ਇਹ ਹੈਰਾਨੀ ਦੀ ਗੱਲ ਨਹੀਂ ਕਿ ਸੱਠਵਿਆਂ ਦੇ ਸ਼ੁਰੂ ਚ ਹੀ ਲੋਕ ਰੰਗ ਦੇ ਸਾਹਿਤਕ ਗੀਤ ਰੇਡੀਓ ਸਟੇਸ਼ਨ ਤੇ ਵੀ ਗਾ ਆਇਆ ਸੀ। ਵੰਨਗੀ ਦੇਖੋ:

ਜਦ ਤਕ ਪੰਜ ਦਰਿਆ ਨਾ ਥੰਮ੍ਹਣ,
ਵਗਦਾ ਰਹੇ ਤੇਰਾ ਖੂਹ ਮਿੱਤਰਾ
ਵਧੇਂ ਫੁੱਲੇਂ ਤੇ ਮਾਣੇ ਜੁਆਨੀ,

ਵਸਦੀ ਰਹੇ ਤੇਰੀ ਰੂਹ ਮਿੱਤਰਾ।
ਅਤੇ
ਬਾਜਰੇ ਦਾ ਸਿੱਟਾ ਉੱਤੇ ਬੂਰ ਚਿੱਟਾ ਚਿੱਟਾ,
ਵਿਚ ਪੈਂਦਾ ਜਾਂਦਾ ਦਾਣਾ ਏ।
ਬਾਜਰੇ ਦਾ ਦਾਣਾ ਦਾਣਾ,
ਮੋਤੀ ਬਣ ਜਾਣਾ ਏ।

ਉਦਾਸੀ ਦੀ, ਏਦੂੰ ਮਗਰਲੀ ਸਾਰੀ ਦੀ ਸਾਰੀ ਕਵਿਤਾ ਆਮ ਨਿਮਨ ਬੰਦੇ ਮਜ਼ਦੂਰ ਕਿਸਾਨ– ਦੇ ਦੁੱਖਾਂ ਕਸ਼ਟਾਂ ਦੀ ਕਵਿਤਾ ਸੀ। ਜੱਟ–ਸੀਰੀ ਦਾ ਦੁੱਖ; ਗ਼ੁਰਬਤ ਦੇ ਮਾਰੇ ਦਰੜੇ ਕਾਮਿਆਂ ਦੇ ਹਾਲ ਬਿਆਨ ਹਵਾਲੇ ਉਦਾਸੀ ਨੇ ਅਜਿਹੇ ਇਸ਼ਤਿਆਰੇ ਪਹਿਲੀ ਵਾਰ ਪੰਜਾਬੀ ਸਾਹਿਤ ਚ ਲਿਆਂਦੇ: ਦੰਦ ਕਰੇੜੇ, ਚੁੰਨ੍ਹੀਆਂ ਅੱਖਾਂ, ਖਾਲੀ ਖੀਸੇ ਜੇਬਾਂ, ਗਲ਼ ਚੀਥੜੇ, ਕੰਮੀਆਂ ਦੀ ਜੀਤੋ, ਭੁੱਖੀ ਪਤਨੀ ਨੂੰ ਉਤਰੇ ਨਾ ਦੁੱਧ, ਮੁੜਕੇ ਦਾ ਮੋਹ, ਸੀਰੀ ’ਤੇ ਤੜੀ, ਗ਼ਮਾਂ ਦੀ ਪੰਡ। ਐਸੇ ਬਿੰਬ ਪੰਜਾਬੀ ਸ਼ਾਇਰੀ ਚ ਪਹਿਲਾਂ ਨਹੀਂ ਸੀ ਵਰਤੇ ਜਾਂਦੇ। ਇਕ ਹਿਸਾਬ ਦੀ ਅਣਕਹੀ ਪਾਬੰਦੀ ਲੱਗੀ ਹੋਈ ਸੀ। ਇਸੇ ਤਰ੍ਹਾਂ ਇਹਨੇ ਸਿੱਖ ਇਤਿਹਾਸ ਚੋਂ ਵੀ ਬਿੰਬ ਲਏ, ਜਿਹਦੇ ਕਰਕੇ ਉਦਾਸੀ ’ਤੇ ਸਿੱਖ ਉਲਾਰੂ ਹੋਣ ਦਾ ਫਤਵਾ ਵੀ ਲੱਗਦਾ ਰਿਹਾ। ਉਦਾਸੀ ’ਤੇ, ਜਾਂ ਕਿਸੇ ਹੋਰ ’ਤੇ, ਵੀ ਸਿੱਖ ਪਰਿਵਾਰ ਚੋਂ ਆਉਣ ਕਰਕੇ ਮੁੱਢਲੇ ਸੰਸਕਾਰਾਂ ਦਾ ਅਸਰ ਹੋਣਾ ਹੀ ਹੁੰਦਾ। ਇਹਦੇ ਤੇ ਵੀ ਰਤੀ ਭੋਰਾ ਜ਼ਰੂਰ ਰਿਹਾ ਹੋਊਗਾ। ਉਦਾਸੀ ਆਪ ਸਰਵਹਾਰਿਆਂ ਚੋਂ ਸੀ – ਦਲਿੱਤ ਭਾਈਚਾਰੇ ਚੋਂ। ਮਾਲਵੇ ਵੱਲ ਇਨ੍ਹਾਂ ਨੂੰ ਮਜ਼੍ਹਬੀ ਵੀ ਕਹਿੰਦੇ ਨੇ। ਪਾਸ਼ ਇਹਨੂੰ ਸ਼ੁੱਧ ਮਜ਼ਦੂਰ ਜਮਾਤ ਕਹਿੰਦਾ ਹੁੰਦਾ ਸੀ ਤੇ ਉਦਾਸੀ ਨੂੰ ਅਸਲ ਲੋਕ ਕਵੀ। ਅਪਣੇ ਸਾਹਿਤਕ ਵਿਕਾਸ ਬਾਰੇ ਉਦਾਸੀ ਦਾ ਅਪਣਾ ਕਥਨ ਹੈ: “ਮੈਂ1961 ਵਿਚ ਲਿਖਣਾ ਸ਼ੁਰੂ ਕੀਤਾ। ਸਭ ਤੋਂ ਪਹਿਲਾਂ ਮੈਂ ਆਪਣੀਆਂ ਕਵਿਤਾਵਾਂ ਵਿਚ ਅਧਿਆਤਮਵਾਦ ਲਿਆਂਦਾ। ਅਧਿਆਤਮਕ ਕੁਰੀਤੀਆਂ ਨੂੰ ਵੇਖ ਕੇ ਮੈਂ ਮਾਰਕਸੀ ਸੋਚ ਦੀਆਂ ਕਵਿਤਾਵਾਂ ਲਿਖਣੀਆਂ ਸ਼ੁਰੂ ਕਰ ਦਿੱਤੀਆਂ। ਮੈਂ ਵਾਂਦਾ ਵਾਸਲਿਊਸਕਾ, ਗੋਰਕੀ, ਸ਼ੋਲੋਖ਼ੋਵ, ਆਸਤ੍ਰੋਵਸਕੀ, ਪਰਲ ਐਸ਼ ਬੱਕ ਤੇ ਜੂਲੀਅਸ ਫਿਊਚਿਕ ਨੂੰ ਪੜ੍ਹਿਆ। ਪੰਜਾਬੀ ਵਿਚ ਮੈਂ ਬਹੁਤਾ ਕੰਵਲ, ਧੀਰ ਤੇ ਮੋਹਨ ਸਿੰਘ ਤੋਂ ਪ੍ਰਭਾਵਤ ਹੋ ਕੇ ਸਾਧਾਰਨ ਲੋਕ ਪੱਧਰ ਦੇ ਗੀਤ ਲਿਖਣੇ ਸ਼ੁਰੂ ਕਰ ਦਿੱਤੇ ਤੇ ਹੁਣ ਮੈਂ ਬੁੱਧੀਜੀਵੀਆਂ ਨੂੰ ਵੀ ਸੰਤੁਸ਼ਟ ਕਰ ਸਕਦਾ ਹਾਂ। ਕੂਕਾ ਲਹਿਰ ਤੇ ਕਿਸਾਨ ਲਹਿਰ ਨੇ ਮੇਰੇ ਗੀਤਾਂ ਨੂੰ ਅਧਿਆਤਮਕ ਅਗਾਂਹ–ਵਧੂ ਰਾਹ ਦੱਸਿਆ। ਅਧਿਆਤਮਵਾਦ ਤੋਂ ਮਗਰੋਂ ਮੈਂ ਮਾਰਕਸਿਜ਼ਮ ਨੂੰ ਘੋਖਿਆ ਤੇ ਉਸ ਤੋਂ ਮਗਰੋਂ ਦੁਬਾਰਾ ਅਧਿਆਤਮਵਾਦ ਨੂੰ ਮਾਰਕਸੀ ਫਲਸਫੇ ‘ਤੇ ਪਰਖਿਆ ਤੇ ਮੈਨੂੰ ਲੱਗਿਆ ਕਿ ਅਧਿਆਤਮਵਾਦ ਬਾਰੇ ਲਿਖੇ ਗੀਤ ਕਿਰਤੀ ਲੁੱਟ–ਖਸੁੱਟ ਨੂੰ ਖਤਮ ਕਰਨ ਲਈ ਸਹਾਈ ਨਹੀਂ ਹੋ ਸਕਦੇ।ਮੈਂ ਆਪਣੇ ਆਪ ਨੂੰ ਲੋਕ ਪੱਧਰ ਦਾ ਗੀਤਕਾਰ ਸਮਝਦਾ ਹਾਂ। ਸਾਡੇ ਸਾਧਾਰਨ ਲੋਕ ਅਜੇ ਵੀ ਬਹੁਤ ਸਾਰੇ ਵਿਸ਼ਵਾਸਾਂ ਵਿਚ ਫਸੇ ਹੋਏ ਹਨ। ਮੈਂ ਜਿਹੜੇ ਗੀਤ ਅਧਿਆਤਮਵਾਦ ਦੇ ਵੀ ਲਿਖੇ ਹਨ, ਉਨ੍ਹਾਂ ਵਿਚ ਵੀ ਉਸਾਰੂ ਪੱਖ ਨੂੰ ਵਿਖਾਇਆ ਹੈ ਜਿਵੇਂ ਬਾਬਾ ਰਾਮ ਸਿੰਘ, ਗੁਰੂ ਗੋਬਿੰਦ ਸਿੰਘ ਜੀ ਦਾ ਅੰਤਿਮ

ਸੁਨੇਹਾ, ਜ਼ਫਰਨਾਮਾ, ਬੂਬਨੇ ਸਾਧ ਆਦਿ। ਅੱਜ ਵੀ ਜਦੋਂ ਮੈਂ ਲੋਕਾਂ ਸਾਹਮਣੇ ਇਨ੍ਹਾਂ ਗੀਤਾਂ ਨੂੰ ਗਾਉਂਦਾ ਹਾਂ ਤਾਂ ਇਨ੍ਹਾਂ ਵਿਚਲਾ ਉਸਾਰੂ ਭਾਵ ਮੈਨੂੰ ਚਿਰਜੀਵੀ ਲੱਗਦਾ ਹੈ”। ਬਿਨਾਂ ਸ਼ੱਕ ਗ਼ਰੀਬੀ ਪ੍ਰਸੰਗਿਕ ਹੀ ਹੁੰਦੀ ਹੈ ਪਰ ਇਹਦੀ ਗ਼ੁਰਬਤ ਦਾ ਆਲਮ ਦੇਖੋਃ ਉਦਾਸੀ ਲਾਗਲੇ ਪਿੰਡ ਦੇ ਸਕੂਲ ਨੰਗੇ ਪੈਰੀਂ ਤੁਰ ਕੇ ਜਾਂਦਾ ਰਿਹਾ; ਦਸਵੀਂ ਪਾਸ ਹੋ ਕੇ, ਇਹ ਜੇ ਬੀ ਟੀ ਦਾ ਕੋਰਸ ਕਰਕੇ ਲਾਗਲੇ ਪਿੰਡ ਦੇ ਪ੍ਰਾਇਮਰੀ ਸਕੂਲੇ ਮਾਸਟਰ ਲੱਗ ਗਿਆ ਸੀ। ਇਹਦੀ ਆਰਥਿਕ ਹਾਲਤ ਚ ਰਤਾ ਕੁ ਫਰਕ ਪਿਆ ਤੇ ਇਹ ਪਜਾਮਾ ਛੱਡ ਕੇ ਪੈਂਟ ਪਾਉਣ ਜੋਗਾ ਹੋ ਗਿਆ। ਅਗਲਿਆਂ ਤੋਂ ਇਹ ਵੀ ਨਾ ਜਰ ਹੋਇਆ। ਇਹਦੇ ਪਿੰਡ ਦੇ ਜੱਟ-ਜ਼ਿਮੀਂਦਾਰ ਹਿਕਾਰਤ ਨਾਲ ਕਹਿੰਦੇਃ ਦੇਖੋ, ਆਹ ‘ਢੇਡ ਸਾਨੂੰ ਪੈਂਟਾਂ ਪਾ ਪਾ ਦਿਖਾਉਂਦਾ।’ ਇਹਦੇ ਘਰ ਵਾਲ਼ੇ ਤਾਂ ਇਹੀ ਚਾਹੁੰਦੇ ਸੀ ਕਿ ਸਰਕਾਰੀ ਨੌਕਰੀ ਲੱਗ ਗਈ ਹੈ; ਇਹ ਨੌਕਰੀ ਕਰੇ ਤੇ ਅਪਣਾ ਬਾਲ ਬੱਚਾ ਪਾਲ਼ੇ; ਉਨ੍ਹਾਂ ਦਾ ਅੱਗਾ ਸੁਆਰੇ। ਉਦਾਸੀ ਦੇ ਸੰਵੇਦਨਸ਼ੀਲ ਮਨ ਨੂੰ ਤਾਂ ਹੋਰ ਵੱਡੇ ਫ਼ਿਕਰ ਪਏ ਹੋਏ ਸੀ। ਗ਼ਰੀਬ ਮਜ਼ਦੂਰ ਕਿਸਾਨ ਦੇ ਦੁੱਖ ਦਰਦ ਇਹਦੇ ਮਨ ਚ ਵਸੇ ਹੋਏ ਸੀ। ਉਦਾਸੀ ਭਾਣੇ ਤਾਂ ਸਗਲ ਸੰਗਿ ਹਮ ਕਉ ਬਨਿ ਆਈ ਸੀ।

ਉਦਾਸੀ, ਪਾਸ਼, ਦਿਲ ਤੇ ਕਈ ਹੋਰ ਨਾਂ ਵਾਲ਼ੇ ਪਹਿਲੀ ਵਾਰ ਅਮਰਜੀਤ ਚੰਦਨ ਦੇ ਅੰਡਰਗਰਾਊਂਡ ਪਰਚੇ ‘ਦਸਤਾਵੇਜ਼’ ਚ ਛਪਕੇ ਸਾਹਮਣੇ ਆਏ ਸੀ। ਫਿਰ ਤਾਂ ਜਾਣੋ ਇਹ ਸਾਰੇ ਇਕ ਦਮ ਛਾ ਹੀ ਗਏ ਸੀ; ਐਸੀ ਸ਼ਾਇਰੀ ਨੇ ਪੰਜਾਬੀ ਸਾਹਿਤ ਚ ਤੜਥੱਲੀ ਮਚਾ ਦਿੱਤੀ ਸੀ। ਹੋਰ ਤਰ੍ਹਾਂ ਦੀਆਂ ਲਿਖਤਾਂ ਇਕ ਦਮ ਨਕਾਰ ਦਿੱਤੀਆਂ ਗਈਆਂ। ਥਾਂ-ਥਾਂ ਉਦਾਸੀ ਦੀਆਂ ਲਿਖਤਾਂ ਚੋਂ ਅਪਣੇ ਪਿਛੋਕੜ ਦੇ ਝਲਕਾਰੇ ਮਿਲ ਜਾਂਦੇ ਨੇ। ਸਿੱਖ ਇਤਿਹਾਸ ਦੇ ਹਵਾਲਿਆਂ ਨਾਲ ਉਦਾਸੀ ਗੱਲ ਤਾਂ ਇਨਕਲਾਬ ਦੀ ਹੀ ਕਰਦਾ ਸੀ। ਇਹ ਲੁਕੋ ਵੀ ਨਹੀਂ ਸੀ ਰੱਖਦਾ ਪਰ ਸਰਕਾਰਾਂ ਨੇ ਵੀ ਕੱਚੀਆਂ ਗੋਲ਼ੀਆਂ ਤਾਂ ਨਹੀਂ ਖੇਡੀਆਂ ਹੁੰਦੀਆਂ।

ਪਰ ਉਦਾਸੀ ਨੂੰ ਆਸ ਵੀ ਨਹੀਂ ਸੀ ਕਦੇ ਸਰਕਾਰ ਵੀ ਕੋਈ ਇਨਾਮ ਦਊਗੀ। ਨਾ ਇਹ ਇਹੋ ਜਿਹਾ ਲਿਖਦਾ ਸੀ ਕਿ ਗੌਰਮਿੰਟ ਜਾਂ ਸਰਕਾਰੀ ਅਦਾਰੇ ਇਹਨੂੰ ਇਨਾਮ ਦੇ ਦਿੰਦੇ। ਉਹ ਦੇ ਹੀ ਨਹੀਂ ਸੀ ਸਕਦੇ; ਜੇ ਦਿੰਦੇ ਤਾਂ ਇਹ ਉਦਾਸੀ ਲਈ ਭਾਰ ਹੁੰਦਾ। ਜਦ ਕਦੀ ਇਹਨੂੰ ਸਰਕਾਰੀ ਅਦਾਰਿਆਂ ਵੱਲੋਂ ਸਨਮਾਨਣ ਦੀ ਸੁੰਧਕ ਪਈ ਤਾਂ ਇਹ ਉਹਨਾਂ ਨੂੰ ਅੱਖੋਂ ਪਰੋਖੇ ਕਰ ਗਿਆ। ਇਹ ਸਭ ਤਰ੍ਹਾਂ ਦੇ ਜਾਲ-ਕੁੰਡੀਆਂ ਤੇ ਢੌਂਗਾਂ ਤੋਂ ਜਾਣੂੰ ਸੀ। ਉਸ ਮੁਜ਼ਬਃ ‘ਮੈਂ ਨਹੀਂ ਸਮਝਦਾ ਕਿ ਗੌਰਮਿੰਟ ਸਮਝੇ ਕਿ ਉਦਾਸੀ ਨੂੰ ਅਸੀਂ ਸਨਮਾਨਿਤ ਕਰਨਾ ਹੈ। ਜੇ ਗੌਰਮਿੰਟ ਮੈਨੂੰ ਸਨਮਾਨਿਤ ਕਰੇ ਵੀ ਤਾਂ ਫੇਰ ਮੈਂ ਵੀ ਦੇਖਣਾ ਹੈ ਕਿ ਮੈਂ ਇਤਿਹਾਸ ਵਿੱਚ ਕੀ ਰੋਲ ਨਿਭਾ ਰਿਹਾ ਹਾਂ। ਕਿਰਤੀ ਜਾਂ ਲੋਕ ਕਵਿਤਾ ਲਿਖਦਿਆਂ ਮੇਰਾ ਕੀ ਫਰਜ ਹੈ ਕਿ ਮੈਂ ਇਹ ਇਨਾਮ ਲਵਾਂ ਜਾਂ ਨਾ ਲਵਾਂ। ਮੈਂ ਨਹੀਂ ਸਮਝਦਾ ਕਿ ਮੈਂ ਸਰਕਾਰ ਦਾ ਇਨਾਮ ਲੈਣ ਦੇ ਯੋਗ ਹਾਂ।’ ਏਦੂੰ ਸਿੱਧੀ ਗੱਲ ਹੋਰ ਭਲਾ ਕੀ ਹੋ ਸਕਣੀ ਹੈਃ

ਮਾਂ ਧਰਤੀਏ ਤੇਰੀ ਗੋਦ ਨੂੰ ਚੰਨ ਹੋਰ ਬਥੇਰੇ,
ਤੂੰ ਮਘਦਾ ਰਹੀਂ ਵੇ ਸੂਰਜਾ ਕੰਮੀਆਂ ਦੇ ਵਿਹੜੇ।
ਜਿੱਥੇ ਤੰਗ ਨਾ ਸਮਝਣ ਤੰਗੀਆਂ ਨੂੰ,
ਜਿੱਥੇ ਮਿਲਣ ਅੰਗੂਠੇ ਸੰਘੀਆਂ ਨੂੰ।

ਜਿੱਥੇ ਵਾਲ ਤਰਸਦੇ ਕੰਘੀਆਂ ਨੂੰ,
ਨੱਕ ਵਗਦੇ ਅੱਖਾਂ ਚੁੰਨ੍ਹੀਆਂ ਤੇ ਦੰਦ ਕਰੇੜੇ
ਤੂੰ ਮਘਦਾ ਰਹੀਂ ਵੇ ਸੂਰਜਾ...

ਉਦਾਸੀ ਕਹਿੰਦਾ ਹੈ ਕਿ ਪਿਆਰ ਕਵਿਤਾ ਉਹੀ ਲਿਖੂ ਜੇਹਨੂੰ ਪਿਆਰ ਦਾ ਅਨੁਭਵ ਹੋਊਗਾ ਮੈਨੂੰ ਤਾਂ ਹੈ ਨਹੀਂ। ਸਾਡੇ ਲਿਖਾਰੀ ਆਮ ਤੌਰ'ਤੇ ਪਿਆਰ ਨੂੰ ਨਿੱਜੀ ਪਿਆਰ ਹੀ ਸਮਝਦੇ ਹਨ। ਲੋਕਾਂ ਦਾ ਪਿਆਰ ਮੈਨੂੰ ਬਹੁਤ ਮਿਲਿਆ। ਉਹਦੇ ਬਾਰੇ ਮੈਨੂੰ ਅਨੁਭਵ ਵੀ ਹੈ ਅਤੇ ਮੈਂ ਲਿਖਦਾ ਵੀ ਹਾਂ। ਮੈਂ ਪਿਆਰ ਨੂੰ ਇਨਕਲਾਬ ਦੇ ਪ੍ਰਭਾਵ ਨਾਲ਼ ਜੋੜ ਕੇ ਦੇਖਦਾਂ ਹਾਂ। ਜਿਹੜੇ ਲੋਕ ਸਮਾਜ ਚ ਓਂ ਹੀ ਨਿਕਾਰੇ-ਦੁਰਕਾਰੇ ਗਏ ਹੋਣ ਤੇ ਉੱਤੋਂ ਗ਼ੁਰਬਤ ਦੀ ਪੰਡ ਵੀ ਚੁੱਕੀ ਫਿਰਦੇ ਹੋਣ, ਉਨ੍ਹਾਂ ਨੂੰ ਪਿਆਰ ਕਿੱਥੋਂ ਸੁਝਣਾ ਹੁੰਦਾ। ਇਹਦਾ ਕਰਕੇ ਹੀਣ ਭਾਵਨਾ ਦਾ ਸ਼ਿਕਾਰ ਵੀ ਹੋ ਸਕਣਾ ਹੁੰਦਾ। ਹਾਂ ਲੋਕਾਂ ਦਾ ਮਾਣ ਸਤਿਕਾਰ ਇਹਨੂੰ ਬਥੇਰਾ ਮਿਲਿਆ। ਪੰਜਾਬ ਚ ਤੇ ਲਾਗੇ ਬੰਨੇ ਉਦਾਸੀ ਦੀ ਬੱਲੇ-ਬੱਲੇ ਹੋਈ ਪਈ ਸੀ। ਬਾਹਰ ਵਲੈਤੀਂ ਵਸਦੇ ਪੰਜਾਬੀਆਂ ਨੂੰ ਵੀ ਉਦਾਸੀ ਨੂੰ ਸੁਣਨ ਦੀ ਤਾਂਘ ਸੀ। ਨਾਲ਼ੇ ਇਹ ਲਾਟ ਮਘਦੀ ਰੱਖਣ ਦਾ ਵਸੀਲਾ ਵੀ ਸੀ। ਕਨੇਡੇ-ਅਮਰੀਕਾ-ਵਲੈਤ ਵਸਦੇ ਅੱਗੇ ਵਧੂਆਂ ਨੇ ਰਲ਼ ਕੇ ਉਦਾਸੀ ਨੂੰ ਸੱਦਣ ਦਾ ਪ੍ਰੋਗਰਾਮ ਬਣਾ ਲਿਆ। ਉਦਾਸੀ ਦੇ ਦੱਸਣ ਮੁਜ਼ਬ ਜਗਮੋਹਨ ਜੋਸ਼ੀ ਦੀਆਂ ਉਦਾਸੀ ਨੂੰ ਚਿੱਠੀਆਂ ਵੀ ਗਈਆਂ ਸੀ। ਇਹ ਆਪ ਓਦੋਂ ਜੇਲ੍ਹ ਚ ਸੀ। ਜਗਮੋਹਨ ਜੋਸ਼ੀ ਭਾਰਤੀ ਮਜ਼ਦੂਰ ਸਭਾ ਦਾ ਜਨਰਲ ਸਕੱਤਰ ਵੀ ਸੀ ਤੇ ਉਰਦੂ ਦਾ ਇਨਕਲਾਬੀ ਸ਼ਾਇਰ (ਅਸਰ ਹੁਸ਼ਿਆਰਪੁਰੀ) ਵੀ। ਜਦੋਂ ਤਾਈਂ ਉਦਾਸੀ ਵਲੈਤ ਆਇਆ, ਜੋਸ਼ੀ ਆਪ ਨਾ ਰਿਹਾ। ਲੰਡਨ ਚ ਨਸਲਵਾਦ ਦੇ ਵਿਰੁੱਧ ਮੁਜ਼ਾਹਿਰੇ ਦੀ ਅਗਵਾਈ ਕਰਦਾ ਦਿਲ ਦੇ ਦੌਰੇ ਨਾਲ਼ ਪੂਰਾ ਹੋ ਗਿਆ ਸੀ। ਜੋਸ਼ੀ ਦੀ ਸ਼ਾਇਰੀ ਨੂੰ ਗੁਰਸ਼ਰਨ ਸਿੰਘ ਨੇ ਅਪਣੇ ਕਲਾਕਾਰਾਂ ਕੋਲੋਂ ਗੰਵਾਇਆ ਵੀ। ਇਹਨੂੰ ਰਿਕਾਰਡ ਕਰਾਉਂਦਿਆਂ ਬੰਬਈਆ ਪੁਲਸ ਨੇ ਗੁਰਸ਼ਰਨ ਸਿੰਘ ਦੀ ਟੀਮ ਨੂੰ ਹਿਰਾਸਤ ਚ ਲੈ ਲਿਆ ਸੀ। ਬੰਬਈ ਵਾਲੇ ਇਹਦੀ ਸ਼ਾਇਰੀ ਸੁਣ ਕੇ ਨਿਹਾਲ ਹੋਵੇ।

ਉਦਾਸੀ 1979 ਚ ਇਪਾਨਾ (ਇੰਡੀਅਨ ਪੀਪਲਜ਼ ਐਸੋਸੀਏਸ਼ਨ ਆੱਫ ਨੌਰਥ ਅਮੈਰਿਕਾ) ਤੇ ਆਈ ਡਬਲਿਊ ਏ (ਇੰਡੀਅਨ ਵਰਕਰਜ਼ ਐਸੋਸੀਏਸ਼ਨ ਯੂ. ਕੇ.) ਦੇ ਸਾਂਝੇ ਸੱਦੇ 'ਤੇ ਕਨੇਡਾ ਤੇ ਵਲੈਤ ਆਇਆ ਸੀ। ਓਦੋਂ ਸਾਂਝੇ ਪ੍ਰੋਗਰਾਮ ਏਦਾਂ ਹੀ ਤੈਅ ਹੁੰਦੇ ਸੀ। ਪੰਜਾਬ ਤੋਂ ਆਉਣ ਵਾਲ਼ੇ ਕਲਾਕਾਰ, ਲੇਖਕ, ਸਿਆਸੀ ਕਾਰਕੁਨ ਪਹਿਲਾਂ ਕਨੇਡਾ-ਅਮਰੀਕਾ ਜਾਂਦੇ ਤੇ ਫਿਰ ਵਾਪਸੀ 'ਤੇ ਵਲੈਤ ਦਾ ਫੇਰਾ ਲੱਗਦਾ ਸੀ। ਉਦਾਸੀ ਦਾ ਪ੍ਰੋਗਰਾਮ ਵੀ ਏਦਾਂ ਹੀ ਬਣਿਆ ਸੀ। ਦਿੱਲੀਓਂ ਇਹ ਸਿੱਧਾ ਕਨੇਡੇ ਪਹੁੰਚ ਗਿਆ। ਇਹਨੇ ਓਥੇ ਜਾ ਕੇ ਬੜਾ ਠੁੱਕ ਬੰਨ੍ਹਿਆ ਸੀ। ਇਹਦੇ ਚਹੇਤੇ ਸਰੋਤੇ-ਪਾਠਕ ਓਥੇ ਵੀ ਬਥੇਰੇ ਸੀ। ਇਪਾਨਾ ਵਾਲ਼ਿਆਂ ਨੇ ਇਹਦੀ ਅਪਣੀ ਆਵਾਜ਼ ਚ ਤਵੇ (ਰਿਕਾਰਡ) ਵੀ ਭਰਾਏ ਸੀ। ਉਦੋਂ ਐੱਲ ਪੀ ਹੀ ਭਰਾਏ ਜਾਂਦੇ ਸੀ। ਅਜੇ ਵੀ ਸਾਨੂੰ ਲੋਕ ਪੁੱਛਦੇ ਰਹਿੰਦੇ ਨੇ ਕਿ ਉਦਾਸੀ ਦੇ ਆਪ ਗਾਏ ਗੀਤ ਕਿਤਿਓਂ ਮਿਲ ਸਕਦੇ ਨੇ?

ਵਲੈਤ ਆ ਕੇ ਇਹ ਥੋੜ੍ਹਾ-ਥੋੜ੍ਹਾ ਸਭ ਸ਼ਹਿਰੀਂ ਰਿਹਾ ਸੀ ਪਰ ਬਹੁਤਾ ਚਿਰ

ਸਾਡੇ ਕੋਲ਼ ਬੈੱਡਫ਼ਰਡ ਰਿਹਾ। ਜਿਸ ਸ਼ਹਿਰ ਵੀ ਪ੍ਰੋਗਰਾਮ ਹੋਣਾ, ਅਸੀਂ ਉਦਾਸੀ ਨੂੰ ਓਥੇ ਪਹੁੰਚਦਾ ਕਰ ਦੇਣਾ। ਉਦੋਂ ਬੈੱਡਫ਼ਰਡ ਦੀ ਬਰਾਂਚ (ਭਾਰਤੀ ਮਜ਼ਦੂਰ ਸਭਾ) ਨੂੰ ਜੁਆਨ ਮੁੰਡਿਆਂ ਦੀ ਬਰਾਂਚ ਮੰਨਿਆ ਜਾਂਦਾ ਸੀ। ਸਾਰੇ ਤੀਹਾਂ-ਤੀਹਾਂ ਪੈਂਤੀਆਂ-ਪੈਂਤੀਆਂ ਸਾਲਾਂ ਦੇ ਚੜ੍ਹਦੀ ਮਾਲੀ ਮੁੰਡੇ ਸੀ। ਕੰਮ ਕਰਨ ਨੂੰ ਵੀ ਜੋਸ਼ੀਲੇ, ਧੱਕੜ ਤੇ ਸਿਰੜੀ। ਜਿਹੜੇ ਕੰਮ ਨੂੰ ਹੱਥ ਪਾਉਂਦੇ ਫ਼ਤਿਹ ਪਾ ਕੇ ਛੱਡਦੇ। ਉਦਾਸੀ ਕੰਨ ’ਤੇ ਹੱਥ ਰੱਖ ਕੇ ਉੱਚੀ ਹੇਕ ਲਾਉਂਦਾ। ਆਪ ਵੀ ਖ਼ੁਸ਼ ਗਾਹਕ ਵੀ ਖ਼ੁਸ਼। ਉਦੋਂ ਕੁ ਹੀ ਪ੍ਰਿਥੀਪਾਲ ਰੰਧਾਵੇ ਦਾ ਕਤਲ ਹੋਇਆ ਸੀ: ਲਹਿਰ ਦੇ ਹਮਾਇਤੀ ਵੀ ਅੰਬੇ ਹੋਏ ਸੀ। ਰੰਧਾਵੇ ਦੇ ਹਮਦਰਦ ਏਥੇ ਵੀ ਬਹੁਤ ਸੀ। ਲੋਕ ਹਿਰਖ ਚ ਵੀ ਸੀ ਤੇ ਉੱਤੋਂ ਉਦਾਸੀ ਨੇ ਜੋਸ਼ ਭਰੇ ਗੀਤ ਗਾਉਣੇ। ਬੜੇ ਵੱਡੇ-ਵੱਡੇ ’ਕੱਠ ਹੋਏ। ਉਦਾਸੀ ਗਾਉਂਦਾ: ਜੱਟ ਤੇ ਸੀਰੀ ਦਾ ਹਾਲ, ਸਾਡਾ ਅੰਮੀਓਂ ਰਤਾ ਨਾ ਕਰੋ ਝੋਰਾ, ਮੇਰੇ ਮਿੱਤਰਾਂ ਨੂੰ, ਡੋਲੀ, ਮੈਨੂੰ ਰਹਿਣ ਦੇ ਹਵਾਏ ਮੇਰੇ ਦੇਸ਼, ਕੰਮੀਆਂ ਦਾ ਵਿਹੜਾ, ਦੇਸ਼ ਹੈ ਪਿਆਰਾ ਸਾਨੂੰ, ਉੱਠਣ ਦਾ ਵੇਲਾ।

ਸਾਡੇ ਕੋਲ ਆ ਕੇ ਉਦਾਸੀ ਨੇ ਦੱਸਿਆ ਸੀ ਕਿ ਉਹ ਸਾਡੇ ਪਿੰਡਾਂ ਵੱਲ ਵੀ ਲੁਕ-ਲੁਕਾ ਕੇ ਵਿਚਰਦਾ ਰਿਹਾ ਸੀ। ਪਰਲੇ ਪਾਸਿਓਂ ਤੁਰ ਕੇ ਨਸੀਰੇਵਾਲਾ, ਕਿਸ਼ਨਪੁਰਾ, ਪੱਤੀ ਮੁਲਤਾਨੀ, ਤਰਫ ਕੋਟਲੀ, ਤਿਹਾੜਾ , ਬਹਾਦਰਕੇ, ਬੂਰੇਵਾਲਾ, ਚੱਕ ਜਿੰਦਰਾ, ਚੱਕ ਥਿਆਣਾ,ਜਾਂ ਕੰਨੀਆਂ ਕੋਲੋਂ ਦੀ ਹੋ ਕੇ ਵੇਲੇ ਕੁਵੇਲੇ ਸਤਲੁਜ ਪਾਰ ਕਰ ਲੈਂਦੇ ਸੀ। ਫਿਰ ਸ਼ਾਹਕੋਟ ਨਕੋਦਰ ਦੇ ਲਾਗਲੇ ਪਿੰਡਾਂ ਚ ਵਿਚਰਦੇ, ਮੀਟਿੰਗਾਂ ਕਰ ਕਰਾ ਕੇ ਪੜ੍ਹਦੇ ਪੜ੍ਹਾਉਂਦੇ, ਨਾਲ਼ ਵਾਪਸ ਚਲੇ ਜਾਂਦੇ।

ਉਦਾਸੀ ਬਹੁਤਾ ਪਰੇਸ਼ਾਨ ਉਦੋਂ ਹੁੰਦਾ ਸੀ, ਜਦ ਕਿਸੇ ਸੰਗੀ-ਸਾਥੀ ਦਾ ਝੂਠੇ ਪੁਲਸ ਮੁਕਾਬਲੇ ਚ ਕਤਲ ਹੋ ਜਾਂਦਾ ਸੀ। ਸਾਰਾ ਜਹਾਨ ਜਾਣਦਾ ਸੀ ਕਿ ਮੁਕਾਬਿਲਾ-ਮਕੂਬਲਾ ਕੋਈ ਨਹੀਂ ਸੀ ਹੁੰਦਾ। ਬਹੁਤੇ ਸੰਗੀ ਸਾਥੀ ਤਾਂ ਅਣਜਾਣੇ ’ਚ ਹੀ ਫੜੇ ਜਾਂਦੇ ਸੀ ਜਾਂ ਮੁਖ਼ਬਰੀ ਕਾਰਨ ਪੁਲਸ ਦੇ ਅੜਿੱਕੇ ਆ ਜਾਂਦੇ ਸੀ ਜਾਂ ਫਿਰ ਜੁਆਨੀ ਦੇ ਜੋਸ਼ ਦੀ ਬੇਲੋੜੀ ਫੂਕ ਫੜਵਾ-ਮਰਵਾ ਦਿੰਦੀ ਸੀ। ਫੀਤਿਆਂ ਦੇ ਲਾਲਚ ਨੂੰ ਪੁਲਸ ਵੀ ਉਰ੍ਹੇ-ਪਰ੍ਹੇ ਕਰਕੇ ਗੋਲੀਆਂ ਮਾਰ ਦਿੰਦੀ ਸੀ। ਅਖ਼ਬਾਰਾਂ ਚ ਖ਼ਬਰ ਮੁਕਾਬਲੇ ਦੀ ਬਣਾ ਕੇ ਲਵਾ ਦਿੰਦੀ। ਬਹੁਤਾ ਇਹ ਉਦੋਂ ਤੜਫਦਾ ਸੀ ਜਦੋਂ ਅਪਣੇ ਹੀ ਜਾਂ ਅਪਣਿਆਂ ਨੂੰ ਮਾਰ ਦਿੰਦੇ ਸੀ ਜਾਂ ਕੁੱਟ ਤੋਂ ਡਰਦੇ ਬਕ ਪੈਂਦੇ ਸੀ। ਸਾਰਾ ਭੇਤ ਖੁੱਲ੍ਹ ਜਾਂਦਾ ਸੀ। ਲਗਦੇ ਹੱਥ ਹੋਰ ਸੰਗੀ-ਸਾਥੀ ਫੜੇ ਵੀ ਜਾਂਦੇ। ਦੋ-ਤਿੰਨ ਵਾਰ ਜੇਲ੍ਹ ਵੀ ਗਿਆ ਤੇ ਇੰਟੈਰੋਗੇਸ਼ਨ ਸੈਂਟਰ ਵੀ। ਤਸ਼ੱਦਦ ਨਾਲ ਇਹਦੀਆਂ ਅੱਖਾਂ ਦੀ ਨਿਗ੍ਹਾ ਤੇ ਅਸਰ ਪੈ ਗਿਆ। ਲਹਿਰ ਦੇ ਚੜਾਅ ਕਰਕੇ ਪੁਲਿਸ ਧਾੜ੍ਹ ਧਾੜ੍ਹ ਕਰਦੀ ਫਿਰਦੀ ਸੀ। ਉਦਾਸੀ ਨੂੰ ਪਹਿਲੀ ਵਾਰੀ ਸਕੂਲ ਪੜ੍ਹਾਉਂਦੇ ਨੂੰ ਆ ਦਬੋਚਿਆ। ਫਿਰ ਇਹ ਕਈ ਵਾਰ ਫੜਿਆ ਗਿਆ। ਜੇਲ੍ਹ ਚ ਸਰਕਾਰੀ ਤਸ਼ੱਦਦ ਹੋਇਆ। ਇਹਦੀ ਅੱਖਾਂ ਦੀ ਲੋਅ ਘੱਟ ਗਈ ਸੀ। ਸਰੀਰੋਂ ਤਾਂ ਪਹਿਲਾਂ ਹੀ ਵੱਤੇ ਸੀ। ਪੁਲਸ ਜਬਰ ਨੇ ਸਰੀਰ ਤੇ ਅਸਰ ਤਾਂ ਪਾਉਣਾ ਹੀ ਹੁੰਦਾ। ਮਗਰੋਂ ਇਹਦੀਆਂ ਅੱਖਾਂ ਦਾ ਇਲਾਜ ਦਿੱਲੀ ਦੇ ਆਲ ਇੰਡੀਆ ਮੈਡੀਕਲ ਸਾਇੰਸਜ਼ ਵਾਲ਼ੇ ਵੀ ਨਾ ਕਰ ਸਕੇ। ਲਹਿਰ ਚ ਸਰਦੇ ਪੁੱਜਦੇ ਤਾਂ ਕਿਸੇ ਨਾ ਕਿਸੇ ਤਰ੍ਹਾਂ ਬਚ ਸਕਦੇ ਜਾਂ ਵਿਦੇਸ਼ਾਂ ਨੂੰ ਨਿਕਲ਼ ਸਕਦੇ ਪਰ ਗ਼ਰੀਬ ਗੁਰਬਾ ਕੀ ਕਰਦਾ ਉਦਾਸੀ ਨੇ ਸਾਰਾ ਕੁਝ

ਝੱਲਿਆ। ਕੇਸਾਂ ਚੋਂ ਬਰੀ ਵੀ ਹੋ ਗਿਆ। ਐਮਰਜੈਂਸੀ ਦੇ ਦੌਰਾਨ ਉਦਾਸੀ ‘ਤੇ ਪੰਜ ਕੇਸ ਬਣਾਏ ਗਏ, ਤੇ ਗਿਆਰਾਂ ਬਾਰਾਂ ਮਹੀਨੇ ਇਹਨੂੰ ਖਰਾਬ ਵੀ ਕੀਤਾ। ਨੌਕਰੀ ਤੋਂ ਦੋ ਵਾਰ ਮੁਅੱਤਲ ਕੀਤਾ ਗਿਆ। ਇਸ ਦੇ ਬਾਵਜੂਦ ਵੀ ਉਦਾਸੀ ਨੇ ਏਸ ਪਾਸੇ ਤੁਰੇ ਰਹਿਣ ਦਾ ਅਹਿਦ ਕਰੀ ਰੱਖਿਆ ਸੀਃ

ਸਾਡਾ ਅੰਮੀਓਂ ਜਰਾ ਨਾ ਕਰੋ ਝੋਰਾ,
ਸਾਨੂੰ ਜ਼ਿੰਦਗੀ ਸੁਰਖ਼ਰੂ ਕਰਨ ਦੇਵੋ।
ਅਸੀਂ ਜੰਮੇ ਹਾਂ ਹਉਕੇ ਦੀ ਲਾਟ ਵਿੱਚੋਂ,
ਸਾਨੂੰ ਸੇਕ ਜੁਦਾਈ ਦਾ ਜਰਨ ਦੇਵੋ।
ਸਾਡੇ ਸਿਰਾਂ ਉੱਤੇ ਨਿਹਚਾ ਰੱਖ ਬਾਪੂ,
ਨੰਗੀ ਹੋਣ ਨਾ ਦਿਆਂਗੇ ਕੰਡ ਤੇਰੀ।
ਤਿਪ ਤਿਪ ਜੁਆਨੀ ਦੀ ਡੋਹਲ ਕੇ ਵੀ,
ਹੌਲੀ ਕਰਾਂਗੇ ਗ਼ਮਾਂ ਦੀ ਪੰਡ ਤੇਰੀ।

‘ਵਰ ਕਿ ਸਰਾਪ’ ਕਵਿਤਾ ਵਿਚ ਉਦਾਸੀ ਦੱਸਦਾ ਹੈ ਕਿ ਜੇ ਉਹ ਕਿਸੇ ਸਰਦੇ-ਪੁੱਜਦੇ ਘਰ ਦਾ ਹੁੰਦਾ ਤਾਂ ਗੱਲ ਹੋਰ ਹੋਣੀ ਸੀ। ਜੇ ਉਹ ਸਰਕਾਰੀ ਝੁੱਤੂ ਹੁੰਦਾ ਤਾਂ ਵੀ ਕਈ ਨੇਹਮਤਾਂ ਦਾ ਉਤਾਰਾ ਹੋਣਾ ਸੀ। ਜੇ ਉਹ ਧਰਮ ਪ੍ਰਚਾਰ ਹੀ ਕਰਦਾ ਹੁੰਦਾ ਤਦ ਵੀ ਮਿਹਰਾਂ ਦੀਆਂ ਬਰਸਾਤਾਂ ਹੋਣੀਆਂ ਸਨ। ਪਰ ਉਹ ਲੋਕਾਂ ਦਾ ਦਰਦ ਬਿਆਨਦਾ ਹੈ; ਇਸੇ ਲਈ ਔਖਿਆਈਆਂ ਤਾਂ ਝੱਲਣੀਆਂ ਹੀ ਪੈਣੀਆ ਨੇ। ਇਹਦੀ ਅਪਣੀ ਧਿਰ ਦੇ ਲੋਕਾਂ ਨੂੰ ਅਜੇ ਏਨੀ ਸੁਰਤ ਹੀ ਨਹੀਂ ਆਈ; ਉਦਾਸੀ ਨੂੰ ਇਸ ਗੱਲ ਦਾ ਖ਼ਿਆਲ ਸੀ ਕਿ ਇਹਨੇ ਰਸਤਾ ਔਖਾ ਚੁਣਿਆ ਹੈ। ਵਿਅੰਗ ’ਚ ਇਹ ਲਿਖਦਾ ਹੈਃ

ਨਾਲੇ ਪਿੰਡ ਦੇ ਚੌਧਰੀ ਖ਼ੁਸ਼ ਰਹਿੰਦੇ,
ਕੀ ਕਹਿਣਾ ਸੀ ਨਾਲੇ ਸਰਕਾਰ ਮੈਨੂੰ।
ਤਿੰਨ ਬਾਂਦਰਾਂ ਦੇ ਮਹਾਂ ਕਾਵਿ ਲਿਖਕੇ,
ਹੁਣ ਨੂੰ ਕੋਈ ਕਿਤਾਬ ਛਪਵਾਈ ਹੁੰਦੀ।
ਜਿਹੜੀ ਆਪ ਵਿਕਦੀ ਆਪੇ ਵੇਚ ਲੈਂਦੇ,
ਰਹਿੰਦੀ ਵਿਚ ਸਕੂਲਾਂ ਲਗਵਾਈ ਹੁੰਦੀ।

ਸੰਤ ਰਾਮ ਉਦਾਸੀ ਦੇ ਜੀਂਦੇ-ਜੀਅ ਤਿੰਨ ਕਾਵਿ ਸੰਗ੍ਰਹਿ ਛਪੇ - ਲਹੂ ਭਿੱਜੇ ਬੋਲ (1972), ਸੈਨਤਾਂ (1977), ਤੇ ਚੌਨੁਕੱਰੀਆਂ ਸੀਖਾਂ (1978) ਚ। ਮਗਰੋਂ ਇਹਦੀ ਸਾਰੀ ਕਵਿਤਾ ਹੀ ਇਕ ਥਾਂ ਪ੍ਰਕਾਸ਼ਿਤ ਕਰ ਦਿੱਤੀ ਗਈ। ਪਹਿਲੀਆਂ ਕਿਤਾਬਾਂ ਦੇ ਤਿੰਨ-ਤਿੰਨ, ਚਾਰ ਚਾਰ ਐਡੀਸ਼ਨ ਵੀ ਛਪੇ ਤੇ ਝੱਟ ਮੁਕ ਜਾਂਦੇ ਰਹੇ। ਬਾਵਾ ਬਲਵੰਤ ਟਰੱਸਟ ਢੁੱਡੀਕੇ ਨੇ ਇਹਨੂੰ ਲੋਕ ਕਵੀ ਦਾ ਸਨਮਾਨ ਨਾਂ ਦਾ ਪਹਿਲਾ ਇਨਾਮ ਦਿੱਤਾ। ਤਾਂ ਵੀ ਇਸਨੇ ਨਾ ਅਪਣੇ ਆਪ ਨੂੰ ਪਹਿਲਾ ਲੋਕ ਕਵੀ ਤੇ ਨਾ ਹੀ ਮੁੱਢਲਾ ਲੋਕ ਕਵੀ ਮੰਨਿਆ।

ਉਦਾਸੀ ਪੈੱਗ ਲਾ ਲੈਣ ਦਾ ਸ਼ੌਕੀਨ ਸੀ। ਆਪਣੇ ਜੋੜ ਵਾਲਿਆਂ ਨਾਲ਼

ਰਲ਼ ਕੇ ਹੀ ਪੀਂਦਾ ਸੀ। ਪਰ ਵੱਤ ਚ ਰਹਿ ਕੇ ਕਦੇ ਕਦਾਈਂ ਵਿਤੋਂ ਬਾਹਰ ਵੀ ਹੋ ਜਾਂਦਾ ਹੋਊ। ਤਾਂ ਵੀ ਪੰਜਾਬ ਵਿਚ ਸ਼ਰਾਬ ਬਾਰੇ ਤੋਹਮਤਾਂ ਹੋਰ ਤਿੱਖੀਆਂ ਹੋ ਗਈਆਂ। ਅਸੀਂ ਇਹਨੂੰ ਕਦੇ ਪੀ ਕੇ ਖ਼ਰਾਬ ਹੁੰਦਾ ਨਹੀਂ ਦੇਖਿਆ। ਅਪਣੇ ਕਹਿੰਦੇ ਨੇ ਕਿ ਆਾਵਦਿਆਂ ਦੇ ਮਾਰੇ ਫੁੱਲਾਂ ਦਾ ਦੁੱਖ ਵੱਧ ਲੱਗਦਾ ਹੈ; ਦੁਸ਼ਮਣਾਂ ਦੇ ਮਾਰੇ ਪੱਥਰਾਂ ਤੋਂ ਵੀ ਵੱਧ। ਉਦਾਸੀ ਅਕਸਰ ਕਹਿੰਦਾ: ਮੈਂ ਪੀ ਲੈਂਦਾ ਹਾਂ ਪਰ ਮੇਰੇ ਕੋਲ ਰੋਜ਼ ਪੀਣ ਦੀ ਹਿੰਮਤ ਹੀ ਹੈ ਨਹੀਂ। ਇਹਦੇ ਕੋਲ ਸੀਮਿਤ ਵਸੀਲੇ ਸੀ ਤੇ ਜੱਥੇਬੰਦੀਆਂ ਚ ਸਰਗਰਮੀ ਕਾਰਣ ਆਰਥਿਕ ਬੋਝ ਵਧੀ ਜਾਂਦਾ ਸੀ। ਬੱਚੇ ਵੱਡੇ ਹੋ ਰਹੇ ਸੀ। ਟੱਬਰ ਦੇ ਖ਼ਰਚ ਵੀ ਫ਼ਿਕਰ ਸੀ। ਓਧਰੋਂ ਲਹਿਰ ਵੀ ਮੱਠੀ ਪੈ ਗਈ ਸੀ।

ਮਿਥੇ ਪ੍ਰੋਗਰਾਮ ਅਨੁਸਾਰ ਉਦਾਸੀ ਨੂੰ ਬੈੱਡਫਰਡ ਵਾਲੇ ਸਾਥੀ ਲੰਡਨ ਦਿਖਾਉਣ ਲੈ ਕੇ ਗਏ। ਗੱਲਾਂ ਬਾਤਾਂ ਹੁੰਦੀਆਂ ਗਈਆਂ। ਜਿਸ ਸਾਥੀ ਕੋਲ ਗਏ ਸੀ ਓਥੇ ਵੀ ਖ਼ੁਸ਼ੀ ਚ ਗੱਲਾਂ ਹੀ ਕਰਦੇ ਰਹੇ। ਕਿਸੇ ਨੂੰ ਵੀ ਨਾ ਸਮੇਂ ਦਾ ਤੇ ਨਾ ਹੀ ਖਾਣ ਪੀਣ ਦਾ ਧਿਆਨ ਰਿਹਾ। ਅਖ਼ੀਰ ਤੇ ਉਦਾਸੀ ਆਪ ਹੀ ਕਹਿੰਦਾ: ਮੈਨੂੰ ਸੁਪਰਮੈਨ ਨਾ ਸਮਝੋ, ਕੋਈ ਰੋਟੀ ਪਾਣੀ ਦਾ ਪ੍ਰੋਗਰਾਮ ਵੀ ਕਰੋ। ਜਦੋ ਰੋਟੀ ਪਾਣੀ ਦਾ ਬੰਦੋਬਸਤ ਹੋ ਰਿਹਾ ਸੀ, ਤਾਂ ਉਹਨੂੰ ਯਾਦ ਆ ਗਿਆ ਕਿ ਲੰਡਨ ਤਾਂ ਮਾਰਕਸ ਦੀ ਸਮਾਧ ’ਤੇ ਜਾਣ ਦਾ ਕਰਕੇ ਆਏ ਸੀ। ਕਹਿੰਦਾ: ਰੋਟੀ ਫਿਰ ਖਾਣੀ ਹੈ ਪਹਿਲਾਂ ਕਾਮਰੇਡ ਦੀ ਸਮਾਧ ’ਤੇ ਜਾਣਾ ਹੈ। ਕੁਵੇਲਾ ਹੋਣ ਦੇ ਬਾਵਜੂਦ ਵੀ ਸਾਰਾ ਦਿਨ ਰੋਟੀ ਨਾ ਖਾਧੀ। ਸਮਾਧ ਦੇ ਦੇਖ ਕੇ ਹੀ ਖਾਧੀ। ਵਲੈਤ ਚ ਕਈਆਂ ਨੂੰ ਉਦਾਸੀ ਦੀ ਹਸਤੀ ਦਾ ਪਤਾ ਹੀ ਨਹੀਂ ਸੀ। ਪਹਿਲਾਂ ਦੇ ਬਣੇ ਸੰਸਕਾਰਾਂ ਦੀ ਅਪਣੀ ਥਾਂ ਸੀ। ਕਿਸੇ ਸਾਥੀ ਨੇ ਅਪਣੇ ਬਾਪ ਨੂੰ ਕਿਹਾ: ਉਦਾਸੀ ਦੇ ਗੀਤ ਸੁਣਨ ਚੱਲੇ ਆਂ, ਤੂੰ ਵੀ ਜਾਣਾ ਤਾਂ ਚਲੇ ਚੱਲ। ਬਜ਼ੁਰਗ ਮੋੜ ਕੇ ਕਹਿੰਦਾ: ਚ***ਆਂ ਨੂੰ ਕੀ ਪਤਾ ਕਿੱਦਾਂ ਗਾਈਦਾ! ਤੇ ਜਦੋਂ ਉਸਨੇ ਉਦਾਸੀ ਨੂੰ ਗਾਉਂਦੇ ਨੂੰ ਸੁਣਿਆ, ਤਾਂ ਪੇਂਡੂ ਬੰਦਾ ਹੈਰਾਨ ਰਹਿ ਗਿਆ। ਉਦਾਸੀ ਦੀ ਲੰਮੀ ਦਰਦੀਲੀ ਹੇਕ ਨੇ ਉਹਨੂੰ ਮੋਹ ਲਿਆ ਸੀ। ਗੀਤਾਂ ਵਿਚਲੇ ਸਿੱਖ ਹਵਾਲਿਆਂ ਨੇ ਹੋਰ ਖਿੱਚਿਆ। ਉਹ ਉਦਾਸੀ ਦੇ ਬਲਿਹਾਰੇ ਜਾਣ ਲੱਗ ਪਿਆ।

ਭਾਰਤੀ ਮਜ਼ਦੂਰ ਸਭਾ ਦਾ ਪ੍ਰਧਾਨ ਤੇਜਾ ਸਿੰਘ ਸਹੋਤਾ ਇਹਦੀ ਮਾਰਕਸਜ਼ਿਮ ਬਾਰੇ ਸਮਝ ਪਰਖਣ ਲੱਗ ਪਿਆ। ਮਖ਼ੌਲ ਕਰਦਾ ਤੇਜਾ ਸਭ ਨਾਲ ਇਓਂ ਅਕਸਰ ਹੀ ਕਰਦਾ ਹੁੰਦਾ ਸੀ। ਉਦਾਸੀ ਨੂੰ ਛੇਤੀ ਪਤਾ ਲੱਗ ਗਿਆ ਕਿ ਵਿਚਲੀ ਗੱਲ ਕੀ ਆ। ਉਦਾਸੀ ਮੋਹਰਿਓਂ ਕਹਿੰਦਾ: ਦੇਖੋ ਹਿੰਦੋਸਤਾਨ ਦੇ ਅਸਲੀ ਤਾਂ ਬਸ਼ਿੰਦੇ ਅਸੀਂ ਹੀ ਆਂ। ਹਾਲਤ ਵੀ ਸਾਡੀ ਬਦਤਰ ਹੈ। ਏਸ ਹਿਸਾਬ ਨਾਲ਼ ਇਨਕਲਾਬ ਵੀ ਸਾਨੂੰ ਹੀ ਲਿਆਉਣਾ ਪੈਣਾ। ਤੁਹਾਡਾ ਕੀ ਪਤਾ! ਉਦਾਸੀ ਦੇ ਮਨ ਚ ਨਵਾਂ ਜਾਣਨ ਦੀ ਪ੍ਰਬਲ ਚਾਹ ਸੀ। ਬੈਠਿਆਂ-ਬੈਠਿਆਂ ਤੋਂ ਕਹਿੰਦਾ: ਮੈਨੂੰ ਐਟਮ ਬਾਰੇ ਸਮਝਾਓ, ਇਹ ਕੀ ਹੁੰਦਾ? ਕਿੱਦਾਂ ਕੰਮ ਕਰਦਾ। ਪਿੰਡਾਂ ਵਾਲ਼ੇ ਅੱਧਪੜ੍ਹ ਕਾਮਰੇਡ ਆਪ ਵੀ ਏਨੀ ਜੋਗੇ ਹੈ ਨਹੀਂ ਸੀ। ਉਨ੍ਹਾਂ ਨੇ ਊਟ-ਪਟਾਂਗ ਜਵਾਬ ਦੇ ਕੇ ਹਾਸੇ ਠੱਠੇ ਚ ਉਦਾਸੀ ਦਾ ਮਜ਼ਾਕ ਉਡਾਉਣਾ ਚਾਹਿਆ। ਏਨਾ ਅਣਜਾਣ ਤਾਂ ਉਹ ਵੀ ਨਾ ਸੀ; ਉਹਨੂੰ ਪਤਾ ਲੱਗ ਗਿਆ। ਉਦਾਸੀ ਨੇ ਐਸਾ ਮੋੜਵਾਂ ਵਾਰ ਕੀਤਾ ਕਿ ਸਭ ਦੀਆਂ ਬੋਲਤੀਆਂ ਬੰਦ ਹੋ ਗਈਆਂ। ਸਾਰੇ ਹੈਰਾਨ ਰਹਿ ਗਏ ।

ਉਦਾਸੀ ਅਪਣੇ ਪਰਿਵਾਰ ਦੀਆਂ ਗੱਲਾਂ ਕਰਦਾ। ਧੀਆਂ-ਪੁੱਤਾਂ ਦਾ ਦੱਸਦਾ। ਮਨੋਂ ਇਹ ਚਾਹੁੰਦਾ ਸੀ ਕਿ ਇਹਦੇ ਕਿਸੇ ਧੀ-ਪੁੱਤ ਦਾ ਰਿਸ਼ਤਾ ਬਾਹਰ ਹੋ ਜਾਏ। ਇਹ ਕੋਈ ਨਿਆਰੀ ਗੱਲ ਨਹੀਂ। ਸਾਰੇ ਏਦਾਂ ਹੀ ਚਾਹੁੰਦੇ ਹੁੰਦੇ ਆ ਹੋਰ ਬਥੇਰਿਆਂ ਨੇ ਕਰ-ਕਰਾ ਲਏ ਸੀ। ਪਰ ਇਹਦੇ ਲਈ ਉਹਨੇ ਕੋਈ ਖ਼ਾਸ ਉਚੇਚ ਨਹੀਂ ਸੀ ਕੀਤੀ। ਏਦਾਂ ਗੱਲ ਬਣਨੀ ਵੀ ਕਿੱਥੇ ਸੀ; ਨਾ ਹੀ ਬਣੀ। ਇਹਦੀ ਮਾਲੀ ਹਾਲਤ ਪਤਲੀ ਸੀ। ਪਤਲੀ ਹੀ ਰਹਿਣੀ ਸੀ, ਪਤਲੀ ਹੀ ਰਹੀ। ਸੀਮਿਤ ਆਮਦਨ ਤੇ ਸੰਗੀਆਂ-ਸਾਥੀਆਂ ਦਾ ਆਉਣ ਜਾਣ। ਪਰਿਵਾਰ ਦੇ ਖਾਣ-ਪੀਣ ਸਾਰਾ ਬੋਝ ਹੀ ਸੀ। ਵਲੈਤ ਵਾਲ਼ੇ ਥੋੜ੍ਹੇ ਬਹੁਤ ਸੰਗੀ ਸਾਥੀ ਵੇਲੇ ਕੁਵੇਲੇ ਮਦਦ ਕਰ ਦਿੰਦੇ ਸੀ। ਉਦਾਸੀ ਨੇ ਆਪ ਕਦੇ ਕਿਸੇ ਤੋਂ ਮੰਗ ਨਹੀਂ ਕੀਤੀ। ਮੇਰੇ ਸ਼ਹਿਰ ਵਾਲਾ ਪ੍ਰੋਗਰਾਮ ਵਲੈਤ ਵਿਚਲੇ ਸਾਰਿਆਂ ਤੋਂ ਅਖ਼ੀਰਲਾ ਸੀ। ਬੜਾ ਵੱਡਾ 'ਕੱਠ ਹੋਇਆ। ਮੈਂਡਰ ਕਾਲਜ ਬੈੱਡਫੋਰਡ ਦਾ ਵੱਡਾ ਹਾਲ ਤੂੜਿਆ ਹੋਇਆ ਸੀ। ਤਿਲ਼ ਸੁੱਟਣ ਨੂੰ ਥਾਂ ਨਹੀਂ ਸੀ। ਲੋਕਾਂ ਸਾਹ ਰੋਕ ਕੇ ਸੁਣਿਆ ਤੇ ਉਦਾਸੀ ਨੇ ਰੂਹ ਨਾਲ਼ ਗਾਇਆ। ਸ਼ਹਿਰ ਦੇ ਬਸ਼ਿੰਦਿਆਂ ਤੋਂ ਬਿਨਾਂ ਲਾਗੇ ਬੰਨੇ ਦੇ ਬੰਦੇ ਵੀ 'ਕੱਠੇ ਹੋਏ ਸੀ ਤੇ ਭਾਰਤੀ ਮਜ਼ਦੂਰ ਸੱਭ ਦੀਆਂ ਸਭ ਬਰਾਂਚਾਂ ਵਾਲੇ ਵੀ ਹਾਜ਼ਰ ਸੀ। ਓਦੋਂ ਤਕ ਪੂਰੀ ਵਲੈਤ ਚ ਉਦਾਸੀ ਦੀ ਖ਼ਬਰ ਧੁੰਮੀ ਹੋਈ ਸੀ। ਏਨਾ 'ਕੱਠ ਬਹੁਤ ਘੱਟ ਦੇਖਿਆ ਸੀ। ਅਸੀਂ ਵੀ ਖ਼ੁਸ਼ ਸੀ, ਉਦਾਸੀ ਵੀ ਚਾਅ ਚ ਉੱਡਿਆ ਫਿਰਦਾ ਸੀ। ਲੋਕਾਂ ਉਦਾਸੀ ਨੂੰ ਖ਼ੁਸ਼ ਹੋ ਕੇ ਬੜੇ ਪੈਸੇ ਦਿੱਤੇ। ਧੰਨਵਾਦ ਕਰਦਿਆਂ ਜਿੰਨੇ ਪੈਸੇ ਹੋਏ ਉਦਾਸੀ ਨੇ ਸਾਰੇ ਆਈ ਡਬਲਿਊ ਏ (ਇੰਡੀਅਨ ਵਰਕਜ਼ ਐਸੋਸੀਏਸ਼ਨ) ਨੂੰ ਦੇ ਦਿੱਤੇ। ਹੋਰ ਬਰਾਂਚਾਂ ਵਾਲਿਆਂ ਨੇ ਵੀ ਬੜੇ ਤੋਹਫ਼ੇ ਦਿੱਤੇ। ਪਰ ਇਹ ਕੀ-ਕੀ ਲੈ ਜਾ ਸਕਦਾ ਸੀ। ਭਾਰ ਲਿਆਉਣ-ਲੈ ਜਾਣ ਦੇ ਹੱਦ ਬੰਨੇ ਹੁੰਦੇ ਨੇ। ਉਦਾਸੀ ਕਨੇਡੇ ਤੋਂ ਹੋ ਕੇ ਇੰਗਲੈਂਡ ਆਇਆ ਸੀ। ਓਥੋਂ ਦੇ ਸਾਥੀਆਂ ਨੇ ਵੀ ਮਾਣ ਸਨਮਾਨ ਕੀਤਾ ਸੀ। ਵਾਹਵਾ ਕੁਝ ਏਥੇ ਛੱਡ ਗਿਆ ਸੀ। ਮਗਰੋਂ ਸੰਗੀ ਸਾਥੀ ਜਿੰਨਾ ਕੁ ਲੈ ਕੇ ਜਾ ਸਕਦੇ ਸੀ, ਲੈ ਕੇ ਜਾਂਦੇ ਰਹੇ। ਇਹਨੂੰ ਵਾਪਿਸ ਜਾਣ ਦੀ ਬੜੀ ਤਾਂਘ ਸੀ; ਕਨੇਡੇ ਚ ਇਹਨੂੰ ਪੁੱਛਿਆ ਗਿਆ ਕਿ ਜੇ ਕਿਸੇ ਤਰਾਂ ਕਨੇਡੇ ਟਿਕਣ ਦਾ ਵਸੀਲਾ ਬਣ ਜਾਏ ਤਾਂ ਉਦਾਸੀ ਟਿਕ ਜਾਏਗਾ। ਇਹਦਾ ਕਹਿਣਾ ਸੀ: ਮੇਰਾ ਦਿਲ ਕਰਦਾ ਹੈ ਪਈ ਮੈਂ ਕਿਹੜੀ ਘੜੀ ਵਾਪਿਸ ਚਲੇ ਜਾਵਾਂ। ਮੈਨੂੰ ਉਥੋਂ ਦੇ ਲੋਕ ਬਹੁਤੇ ਪਿਆਰੇ ਲਗਦੇ ਹਨ। ਵਾਪਿਸ ਗਏ ਤੋਂ ਵੀ ਕੁਝ ਚਿਰ ਚਿੱਠੀ-ਪੱਤਰ ਚਲਦਾ ਰਿਹਾ ਸੀ

# ਲੋਕ ਕਾਵਿ ਦਾ ਮਘਦਾ ਸੂਰਜ

-ਪ੍ਰਿੰ. ਸਰਵਣ ਸਿੰਘ*

ਸੰਤ ਰਾਮ ਉਦਾਸੀ ਪੰਜਾਬੀ ਲੋਕ ਕਾਵਿ ਦਾ ਮੱਘਦਾ ਸੂਰਜ ਸੀ, ਜੋ ਸਿਖ਼ਰ ਦੁਪਹਿਰੇ ਛਿਪ ਗਿਆ। ਉਹ ਖ਼ੁਦ ਭਾਵੇਂ ਛਿਪ ਗਿਆ ਪਰ ਉਹਦੇ ਗੀਤਾਂ ਤੇ ਨਜ਼ਮਾਂ ਦਾ ਤਪ-ਤੇਜ ਸਦਾ ਕਾਇਮ ਰਹੇਗਾ ਤੇ ਕਿਰਤੀ ਕਾਮਿਆਂ ਅੰਦਰ ਚਿਣਗਾਂ ਬਾਲ਼ਦਾ ਰਹੇਗਾ। ਉਦਾਸੀ ਨੇ ਆਪਣੇ ਗੀਤਾਂ, ਕਵਿਤਾਵਾਂ ਤੇ ਗਾਇਕੀ ਨਾਲ ਜਮਾਤੀ ਦੁਸ਼ਮਣਾਂ ਦੇ ਸਫਾਏ ਲਈ ਐਸੀ ਅੱਗ ਬਾਲ਼ੀ ਜੋ ਹਾਕਮਾਂ ਤੇ ਲੋਟੂਆਂ ਦੇ ਬੁਝਾਉਣ ਦੇ ਬਾਵਜੂਦ ਬੁਝਣ ਵਾਲੀ ਨਹੀਂ। ਉਹਦੇ ਗੀਤਾਂ ਵਿਚ ਰੋਹ ਭਰੀ ਲਲਕਾਰ ਸੀ ਤੇ ਜਦੋਂ ਉਹ ਗਾਉਂਦਾ ਤਾਂ ਉਹ ਹੋਰ ਵੀ ਪ੍ਰਚੰਡ ਹੋ ਜਾਂਦੀ। ਉਹ ਖੱਬਾ ਹੱਥ ਕੰਨ 'ਤੇ ਧਰ ਕੇ ਸੱਜੀ ਬਾਂਹ ਅਸਮਾਨ ਵੱਲ ਉਲਾਰਦਾ ਤਾਂ ਉਹਦੀ ਆਵਾਜ਼ ਦੂਰ-ਦੂਰ ਤਕ ਗੂੰਜਦੀ। ਮਲਵਈ ਲਹਿਜੇ ਵਾਲੀ ਗਰਾਰੀਦਾਰ ਆਵਾਜ਼ ਦੀਆਂ ਤਰੰਗਾਂ ਨਾਲ ਚਾਰ ਚੁਫੇਰਾ ਲਰਜ਼ ਉੱਠਦਾ। ਉਹ ਆਪਣੀ ਸੰਖ ਵਰਗੀ ਉੱਚੀ ਆਵਾਜ਼ ਨਾਲ ਹਜ਼ਾਰਾਂ ਸਰੋਤਿਆਂ ਦੇ 'ਕੱਠਾਂ ਨੂੰ ਕੀਲ ਲੈਂਦਾ। ਲੋਕ ਪੱਬਾਂ ਭਾਰ ਹੋ ਕੇ ਉਦਾਸੀ ਨੂੰ ਸੁਣਦੇ ਤੇ ਉਹਦੇ ਗੀਤਾਂ ਦੇ ਰੰਗ ਵਿਚ ਰੰਗੇ ਜਾਂਦੇ। ਜਿੰਨੇ ਜਾਨਦਾਰ ਉਸ ਦੇ ਗੀਤ ਹਨ ਉਨੀ ਹੀ ਧੜੱਲੇਦਾਰ ਉਸ ਦੀ ਆਵਾਜ਼ ਸੀ। ਗੀਤਾਂ ਤੇ ਕਵਿਤਾਵਾਂ ਨੂੰ ਪੇਸ਼ ਕਰਨ ਦਾ ਉਹਦਾ ਅੰਦਾਜ਼ ਵੀ ਅਦੁੱਤੀ ਸੀ। ਉਹ ਹਿੱਕ ਦੇ ਤਾਣ ਨਾਲ ਗਾਉਂਦਾ:

-ਦੇਸ਼ ਹੈ ਪਿਆਰਾ ਸਾਨੂੰ ਜ਼ਿੰਦਗੀ ਪਿਆਰੀ ਨਾਲੋਂ,<br>
ਦੇਸ਼ ਤੋਂ ਪਿਆਰੇ ਇਹਦੇ ਲੋਕ ਹਾਣੀਆਂ।<br>
ਅਸਾਂ ਤੋੜ ਦੇਣੀ, ਅਸਾਂ ਤੋੜ ਦੇਣੀ ਲਹੂ ਪੀਣੀ ਜੋਕ ਹਾਣੀਆਂ...।<br>
ਰੁੱਸੀਆਂ ਬਹਾਰਾਂ ਅਸੀਂ ਮੋੜ ਕੇ ਲਿਆਉਣੀਆਂ ਨੇ,<br>
ਆਖਦੇ ਨੇ ਲੋਕੀਂ ਹਿੱਕਾਂ ਠੋਕ ਹਾਣੀਆਂ।<br>
ਹੜ੍ਹ ਲੋਕਤਾ ਦਾ, ਹੜ੍ਹ ਲੋਕਤਾ ਦਾ ਕਿਹੜਾ ਸਕੂ ਰੋਕ ਹਾਣੀਆਂ...।<br>
ਗੱਜਣਗੇ ਸ਼ੇਰ ਜਦੋਂ, ਭੱਜਣਗੇ ਕਾਇਰ ਸੱਭੇ,<br>
ਰੱਜਣਗੇ ਕਿਰਤੀ ਕਿਸਾਨ ਮੁੜ ਕੇ।<br>
ਜ਼ਰਾ ਹੱਲਾ ਮਾਰੋ, ਜ਼ਰਾ ਹੱਲਾ ਮਾਰੋ,<br>
ਕਿਰਤੀ ਕਿਸਾਨ ਜੁੜ ਕੇ...।

ਉਦਾਸੀ ਮੈਥੋਂ ਇਕ ਸਾਲ ਵੱਡਾ ਸੀ ਤੇ ਅਸੀਂ ਕਈ ਸਾਲ ਨੇੜੇ ਤੇੜੇ ਵਿਚਰੇ। ਉਹ 20 ਅਪ੍ਰੈਲ 1939 ਨੂੰ ਬਰਨਾਲੇ ਨੇੜੇ ਪਿੰਡ ਰਾਏਸਰ ਵਿਚ ਕੰਮੀਆਂ ਦੇ ਵਿਹੜੇ ਜੰਮਿਆ। ਮੇਰਾ ਪਿੰਡ ਚਕਰ ਉਹਦੇ ਪਿੰਡ ਤੋਂ ਪੰਦਰਾਂ ਸੋਲਾਂ ਮੀਲ ਦੂਰ ਹੈ ਜਿਥੇ ਉਹ ਕਈ ਵਾਰ ਆਇਆ। ਸਾਡੇ ਗੁਆਂਢੀ ਮਾਸਟਰ ਗੁਰਪ੍ਰੀਤ ਸਿੰਘ ਦਾ ਉਹ ਦੋਸਤ ਸੀ ਜੋ ਉਦਾਸੀ ਦੇ ਗੀਤ ਗਾਇਆ ਕਰਦਾ ਸੀ। ਜਦੋਂ ਉਹ ਚਕਰ

*ਖੇਡ ਅਤੇ ਵਾਰਤਕ ਲੇਖਕ

ਆਇਆ ਹੁੰਦਾ ਤਾਂ ਗੁਆਂਢ ਵਿਚ ਉਹਦੇ ਗੀਤ ਸੁਣਨ ਦਾ ਮੌਕਾ ਮਿਲਦਾ। ਉਹ ਕਦੇ ਕਦੇ ਢੁੱਡੀਕੇ ਕਾਲਜ ਵਿਚ ਵੀ ਫੇਰਾ ਪਾਉਂਦਾ। ਜਿਥੇ ਮੈਂ ਤੀਹ ਸਾਲ ਦੇ ਕਰੀਬ ਪੜ੍ਹਾਇਆ। ਉਹਦੀਆਂ ਕਵਿਤਾਵਾਂ ਤੇ ਗੀਤ ਕਾਲਜ ਦੇ ਵਿਦਿਆਰਥੀ ਹੁੱਬ ਕੇ ਗਾਉਂਦੇ। ਜਿਨ੍ਹਾਂ ਦਿਨਾਂ ਵਿਚ ਢੁੱਡੀਕੇ ਕਾਲਜ ਚਾਲੂ ਹੋਇਆ ਤੇ ਮੈਂ ਦਿੱਲੀ ਦਾ ਖਾਲਸਾ ਕਾਲਜ ਛੱਡ ਕੇ ਢੁੱਡੀਕੇ ਆਇਆ, ਉਨ੍ਹਾਂ ਦਿਨਾਂ 'ਚ ਉਦਾਸੀ ਦੀਆਂ ਕਵਿਤਾਵਾਂ ਤੇ ਗੀਤਾਂ ਦੀ ਗੁੱਡੀ ਚੜ੍ਹੀ ਹੋਈ ਸੀ। ਮੋਗਾ-ਜਗਰਾਓਂ ਤੇ ਬਰਨਾਲੇ-ਬਠਿੰਡੇ ਦੇ ਇਲਾਕੇ ਵਿਚ ਉਦਾਸੀ-ਉਦਾਸੀ ਹੋ ਰਹੀ ਸੀ। ਉਦੋਂ ਪੰਜਾਬ ਵਿਚ ਨਕਸਲਬਾੜੀ ਲਹਿਰ ਜ਼ੋਰਾਂ ਉਤੇ ਸੀ। ਉਹ ਨਕਸਲਬਾੜੀ ਲਹਿਰ ਵਿਚ ਕੁੱਦ ਪਿਆ ਸੀ ਤੇ ਜਮਾਤੀ ਦੁਸ਼ਮਣਾਂ ਦੇ ਸਫਾਏ ਦੀਆਂ ਗੱਲਾਂ ਕਰਦਾ-ਕਰਦਾ ਇਨਕਲਾਬੀ ਗੀਤ ਗਾਉਣ ਲੱਗ ਪਿਆ ਸੀ।

ਸੰਤ ਰਾਮ ਉਦਾਸੀ ਦਾ ਬਚਪਨ ਆਮ ਕੰਮੀਆਂ ਦੇ ਨਿਆਣਿਆਂ ਵਾਂਗ ਤੰਗੀ ਤੁਰਸ਼ੀ ਵਿੱਚ ਬੀਤਿਆ। ਪਰ ਇਸ ਗੱਲੋਂ ਉਹ ਖੁਸ਼ਕਿਸਮਤ ਰਿਹਾ ਕਿ ਪਛੜੇ ਇਲਾਕੇ ਦੇ ਪਛੜੇ ਪਿੰਡ ਵਿਚ ਵੀ ਦਸਵੀਂ ਤਕ ਪੜ੍ਹ ਗਿਆ। ਅੱਖਰਾਂ ਦੀ ਜਾਣਕਾਰੀ ਨੇ ਉਸ ਲਈ ਗਿਆਨ ਦੇ ਬੂਹੇ ਖੋਲ੍ਹ ਦਿੱਤੇ। ਉਹ ਜੇ ਬੀ ਟੀ ਦਾ ਕੋਰਸ ਕਰ ਕੇ ਪ੍ਰਾਇਮਰੀ ਸਕੂਲ ਦਾ ਅਧਿਆਪਕ ਲੱਗ ਗਿਆ। ਜਿਸ ਨਾਲ ਉਹਦੇ ਗਿਆਨ ਤੇ ਤਜਰਬੇ ਵਿਚ ਵਾਧਾ ਹੋਇਆ ਤੇ ਅਧਿਆਪਕਾਂ ਵਿਚ ਉਹਦਾ ਦਾਇਰਾ ਖੁੱਲ੍ਹ ਗਿਆ। ਬਚਪਨ ਵਿਚ ਉਹ ਧਾਰਮਿਕ ਕਵਿਤਾਵਾਂ ਪੜ੍ਹਦਾ ਤੇ ਧਾਰਮਿਕ ਸਮਾਗਮਾਂ 'ਤੇ ਸੁਣਾਉਂਦਾ। ਉਹਦੇ ਮਾਪੇ ਨਾਮਧਾਰੀਏ ਸਨ। ਜਿਨ੍ਹਾਂ ਤੋਂ ਉਸ ਨੂੰ ਧਰਮ ਦੀ ਗੁੜ੍ਹਤੀ ਮਿਲੀ। ਸਿੱਖ ਧਰਮ ਦਾ ਵਿਰਸਾ ਉਹਦੇ ਹੱਡਾਂ 'ਚ ਰਚ ਗਿਆ ਜੋ ਉਹਦੀਆਂ ਰਚਨਾਵਾਂ ਵਿਚ ਨਮੂਦਾਰ ਹੁੰਦਾ ਰਿਹਾ। ਉਹ ਬਾਹਰੋਂ ਖੁੱਗ ਕੇ ਲਿਆਂਦੀ ਪਰਾਈ ਮਾਰਕਸਵਾਦੀ ਵਿਚਾਰਧਾਰਾ ਦਾ ਧਾਰਨੀ ਨਹੀਂ ਸਗੋਂ ਪੰਜਾਬ ਦੀ ਧਰਤੀ ਵਿਚੋਂ ਉੱਗੀ ਆਪਣੀ ਇਨਕਲਾਬੀ ਸਿੱਖ ਵਿਚਾਰਧਾਰਾ ਦੇ ਅਨੁਕੂਲ ਮਾਰਕਸੀ ਵਿਚਾਰਧਾਰਾ ਦਾ ਧਾਰਨੀ ਸੀ। ਉਸ ਨੇ ਆਪਣੇ ਗੀਤਾਂ ਤੇ ਨਜ਼ਮਾਂ ਵਿਚ ਇਨਕਲਾਬੀ ਸਿੱਖ ਵਿਰਸੇ ਦੇ ਵੇਰਵਿਆਂ ਤੇ ਬਿੰਬਾਂ ਦੀ ਰੂਹ ਨਾਲ ਵਰਤੋਂ ਕੀਤੀ। ਉਹ ਗੁਰੂ ਗੋਬਿੰਦ ਸਿੰਘ ਦੇ ਗੁਰਪੁਰਬਾਂ 'ਤੇ ਗਾਉਂਦਾ:

-ਮੈਂ ਏਸੇ ਲਈ ਮੰਨਿਆ ਸੀ ਆਪਣੇ ਆਪ ਨੂੰ ਗੁਰੂ-ਚੇਲਾ,
ਕਿ ਰਿਸ਼ਤਾ ਜੱਗ ਤੋਂ ਮਾਲਕ ਤੇ ਸੇਵਾਦਾਰ ਦਾ ਮੁੱਕ ਜਾਵੇ।
ਮੈਂ ਏਸੇ ਲਈ ਗੜ੍ਹੀ ਚਮਕੌਰ ਦੀ ਵਿਚ ਜੰਗ ਲੜਿਆ ਸੀ,
ਕਿ ਕੱਚੇ ਕੋਠੜੇ ਮੂਹਰੇ ਮਹਿਲ ਮਿਨਾਰ ਝੁਕ ਜਾਵੇ।
ਜੇਕਰ ਤੁਸੀਂ ਮੈਨੂੰ ਆਪਣਾ ਸਰਦਾਰ ਮੰਨਿਆ ਹੈ,
ਤਾਂ ਮੈਂ ਮੁੱਲ ਵੀ ਸਰਦਾਰੀਆਂ ਦਾ ਤਾਰ ਚੱਲਿਆ ਹਾਂ।
ਮੈਂ ਦੇਵਣ ਲਈ ਉਦਾਹਰਣ ਜੱਗ ਦੇ ਕੌਮੀ ਨੇਤਾਵਾਂ ਨੂੰ,
ਵਾਰ ਲੋਕਾਂ ਤੋਂ ਪਹਿਲਾਂ ਆਪਣਾ ਪਰਿਵਾਰ ਚੱਲਿਆਂ ਹਾਂ।
ਰੰਘਰੇਟੇ ਆਖ ਕੇ ਕਿਰਤੀ ਦਾ ਮੈਂ ਸਤਿਕਾਰ ਕਰਦਾ ਹਾਂ,
ਇਹਨਾਂ ਨੇ ਦਰਸ਼ ਅੰਤਮ ਬਾਪ ਦਾ ਮੈਨੂੰ ਕਰਾਇਆ ਸੀ।
ਮੈਂ ਨਾਈਆਂ, ਛੀਂਬਿਆਂ, ਝਿਊਰਾਂ ਤੋਂ ਜ਼ੁਲਮੀ ਛੱਟ ਲਾਹੁਣੀ ਸੀ,

ਮੈਂ ਸਾਂਝਾ ਪੰਥ ਸਾਜਣ ਦਾ ਤਾਹੀਓਂ ਕੌਤਕ ਰਚਾਇਆ ਸੀ।
ਤੇ ਗੁਰੂ ਨਾਨਕ ਦੇ ਗੁਰਪੁਰਬਾਂ 'ਤੇ ਕਹਿੰਦਾ:

-ਕਿਰਤ ਕਰੋ ਤੇ ਆਪੋ 'ਚ ਵੰਡ ਖਾਓ,
ਸਾਰੀ ਧਰਤ ਦੇ ਉੱਤੇ ਪਰਚਾਰਿਆ ਸੀ।
ਭੱਜਾ ਆਇਓਂ ਮਰਦਾਨੇ ਦੀ ਰੱਖਿਆ ਨੂੰ,
ਸੱਚੇ ਇਸ਼ਕ ਦਾ ਸਿਲਾ ਤੂੰ ਤਾਰਿਆ ਸੀ।
ਜਿਹੜਾ ਕਰੇ ਸੇਵਾ ਉਹੀ ਖਾਵੇ ਮੇਵਾ,
ਦੈਵੀ ਹੱਕਾਂ ਨੂੰ ਤੂੰ ਲਲਕਾਰਿਆ ਸੀ।
ਰਾਜੇ ਅਫ਼ਸਰਾਂ ਤੋਂ ਕਦੇ ਭਲਾ ਨਾਹੀਂ,
ਫਿਰਕੂ ਧਰਮ ਦਾ ਨਸ਼ਾ ਉਤਾਰਿਆ ਸੀ।

ਸੰਤ ਰਾਮ ਉਦਾਸੀ ਦੇ ਗੀਤਾਂ ਤੇ ਕਵਿਤਾਵਾਂ ਉਤੇ ਕੁਝ ਕੱਟੜ ਮਾਰਕਸਵਾਦੀ ਆਲੋਚਕਾਂ ਦਾ ਕਿੰਤੂ ਹੈ ਕਿ ਉਸ ਵਿਚ ਧਾਰਮਿਕਤਾ ਦਾ ਅੰਸ਼ ਹੱਦੋਂ ਵੱਧ ਹੈ। ਇਸ ਦਾ ਕਾਰਨ ਹੈ ਕਿ ਉਦਾਸੀ ਪੰਜਾਬ ਦੇ ਇਤਿਹਾਸ ਤੇ ਮਿਥਿਹਾਸ ਵਿਚ ਦਿਲ ਦੀਆਂ ਡੂੰਘਾਣਾਂ ਤਕ ਭਿੱਜਿਆ ਹੋਇਆ ਸੀ। ਉਸ ਨੇ ਪੰਜਾਬ ਦੇ ਤੇ ਖ਼ਾਸ ਕਰ ਕੇ ਸਿੱਖ ਧਰਮ ਦੇ ਇਨਕਲਾਬੀ ਵਿਰਸੇ ਨੂੰ ਇਨਕਲਾਬ ਲਿਆਉਣ ਲਈ ਰੱਜ ਕੇ ਵਰਤਿਆ। ਉਸ ਨੇ ਲਿਖਿਆ ਤੇ ਉੱਚੀ ਸੁਰ ਵਿਚ ਗਾਇਆ:

-ਏਸ ਕੱਚੀ ਚਮਕੌਰ ਦੀ ਗੜ੍ਹੀ ਮੂਹਰੇ,
ਕਿਲ੍ਹਾ ਦਿੱਲੀ ਦਾ ਅਸੀਂ ਝੁਕਾ ਦਿਆਂਗੇ।
ਝੋਰਾ ਕਰੀਂ ਨਾ ਕਿਲ੍ਹੇ ਆਨੰਦਪੁਰ ਦਾ,
ਕੁੱਲੀ ਕੁੱਲੀ ਨੂੰ ਕਿਲ੍ਹਾ ਬਣਾ ਦਿਆਂਗੇ।
ਮਾਛੀਵਾੜੇ ਦੇ ਸੱਥਰ ਦੇ ਗੀਤ ਵਿਚੋਂ,
ਅਸੀਂ ਉਠਾਂਗੇ ਚੰਡੀ ਦੀ ਵਾਰ ਬਣ ਕੇ।
ਜਿਨ੍ਹਾਂ ਸੂਲਾਂ ਨੇ ਦਿੱਤਾ ਨਾ ਸੌਣ ਤੈਨੂੰ,
ਛਾਂਗ ਦਿਆਂਗੇ ਖੰਡੇ ਦੀ ਧਾਰ ਬਣ ਕੇ।

ਉਸ ਦੀ ਕਵਿਤਾ 'ਦਿੱਲੀਏ ਦਿਆਲਾ ਦੇਖ' ਨੀਝ ਨਾਲ ਪੜ੍ਹਨ ਤੇ ਸੁਣਨ ਵਾਲੀ ਹੈ:

-ਦਿੱਲੀਏ ਦਿਆਲਾ ਦੇਖ ਦੇਗ 'ਚ ਉਬਲਦਾ ਨੀ,
ਅਜੇ ਤੇਰਾ ਦਿਲ ਨਾ ਠਰੇ।
ਮਤੀ ਦਾਸ ਤਾਈਂ ਚੀਰ ਆਰੇ ਵਾਂਗੂੰ ਜੀਭ ਤੇਰੀ,
ਅਜੇ ਮਨ ਮੱਤੀਆਂ ਕਰੇ।
ਲਾਲ ਕਿਲ੍ਹੇ ਵਿਚ ਲਹੂ ਲੋਕਾਂ ਦਾ ਜੋ ਕੈਦ ਹੈ,
ਬੜੀ ਛੇਤੀ ਇਹਦੇ ਬਰੀ ਹੋਣ ਦੀ ਉਮੈਦ ਹੈ।
ਪਿੰਡਾਂ ਵਿਚੋਂ ਤੁਰੇ ਹੋਏ ਪੁੱਤ ਨੀ ਬਹਾਦਰਾਂ ਦੇ,

ਤੇਰੇ ਮਹਿਲੀਂ ਵੜੇ ਕਿ ਵੜੇ।
ਸਿਰਾਂ ਵਾਲੇ ਲੋਕੀਂ ਬੀਜ ਚੱਲੇ ਆਂ ਬੇਓੜ ਨੀ,
ਇਕ ਦਾ ਤੂੰ ਮੁੱਲ ਭਾਵੇਂ ਰੱਖਦੀਂ ਕਰੋੜ ਨੀ।
ਲੋਕ ਐਨੇ ਸੰਘਣੇ ਨੇ ਲੱਖੀ ਦੇ ਜੰਗਲ ਵਾਂਗੂੰ,
ਸਿੰਘ ਤੈਥੋਂ ਜਾਣੇ ਨਾ ਫੜੇ...।

ਉਹ ਗੁਰੂ ਦੇ ਸਿੰਘਾਂ ਨੂੰ ਨਕਸਲਬਾੜੀਏ ਤੇ ਨਕਸਲਬਾੜੀਆਂ ਨੂੰ ਗੁਰੂ ਦੇ ਸਿੰਘ ਸਮਝਦਾ ਸੀ।

ਸੰਤ ਰਾਮ ਉਦਾਸੀ ਕਿਤਾਬਾਂ ਦੇ ਵਿਦਵਾਨ ਪਾਠਕਾਂ ਦੀ ਥਾਂ ਲੋਕਾਂ ਦਾ ਕਵੀ ਸੀ। ਉਹਦੀ ਸ਼ਬਦਾਵਲੀ, ਗੀਤਾਂ ਦੀ ਲੈਅ ਤੇ ਦਰਦ ਭਿੱਜੀ ਆਵਾਜ਼ ਸਿੱਧੀ ਲੋਕਾਂ ਦੇ ਦਿਲਾਂ ਵਿਚ ਲਹਿ ਜਾਂਦੀ। ਉਸ ਦੇ ਗੀਤਾਂ ਤੇ ਨਜ਼ਮਾਂ ਦੇ ਵਿਸ਼ੇ ਵੀ ਵੰਨਗੀ ਭਰਪੂਰ ਹਨ। ਕਦੇ ਉਹ ਕੰਮੀਆਂ ਦੇ ਵਿਹੜੇ ਦਾ ਗੀਤ ਲਿਖਦਾ, ਕਦੇ ਦੇਸ਼ ਪਿਆਰ ਦਾ, ਕਦੇ ਡੋਲੀ ਦਾ ਤੇ ਕਦੇ ਜਨਤਾ ਦੀ ਅਰਦਾਸ ਦਾ। ਕਦੇ ਪੂੰਜੀਪਤੀਆਂ ਨੂੰ ਰਾਕਸ਼ਾਂ ਦੀ ਧਾੜ ਕਹਿੰਦਾ, ਕਦੇ ਮਜ਼ਦੂਰਾਂ ਦੀ ਆਰਤੀ ਉਤਾਰਦਾ, ਕਦੇ ਮਲੰਗ ਲੱਖੇ ਦੇ ਨਾਂ ਗੀਤ ਲਿਖਦਾ ਤੇ ਕਦੇ ਕਿਰਤੀ ਨੂੰ ਉੱਠਣ ਦਾ ਸੱਦਾ ਦਿੰਦਾ:

-ਉੱਠ ਕਿਰਤੀਆ ਉੱਠ ਵੇ ਉੱਠਣ ਦਾ ਵੇਲਾ,
ਜੜ੍ਹ ਵੈਰੀ ਪੁੱਟ ਵੇ, ਪੁੱਟ ਵੇ ਪੁੱਟਣ ਦਾ ਵੇਲਾ...।

ਉਸ ਨੇ ਚੂੜੀਆਂ ਦਾ ਹੋਕਾ ਵੀ ਦਿੱਤਾ ਤੇ ਮਾਰੇ ਗਏ ਮਿੱਤਰਾਂ ਬਾਰੇ ਵੀ ਲਿਖਿਆ:

-ਮਾਰੇ ਗਏ ਮਿੱਤਰਾਂ ਦੇ ਪਿੰਡ ਦੀਏ ਵਾਏ,
ਖ਼ੈਰ-ਸੁੱਖ ਦਾ ਸੁਨੇਹੜਾ ਲਿਆ।
ਓਸ ਮਾਂ ਦਾ ਬਣਿਆ ਕੀ, 'ਆਂਦਰਾਂ ਦੀ ਅੱਗ' ਜੀਹਦੀ,
ਗਈ ਕਸਤੂਰੀਆਂ ਖਿੰਡਾ...।

ਉਹ ਇਨਕਲਾਬੀ ਜੁਝਾਰੂਆਂ ਵੱਲੋਂ ਵਾਰਸਾਂ ਦੇ ਨਾਂ ਲਿਖਦਾ ਹੈ:

-ਐਵੇਂ ਭਰਮ ਹੈ ਸਾਡਿਆਂ ਕਾਤਲਾਂ ਨੂੰ,
ਅਸੀਂ ਹੋਵਾਂਗੇ ਦੋ ਜਾਂ ਚਾਰ ਬਾਪੂ।
ਬਦਲਾ ਲਏ ਤੋਂ ਵੀ ਜਿਹੜੀ ਟੁੱਟਣੀ ਨਾ,
ਏਡੀ ਲੰਮੀ ਹੈ ਸਾਡੀ ਕਤਾਰ ਬਾਪੂ।

ਉਹਦੇ ਗੀਤਾਂ ਦੇ ਬਿੰਬ, ਤੁਲਨਾਵਾਂ ਤੇ ਅਲੰਕਾਰ ਵੇਖੋ :

-ਸਾਡੇ ਹੱਕਾਂ ਦੀ ਮੱਕੀ ਹੈ ਹੋਈ ਚਾਬੂ,
ਵਿਹਲੜ ਵੱਗ ਨਾ ਖੇਤਾਂ ਵਿਚ ਵੜਨ ਦੇਣਾ।

ਨਰਮ ਦੋਧਿਆਂ ਦੇ ਸੂਹੇ ਪਿੰਡਿਆਂ ’ਤੇ,
ਅਸੀਂ ਲੁੱਟ ਦਾ ਤਾਪ ਨਾ ਚੜ੍ਹਨ ਦੇਣਾ।

- ਅਸੀਂ ਗੱਭਰੂ ਤੂਤ ਦੀ ਛਿਟੀ ਵਰਗੇ ਜਿੰਨਾ ਛਾਂਗੋਗੇ ਓਨਾ ਹੀ ਫੈਲਰਾਂਗੇ...।

- –ਗਲ ਲੱਗ ਕੇ ਸੀਰੀ ਦੇ ਜੱਟ ਰੋਵੇ,
ਬੋਹਲਾਂ ਵਿਚੋਂ ਨੀਰ ਵਗਿਆ।
ਲਿਆ ਤੰਗਲੀ ਨਸੀਬਾਂ ਨੂੰ ਫਰੋਲੀਏ,
ਤੂੜੀ ਵਿਚੋਂ ਪੁੱਤ ‘ਜੱਗਿਆ’।
ਸਾਡਾ ਘੁੱਟੀਂ ਘੁੱਟੀਂ ਖ਼ੂਨ ਤੇਲ ਪੀ ਗਿਆ,
ਤੇ ਖਾਦ ਖਾ ਗੀ ਹੱਡ ਖਾਰ ਕੇ।
ਬੋਲੇ ਬੈਂਕ ਦੀ ਤਕਾਵੀ ਬਹੀ ਅੰਦਰੋਂ,
ਬੋਹਲ ਨੂੰ ਖੰਘੂਰਾ ਮਾਰ ਕੇ।
ਸਾਨੂੰ ਬਿਜਲੀ ਝੰਜੋੜਾ ਏਨਾ ਮਾਰਿਆ,
ਕਿ ਸੱਧਰਾਂ ਨੂੰ ਲਾਂਬੂ ਲੱਗਿਆ।
ਗਲ ਲੱਗ ਕੇ...।

ਇਕ ਵਾਰ ਉਹ ਵਿਦੇਸ਼ ਗਿਆ ਤਾਂ ਉਸ ਨੂੰ ਪਰਵਾਸੀਆਂ ਦੇ ਦੁੱਖ ਦਾ ਨੇੜਿਓਂ ਅਹਿਸਾਸ ਹੋਇਆ। ਇਸੇ ਅਹਿਸਾਸ ਵਿਚੋਂ ਉਸ ਨੇ ਗੀਤ ਗਾਇਆ:

–ਮੈਨੂੰ ਲੈ ਜਾ ਨੀ ਹਵਾਏ ਮੇਰੇ ਦੇਸ਼,
ਕਰੇ ਜੋਦੜੀ ਨੀ ਇਕ ਦਰਵੇਸ਼।
ਮੈਨੂੰ ਮੇਰੀ ਮਾਂ ਦੇ ਵਰਗਾ ਪਿਆਰ ਨੀ,
ਮਿਲੂ ਕਿਹੜੀਆਂ ਵਲੈਤਾਂ ’ਚੋਂ ਉਧਾਰ ਨੀ,
ਮੈਨੂੰ ਖਿੜਿਆ ਕਪਾਹ ਦੇ ਵਾਂਗ ਰਹਿਣ ਦੇ,
ਘੱਟ ਮੰਡੀ ਵਿਚ ਮੁੱਲ ਪੈਂਦਾ ਪੈਣ ਦੇ,
ਮੈਨੂੰ ਰਹਿਣ ਦੇ ਹਵਾਏ ਮੇਰੇ ਦੇਸ਼,
ਕਰੇ ਜੋਦੜੀ ਨੀ ਇਕ ਦਰਵੇਸ਼...।

ਸੰਤ ਰਾਮ ਉਦਾਸੀ ਦਾ ਜੁੱਸਾ ਇਕਹਿਰਾ ਤੇ ਕੱਦ ਪੌਣੇ ਛੇ ਫੁੱਟ ਸੀ। ਉਹ ਨੰਗੇ ਪੈਰੀਂ ਪੜ੍ਹਿਆ ਤੇ ਸਾਈਕਲ ਉਤੇ ਮਾਸਟਰੀ ਕਰਦਾ ਰਿਹਾ। ਉਹਦੀਆਂ ਅੱਖਾਂ ਰਤਾ ਕੁ ਚੁੰਨ੍ਹੀਆਂ ਸਨ। ਦਾੜ੍ਹੀ ਖੋਦੀ ਸੀ ਜੋ ਠੋਡੀ ਉਤੇ ਵੱਧ ਤੇ ਜਾਭਾਂ ਉਤੇ ਘੱਟ ਸੀ। ਨੱਕ ਤਿੱਖਾ ਸੀ ਤੇ ਰੰਗ ਸਾਂਵਲਾ ਕਣਕਵੰਨਾ। ਉਹ ਬਣਦੀ ਸਰਦੀ ਸ਼ੁਕੀਨੀ ਵੀ ਲਾਉਂਦਾ ਸੀ ਪਰ ਫੈਸ਼ਨਾਂ ਨੇ ਨਹੀਂ ਸੀ ਪੱਟਿਆ। ਉਹਦੀ ਖੱਬੀ ਅੱਖ ਵਿਚ ਟੀਰ ਸੀ ਤੇ ਪੁਲਿਸ ਦੇ ਤਸ਼ੱਦਦ ਨਾਲ ਅੱਖਾਂ ਦੀ ਜੋਤ ਘਟ ਗਈ ਸੀ। ਨਕਸਲਬਾੜੀ ਦੌਰ ਵਿਚ ਉਸ ਉਤੇ ਅੰਨ੍ਹਾਂ ਤਸ਼ੱਦਦ ਢਾਹਿਆ ਗਿਆ। ਉਸ ਦੀ ਨੌਕਰੀ ਵੀ ਖ਼ਤਰੇ ਵਿਚ ਪਈ ਪਰ ਉਹ ਦੁੱਖ ਤਕਲੀਫ਼ਾਂ ਸਹਿੰਦਾ ਗਾਉਂਦਾ ਰਿਹਾ:

–ਅਸੀਂ ਜੜ੍ਹ ਨਾ ਜ਼ੁਲਮ ਦੀ ਛੱਡਣੀ ਤੇ ਸਾਡੀ ਭਾਵੇਂ ਜੜ੍ਹ ਨਾ ਰਹੇ,
ਲੋਕ ਵੇ! ਅੱਗ ਵਿਚ ਜਿੰਦੜੀ ਨੂੰ ਦੇਣਾ ਝੋਕ ਵੇ।
ਜਿਹੜੀ ਖ਼ੂਨ ਹੈ ਕਿਰਤ ਦਾ ਪੀਂਦੀ, ਤੋੜ ਦੇਣੀ ਤਨ ਦੇ ਉਤੋਂ,
ਜੋਕ ਵੇ! ਲੋਕੀਂ ਹੁਣ ਨਿਕਲ ਪਏ ਹਿੱਕਾਂ ਠੋਕ ਵੇ।

ਉਦਾਸੀ ਨੇ ਆਪਣੇ ਗੀਤਾਂ ਨੂੰ ਲੋਕਾਂ ਦੇ ਮੂੰਹ ਚੜ੍ਹਾਉਣ ਲਈ ਲੋਕ ਗੀਤਾਂ ਤੇ ਕਿੱਸਾਕਾਰੀ ਦੇ ਛੰਦਾਂ ਦੀ ਭਰਪੂਰ ਵਰਤੋਂ ਕੀਤੀ। ਕਿਤੇ ਕੋਰੜਾ ਛੰਦ ਵਰਤਿਆ, ਕਿਤੇ ਕਬਿੱਤ ਤੇ ਕਿਤੇ ਕਲੀ:

–ਤੇਰਾ ਭੋਲੂ ਤਾਂ ਨਿੱਤ ਰੀਂ ਰੀਂ ਕਰਦਾ ਰਹਿੰਦਾ ਹੈ,
ਧੀ ਹੈ ਤੇਰੀ ਜਾਂਦੀ ਬੰਗਲੀਂ ਬਾਲ ਖਿਡਾਉਣ ਨੂੰ।
ਤੇਰੇ ਮਿੱਠੂ ਦੀ ਨਿੱਤ ਜਾਏ ਤੜਾਗੀ ਢਿਲਕਦੀ,
ਭੁੱਖੀ ਪਤਨੀ ਨੂੰ ਨਾ ਉਤਰੇ ਦੁੱਧ ਚੁੰਘਾਉਣ ਨੂੰ।
ਤੈਨੂੰ ਪਿਆ ਭੁਲੇਖਾ ਭਗਤੀ ਦੇ ਵਿਚ ਭੰਗਣਾ ਦਾ,
ਤਾਹੀਓਂ ਸਾਧਾਂ ਤੋਂ ਨਿੱਤ ਫਿਰਦਾ ਉੱਨ ਲਹਾਉਣ ਨੂੰ।
ਤੇਰੀ ਕਿਰਤ ਤਾਂ ਭਾਵੇਂ ਜੱਸ ਖੱਟ ਲੈਂਦੀ ਰਾਠਾਂ ਦਾ,
ਐਪਰ ਜਾਤ ਤਾਂ ਤੇਰੀ, ਗਿੱਟਲ ਢੇਡ ਕਹਾਉਣ ਨੂੰ।
ਕਦੋਂ ਕੁ ਪਿੰਡੇ ਉਤੋਂ ਉਤਰੂਗੀ ਪੰਡ ਜੂਆਂ ਦੀ,
ਕਦੋਂ ਕੁ ਤੁਰਨਾ ਹੈ ਤੂੰ ਚਾਨਣ ਵਿਚ ਨਹਾਉਣ ਨੂੰ।

ਜਿਥੇ ਉਦਾਸੀ ਦੀ ਕਵਿਤਾ ਤੇ ਗੀਤਾਂ ਵਿਚ ਕਮਾਲ ਦੀ ਕਾਵਿਕਤਾ ਤੇ ਗਾਉਣ ਦੀ ਬੁਲੰਦੀ ਹੈ। ਉਥੇ ਉਸ ਦੀ ਸ਼ਖ਼ਸੀਅਤ ਦੇ ਕੁਝ ਉਲਰਵੇਂ ਪੱਖ ਵੀ ਸਨ। ਕੁਝ ਐਬ ਉਹਦੇ ਦੋਸਤਾਂ ਨੇ ਕੋਲੋਂ ਘੜ ਕੇ ਉਹਦੇ ਨਾਂ ਜੋੜ ਰੱਖੇ ਸਨ। ਮਸਲਨ ਉਹ ਇਨਟੈਰੋਗੇਸ਼ਨ ਸੈਂਟਰ ਦਾ ਤਸ਼ੱਦਦ ਝੱਲ ਕੇ ਬਾਹਰ ਆਉਂਦਾ ਹੈ। ਕਿਸੇ ਸਾਹਿਤ ਸਭਾ ਦੇ ਸਮਾਗਮ ਵਿਚ ਹੱਡ ਬੀਤੀ ਬਿਆਨਦਾ ਹੈ। ਦੱਸਦਾ ਹੈ ਕਿ ਇਨਟੈਰੋਗੇਸ਼ਨ ਸੈਂਟਰ ਵਿਚ ਉਹਦੇ ਉਤੇ ਅੰਨ੍ਹਾ ਤਸ਼ੱਦਦ ਢਾਹਿਆ ਗਿਆ। ਜਿਸ ਨਾਲ ਉਹਦੀ ਨਿਗ੍ਹਾ ਘਟ ਗਈ ਤੇ ਹੁਣ ਬੜਾ ਘੱਟ ਦਿਸਦਾ ਹੈ। ਸਾਹਮਣੇ ਬੈਠੇ ਸਰੋਤਿਆਂ ਦਾ ਵੀ ਬੱਸ ਝੌਲਾ ਈ ਪੈਂਦੈ। ਸਭਾ ਸਮਾਪਤ ਹੋਣ ਉਤੇ ਯਾਰ ਬੇਲੀ ਢਾਣੀਆਂ ਵਿਚ ਖਿੰਡ ਜਾਂਦੇ ਹਨ। ਉਦਾਸੀ ਦੀ ਢਾਣੀ ਚਾਰ ਜਣਿਆਂ ਦੀ ਹੈ। ਸਭ ਨੇ ਸਾਈਕਲਾਂ ਉੱਤੇ ਆਪੋ ਆਪਣੇ ਪਿੰਡੀਂ ਜਾਣਾ ਹੈ ਜੋ ਕਈ ਕਈ ਮੀਲ ਦੂਰ ਹਨ। ਪ੍ਰੋਗਰਾਮ ਬਣਦਾ ਹੈ ਕਿ ਠੇਕੇ ਤੋਂ ਪਊਆ ਪਊਆ ਪੀ ਕੇ ਸਾਈਕਲਾਂ ’ਤੇ ਲੱਤ ਦਿੱਤੀ ਜਾਵੇ। ਉਦਾਸੀ ਨੂੰ ਇਹ ਪ੍ਰੋਗਰਾਮ ਪਸੰਦ ਹੈ ਕਿਉਂਕਿ ਸਾਈਕਲ ਉੱਤੇ ਜਾਂਦਿਆਂ ਉਸ ਨੇ ਕੋਈ ਗੀਤ ਜੋੜ ਲੈਣਾ ਹੈ। ਉਸ ਨੇ ਬਹੁਤ ਸਾਰੇ ਗੀਤ ਸਾਈਕਲ ’ਤੇ ਸਫ਼ਰ ਕਰਦਿਆਂ ਜੋੜੇ ਜਿਵੇਂ ਬਾਬੂ ਰਜਬ ਅਲੀ ਨੇ ਬਹੁਤੀ ਕਵੀਸ਼ਰੀ ਨਹਿਰੀ ਬਾਬੂ ਬਣ ਕੇ ਘੋੜੀ ਦੀ ਸਵਾਰੀ ਕਰਦਿਆਂ ਜੋੜੀ ਸੀ।

ਜੇ ਚਾਰੇ ਜਣੇ ਆਪੋ ਆਪਣੇ ਪਊਏ ਲੈਂਦੇ ਹਨ ਤਾਂ ਮਹਿੰਗੇ ਪੈਂਦੇ ਹਨ।

ਉਨ੍ਹੀਂ ਦਿਨੀਂ ਬੋਤਲ ਅੱਠ ਰੁਪਿਆਂ ਦੀ ਮਿਲਦੀ ਸੀ ਤੇ ਪਊਆ ਤਿੰਨਾਂ ਰੁਪਿਆਂ ਦਾ। ਸਰਫੇ-ਹੱਥੇ ਚਾਰੇ ਜਣੇ ਦੋ-ਦੋ ਰੁਪਏ ਪਾਉਂਦੇ ਹਨ ਤੇ ਸਾਂਝੀ ਬੋਤਲ ਖਰੀਦ ਲੈਂਦੇ ਹਨ। ਚਾਰ ਗਲਾਸਾਂ ਦਾ ਵੀ ਪ੍ਰਬੰਧ ਹੋ ਜਾਂਦੈ। ਉਤੋਂ ਹਨ੍ਹੇਰਾ ਉਤਰਦਾ ਆਉਂਦੈ। ਉਦਾਸੀ ਦੇ ਕਾਲੀਆਂ ਐਨਕਾਂ ਲਾਈਆਂ ਹੁੰਦੀਐਂ। ਗਲਾਸਾਂ 'ਚ ਦਾਰੂ ਵੰਡਣ ਵਾਲਾ ਸੋਚਦੈ, ਉਦਾਸੀ ਨੂੰ ਕਿਹੜਾ ਦਿਸਦੈ! ਉਹ ਉਹਦੇ ਗਲਾਸ ਵਿਚ ਘੱਟ ਪਾਉਂਦਾ ਤੇ ਬਾਕੀ ਗਲਾਸ ਪੂਰੇ ਭਰ ਲੈਂਦਾ। ਉਦਾਸੀ ਕਾਲੀਆਂ ਐਨਕਾਂ 'ਚੋਂ ਝਾਕਦਾ ਹੋਇਆ ਆਖਦੈ, "ਪਤੰਦਰੋ, ਮੈਨੂੰ ਏਨਾ ਘੱਟ ਵੀ ਨਈਂ ਦੀਂਹਦਾ ਬਈ ਪਤਾ ਨਾ ਲੱਗੇ ਤੁਸੀਂ ਮੇਰੇ ਗਲਾਸ 'ਚ ਪੂਰਾ ਹਿੱਸਾ ਨੀ ਪਾਇਆ!"

ਬਣਦਾ ਹਿੱਸਾ ਲੈਣ ਬਾਰੇ ਤਾਂ ਉਸ ਨੇ ਕਵਿਤਾ ਵੀ ਲਿਖੀ ਸੀ:

-ਉੱਚੀ ਕਰ ਕੇ ਆਵਾਜ਼ ਮਜ਼ਦੂਰ ਨੇ ਹੈ ਕਹਿਣਾ,<br>
ਹਿੱਸਾ ਦੇਸ਼ ਦੀ ਆਜ਼ਾਦੀ ਵਿਚੋਂ ਅਸੀਂ ਵੀ ਹੈ ਲੈਣਾ।

ਉਦਾਸੀ ਦਾ ਪਰਿਵਾਰ ਜਿਵੇਂ-ਜਿਵੇਂ ਵੱਧ ਰਿਹਾ ਸੀ, ਉਸ ਦੇ ਖਰਚੇ ਵੀ ਵਧ ਰਹੇ ਸਨ ਜੋ ਇਕੱਲੇ ਜਣੇ ਦੀ ਤਨਖਾਹ ਨਾਲ ਪੂਰੇ ਨਹੀਂ ਸਨ ਹੋ ਰਹੇ। ਉਹਦਾ ਹੱਥ ਅਕਸਰ ਤੰਗ ਰਹਿੰਦਾ ਸੀ। ਯਾਰ ਬੇਲੀ ਵੀ ਮਦਦ ਕਰਨ ਦੀ ਹੈਸੀਅਤ ਵਿਚ ਨਹੀਂ ਸਨ। ਹੱਥ ਸੁਖਾਲਾ ਕਰਨ ਲਈ ਉਹ ਵਿਆਹਾਂ ਦੇ ਅਨੰਦ ਕਾਰਜਾਂ ਉਤੇ ਕਵਿਤਾਵਾਂ ਪੜ੍ਹਨ ਤੇ ਗੀਤ ਗਾਉਣ ਲੱਗ ਪਿਆ ਸੀ। ਜਿਹੜੇ ਪੈਸੇ ਸਿਹਰੇ ਤੇ ਸਿੱਖਿਆ ਪੜ੍ਹਨ ਵਾਲਿਆਂ ਨੂੰ ਮਿਲਣੇ ਹੁੰਦੇ, ਉਹ ਉਦਾਸੀ ਨੂੰ ਮਿਲ ਜਾਂਦੇ। ਬਲਕਿ ਉਹਦੇ ਗੀਤਾਂ ਤੋਂ ਖ਼ੁਸ਼ ਹੋ ਕੇ ਉਸ ਦੇ ਪ੍ਰਸ਼ੰਸਕ ਵੱਧ ਹੀ ਦੇ ਦਿੰਦੇ। ਇੰਝ ਪੈਸੇ ਕਮਾਉਣ ਨੂੰ ਉਹਦੇ ਕੁਝ ਸਾਥੀ ਚੰਗਾ ਨਾ ਸਮਝਦੇ 'ਤੇ ਪਿੱਠ ਪਿੱਛੇ ਉਹਦੀ ਨਿੰਦਿਆ ਕਰਦੇ ਪਰ ਉਦਾਸੀ ਨੂੰ ਪੈਸਿਆਂ ਦੀ ਲੋੜ ਸੀ ਤੇ ਉਹ ਅਨੰਦ ਕਾਰਜਾਂ ਤੋਂ ਅਗਾਂਹ ਗੁਰਦਵਾਰਿਆਂ ਵਿਚ ਦੀਵਾਨਾਂ ਦੇ ਮੌਕੇ ਗੀਤ-ਕਵਿਤਾਵਾਂ ਗਾਉਣ ਲੱਗ ਪਿਆ ਤੇ ਮਾਇਆ ਕਮਾਉਣ ਲੱਗ ਪਿਆ।

ਉਹ ਬੇਸ਼ੱਕ ਗੁਰਦਵਾਰੇ ਦੀ ਸਟੇਜ 'ਤੇ ਗਾਉਂਦਾ, ਬੇਸ਼ਕ ਸਰਕਾਰੀ ਕਵੀ ਦਰਬਾਰ ਵਿਚ ਤੇ ਬੇਸ਼ੱਕ ਅਨੰਦ ਕਾਰਜਾਂ ਸਮੇਂ ਗਾਉਂਦਾ, ਉਹਦੇ ਗੀਤ ਹਮੇਸ਼ਾਂ ਉਸਾਰੂ ਹੁੰਦੇ। ਕੋਈ ਉਸ ਦੇ ਗੀਤਾਂ 'ਚ ਨੁਕਸ ਨਹੀਂ ਸੀ ਕੱਢ ਸਕਦਾ। ਉਹਦੇ ਇਨਕਲਾਬੀ ਸਾਥੀ ਉਦਾਸੀ ਦੇ ਇਸ ਤਰ੍ਹਾਂ ਪੈਸੇ ਕਮਾਉਣ ਦੀ ਨੁਕਤਾਚੀਨੀ ਕਰਦੇ ਪਰ ਇਹਦਾ ਕੋਈ ਹੋਰ ਇਲਾਜ ਨਾ ਸੋਚਦੇ। ਉਦਾਸੀ ਨੂੰ ਘਰ ਦੇ ਗੁਜ਼ਾਰੇ ਲਈ ਪੈਸਿਆਂ ਦੀ ਲੋੜ ਸੀ ਜੋ ਹੋਰ ਕਿਸੇ ਤਰ੍ਹਾਂ ਪੂਰੀ ਨਾ ਹੁੰਦੀ। ਇਸ ਸਥਿਤੀ ਵਿਚ ਜੋ ਉਦਾਸੀ ਦੇ ਦਿਲ 'ਤੇ ਬੀਤਦੀ ਉਹਦਾ ਦੁੱਖ ਓਹੀ ਜਾਣਦਾ ਸੀ।

ਗੁਰਦਵਾਰਿਆਂ ਦੀ ਸਟੇਜ ਉਤੇ ਉਹ ਇਨਕਲਾਬੀ ਸਿੱਖ ਵਿਰਸੇ ਦੀਆਂ ਬਾਤਾਂ ਪਾਉਂਦਾ। ਸਰਕਾਰੀ ਕਵੀ ਦਰਬਾਰਾਂ ਵਿਚ ਸਰਕਾਰ ਵਿਰੋਧੀ ਕਵਿਤਾਵਾਂ ਪੜ੍ਹਦਾ। 'ਦਿੱਲੀਏ ਦਿਆਲਾ ਦੇਖ' ਕਵਿਤਾ ਉਸ ਨੇ ਲਾਲ ਕਿਲੇ ਦੇ ਸਰਕਾਰੀ ਕਵੀ ਦਰਬਾਰ ਵਿਚ ਪੜ੍ਹੀ ਸੀ। ਅਨੰਦ ਕਾਰਜਾਂ ਉਤੇ ਉਹ ਅਕਸਰ 'ਡੋਲੀ' ਨਾਂ ਦੀ ਕਵਿਤਾ ਸੁਣਾਉਂਦਾ:

–ਹੱਸ ਹੱਸ ਤੋਰ ਦੇ ਤੂੰ ਡੋਲੀ ਮੇਰੀ ਬਾਬਲਾ ਵੇ,
ਕਿਹੜੀ ਗੱਲੋਂ ਰਿਹਾ ਏਂ ਤੂੰ ਝੂਰ
ਧਰਤੀ ਤਿਹਾਈ ਜਿਉਂ ਪਸੀਨਾ ਮੰਗੇ ਕਾਮਿਆਂ ਦਾ,
ਮਾਂਗ ਮੇਰੀ ਮੰਗਦੀ ਸੰਧੂਰ...
ਇਕ ਤਲਵਾਰ ਮੇਰੀ ਡੋਲੀ ਵਿਚ ਰੱਖ ਦਿਓ,
ਹੋਰ ਵੀਰੋ ਦਿਓ ਨਾ ਵੇ ਦਾਜ
ਸਾਡੇ ਵੱਲ ਕੈਰੀ ਅੱਖ ਝਾਕ ਨਾ ਵੇ ਸਕੇ,
ਸਾਡਾ ਰਸਮੀ ਤੇ ਵਹਿਮੀ ਇਹ ਸਮਾਜ
ਰਾਹਾਂ ਵਿਚ ਪਿੰਡ ਦਿਆਂ ਲੰਬੜਾਂ ਨੇ ਘਾਤ ਲਾਈ,
ਜੁਰਮਾਂ ਦਾ ਜਿਨ੍ਹਾਂ ਨੂੰ ਗ਼ਰੂਰ
ਜਿਵੇਂ ਸਾਡਾ ਸਾਰਿਆਂ ਦਾ ਢਿੱਡ ਰੋਟੀ ਮੰਗਦਾ ਹੈ,
ਮਾਂਗ ਮੇਰੀ ਮੰਗਦੀ ਸੰਧੂਰ।

ਉਹ ਅਨੰਦ ਕਾਰਜਾਂ ’ਤੇ ਜਾਂਦਾ ਤਾਂ ਵਿਆਹਾਂ ਵਾਲਾ ਖਾਣ ਪੀਣ ਵੀ ਕਰ ਲੈਂਦਾ। ਉਹਦੇ ਪ੍ਰਸ਼ੰਸਕ ਉਹਨੂੰ ਦਾਰੂ ਪਿਆ ਕੇ ਗੀਤ ਸੁਣਦੇ ਤੇ ਪਿੱਛੋਂ ਉਹਦੀ ਪੀਤੀ ਦੀਆਂ ਗੱਲਾਂ ਕਰਦੇ। ਕਦੇ ਕਦੇ ਸ਼ਰਾਬ ਉਹਦੇ ਉਤੋਂ ਦੀ ਵੀ ਹੋ ਜਾਂਦੀ ਤੇ ਉਹ ਜਿਥੇ ਹੁੰਦਾ ਉਥੇ ਹੀ ਡਿੱਗ ਢਹਿ ਪੈਂਦਾ। ਸ਼ਰਾਬ ਸਾਡੇ ਕਈ ਕਵੀਆਂ ਤੇ ਸਾਹਿਤਕਾਰਾਂ ਦੀ ਕਮਜ਼ੋਰੀ ਬਣ ਚੁੱਕੀ ਹੈ। ਸ਼ਿਵ ਕੁਮਾਰ ਕਮਾਲ ਦਾ ਕਵੀ ਸੀ ਪਰ ਉਸ ਨੂੰ ਸ਼ਰਾਬ ਲੈ ਬੈਠੀ। ਕਰਮਜੀਤ ਕੁੱਸਾ ਬੜਾ ਹੋਣਹਾਰ ਨਾਵਲਕਾਰ ਸੀ ਪਰ ਸ਼ਰਾਬ ਨੇ ਉਹ ਛੋਟੀ ਉਮਰ ਵਿਚ ਖਾ ਲਿਆ। ਮੀਸ਼ੇ ਦੀ ਮੌਤ ਵੀ ਸ਼ਰਾਬ ਨਾਲ ਜੋੜੀ ਜਾਂਦੀ ਹੈ। ਨੰਦ ਲਾਲ ਨੂਰਪੁਰੀ ਸ਼ਰਾਬ ਦੇ ਦੁੱਖੋਂ ਖੁਦਕਸ਼ੀ ਕਰ ਗਿਆ। ਸੰਭਵ ਹੈ ਸੰਤ ਰਾਮ ਉਦਾਸੀ ਦੇ ਛੋਟੀ ਉਮਰ ਵਿਚ ਅਕਾਲ ਚਲਾਣੇ ’ਚ ਸ਼ਰਾਬ ਦਾ ਵੀ ਦਖ਼ਲ ਹੋਵੇ।

ਮੈਂ ਉਦਾਸੀ ਨਾਲ ਆਪ ਤਾਂ ਘੱਟ ਹੀ ਪੀਤੀ ਪਰ ਉਸ ਨੂੰ ਰੱਜ ਕੇ ਪੀਂਦੇ ਜ਼ਰੂਰ ਵੇਖਿਆ। ਇਕ ਵਾਰ ਅਸੀਂ ਕੁੱਸੇ ’ਕੱਠੇ ਹੋਏ। ਕਰਮਜੀਤ ਕੁੱਸੇ ਦੀ ਭੈਣ ਦਾ ਵਿਆਹ ਸੀ। ਉਹਦੀ ਸ਼ਾਦੀ ਅਨੰਦ ਕਾਰਜ ਦੀ ਰਸਮ ਤੋਂ ਬਿਨਾਂ ਕੀਤੀ ਗਈ ਸੀ। ਉਦਾਸੀ ਨੂੰ ਗੀਤ ਗਾਉਣ ਦੀ ਲੋੜ ਨਹੀਂ ਸੀ ਪਈ। ਕੁਝ ਅਧਿਆਪਕ ਤੇ ਦੋਸਤ ਮਿੱਤਰ ਕਰਮਜੀਤ ਕੁੱਸੇ ਦੇ ਬਾਹਰਲੇ ਘਰ ’ਕੱਠੇ ਹੋ ਗਏ। ਜਿੱਥੇ ਬੋਤਲਾਂ ਦੇ ਡੱਟ ਖੁੱਲ੍ਹ ਗਏ। ਸ਼ਰਾਬ ਦੀ ਲੋਰ ਵਿਚ ਉਦਾਸੀ ਚੜ੍ਹਦੇ ਤੋਂ ਚੜ੍ਹਦਾ ਗੀਤ ਗਾਉਂਦਾ ਗਿਆ। ਡੋਲੀ ਤੋਰਨ ਦਾ ਵਕਤ ਹੋਇਆ ਤਾਂ ਮਹਿਫ਼ਲ ਉੱਠ ਖੜ੍ਹੀ ਹੋਈ, ਪਰ ਉਦਾਸੀ ਤੋਂ ਉਠਿਆ ਨਾ ਗਿਆ। ਉਹਨੂੰ ਉਵੇਂ ਹੀ ਘਰੋੜੇ ਮੰਜੇ ਉਤੇ ਪਾ ਕੇ ਉਹਦੇ ਸਾਥੀ ਉਹਨੂੰ ਛੱਡ ਗਏ। ਛੱਡ ਹੀ ਨਹੀਂ ਗਏ ਬਲਕਿ ਉਹਦੀ ਵੱਧ ਪੀਤੀ ਉੱਤੇ ਆਪਣੀ ਘੱਟ ਪੀਤੀ ਖੇੜਦੇ ਗਏ!

ਇਕ ਵਾਰ ਉਹ ਮੇਰੇ ਸਨਮਾਨ ਵਿਚ ਕੀਤੇ ਜਾ ਰਹੇ ਢੁੱਡੀਕੇ ਸਾਹਿਤ ਸਭਾ ਦੇ ਸਮਾਗਮ ਵਿਚ ਮੇਰੇ ਪਿੰਡ ਚਕਰ ਆਇਆ। ਸਮਾਗਮ ਉਹਦੇ ਗੀਤਾਂ ਨਾਲ ਰੰਗਿਆ ਗਿਆ ਤੇ ਸਫਲ ਸਮਝਿਆ ਗਿਆ। ਉਹਦਾ ਗੀਝਾ ਵੀ ਭਰ ਗਿਆ ਜਿਸ

ਨਾਲ ਉਹ ਸੰਤੁਸ਼ਟ ਹੋਇਆ ਲੱਗਾ। ਮੈਨੂੰ ਡਰ ਸੀ ਕਿ ਖਾਣ ਪੀਣ ਵੇਲੇ ਕਿਤੇ ਉਦਾਸੀ ਕੁੱਸੇ ਵਾਲੀ ਨਾ ਕਰ ਬਹੇ। ਇਸ ਲਈ ਮੈਂ ਸੰਕੋਚ ਰੱਖਿਆ ਤੇ ਉਦਾਸੀ ਬਿਨ ਪੀਤਿਆਂ ਬੱਸ ਉਤੇ ਚੜ੍ਹ ਕੇ ਰਾਏਸਰ ਚਲਾ ਗਿਆ। ਫਿਰ ਉਹ ਮੇਰੇ ਭਰਾ ਦੇ ਵਿਆਹ ਦੀ ਖ਼ੁਸ਼ੀ ਵਿਚ ਰੱਖੇ ਅਖੰਡ ਪਾਠ ਦੇ ਭੋਗ ’ਤੇ ਆਇਆ। ਉਸ ਨੇ ਕਵਿਤਾਵਾਂ ਪੜ੍ਹੀਆਂ ਜੋ ਪਿੰਡ ਦੀ ਸੰਗਤ ਵੱਲੋਂ ਸਲਾਹੀਆਂ ਗਈਆਂ। ਬਾਅਦ ਦੁਪਹਿਰ ਢੁੱਡੀਕੇ ਦੇ ਪ੍ਰੋਫੈਸਰ ਕਹਿਣ ਲੱਗੇ, “ਉਦਾਸੀ ਆਇਆ ਐ। ਅਖੰਡ ਪਾਠ ਵਾਲੇ ਘਰੋਂ ਉਠੀਏ ਤੇ ਕਿਸੇ ਹੋਰ ਘਰ ਜਾ ਕੇ ਉਦਾਸੀ ਦੇ ਗੀਤ ਸੁਣਨ ਦੀ ਮਹਿਫ਼ਲ ਲਾਈਏ।”

ਉੱਦਣ ਸਾਹਿਤ ਸਭਾ ਦੀ ਥਾਂ ਵਿਆਹ ਦੀ ਖ਼ੁਸ਼ੀ ਦਾ ਮੌਕਾ ਸੀ। ਖ਼ੁਸ਼ੀ ’ਚ ਸੰਕੋਚ ਕਰਨਾ ਵਾਜਬ ਨਹੀਂ ਸੀ। ਮਾਸਟਰ ਗੁਰਪ੍ਰੀਤ ਦੇ ਚੁਬਾਰੇ ਵਿਚ ਖਾਣ ਪੀਣ ਦਾ ਪ੍ਰਬੰਧ ਕਰ ਦਿੱਤਾ। ਬਾਅਦ ਦੁਪਹਿਰ ਲੱਗੀ ਮਹਿਫ਼ਲ ਡੂੰਘੀ ਸ਼ਾਮ ਤਕ ਲੱਗੀ ਰਹੀ। ਚੁਬਾਰੇ ਦੀਆਂ ਕੰਧਾਂ ਉਦਾਸੀ ਦੇ ਗੀਤਾਂ ਨਾਲ ਲਰਜ਼ਦੀਆਂ ਰਹੀਆਂ। ਮੇਰੀ ਤੇ ਗੁਰਪ੍ਰੀਤ ਦੀ ਕੋਸ਼ਿਸ਼ ਸੀ ਕਿ ਉਦਾਸੀ ਠੀਕ ਠਾਕ ਰਹੇ ਪਰ ਕਿਸੇ ਪ੍ਰੋਫੈਸਰ ਨੇ ਪਤਾ ਨਹੀਂ ਕਦੋਂ ਉਹਨੂੰ ਭਰਵਾਂ ਹਾੜ੍ਹਾ ਲੁਆ ਕੇ ਤਾਲੋਂ ਬੇਤਾਲ ਕਰ ਦਿੱਤਾ। ਫਿਰ ਉਹੀ ਗੱਲ ਹੋਈ ਜੀਹਦਾ ਡਰ ਸੀ। ਉਦਾਸੀ ਘਿਆਕੋ ਬਿੱਲੀਆਂ ਬੁਲਾਉਣ ਲੱਗਾ। ਬਾਕੀ ਤਾਂ ਸਾਰੇ ਆਪੋ ਆਪਣੇ ਰਾਹ ਪੈ ਗਏ ਤੇ ਉਦਾਸੀ ਚੁਬਾਰੇ ਤੋਂ ਉਤਰਨ ਜੋਗਾ ਵੀ ਨਾ ਰਿਹਾ। ਅਗਲੇ ਦਿਨ ਪਤਾ ਲੱਗਾ ਕਿ ਗੁਰਪ੍ਰੀਤ ਹੋਰੀਂ ਸਾਰੀ ਰਾਤ ਜਾਗਦੇ ਰਹੇ ਕਿ ਹਾਏ ਹਾਏ ਕਰਦੇ ਉਦਾਸੀ ਨੂੰ ਕੁਝ ਹੋ ਨਾ ਜਾਵੇ। ਸਵੇਰੇ ਉਹ ਸ਼ਰਮ ਦਾ ਮਾਰਿਆ ਮੈਨੂੰ ਮਿਲੇ ਬਿਨਾਂ ਚਲਾ ਗਿਆ। ਮੈਨੂੰ ਯਾਦ ਆਉਂਦੈ ਕਿ ਉਸ ਤੋਂ ਬਾਅਦ ਮੇਰਾ ਉਦਾਸੀ ਨਾਲ ਮੇਲ ਨਹੀਂ ਹੋ ਸਕਿਆ। ਉਸ ਤੋਂ ਬਾਅਦ ਤਾਂ ਇਹ ਖ਼ਬਰ ਹੀ ਮਿਲੀ ਕਿ ਉਹ ਹਜ਼ੂਰ ਸਾਹਿਬ ਕਵੀ ਦਰਬਾਰ ਵਿਚ ਕਵਿਤਾਵਾਂ ਪੜ੍ਹਨ ਗਿਆ ਸੀ। ਉਸ ਨੇ ਬਹੁਤ ਉੱਚੀ ਸੁਰ ਵਿਚ ਗੀਤ ਗਾਏ ਸਨ। ਕਈ ਤਾਂ ਇਹ ਵੀ ਕਹਿੰਦੇ ਹਨ ਕਿ ਕਿੱਲ੍ਹ-ਕਿੱਲ੍ਹ ਕੇ ਗਾਏ ਸਨ। ਫਿਰ ਉਸ ਦੀ ਤਬੀਅਤ ਨਾਸਾਜ਼ ਹੋ ਗਈ। ਹਜ਼ੂਰ ਸਾਹਿਬ ਤੋਂ ਰੇਲ ਗੱਡੀ ਵਿਚ ਆਉਂਦਿਆਂ ਉਹ ਮਹਾਰਾਸ਼ਟਰ ਵਿਚ ਹੀ ਪਰਲੋਕ ਸਿਧਾਰ ਗਿਆ। ਉਹਦੀ ਦੇਹ ਦਾ ਸਸਕਾਰ ਲਾਵਾਰਸ ਲਾਸ਼ ਵਜੋਂ ਉਥੇ ਹੀ ਕਰ ਦਿੱਤਾ ਗਿਆ। ਲੋਕ ਕਵੀ ਦੀ ਮੌਤ ਦਾ ਪਤਾ ਲੋਕਾਂ ਨੂੰ ਉਸ ਦੇ ਸਸਕਾਰ ਮਗਰੋਂ ਲੱਗਾ। ਅਜਿਹੀ ਹੋਣੀ ਸੀ ਪੰਜਾਬੀ ਦੇ ਅਵਾਮੀ ਕਵੀ ਦੀ!

ਸੰਤ ਰਾਮ ਉਦਾਸੀ ਪੰਜਾਬੀ ਦਾ ਅਜ਼ੀਮ ਸ਼ਾਇਰ ਸੀ ਜੋ 1939 ਤੋਂ 1986 ਤਕ ਸੰਤਾਲੀ ਸਾਲ ਜੀਵਿਆ। ਉਸ ਨੇ ਲਿਖਿਆ ਸੀ, “ਮੇਰੀ ਮੌਤ ’ਤੇ ਰੋਇਓ, ਮੇਰੀ ਸੋਚ ਨੂੰ ਬਚਾਇਓ।” ਉਸ ਦੇ ਤਿੰਨ ਕਾਵਿ ਸੰਗ੍ਰਹਿ ‘ਲਹੂ ਭਿੱਜੇ ਬੋਲ’, ‘ਚੌ-ਨੁਕਰੀਆਂ ਸੀਖਾਂ’ ਤੇ ‘ਸੈਨਤਾਂ’ ਉਸ ਦੀ ਹਯਾਤੀ ਵਿਚ ਛਪੇ। ਉਸ ਦੀਆਂ ਕੁਝ ਕਵਿਤਾਵਾਂ ਅਣਛਪੀਆਂ ਵੀ ਰਹਿ ਗਈਆਂ ਜੋ ਬਾਅਦ ਵਿਚ ਛਪਦੀਆਂ ਰਹੀਆਂ। ਜੀਂਦੇ ਜੀਅ ਉਸ ਦੀ ਕਦਰ ਤਾਂ ਪਈ ਪਰ ਉਨੀ ਨਹੀਂ ਪੈ ਸਕੀ, ਜਿੰਨੀ ਦਾ ਉਹ ਹੱਕਦਾਰ ਸੀ। ਜਸਵੰਤ ਸਿੰਘ ਕੰਵਲ ਨੇ ਸਾਹਿਤ ਟ੍ਰੱਸਟ ਢੁੱਡੀਕੇ ਵੱਲੋਂ ਪਹਿਲਾ ਬਾਵਾ ਬਲਵੰਤ ਅਵਾਰਡ ਉਦਾਸੀ ਨੂੰ ਦਿੱਤਾ ਸੀ। ਅਵਾਰਡ ਦੀ ਰਾਸ਼ੀ ਤੇ ਸਨਮਾਨ

ਚਿੰਨ੍ਹ ਲੈ ਕੇ ਅਸੀਂ ਢੁੱਡੀਕੇ ਤੋਂ ਲੁਧਿਆਣੇ ਗਏ ਸਾਂ। ਸਨਮਾਨ ਸਮਾਗਮ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੇ ਪਾਲ ਆਡੀਟੋਰੀਅਮ ਵਿਚ ਹੋਣਾ ਸੀ। ਉਦਾਸੀ ਆਪਣੇ ਪਰਿਵਾਰ ਦੇ ਜੀਆਂ ਨੂੰ ਵੀ ਨਾਲ ਲੈ ਕੇ ਆਇਆ ਸੀ। ਉਸ ਸਮਾਗਮ ਲਈ ਉਸ ਨੇ ਨਵਾਂ ਗੀਤ ਲਿਖਿਆ ਸੀ ਤੇ ਆਪਣੀ ਬੁਲੰਦ ਆਵਾਜ਼ ਵਿਚ ਗਾਇਆ ਸੀ:

–ਮਾਂ ਧਰਤੀਏ! ਤੇਰੀ ਗੋਦ ਨੂੰ ਚੰਨ ਹੋਰ ਬਥੇਰੇ,
ਤੂੰ ਮਘਦਾ ਰਹੀਂ ਵੇ ਸੂਰਜਾ ਕੰਮੀਆਂ ਦੇ ਵਿਹੜੇ।
ਜਿਥੇ ਜੰਮਦਾ ਬੰਦਾ ਸੀਰੀ ਹੈ, ਟਕਿਆਂ ਦੀ ਮੀਰੀ ਪੀਰੀ ਹੈ,
ਜਿਥੇ ਕਰਜ਼ੇ ਹੇਠ ਪੰਜੀਰੀ ਹੈ...
ਜਿਥੇ ਹਾਰ ਮੰਨ ਲਈ ਚਾਵਾਂ ਨੇ, ਜਿਥੇ ਕੂੰਜ ਘੇਰ ਲਈ ਕਾਵਾਂ ਨੇ,
ਜਿਥੇ ਅਣਵਿਆਹੀਆਂ ਹੀ ਮਾਵਾਂ ਨੇ,
ਜਿਥੇ ਧੀਆਂ ਹੌਂਕੇ ਲੈਂਦੀਆਂ ਅਸਮਾਨ ਜਡੇਰੇ,
ਤੂੰ ਮਘਦਾ ਰਹੀਂ ਵੇ ਸੂਰਜਾ ਕੰਮੀਆਂ ਦੇ ਵਿਹੜੇ...।

# ਬਹੁ-ਹੁਨਰੀ ਸ਼ਾਇਰ

-ਇਕਬਾਲ ਰਾਮੂਵਾਲੀਆ*

ਸ਼ਾਇਰੀ, ਬੁਨਿਆਦੀ ਤੌਰ ’ਤੇ, ਸ਼ਬਦਾਂ ਰਾਹੀਂ ਅਜੇਹੇ ਵਾਕ, ਵਾਕ-ਅੰਸ਼, ਮੁਹਾਵਰੇ, ਅਤੇ ਚਿੱਤਰ ਰਚਣ ਦਾ ਨਾਮ ਹੈ ਜਿਹੜੇ ਪਾਠਕ ਨੂੰ ਆਚੰਭਤ ਕਰਦੇ ਹਨ, ਝੰਜੋੜਦੇ ਹਨ ਅਤੇ ਉਸ ਦੇ ਤਸੱਵਰ ਵਿੱਚ ਅਜੀਬ ਕਿਸਮ ਦੀ ਉਥਲ-ਪੁਥਲ, ਧੁੱਪ-ਛਾਂ, ਗਰਮੀ-ਸਰਦੀ, ਤਰਸ-ਕਰੁਣਾ ਵਰਗੇ ਅਨੇਕਾਂ ਕਿਸਮਾਂ ਦੇ ਅਨੁਭਵ ਉਸਾਰਦੇ ਹਨ। ਕਿਸੇ ਗੱਲ ਨੂੰ ਠਾਹ ਸੋਟਾ ਖੜਕਾਉਣ ਵਾਂਗ ਕਹਿਣ ਦੀ ਥਾਂ, ਸ਼ਾਇਰ ਲੋਕ ਉਸ ਨੂੰ ਸ਼ਬਦਾਂ ਦੀ ਕਿਸੇ ਖ਼ਾਸ ਤਰਤੀਬ ’ਚ ਲਪੇਟ ਕੇ ਅਸਿੱਧੇ ਢੰਗ ਨਾਲ ਬਿਆਨਦੇ ਹਨ। ਸ਼ਾਇਰੀ ਬੇਸ਼ੱਕ ਪਿਆਰ ਦੀ ਬਾਤ ਪਾਉਂਦੀ ਹੋਵੇ, ਜਾਂ ਵਿਛੋੜੇ ਦੀ, ਜਾਂ ਬਿਰਹਾ ਦੀ ਤੇ ਜਾਂ ਕਿਸੇ ਹੋਰ ਅਨੁਭਵ ਦੀ, ਉਸ ਵਿੱਚ ਕੁਝ ਨਾ ਕੁਝ ਅਜਿਹਾ ਜ਼ਰੂਰ ਹੁੰਦਾ ਹੈ ਜਿਹੜਾ ਪਾਠਕ ਨੂੰ ਸ਼ਬਦਾਂ ਦੇ ਇੱਕ ਵੱਖਰੇ ਸੰਸਾਰ ਵਿੱਚ ਲੈ ਜਾਂਦਾ ਹੈ। ਸ਼ਬਦਾਂ ਰਾਹੀਂ ਇੰਝ ‘ਵੱਖਰੇ ਸੰਸਾਰ ਵਿੱਚ ਲੈ ਜਾਣਾ’ ਹੀ, ਮੇਰੀ ਨਜ਼ਰ ’ਚ, ਉਹ ਤੱਤ ਹੁੰਦਾ ਹੈ ਜਿਹੜਾ ਸ਼ਾਇਰੀ ਨੂੰ ਸਾਹਿਤ ਦੀਆਂ ਹੋਰ ਵਿਧੀਆਂ ਨਾਲ਼ੋਂ ਨਿਖੇੜਦਾ ਹੈ।

ਹਰ ਬੋਲੀ ਦਾ ਪੁਰਾਤਨ ਤੋਂ ਪੁਰਾਤਨ ਸਾਹਿਤ ਇਸ ਤੱਥ ਦੀ ਗਵਾਹੀ ਭਰਦਾ ਹੈ ਕਿ ਸ਼ਾਇਰੀ, ਹਰ ਯੁਗ ’ਚ ਹੀ, ਗਾਈ-ਜਾਣ-ਵਾਲੀ ਸਾਹਿਤਕ ਕ੍ਰਿਤੀ ਰਹੀ ਹੈ। ਇਸ ਵਿੱਚ ਕੋਈ ਅੱਤਕਥਨੀ ਨਹੀਂ ਕਿ ਗਾਇਕੀ ਅਤੇ ਸੰਗੀਤ ਮਨੁੱਖ ਦੇ ਜਾਨਵਰਾਂ ਤੋਂ ਮਨੁੱਖ ਬਣਨ ਦੇ ਪਹਿਲੇ ਪੜਾਵਾਂ ਵਿੱਚ ਹੀ ਸ਼ੁਰੂ ਹੋ ਗਏ ਹੋਣਗੇ। ਰੋਂਦੇ ਨਿਆਣੇ ਨੂੰ ਵਰਾਉਣ ਲਈ ਮਾਂ ਨੇ ਉਘੜ-ਦੁਘੜੀ ਲੋਰੀ, ਲੈਅ ਵਿੱਚ ਹੀ ਦਿੱਤੀ ਹੋਵੇਗੀ, ਤੇ ਅੱਜ ਦੇ ਛੁਣਕਣੇ ਵਾਂਗ ਖੜਕਾ ਕਰਨ ਲਈ, ਦਰਖ਼ਤ ਦੀ ਇੱਕ ਡੰਡੀ ਨੂੰ ਦੂਸਰੀ ਡੰਡੀ ਉੱਪਰ, ਮਾਂ ਨੇ ਤਾਲ ਵਿੱਚ ਹੀ ਮਾਰਿਆ ਹੋਵੇਗਾ। ਇਸ ਲਈ ਇਹ ਕਹਿਣਾ ਗੈਰਵਾਜਿਬ ਨਹੀਂ ਕਿ ਦੁਨੀਆਂ ਦੀ ਪਹਿਲੀ ਕਵਿਤਾ ਲੈਅਦਾਰ ਸ਼ਬਦਾਂ ਵਿੱਚ ਹੀ ਲਿਖੀ ਗਈ ਹੋਵੇਗੀ। ਖ਼ੈਰ, ਗਾਏ-ਜਾਣ ਵਾਲ਼ੀ ਲੇਖਣੀ ਲਈ ਜ਼ਰੂਰੀ ਹੁੰਦਾ ਹੈ ਕਿ ਉਹ ਕਿਸੇ ਖ਼ਾਸ, ਅਤੇ ਬਾਕਾਇਦਾ, ਲੈਅ ਵਿੱਚ ਤੁਰਦੀ ਹੋਵੇ। ਗਾਈ-ਜਾਣ ਵਾਲੀ ਸ਼ਾਇਰੀ ਅਗਰ ‘ਬੀਟ’ ਯਾਨੀ ਲੈਅ ਨਾਲ਼ ਕਲੰਘੜੀ ਪਾ ਕੇ ਨਹੀਂ ਤੁਰਦੀ ਤਾਂ ਲੈਅ ਵੀ ਲੜਾ-ਖੜਾਅ ਜਾਂਦੀ ਹੈ ਤੇ ਕਾਵਿ-ਕ੍ਰਿਤੀ ਵੀ। ਇਸੇ ਤਰ੍ਹਾਂ ਹੀ ਰਿਦਮ ਦੇ ਨਾਲ਼ ਨਾਲ਼, ਕਾਫ਼ੀਆ-ਰਦੀਫ਼ (ਹਰ ਸਤਰ ਦੇ ਅੰਤਲੇ ਸ਼ਬਦਾਂ ਦੇ ਉਚਾਰਣ ਦਾ ਇੱਕ-ਦੂਜੇ ਨਾਲ਼ ਮੇਲ਼ ਖਾਣਾ, ਜਿਵੇਂ ਚੰਦ, ਮੰਦ, ਪਸੰਦ) ਦੀ ਪਾਬੰਦੀ ਵੀ ਉਹਨਾਂ ਸਤਰਾਂ ਨੂੰ ਸੰਗੀਤਮਈ ਬਣਾ ਕੇ ਉਨ੍ਹਾਂ ਦੀ ਕਾਵਿਕਤਾ ਨੂੰ ਉਭਾਰਦੀ ਹੈ।

ਲੈਅ-ਬਧ ਕਵਿਤਾ ਦੀ ਗੱਲ ਕਰਦਿਆਂ ਇਹ ਤੌਖ਼ਲਾ ਅਕਸਰ ਹੀ ਪ੍ਰਗਟ ਕੀਤਾ ਜਾਂਦਾ ਹੈ ਕਿ ਬੀਤੇ ਕਈ ਦਹਾਕਿਆਂ ਦੌਰਾਨ, ਪੰਜਾਬੀ ਵਿੱਚ, ਲੈਅ-ਬਧ ਕਵਿਤਾ ਦੀ ਥਾਂ ‘ਖੁਲ੍ਹੀ’ ਕਵਿਤਾ ਦੂਰ ਦੂਰ ਤੀਕਰ ਖਿੱਲਰ ਗਈ ਹੈ। ਫ਼ੇਸਬੁੱਕ,

*ਕੈਨੇਡੀਅਨ ਪੰਜਾਬੀ ਸ਼ਾਇਰ

ਰਸਾਲਿਆਂ ਅਤੇ ਅਖ਼ਬਾਰਾਂ ਵਿੱਚ ਢੇਰਾਂ ਦੇ ਢੇਰ 'ਖੁੱਲ੍ਹੀ' ਕਵਿਤਾ ਦੇਖ ਕੇ ਇਹੀ ਮਹਿਸੂਸ ਹੁੰਦਾ ਹੈ ਕਿ ਖੁੱਲ੍ਹੀ ਕਵਿਤਾ ਨੂੰ ਲੋਕਾਂ ਨੇ ਬੱਸ ਖੋਲ੍ਹ ਹੀ ਦਿੱਤਾ ਹੈ, ਜਿਵੇਂ ਕੋਈ ਬਹੁਤ ਵੱਡੇ ਮੁਰਗੀਖਾਨੇ ਦੇ ਸਾਰੇ ਦਰਵਾਜ਼ੇ ਅਤੇ ਕੰਧਾਂ ਉਖਾੜ ਦੇਵੇ ਤੇ ਸਾਰਾ ਆਲ਼ਾ-ਦੁਆਲ਼ਾ ਕੁੜਕ ਕੁੜਕ ਨਾਲ਼ ਭਰ ਜਾਵੇ। ਇਸੇ ਲਈ ਬਹੁਤੀ 'ਖੁੱਲ੍ਹੀ' ਕਵਿਤਾ ਹੁਣ ਸਿਰਫ਼ 'ਕੁੜ-ਕੁੜ' ਬਣ ਕੇ ਹੀ ਰਹਿ ਗਈ ਹੈ। ਇਥੇ ਇਹ ਯਾਦ ਕਰਾਉਣਾ ਜ਼ਰੂਰੀ ਹੈ ਕਿ ਸਾਰੀ ਦੀ ਸਾਰੀ ਖੁੱਲ੍ਹੀ ਕਵਿਤਾ ਨੂੰ 'ਕੁੜ-ਕੁੜ' ਗਰਦਾਨਣਾ ਵੀ ਸਾਹਿਤ ਦੀ ਇਸ ਵਿਲੱਖਣ ਵੰਨਗੀ ਨਾਲ਼ ਜ਼ਿਆਦਤੀ ਹੋਵੇਗੀ। ਦੁਨੀਆਂ ਭਰ ਦੇ ਸਾਹਿਤ ਦੇ ਨਾਲ਼ ਨਾਲ਼ ਪੰਜਾਬੀ ਵਿੱਚ ਵੀ ਖ਼ੂਬਸੂਰਤ ਛੰਦ-ਰਹਿਤ ਕਵਿਤਾ ਰਚੀ ਗਈ ਹੈ, ਪ੍ਰੰਤੂ ਕਵਿਤਾ ਦੇ ਇਸ ਰੰਗ ਨੂੰ 'ਸੌਖਾ' ਸਮਝਣ ਦੇ ਭੁਲੇਖੇ ਤਹਿਤ, ਅਕਾਵਿਕ ਲੋਕਾਂ ਨੇ ਬੇਮੁਹਾਰ, ਰਸਹੀਣ, ਤੇ ਵਾਰਤਕੀ-ਲਿਬਾਸ-ਵਾਲ਼ੀ 'ਖੁੱਲ੍ਹੀ' ਕਵਿਤਾ ਨੂੰ, ਥੋਕ ਦੇ ਭਾਅ ਲਿਖ ਲਿਖ ਕੇ ਇਸ ਨੂੰ ਬਦਨਾਮ ਬਹੁਤ ਕਰ ਸੁੱਟਿਆ ਹੈ। ਸਿੱਟੇ ਵਜੋਂ ਬਹੁਤੇ ਲੋਕ ਕਵਿਤਾ ਨਾਲ਼ੋਂ ਟੁੱਟ ਰਹੇ ਹਨ। ਹਕੀਕਤ ਇਹ ਹੈ ਕਿ ਜਿੱਥੇ ਲੈਅ-ਬਧ ਕਵਿਤਾ ਆਪਣੀ ਲੈਅ ਅਤੇ ਕਾਫ਼ੀਆ-ਰਦੀਫ਼ ਦੇ ਸਹਾਰੇ ਆਪਣੀ ਕਾਵਿ-ਸਮਰੱਥਾ ਨੂੰ ਅਮੀਰ ਕਰ ਲੈਂਦੀ ਹੈ, ਉਥੇ 'ਖੁੱਲ੍ਹੀ' ਕਵਿਤਾ ਵਿੱਚ ਇਸ ਤਰ੍ਹਾਂ ਦੀ ਅਮੀਰੀ ਦੀ ਅਣਹੋਂਦ ਨੂੰ ਭਰਨ ਲਈ, ਖੁੱਲ੍ਹੀ ਕਵਿਤਾ ਦੇ ਸਿਰਜਕ ਨੂੰ ਵਧੇਰੇ ਮਿਹਨਤ ਕਰਨੀ ਪੈਂਦੀ ਹੈ, ਵਧੇਰੇ ਜੁਗਤਾਂ ਜੁਟਾਉਣੀਆਂ ਪੈਂਦੀਆਂ ਹਨ। ਇਸੇ ਸੰਦਰਭ ਵਿੱਚ ਇਹ ਕਹਿਣਾ ਵੀ ਬਣਦਾ ਹੈ ਕਿ ਕਾਗਜ਼ਾਂ ਉੱਪਰ ਲਿਖੀ ਕਵਿਤਾ ਨੂੰ ਪੜ੍ਹਨ ਵੇਲੇ ਅਸੀਂ ਇਹ ਤਸੱਵਰ ਨਹੀਂ ਕਰ ਸਕਦੇ ਕਿ ਇਸ ਕਵਿਤਾ ਦਾ ਰਚਣਹਾਰਾ ਇਸ ਕਵਿਤਾ ਨੂੰ ਆਪਣੀ ਜ਼ੁਬਾਨੀ ਪੇਸ਼ ਕਿਵੇਂ ਕਰਦਾ ਹੋਵੇਗਾ, ਪ੍ਰੰਤੂ ਜਿਸ ਕਵੀ ਕੋਲ਼ ਲੈਅਦਾਰ ਕਵਿਤਾ ਲਿਖਣ ਦੇ ਹੁਨਰ ਅਤੇ ਲੈਅਦਾਰ ਕਵਿਤਾ ਵਿੱਚ ਸ਼ਬਦਾਂ ਨੂੰ ਬਾ-ਤਰਤੀਬ ਬੰਨ੍ਹਣ ਦੀ ਜਾਚ ਦੇ ਨਾਲ਼ ਨਾਲ਼ ਆਪਣੀ ਰਚਨਾ ਨੂੰ ਗੁਣਗੁਣਾਅ ਕੇ ਪੇਸ਼ ਕਰਨ ਦਾ ਹੁਨਰ ਵੀ ਹੋਵੇ ਤਾਂ ਉਸ ਦਾ ਇਹ ਹੁਨਰ ਉਸ ਦੀ ਕਾਵਿਕ ਸਮਰੱਥਾ ਦਾ ਹਾਸਿਲ ਬਣ ਜਾਂਦਾ ਹੈ।

ਸੰਤ ਰਾਮ ਉਦਾਸੀ ਦੀ ਕਵਿਤਾ ਨਾਲ਼ ਬਾਵਾਸਤਾ ਹੁੰਦਿਆਂ ਇੰਝ ਮਹਿਸੂਸ ਹੁੰਦਾ ਹੈ ਕਿ ਉਸ ਦੀਆਂ ਜੇਬਾਂ ਤੇ ਝੋਲ਼ੀ ਨੂੰ ਕੁਦਰਤ ਨੇ ਕਵਿਤਾ ਦੇ ਇਨ੍ਹਾਂ ਸਾਰੇ ਬੁਨਿਆਦੀ ਅੰਗਾਂ ਨਾਲ਼ ਭਰਪੂਰ ਕੀਤਾ ਹੋਇਆ ਸੀ। ਪਹਿਲੀ ਗੱਲ ਤਾਂ ਇਹ ਕਿ ਉਹ ਲੋਕ ਪੱਖੀ ਵਿਚਾਰਧਾਰਾ ਨਾਲ਼ ਜੁੜ ਕੇ ਸਾਰੀ ਉਮਰ ਲੋਕ-ਚੇਤਨਾ ਨੂੰ ਪ੍ਰਚੰਡ ਕਰਨ ਵਾਲੀ ਸ਼ਾਇਰੀ ਲਿਖਦਾ ਰਿਹਾ। ਤੰਗੀਆਂ ਤੁਰਛੀਆਂ ਵਾਲ਼ੇ ਪਿਛੋਕੜ ਵਿੱਚੋਂ ਆਇਆ ਹੋਣ ਦੇ ਬਾਵਜੂਦ, ਸਸਤੀ ਅਤੇ ਛਿਣ-ਭੰਗਰੀ ਸ਼ੋਹਰਤ ਦੇ ਮਗਰ ਦੌੜਨ ਦੀ ਬਜਾਏ ਉਹ ਉਸ ਜੁਝਾਰੂ ਵਿਚਾਰਧਾਰਾ ਨਾਲ਼ ਜੁੜਿਆ, ਜਿਹੜੀ ਲੋਕ-ਮੁਕਤੀ ਲਈ ਜੁਝਾਰੂ ਸੰਘਰਸ਼ ਦੇ ਰਸਤੇ ਨੂੰ ਹੀ ਸਹੀ ਮੰਨਦੀ ਸੀ। ਅਨੇਕਾਂ ਕਾਰਨਾਂ ਵੱਸ, ਇਹ ਵਿਚਾਰਧਾਰਾ ਭਾਵੇਂ ਲੋਕਾਂ ਵਿੱਚ ਆਪਣਾ ਵਿਸ਼ਾਲ ਆਧਾਰ ਕਾਇਮ ਨਾ ਕਰ ਸਕੀ ਪ੍ਰੰਤੂ ਅੱਜ ਜਿਸ ਗਿਰਾਵਟ ਉੱਪਰ ਭਾਰਤ ਦਾ ਅਖਾਉਤੀ ਲੋਕ ਰਾਜ ਉੱਤਰ ਆਇਆ ਹੈ, ਉਸ ਨੂੰ ਦੇਖਦਿਆਂ ਰਾਜਸੀ ਤੌਰ 'ਤੇ ਸੁਚੇਤ ਲੋਕ ਇਹ ਮਹਿਸੂਸ ਜ਼ਰੂਰ ਕਰਨ ਲੱਗ ਪਏ ਹਨ ਕਿ ਮੌਜੂਦਾ ਦੌਰ ਵਾਲ਼ੇ ਅਖਾਉਤੀ 'ਲੋਕਰਾਜੀ' ਢੰਗਾਂ ਨਾਲ਼ ਲੋਟੂ, ਬੇਈਮਾਨ, ਖ਼ੁਦਗ਼ਰਜ਼ ਅਤੇ ਭ੍ਰਿਸ਼ਟ ਨਿਜ਼ਾਮ ਨੂੰ ਬਦਲਣਾ ਬਹੁਤ ਹੀ

ਜ਼ਰੂਰੀ ਹੈ। ਪੈਸੇ ਦੇ ਜ਼ੋਰ ਨਾਲ਼, ਧੌਂਸ ਨਾਲ਼ ਅਤੇ ਹੋਰ ਗ਼ੈਰ-ਇਖ਼ਲਾਕੀ ਢੰਗਾਂ ਨਾਲ਼ ਗਰੀਬ ਲੋਕਾਂ ਦੀਆਂ ਜ਼ਮੀਰਾਂ ਖਰੀਦਣ ਦੀ ਰਣਨੀਤੀ ਨਾ ਤਾਂ ਲੋਕ-ਪੱਖੀ ਤਾਕਤਾਂ ਕਦੇ ਅਪਣਾਉਣਗੀਆਂ ਹੀ ਅਤੇ ਨਾ ਹੀ ਇਸ ਕਿਸਮ ਦੀ ਵਿਕਾਊ-ਖਰੀਦੂ ਸਿਆਸਤ ਕਰਨ ਦੀ ਸਮਰੱਥਾ ਲੋਕ ਹਿਤੂ ਧਿਰਾਂ ਕੋਲ਼ ਕਦੇ ਆ ਹੀ ਸਕਦੀ ਹੈ। ਇਸ ਲਈ ਇੰਝ ਜਾਪਣ ਲੱਗ ਪਿਆ ਹੈ ਕਿ ਅੱਜ ਦੇ ਅੰਨ੍ਹੇ ਦੌਰ ਵਿੱਚ, ਪ੍ਰਚੰਡ ਲੋਕ-ਚੇਤਨਾ, ਜੁਝਾਰੂ ਢੰਗਾਂ ਨਾਲ਼ ਹੀ ਲੋਕ-ਪੱਖੀ ਨਿਜ਼ਾਮ ਉਸਾਰ ਸਕਦੀ ਹੈ। ਸੰਤ ਰਾਮ ਉਦਾਸੀ ਨੇ ਇਸ ਵਿਚਾਰਧਾਰਾ ਨੂੰ ਅਪਣਾਅ ਕੇ ਆਪਣੇ ਲੋਕ-ਹਿਤੂ ਹੋਣ ਦਾ ਸਬੂਤ ਦਿੱਤਾ। ਇਥੇ ਇਹ ਕਹਿਣਾ ਵੀ ਵਾਜਿਬ ਹੋਵੇਗਾ ਕਿ ਉਦਾਸੀ ਦੀ ਆਵਾਜ਼ ਵਿੱਚ ਏਨਾ ਦਮ ਸੀ ਅਤੇ ਉਸ ਨੂੰ ਸੰਗੀਤਕ ਬਰੀਕੀਆਂ ਦੀ ਕੁਦਰਤ ਵੱਲੋਂ ਹੀ ਏਨੀ ਜਾਚ ਸੀ ਕਿ ਅਗਰ ਉਹ ਕਿੱਤਾਵਾਨ (ਪ੍ਰੋਫ਼ੈਸ਼ਨਲ) ਗਾਇਕਾਂ ਵਾਂਗ ਸਟੇਜੀ ਗਾਇਕੀ ਨੂੰ ਆਪਣਾ ਧੰਦਾ ਬਣਾ ਲੈਂਦਾ ਤਾਂ ਉਸ ਦੀ ਮਹਿਮਾ ਉਸ ਦੇ ਸਮਕਾਲੀ ਗਾਇਕਾਂ ਵਾਂਗ ਬੁਲੰਦੀ ’ਤੇ ਹੋਣੀ ਸੀ ਅਤੇ ਮਾਇਕ ਪੱਖੋਂ ਵੀ ਉਸ ਦੇ ਬੈਂਕ ਅਕਾਊਂਟਾਂ ਵਿੱਚ ਭਰਪੂਰ ਚਾਨਣ ਹੋਣਾ ਸੀ, ਪ੍ਰੰਤੂ ਉਸ ਵੱਲੋਂ ਲੋਕ-ਪੱਖੀ ਸ਼ਾਇਰੀ ਨੂੰ ਅਪਣਾਅ ਲੈਣਾ ਵੀ ਉਸ ਦੇ ਇਖ਼ਲਾਕੀ ਕੱਦ ਨੂੰ ਵਧਾਉਂਦਾ ਹੈ। ਖ਼ੈਰ, ਕਿਉਂਕਿ ਉਸ ਨੂੰ ਲੈਅ ਅਤੇ ਸੁਰ ਦਾ ਗਹਿਰਾ ਗਿਆਨ ਸੀ, ਇਸ ਲਈ ਉਸ ਨੇ ਆਪਣੀ ਸਾਰੀ ਰਚਨਾ ਲੈਅ-ਬੱਧ ਅੰਦਾਜ਼ ਵਿੱਚ ਕੀਤੀ। ਜਿਸ ਕਾਰਨ ਉਹ ਪਾਠਕਾਂ ਦੇ ਮਨਾਂ ਵਿੱਚ ਵਸਦਾ ਗਿਆ। ਉਸ ਨੇ ਗੀਤ, ਗਜ਼ਲਾਂ ਅਤੇ ਕਵਿਤਾਵਾਂ ਰਾਹੀਂ ਆਪਣਾ ਕਾਵਿਕ ਸੰਸਾਰ ਸਿਰਜਿਆ।

ਇਹ ਠੀਕ ਹੈ ਕਿ ਇਕੱਲੀ ਲੈਅ-ਬੱਧਤਾ ਅਤੇ ਕਾਫੀਏ ਦੀ ਜੁਗਤ ਪਾਠਕ ਨੂੰ ਹੁਲਾਰਾ ਤਾਂ ਦੇ ਸਕਦੀ ਹੈ, ਪ੍ਰੰਤੂ ਅਗਰ ਉਸ ਦੇ ਸ਼ਬਦਾਂ, ਅਲੰਕਾਰਾਂ ਅਤੇ ਸ਼ਬਦ-ਚਿਤਰਾਂ ਵਿੱਚ ਗਹਿਰਾਈ, ਵੰਨਸੁਵੰਨਤਾ, ਅਤੇ ਸ੍ਰੋਦੀਅਤ ਦੀ ਘਾਟ ਹੋਵੇ ਤਾਂ ਉਹ ਬਸ ਸਾਧਾਰਨ ਤੁੱਕਬੰਦੀ ਤੀਕਰ ਹੀ ਸੀਮਤ ਹੋ ਕੇ ਰਹਿ ਜਾਂਦੀ ਹੈ। ਉਦਾਸੀ ਆਪਣੀ ਕਵਿਤਾ ਵਿੱਚ ਸ਼ਬਦਾਂ ਦਾ ਉਹ ਅਚੰਭਿਤ ਸੰਸਾਰ ਸਿਰਜਣ ਦੀ ਵੱਡੀ ਸਮਰੱਥਾ ਰਖਦਾ ਹੈ ਜਿਹੜਾ ਪਾਠਕ ਦੇ ਜ਼ਿਹਨ ਵਿੱਚ ਤਰੰਗਾਂ ਜ਼ਰੂਰ ਛੇੜਦਾ ਹੈ। ਉਸ ਦੀ ਕਵਿਤਾ ਸਧਾਰਨ ਜ਼ਿੰਦਗੀਆਂ ਜੀਂਦੇ ਉਸ ਦੇ ਸ੍ਰੋਤਿਆਂ ਵੱਲ ਸੇਧਿਤ ਸੀ ਅਤੇ ਉਹਨਾਂ ਨੂੰ ਸੌਖੀ ਤਰ੍ਹਾਂ ਸਮਝ ਆ ਜਾਣ ਦੇ ਪੱਧਰ ਉੱਪਰ ਵਿਚਰਨ ਦੇ ਨਾਲ਼ ਨਾਲ਼ ਸਾਹਿਤਕ ਬੁਲੰਦੀਆਂ ਵੀ ਛੋਂਹਦੀ ਹੈ। ਆਪਣੀ ਇੱਕ ਕਾਵਿ-ਰਚਨਾ ਵਿੱਚ ਉਹ ਹਾੜੀਆਂ ਵੱਢਣ ਦੇ ਦ੍ਰਿਸ਼ ਨੂੰ ਦਿਲਚੀਰਵੇਂ ਸ਼ਬਦ-ਚਿਤਰਾਂ ਰਾਹੀਂ ਬਿਆਨ ਕਰਦਿਆਂ ਉਹ ਆਪਣੀ ਕਾਵਿਕ ਉਡਾਰੀ ਕੁਝ ਇਸ ਤਰ੍ਹਾਂ ਭਰਦਾ ਹੈ:

ਕਚਰੇ ਦਰੜ ਦਰੜ ਕੇ ਲੰਘੇ,
ਪੈਰ ਬਿਆਈਆਂ ਪਾਟੇ,
ਆ ਕਣਕਾਂ ਦੇ ਮੱਥਿਆਂ ’ਤੋਂ ਮੈਂ
ਸਿੰਮਦਾ ਖ਼ੂਨ ਦਿਖਾਵਾਂ।

ਇੰਝ ਹੀ ਇੱਕ ਹੋਰ ਰਚਨਾ ਵਿੱਚ ਉਹ ਥੁੜਾਂ-ਮਾਰੇ ਘਰਾਂ ਦੀ ਤ੍ਰਾਸਦੀ ਬਿਆਨ ਕਰਨ ਵੇਲੇ ਗਹਿਰਾਈ ਵਿੱਚ ਉੱਤਰ ਜਾਂਦਾ ਹੈ:

ਏਥੇ ਜੰਮਦਾ ਬੰਦਾ ਸੀਰੀ ਹੈ
ਏਥੇ ਕਰਜ਼ੇ ਹੇਠ ਪੰਜੀਰੀ ਹੈ।

ਬੁਲੰਦ ਕਾਵਿਕਤਾ ਦੀਆਂ ਅਨੇਕਾਂ ਉਦਾਹਰਣਾਂ ਉਸ ਦੀ ਰਚਨਾ ਵਿੱਚ ਥਾਂ-ਪੁਰ-ਥਾਂ ਲੱਭੀਆਂ ਜਾ ਸਕਦੀਆਂ ਹਨ। ਕਵਿਤਾ ਲਿਖ ਲੈਣਾ, ਸ਼ਬਦਾਂ ਦਾ ਜਾਦੂ ਉਸਾਰ ਲੈਣਾ, ਤਾਲ-ਰਦੀਫ਼ ਵਿੱਚ ਪ੍ਰਬੀਨ ਹੋ ਜਾਣਾ, ਇਹ ਸਭ ਜੁਗਤਾਂ ਕਵਿਤਾ ਲਈ ਅਹਿਮ ਹਨ, ਲੇਕਿਨ ਕਵਿਤਾ ਨੂੰ ਲੋਕਾਂ ਸਾਹਮਣੇ ਪ੍ਰਭਾਵਸ਼ਾਲੀ ਅੰਦਾਜ਼ ਵਿੱਚ ਪੇਸ਼ ਕਰਨਾ ਵੀ ਸ਼ਾਇਰ ਦੀ ਸਮਰੱਥਾ ਦਾ ਇੱਕ ਅਹਿਮ ਹਿੱਸਾ ਹੋ ਨਿਬੜਦਾ ਹੈ। ਮੈਂ ਇਸ ਗੱਲ ਵਿੱਚ ਪਰਪੱਕ ਵਿਸ਼ਵਾਸ ਰੱਖਦਾ ਹਾਂ ਕਿ ਕਿਸੇ ਸ਼ਾਇਰ ਦਾ ਆਪਣੀ ਰਚਨਾ ਨੂੰ ਗੁਣਗੁਣਾਅ ਕੇ ਪੇਸ਼ ਕਰਨਾ ਵੀ ਉਸ ਉਸਦੇ ਸਮੁੱਚੇ ਕਾਵਿਕ ਕੱਦ ਨੂੰ ਉਚਾਈ ਵੱਲ ਲਿਜਾਂਦਾ ਹੈ। ਉਦਾਸੀ ਕੋਲ਼ ਟੁਣਕਦੀ ਹੋਈ ਬੁਲੰਦ ਆਵਾਜ਼ ਸੀ ਜਿਹੜੀ ਉਸ ਦੇ ਸਰੋਤਿਆਂ ਨੂੰ ਕੀਲ ਲੈਂਦੀ ਸੀ। ਉਹ ਸੱਜੀ ਬਾਂਹ ਨੂੰ ਉੱਪਰ ਵੱਲ ਨੂੰ ਉਭਾਰ ਕੇ ਆਪਣੀ ਆਵਾਜ਼ ਨੂੰ ਛਣਕਾਉਂਦਾ ਤਾਂ ਸਰੋਤਿਆਂ ਦੇ ਸਿਰ ਸੱਜੇ-ਖੱਬੇ ਹਿੱਲਣ ਲੱਗ ਜਾਂਦੇ। ਇਹੀ ਕਾਰਨ ਸੀ ਕਿ ਉਹ ਹਰ ਕਵੀ ਦਰਬਾਰ ਨੂੰ ਲਪੇਟ ਕੇ ਆਪਣੀ ਜੇਬ ਵਿੱਚ ਪਾ ਲੈਂਦਾ ਸੀ।

ਉਸ ਦੀ ਕਵਿਤਾ ਦੀਆਂ ਖ਼ੂਬੀਆਂ ਦੇ ਨਾਲ ਨਾਲ, ਤੜਕ-ਫੜਕ ਤੋਂ ਕੋਹਾਂ ਦੂਰ ਵਿਚਰਦੀ ਉਸ ਦੀ ਜ਼ਿੰਦਗੀ ਬਾਰੇ ਕੁਝ ਆਖਣਾ ਵੀ ਜ਼ਰੂਰੀ ਜਾਪਦਾ ਹੈ। ਉਦਾਸੀ ਦੀ ਸਾਦਗੀ ਅਸਲ ਵਿੱਚ ਸਾਦੇ-ਸਾਦੇ ਸ਼ਬਦਾਂ ਵਿੱਚ ਰਚੀ ਉਸਦੀ ਸ਼ਾਇਰੀ ਵਰਗੀ ਹੀ ਸੀ। ਨਜ਼ਰ ਦੀ ਕਮਜ਼ੋਰੀ ਦੇ ਬਾਵਜੂਦ ਉਹ ਦੂਰ ਦੂਰ ਤੀਕ ਸਾਈਕਲ ਨਾਲ਼ ਜੂਝਦਾ ਹੋਇਆ ਵੀ ਕਵਿਤਾਵਾਂ ਸਿਰਜਦਾ ਰਹਿੰਦਾ। ਟਾਈ, ਕੋਟ ਜਾਂ ਬੂਟਡ-ਸੂਟਡ ਹੋਣ ਦੀ ਤਮੰਨਾ ਉਹਦੇ ਵਿੱਚ ਕਦੇ ਜਾਗੀ ਹੀ ਨਹੀਂ ਸੀ। ਉਹ ਕੰਮੀਆਂ ਕਿਸਾਨਾਂ ਕਿਰਤੀਆਂ ਵਿੱਚ ਉਹਨਾਂ ਵਰਗਾ ਹੋ ਕੇ ਹੀ ਵਿਚਰਦਾ ਸੀ।

ਅੰਤ ਵਿੱਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਵੀ ਲੇਖਕ ਲਈ ਵੱਡੀ ਚੁਣੌਤੀ ਹੁੰਦੀ ਹੈ ਆਪਣਾ ਇੱਕ ਵੱਖਰਾ ਅਕਸ ਸਿਰਜ ਲੈਣਾ, ਆਪਣਾ ਇੱਕ ਵੱਖਰਾ ਅੰਦਾਜ਼ੇ-ਬਿਆਂ ਸਿਰਜ ਲੈਣਾ। ਇਸ ਨਜ਼ਰੀਏ ਤੋਂ ਦੇਖੀਏ ਤਾਂ ਲੈਅ-ਬੱਧ ਕਵਿਤਾ, ਸ਼ਬਦਾਂ ਦੀ ਜਾਦੂਗਰੀ, ਲੋਕ ਚੇਤਨਾ ਨੂੰ ਪ੍ਰਣਾਈ ਸ਼ਾਇਰੀ, ਅਤੇ ਬੁਲੰਦ ਸੁਰੀਲੀ ਆਵਾਜ਼ ਵਾਲ਼ਾ ਸ਼ਾਇਰ ਉਦਾਸੀ ਆਪਣੇ ਆਪ ਵਿੱਚ ਇੱਕ ਵੱਖਰੀ ਹੀ ਸ਼ਖ਼ਸੀਅਤ ਸੀ। ਭਾਵੇਂ ਕਿ ਹਰ ਸ਼ਾਇਰ ਵਾਂਗ ਉਹ ਵੀ ਇੱਕ ਖ਼ਾਸ ਹਾਲਾਤ ਦੀ ਪੈਦਾਵਾਰ ਸੀ, ਪ੍ਰੰਤੂ ਉਸਦੀ ਵੱਖਰੀ ਪਛਾਣ ਏਨੇ ਦਹਾਕੇ ਗੁਜ਼ਰ ਜਾਣ ਬਾਅਦ ਅੱਜ ਵੀ ਕਾਇਮ ਹੈ। ਬੇਸ਼ੱਕ ਧਾਰਮਿਕ ਕੱਟੜਪੰਥੀਆਂ ਦੀ ਲੰਮੀ ਚੜ੍ਹਾਈ ਕਾਰਨ ਲੋਕ-ਚੇਤਨਾ ਅਤੇ ਲੋਕ-ਪੱਖੀ ਸੁਭਾਅ ਵਾਲੀ ਕਵਿਤਾ ਤੇ ਗੀਤਕਾਰੀ ਲੰਮਾ ਸਮਾਂ ਦਬਾਈ ਰੱਖੀ ਗਈ ਪ੍ਰੰਤੂ ਜਿਸ ਤਰ੍ਹਾਂ ਦੇ ਅਣਸੁਖਾਵੇ ਹਾਲਾਤ ਵਿੱਚੋਂ ਅੱਜ ਪੰਜਾਬ ਗੁਜ਼ਰ ਰਿਹਾ ਹੈ, ਉਨ੍ਹਾਂ ਤੋਂ ਇੰਝ ਜਾਪਦਾ ਹੈ ਕਿ ਉਦਾਸੀ ਦੀ ਕਵਿਤਾ ਇੱਕ ਵਾਰ ਫਿਰ ਕਵੀ ਦਰਬਾਰਾਂ ਅਤੇ ਨੌਜਵਾਨਾਂ ਦੇ ਪ੍ਰੋਗਰਾਮਾਂ ਵਿੱਚ ਗੂੰਜੇਗੀ ਅਤੇ ਸੰਘਰਸ਼ਮਈ ਲੋਕਾਂ ਲਈ ਮਿਸ਼ਾਲ ਬਣ ਕੇ ਮੱਚੇਗੀ ਕਿਉਂਕਿ ਇਸ ਬਹੁ-ਹੁਨਰੀ ਕਵੀ ਦੀ ਕਵਿਤਾ ਵਿੱਚ ਲੈਅ ਹੈ, ਸ੍ਰੋਦੀਅਤ ਹੈ, ਸੰਗੀਤ ਹੈ, ਕਾਵਿਕ ਮੁਹਾਵਰਾ ਹੈ, ਸੁਨੇਹਾ ਹੈ ਅਤੇ ਗ਼ਲਤ ਨਿਜ਼ਾਮ ਦਾ ਸ਼ਿਕਾਰ ਹੋਏ ਲੋਕਾਂ ਦਾ ਦਰਦ ਹੈ।

# ਤਲਖ ਹਕੀਕਤਾਂ ਦਾ ਸਿਰਜਕ

**-ਡਾ. ਅਜਮੇਰ ਸਿੰਘ***

ਜਿਸ ਕੁਲ ਵਿੱਚ ਸੰਤ ਰਾਮ ਉਦਾਸੀ ਵਰਗਾ ਤੇਜ਼ਸਵੀ ਲੋਕ ਕਵੀ ਪੈਦਾ ਹੋਇਆ ਹੋਵੇ, ਉਹ ਕੁਲ ਵਿਸ਼ੇਸ਼ ਹੋ ਜਾਂਦੀ ਹੈ, ਇੱਕ ਤਾਂ ਇਹ ਕਵੀ ਸਮਾਜ ਦੇ ਸਭ ਤੋਂ ਥਲੜੇ ਵਰਗ ਵਾਲਮੀਕੀ ਦਲਿਤ ਵਰਗ ਵਿੱਚ ਪੈਦਾ ਹੋਇਆ, ਜਿਸ ਦੀ ਸੰਵੇਦਨ ਸ਼ਕਤੀ ਏਨੀ ਤੇਜ਼ ਹੈ ਕਿ ਸ਼ੋਸ਼ਿਤ ਵਰਗ ਦੀਆਂ ਤਲਖ ਹਕੀਕਤਾਂ ਨੂੰ ਵੇਖਦਾ ਤੇ ਕਾਵਿ ਵਿੱਚ ਚਿਤਰਨ ਕਰਦਾ ਹੈ ਦੂਜਾ, ਸਮਾਜਿਕ ਪ੍ਰਬੰਧ ਨੂੰ ਬਦਲਣ ਲਈ ਜੂਝ ਰਹੀ ਕ੍ਰਾਂਤੀਕਾਰੀ ਚੇਤੰਨਤਾ ਦੀ ਸਮਝ ਹੀ ਨਹੀਂ, ਸਗੋਂ ਸੰਘਰਸ਼ ਦੀ ਸਫ਼ਾ ਬੰਦੀ ਵਿੱਚ ਜੂਝ ਰਿਹਾ ਹੈ ਤੀਜਾ, ਉਸ ਦਾ ਕਾਵਿ ਕਲਾਤਮਿਕ ਕਾਵਿ ਦੀਆਂ ਕਈ ਜੁਗਤਾਂ ਨੂੰ ਲੈ ਕੇ ਕਾਵਿ ਬੱਧ ਮੰਜ਼ਰ ਸਿਰਜ ਰਿਹਾ ਹੈ ਚੌਥਾ, ਉਸ ਦੇ ਲੋਹੜੇ ਦਾ ਸਰੋਦੀ ਰੰਗ ਹੈ, ਗੀਤਾਤਮਿਕਤਾ ਹੈ, ਸ਼ਬਦਾਂ ਦੀ ਟੁਣਕਾਰ ਹੈ, ਸ਼ਬਦ ਵਿੱਚ ਛੁਪਿਆ ਸੰਗੀਤ ਹੈ, ਪੰਜਵਾਂ, ਉਹ ਉੱਚ ਪੱਧਰ ਦਾ ਗਾਇਕ ਵੀ ਹੈ ਜਿਸ ਨੇ ਦੋ ਪੀੜ੍ਹੀਆਂ ਦੇ ਸਰੋਤਿਆਂ ਦੇ ਦਿਲਾਂ ਨੂੰ ਆਪਣੀ ਗਾਇਣ ਸ਼ਕਤੀ ਨਾਲ ਮੰਤਰ ਮੁਗਧ ਕੀਤਾ ਹੈ, ਉਹ ਸੁਰ, ਸ਼ਬਦ, ਸਟੇਜ ਦਾ ਉਸਤਾਦ ਸੀ।

ਕਾਵਿ ਆਪਣੇ ਆਪ ਵਿੱਚ ਬਹੁਤ ਬੜੀ ਸ਼ਕਤੀ ਹੈ, ਸ਼ਬਦ ਦੇ ਜੀਵਨ ਦੇ ਸੱਚ ਨਾਲ ਜੁੜਿਆ ਹੈ ਤਾਂ ਉਹ ਖੁਰਦਾ ਨਹੀਂ ਹੈ, ਜੀਵਨ ਦਾ ਸੱਚ ਕੇਵਲ ਅਧਿਆਤਮਿਕ ਸੱਚ ਹੀ ਨਹੀਂ ਸਗੋਂ ਉਹ ਹੈ ਜੋ ਇਸ ਬੋਦਾ ਤੇ ਸ਼ੋਸ਼ਿਤ ਸਮਾਜਿਕ ਪ੍ਰਬੰਧ ਨੂੰ ਸ਼੍ਰੇਣੀ ਸੰਘਰਸ਼ ਰਾਹੀਂ, ਮਾਰਕਸੀ ਲੈਨਿਨੀ ਵਿਧੀ ਨਾਲ, ਲੋਕ ਸ਼ਕਤੀ ਨੂੰ ਨਾਲ ਲੈ ਕੇ ਜੂਝ ਰਿਹਾ ਹੋਵੇ। ਕਵੀ ਸਮਾਜ ਦੀ ਅੱਖ ਹੁੰਦਾ ਹੈ, ਪੂੰਜੀਵਾਦੀ ਸਮਾਜ ਪ੍ਰਬੰਧ ਲਈ ਚੇਤਨ ਕਵੀ ਹੋਣਾ ਵੰਗਾਰ ਹੈ। ਇਹ ਕਵੀ ਸਾਹਿਤਕਾਰ ਆਪਣੀ ਰਚਨਾ ਵਿੱਚ ਲੋਕ ਪੀੜਾਂ ਦੀ ਚੀਸ ਤੇ ਅੱਥਰੂਆਂ ਨੂੰ ਲੋਕ ਰੋਹ ਦੇ ਤਪ-ਤੇਜ਼ ਨਾਲ ਲਾਲ ਕਰਦਾ, ਸੂਰਮਗਤੀ ਭਰਿਆ ਚਮਤਕਾਰੀ ਕਰਮ ਬਣ ਜਾਂਦਾ ਹੈ, ਜਿੱਥੇ ਅੱਖ ਦਾ ਪਾਣੀ, ਕਾਵਿ ਦਾ ਪਾਣੀ ਤੇ ਤਲਵਾਰ ਦਾ ਪਾਣੀ ਮਿਲਕੇ ਲੋਹੇ ਵਾਂਗ ਕਰੜੇ ਹੋ ਜਾਂਦੇ ਹਨ। ਕਵੀ ਸਮਾਜ ਦੀ ਪੀੜਾਂ ਨੂੰ ਨਿੱਜ ਦੀ ਪੀੜ ਵਿੱਚ ਬਿਆਨ ਕੇ ਸੱਚ ਦੇ ਸੰਘਰਸ਼ ਵੱਲ ਤੋਰਦਾ ਹੈ। ਜਿਹੜੇ ਕਵੀ ਚੇਤਨ ਰੂਪ ਵਿੱਚ ਇਸ ਅੱਗ ਦੇ ਦਰਿਆ ਵਿੱਚ ਤੁਰਨ ਲਈ ਛਾਲ ਮਾਰਦੇ ਹਨ, ਉਨ੍ਹਾਂ ਨੂੰ ਸੰਘਰਸ਼ ਆਈਆਂ ਔਕੜਾਂ ਤੇ ਤਕਲੀਫ਼ਾਂ ਦਾ ਕੋਈ ਗਮ ਤੇ ਡਰ ਨਹੀਂ ਰਹਿੰਦਾ ਜਿਵੇਂ ਭਾਈ ਮਨੀ ਸਿੰਘ ਨੂੰ ਜਲਾਦ ਦੀ ਰੰਬੀ ਤੋਂ ਡਰ ਨਹੀਂ ਲੱਗਦਾ। ਇਸ ਲਈ ਇੰਟੈਰੋਗੇਸ਼ਨ ਸੈਂਟਰ ਵਿੱਚ ਕੀਤੇ ਅਣਮਨੁੱਖੀ ਜ਼ੁਲਮ ਤਸ਼ੱਦਦ ਦਾ ਸਹਿਮ ਨਹੀਂ ਰਹਿੰਦਾ। ਜਿਹੜਾ ਕਵੀ ਇਸ ਕੁਟ ਮਾਰਨ ਨੂੰ ਬਰਦਾਸ਼ਤ ਕਰਕੇ 'ਚੌਨੁਕਰੀਆਂ ਸੀਖਾਂ' ਜੇਲ੍ਹ ਵਿੱਚ ਲਿਖ ਰਿਹਾ ਹੋਵੇ ਤਾਂ ਪਤਾ ਲੱਗਦਾ ਉਸਦਾ ਅੰਦਰਲਾ ਸੱਚ ਬਾਹਰਲੇ ਤਸ਼ੱਦਦ ਤੋਂ ਡੋਲਿਆ ਨਹੀਂ ਹੈ।

---

*ਪੰਜਾਬੀ ਸਾਹਿਤ ਅਧਿਐਨ ਵਿਭਾਗ, ਪੰਜਾਬੀ ਵਿਭਾਗ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸਾਬਕਾ ਮੁਖੀ ਅਤੇ ਪ੍ਰੋਫੈਸਰ ਸਨ।

## ਸ਼ਖ਼ਸੀਅਤ

'ਉਦਾਸੀ' ਸਮਾਜ ਦੇ ਸਭ ਤੋਂ ਥਲੜੇ ਦਲਿਤ ਵਰਗ ਵਿੱਚੋਂ ਸੀ ਤੇ ਬਹੁਤ ਚੇਤੰਨ ਵੀ। ਉਸਦਾ ਜੀਵਨ ਨਿਰੰਤਰ ਹਾਂ ਪੱਖੀ ਸੰਘਰਸ਼ ਦੀ ਗਾਥਾ ਹੈ। ਉਸ ਨੇ ਨਾ ਕੇਵਲ ਨੰਗੇ ਪੈਰੀਂ ਚੱਲ ਕੇ ਪੜ੍ਹਾਈ ਕੀਤੀ, ਆਪ ਅਧਿਆਪਕ ਬਣ ਹੋਰਨਾਂ ਪੀੜ੍ਹੀਆਂ ਦਾ ਪ੍ਰੇਰਨਾ ਸ੍ਰੋਤ ਬਣਿਆ ਅਤੇ ਉਨ੍ਹਾਂ ਨੂੰ ਸੰਘਰਸ਼ ਦੇ ਕੰਡਿਆਲੇ ਰਾਹਾਂ ਉੱਤੇ ਤੋਰਨਾ ਸਿਖਾਇਆ। ਉਸ ਦੀ ਮੰਜ਼ਿਲ ਨੇੜੇ ਨਹੀਂ ਸੀ, ਉਹ ਅੱਗੇ ਤੇ ਅਗਲੇਰੇ ਮੁਕਾਮਾਂ ਉੱਤੇ ਤੁਰਿਆ ਗਿਆ ਹੈ। ਇਹੀ ਗੱਲ ਉਸ ਕਾਵਿ ਰਚਨਾ ਦੀ ਹੈ ਜੋ ਨਿਰੰਤਰ ਵਿਕਾਸ ਕਰਦੀ ਹੈ। ਸਰਕਾਰੀ ਤਸ਼ੱਦਦ ਨਾਲ ਇਹ ਬੰਦਾ ਹੋਰ ਦ੍ਰਿੜ੍ਹ ਹੁੰਦਾ ਹੈ। ਅਸਲ ਵਿਚ ਇਸ ਦੀ ਸਦੀਵੀ ਦ੍ਰਿੜ੍ਹਤਾ ਹੀ ਇਹ ਹੈ ਕਿ ਉਹ ਜੀਵਨ ਵਿੱਚ ਆਈਆਂ ਵਿਰੋਧਤਾਈਆਂ ਨੂੰ ਵਿਰੋਧ ਵਿਕਾਸ ਦੇ ਫਲਸਫੇ ਨਾਲ ਅੱਗੇ ਲੈ ਕੇ ਤੁਰਿਆ। ਉਸ ਨੇ ਜੀਵਨ ਵਿੱਚ, ਵਿਹਾਰ ਵਿੱਚ ਅਥਵਾ ਨਾਮ ਵਿੱਚ, ਸਰੂਪ ਵਿੱਚ ਆਪਣੀ ਦ੍ਰਿੜ੍ਹਤਾ ਬਣਾਈ ਰੱਖੀ। ਇਨਕਲਾਬੀ ਕਵੀ ਜਿਸ ਦਾ ਨਾਮ 'ਸੰਤ' 'ਰਾਮ' 'ਉਦਾਸੀ' ਤਿੰਨੇ ਹੀ ਨਾਮ ਪਿਛਾਂ-ਖਿੱਚੂ, ਧਾਰਮਿਕ ਤੇ ਨਕਾਰਾਤਮਿਕ ਅਰਥਾਂ ਵਾਲੇ ਹਨ। ਉਦਾਸੀ ਨੇ ਲੋਕਾਂ ਤੇ ਕ੍ਰਾਂਤੀਕਾਰੀ ਕਵੀਆਂ/ਅਲੋਚਕਾਂ ਤੋਂ ਡਰ ਕੇ ਨਾਂ ਨਹੀਂ ਬਦਲਿਆ ਸਗੋਂ ਇਨ੍ਹਾਂ ਨੂੰ ਨਵੇਂ ਅਰਥ ਦੇ ਦਿੱਤੇ। ਅੱਜ 'ਉਦਾਸੀ' ਕ੍ਰਾਂਤੀ ਬਣ ਗਈ। ਉਹ ਕੈਨੇਡਾ ਗਿਆ, ਪਰ ਸਰੀਰਕ ਤੌਰ ਤੇ ਅਤੇ ਨਾ ਹੀ ਮਾਨਸਿਕ ਤੌਰ ਤੇ ਬਦਲਿਆ। ਉਦਾਸੀ ਉਨ੍ਹਾਂ ਲੋਕਾਂ ਵਰਗਾ ਨਹੀਂ, ਜੋ ਕਿਸੇ ਦੇ ਮਹਿਲ ਵੇਖ ਕੇ ਆਪਣੀ ਕੁੱਲੀ ਢਾਹ ਦਿੰਦੇ ਹਨ ਉਸ ਨੂੰ ਆਪਣੇ ਪੈਰਾਂ ਉੱਤੇ ਖਲੋਅ ਕੇ ਮਹਿਲ ਨਾਲ ਸੰਘਰਸ਼ ਕਰਨਾ ਆਉਂਦਾ ਸੀ।

'ਉਦਾਸੀ' ਆਪਣੇ ਪਰਿਵਾਰ, ਪਤਨੀ, ਬੱਚਿਆਂ ਨੂੰ ਮੋਹ ਕਰਨ ਵਾਲਾ ਸੀ। ਉਹ ਬੱਚਿਆਂ ਦੀ ਬਿਹਤਰੀ ਬਾਰੇ ਵੀ ਸੋਚਦਾ ਤੇ ਕਰਮਸ਼ੀਲ ਸੀ ਤੇ ਨਾਲ ਹੀ ਬੱਚਿਆਂ ਦੇ ਮਸਤਕ ਵਿੱਚ ਅਗਾਂਹਵਧੂ ਚੇਤਨਾ ਬਾਲ਼ਦਾ। ਇਸ ਲਈ ਪਰਿਵਾਰ ਦੇ ਜੀਅ ਉਸ ਉੱਤੇ ਮਾਣ ਕਰਦੇ ਹਨ ਤੇ ਉਸ ਦੇ ਨਕਸ਼ੇ ਕਦਮ ਤੇ ਤੁਰਨ ਲਈ ਲੋਚਦੇ ਹਨ। ਭਾਵੇਂ ਉਸਦੇ ਵਿਚਾਰਾਂ ਤੇ ਪਹਿਰਾ ਦੇਣਾ ਬਹੁਤ ਕਠਿਨ ਕਾਰਜ ਹੈ।

'ਉਦਾਸੀ' ਯਾਰਾਂ ਦਾ ਯਾਰ ਸੀ, ਉਸ ਦੇ ਯਾਰ ਉਸ ਦੀ ਸ਼ਕਤੀ ਤੇ ਕਮਜ਼ੋਰੀ ਸਨ। ਉਸਨੂੰ ਜਿੰਨਾ ਗਮ ਸਹੀ ਅਰਥਾਂ ਵਿੱਚ ਆਪਣੇ ਯਾਰ ਦੇ ਮਰਨ ਦਾ ਹੁੰਦਾ ਸੀ, ਉਸ ਵਾਂਗ ਹੋਰ ਕਿਸੇ ਜੁਝਾਰਵਾਦੀ ਕਵੀ ਦੀ ਕਲਮ ਨੇ ਬਿਆਨ ਨਹੀਂ ਕੀਤਾ। ਉਹ ਆਪਣੇ ਯਾਰਾਂ ਉੱਪਰ ਕਾਵਿ ਰਚ ਕੇ ਲੋਕ ਲਹਿਰ ਦੀ ਸ਼ਕਤੀ ਨੂੰ ਘਟਾਉਂਦਾ ਨਹੀਂ, ਸਗੋਂ ਵਧਾਉਂਦਾ ਹੈ :

ਮਾਂ ਧਰਤੀਏ ਸਦਾ ਸੁਹਾਗਣੇ ਨੀ
ਮੇਰੇ ਯਾਰਾਂ ਨੂੰ ਜਨਮ ਨਾ ਦੇਈਂ ਉਥੇ
ਜੀਹਦੇ ਲੋਕਾਂ ਨੇ ਗੁਰੂ ਗੋਬਿੰਦ ਵਰਗਾ
ਲੋਕ-ਝਿੜੀ ਦੇ ਵਿੱਚ ਲੁਕਾਅ ਲਿਆ ਹੈ
ਜਿਹਦੀ ਗੋਦ ਪੁੱਤਰਾਂ ਨਕਸਲਵਾੜੀਆਂ ਦਾ

ਸੇਕ ਸਾਰਾ ਹੀ ਸੀਨੇ ਸਮੋ ਲਿਆ ਹੈ
ਮਾਂ ਧਰਤੀਏ ਸਦਾ ਸੁਹਾਗਣੇ ਨੀ
ਮੇਰੇ ਯਾਰਾਂ ਨੂੰ ਜਨਮ ਤੂੰ ਦੇਈਂ ਉੱਥੇ।
ਜਿੱਥੇ ਖ਼ੂਨ ਹੈ ਮੇਰਿਆਂ ਵੀਰਿਆਂ ਦਾ
ਵਿਛਿਆ ਸੜਕਾਂ ਤੇ ਹੱਕਾਂ ਦੀ ਲੁੱਕ ਬਣ ਕੇ
ਬੁੱਚੜ ਖਾਨਿਆਂ 'ਚੋਂ ਜਿੱਥੇ ਲੋਕ ਮੇਰੇ
ਨਿਤਰ ਰਹੇ ਇਤਿਹਾਸ ਦੀ ਠੁੱਕ ਬਣ ਕੇ
ਮਾਂ ਧਰਤੀਏ ਸਦਾ ਸੁਹਾਗਣੇ ਨੀ।

ਕ੍ਰਾਂਤੀ ਦੇ ਲਈ ਪ੍ਰਵਾਨਿਆਂ ਦਾ ਖ਼ੂਨ ਦਾ ਡੁੱਲਣਾ ਹੀ ਹੈ, ਜਿਨ੍ਹਾਂ ਨੇ ਮੌਤ ਨੂੰ ਸ਼ਾਨ ਨਾਲ ਸਵੀਕਾਰਿਆ ਹੈ, ਉਹੀ ਇਤਿਹਾਸ ਦੀ ਠੁੱਕ ਬਣਦੇ ਹਨ। ਜਿਹੜੇ ਵੀ ਕਵੀ ਤੇ ਪਾਰਟੀ ਵਰਕਰ ਬੁਚੜਖਾਨਿਆਂ ਵਿੱਚੋਂ ਲੋਕ ਪੱਖੀ ਬਣਕੇ ਨਿਕਲੇ- ਉਦਾਸੀ ਉਨ੍ਹਾਂ ਵਿੱਚੋਂ ਇੱਕ ਹੈ। ਉਦਾਸੀ ਇਨਕਲਾਬ ਦਾ ਹੋਕਾ ਹੈ।

'ਉਦਾਸੀ' ਵਿੱਚ ਨਾ ਦਲਿਤ ਹੋਣ ਦੀ ਹੀਣ ਭਾਵਨਾ ਹੈ ਨਾ ਹੀ ਇੱਕ ਸਫਲ ਕਵੀ ਹੋਣ ਦੀ ਮੜਕ ਹੈ। ਜਿਵੇਂ ਸ਼ਿਵ ਕੁਮਾਰ ਤੇ ਹੋਰ ਕਵੀਆਂ ਵਿੱਚ ਹੈ- ਜ਼ਿੰਦਗੀ ਦੇ ਕਰੂਰ ਤੇ ਕਠੋਰ ਅਨੁਭਵ ਨੇ ਵਿਦੇਸ਼ੀ ਉੱਤਮ ਸਾਹਿਤ ਦੀ ਰੌਸ਼ਨੀ ਨੇ, ਮਾਰਕਸੀ ਲੈਨਿਨੀ ਵਿਚਾਰਧਾਰਾ ਦੇ ਬੋਧ ਨੇ ਉਦਾਸੀ ਨੂੰ ਇੱਕ ਬਿਲਕੁੱਲ ਵੱਖਰੀ ਤਰ੍ਹਾਂ ਦਾ ਮਨੁੱਖ ਬਣਾ ਦਿੱਤਾ ਸੀ।

ਉਸ ਨੇ ਆਪਣੇ ਮਨ ਤੇ ਬੁੱਧੀ ਨੂੰ ਵਰਗ-ਰਹਿਤ ਬਣਾ ਲਿਆ ਸੀ। ਉਸ ਨੂੰ ਸਾਈਕਲ ਤੇ ਬਰਸੀਮ ਵੱਢ ਕੇ ਲਿਆਉਣ ਵਿੱਚ ਕੋਈ ਤਰੱਦਦ ਨਹੀਂ ਹੁੰਦਾ। ਉਦਾਸੀ ਬਹੁਤ ਸਾਧਾਰਨ ਤੇ ਸਰਲ ਸਿੱਧਾ ਸਾਦਾ ਬੰਦਾ ਲੱਗਦਾ ਸੀ ਭਾਵੇਂ ਉਹ ਆਪਣੇ ਦੋ ਗੁਣਾਂ ਵਿੱਚ ਬਹੁਤ ਅਸਾਧਾਰਨ ਬਣ ਗਿਆ ਸੀ। ਉਹ ਹਨ ਵਧੀਆ ਕਵੀ ਤੇ ਵਧੀਆ ਗਾਇਕ ਹੋਣਾ। ਆਮ ਤੌਰ ਤੇ ਜਦੋਂ ਕਿਸੇ ਬੰਦੇ ਵਿੱਚ ਕੋਈ ਗੁਣ ਹੋਵੇ ਤਾਂ ਉਸ ਦਾ ਤੌਰ ਤਰੀਕਾ ਬਦਲ ਜਾਂਦਾ ਹੈ।

ਉਦਾਸੀ ਦੀਆਂ ਜੋ ਕਮਜ਼ੋਰੀਆਂ ਹਨ, ਉਹ ਪ੍ਰਗਟ ਰੂਪ ਵਿੱਚ ਹਨ- ਜਿਵੇਂ ਗਲਤ ਮੌਕੇ ਸ਼ਰਾਬ ਪੀ ਲੈਣੀ। ਪੈਸੇ ਦੇ ਲੈਣ ਦੇਣ ਵਿੱਚ ਉਹ ਪੱਕਾ ਸੀ, ਉਧਾਰ ਮੋੜ ਦਿੰਦਾ ਸੀ। ਚੰਗੀ ਗੱਲ ਇਹ ਹੈ ਔਰਤ ਉਸ ਦੀ ਕਮਜ਼ੋਰੀ ਨਹੀਂ ਸੀ। ਲੋਕਾਂ ਨੇ ਇਸ ਨਕਸਲਵਾੜੀ ਨੂੰ ਆਪਣੇ ਘਰਾਂ ਵਿੱਚ ਲਕੋਇਆ ਹੈ ਪਰ ਕਿਸੇ ਨੂੰ ਪਛਤਾਉਣਾ ਨਹੀਂ ਪਿਆ, ਉਦਾਸੀ ਦੀਆਂ ਕਮਜ਼ੋਰੀਆਂ ਬੰਦ ਕਮਰੇ ਦੀਆਂ ਕਮਜ਼ੋਰੀਆਂ ਨਹੀਂ ਹਨ ਸਗੋਂ ਨਿਗੂਣੀਆਂ ਜਿਹੀਆਂ ਹਨ।

'ਉਦਾਸੀ' ਇੱਕ ਵਧੀਆ ਮਨੁੱਖ ਸੀ, ਜਿਸ ਦਾ ਦਿਲ ਮਨੁੱਖੀ ਪਿਆਰ ਲਈ ਧੜਕਦਾ ਸੀ, ਇੱਕ ਵਧੀਆ ਇਨਸਾਨ ਸੀ ਜੋ ਇਸ ਸਮਾਜਿਕ ਢਾਂਚੇ ਨੂੰ ਨਿੱਜ ਦੀ ਕੁਰਬਾਨੀ ਦੇ ਕੇ ਬਦਲਣ ਲਈ ਕਰਮਸ਼ੀਲ ਹੈ। ਵਧੀਆ ਕਵੀ ਹੈ ਜਿਸ ਦੀ ਕਵਿਤਾ ਵਿੱਚ ਗਰੀਬ ਲੋਕਾਂ ਦੀ ਲੁੱਟ-ਖਸੁੱਟ ਦਾ ਵਰਨਣ ਹੈ। ਉਹ ਲੋਕਾਂ ਦੀ ਭਾਸ਼ਾ ਵਿੱਚ ਹੀ ਕਵਿਤਾ ਕਰਦਾ ਹੈ। ਅਗਾਂਹਵਧੂ ਵਿਚਾਰਧਾਰਾ ਨਾਲ ਸਰਸ਼ਾਰ, ਉਦਾਸੀ ਸਿੱਧਾ ਸਾਦਾ ਮਰਜੀਵੜਾ ਹੈ, 'ਬੜੀ ਮੁਸ਼ਕਿਲ ਹੋਤਾ ਹੈ ਚਮਨ ਮੇਂ ਦੀਦਾਵਰ ਪੈਦਾ।'

## ਬੇਨਜ਼ੀਰ ਗਾਇਨ ਸ਼ੈਲੀ

ਉਦਾਸੀ ਜਿੱਡਾ ਵੱਡਾ ਕਵੀ ਹੈ ਉਡਾ ਵੱਡਾ ਹੀ ਉਹ ਗਾਇਕ ਹੈ। ਉਹ ਪੱਚੀ ਤੀਹ ਸਾਲ ਸਟੇਜਾਂ ਉੱਤੇ ਛਾਇਆ ਰਿਹਾ। ਪਹਿਲਾਂ ਪਹਿਲ ਉਸ ਦੀ ਗਾਇਕੀ ਨੇ ਹੀ ਉਸ ਦੀ ਕਵਿਤਾ ਨੂੰ ਲੋਕਪ੍ਰਿਯ ਬਣਾਇਆ। ਇਹ ਹੈਰਾਨ ਕਰਨ ਵਾਲੀ ਗੱਲ ਹੈ ਕਿ ਜੀਵਨ ਦੇ ਅਖੀਰ ਤੱਕ ਉਦਾਸੀ ਦੀ ਕਵਿਤਾ ਤੇ ਗਾਇਣ ਸ਼ੈਲੀ ਦਾ ਵਿਕਾਸ ਹੁੰਦਾ ਰਿਹਾ। ਇਸ ਦਾ ਕਾਰਣ ਹੈ ਕਿ ਉਹ ਜ਼ਿੰਦਗੀ ਦੇ ਸੰਘਰਸ਼ ਨਾਲ ਅਖ਼ੀਰ ਤੱਕ ਜੁੜਿਆ ਰਿਹਾ। ਆਰੰਭ ਇਹ ਸਿੱਖਾਂਦਰੂੰ ਵਾਂਗ ਵਿਆਹ ਸ਼ਾਦੀਆਂ ਉੱਤੇ ਗਾਉਂਦਾ ਸੀ, ਫੇਰ ਇਸ ਨੇ ਲੋਕ ਜਲਸਿਆਂ ਵਿੱਚ ਤੇ ਕਵੀ ਦਰਬਾਰਾਂ ਵਿੱਚ ਗਾਉਣਾ ਸ਼ੁਰੂ ਕਰ ਦਿੱਤਾ। ਵੀਹ ਪੱਚੀ ਵਰ੍ਹਿਆਂ ਦੇ ਗਾਇਨ ਦੇ ਲਗਾਤਾਰ ਰਿਆਜ਼ ਨਾਲ ਉਸ ਦੀ ਗਾਇਕੀ ਵਿੱਚ ਸੰਗੀਤਕ ਲੋਅ, ਸੰਗੀਤਕ ਸ਼ਕਤੀ ਤੇ ਸੰਗੀਤਕ ਪੁਖਤਗੀ ਤੇ ਸੰਗੀਤਕ ਜਾਦੂ ਜਿਹਾ ਆ ਗਿਆ ਸੀ। ਇਹ ਸ਼ਾਨ ਉਸ ਨੂੰ ਇੱਕ ਦਿਨ/ਇੱਕ ਵਰ੍ਹੇ ਵਿੱਚ ਪ੍ਰਾਪਤ ਨਹੀਂ ਹੋਈ ਸਗੋਂ ਉਸ ਦੀ ਉਮਰ ਭਰ ਦੀ ਕਮਾਈ ਹੈ।

ਉਦਾਸੀ ਦੀ ਗਾਇਨ ਸ਼ੈਲੀ ਦਾ ਜਾਦੂ ਬੱਚੇ-ਬੁੱਢੇ, ਆਦਮੀ-ਔਰਤਾਂ, ਦਲਿਤ ਪੇਂਡੂ ਲੋਕਾਂ ਤੇ ਸ਼ਹਿਰੀ ਭੱਦਰ ਪੁਰਖ, ਕਵੀਆਂ ਤੇ ਵਿਦਵਾਨਾਂ ਉੱਤੇ ਇੱਕੋ ਜਿੰਨਾ ਅਸਰ ਕਰਦਾ ਸੀ। ਨਕਸਲਵਾੜੀ ਕਵੀਆਂ ਵਿੱਚ ਹੋਰ ਕੋਈ ਵੀ ਕਵੀ ਸਟੇਜ ਉੱਤੇ ਇੰਨਾ ਖ਼ੂਬਸੂਰਤ ਰੰਗ ਨਹੀਂ ਬੰਨ੍ਹ ਸਕਦਾ। ਇਸ ਲਈ ਬੁਰਜੂਆ ਕਵੀਆਂ ਤੇ ਜੁਝਾਰੂ ਕਵੀਆਂ, ਦੋਨਾਂ ਨੂੰ ਉਦਾਸੀ ਦੀ ਸਟੇਜ ਉੱਤੇ ਹੋਂਦ ਅਤੇ ਇਸ ਦੇ ਬੇਨਜ਼ੀਰ ਗਾਇਨ ਸ਼ੈਲੀ ਦਾ ਪੂਰੀ ਤਰ੍ਹਾਂ ਪਤਾ ਤੇ ਬੋਧ ਸੀ। ਸ਼ਿਵ ਕੁਮਾਰ ਬਟਾਲਵੀ ਦੀ ਕਵਿਤਾ ਨੌਜਵਾਨ ਪੀੜ੍ਹੀ ਵਿੱਚ ਬਹੁਤ ਮਕਬੂਲ ਸੀ। ਵਿਸ਼ੇਸ਼ ਕਰਕੇ ਕਾਲਜਾਂ ਦੇ ਵਿਦਿਆਰਥੀ ਤੇ ਵਿਦਿਆਰਥਣਾਂ ਉਸ ਦੇ ਨਾਂ ਸ਼ੁਦਾਈ ਸਨ, ਕਿਉਂਕਿ ਸ਼ਿਵ ਕੁਮਾਰ ਬਟਾਲਵੀ ਆਪ ਕਾਲਜਾਂ ਦੇ ਫੰਕਸ਼ਨਾਂ ਵਿੱਚ ਲਗਾਤਾਰ ਗਾਉਂਦਾ ਰਹਿੰਦਾ ਸੀ। ਅਖ਼ੀਰ ਸ਼ਿਵ ਕੁਮਾਰ ਦੀ ਚੜ੍ਹਾਈ ਇੱਥੇ ਤੱਕ ਹੋ ਗਈ ਕਿ ਪੰਜਾਬੀ ਦਾ ਕੋਈ ਵੀ ਕਵੀ ਦਰਬਾਰ ਬਟਾਲਵੀ ਤੋਂ ਬਿਨਾਂ ਸੰਪੂਰਨ ਨਹੀਂ ਸੀ ਸਮਝਿਆ ਜਾਂਦਾ। ਉਸ ਨੂੰ ਕਵੀ ਦਰਬਾਰਾਂ ਵਿੱਚ ਸਭ ਤੋਂ ਵਧੀਆ ਤੇ ਮਹੱਤਵਪੂਰਨ ਸਮੇਂ ਉੱਤੇ ਬੁਲਾਇਆ ਜਾਂਦਾ ਸੀ। ਉਹ ਭਾਵੇਂ ਦਿਨ ਹੋਏ ਜਾਂ ਰਾਤ, ਥੋੜ੍ਹੀ ਜਿਹੀ ਲਗਾ ਕੇ ਆਪਣੀ ਵੱਖਰੀ ਜਿਹੀ ਅਦਾ ਨਾਲ ਕਵਿਤਾ ਗਾ ਕੇ ਪੜ੍ਹਦਾ ਸੀ। ਕੋਈ ਪ੍ਰਬੰਧਕ ਬਟਾਲਵੀ ਨੂੰ ਬੁਲਾਏ ਬਿਨਾਂ ਕਵੀ ਦਰਬਾਰ ਸਮਾਪਤ ਕਰਨ ਦਾ ਸਾਹਸ ਨਹੀਂ ਸੀ ਕਰ ਸਕਦਾ ਪਰ ਜਦੋਂ ਨਕਸਲਵਾੜੀ ਲਹਿਰ ਦਾ ਦੌਰ ਚਲਿਆ ਤਾਂ ਸ਼ਿਵ ਦਾ ਇਹ ਜਾਦੂ ਕਾਲਜਾਂ/ਨੌਜਵਾਨ ਪੀੜ੍ਹੀ ਤੋਂ ਉਤਰ ਗਿਆ। ਮੈਂ ਵੀ ਆਰ. ਐਸ. ਡੀ. ਕਾਲਜ ਫਿਰੋਜ਼ਪੁਰ ਵਿੱਚ ਕਰਵਾਏ ਜਾ ਰਹੇ ਕਵੀ ਦਰਬਾਰ ਵਿੱਚ ਸ਼ਾਮਿਲ ਸਾਂ, ਜਦੋਂ ਬਟਾਲਵੀ ਸਟੇਜ ਉੱਤੇ ਇਹ ਕਵਿਤਾ ਗਾ ਰਿਹਾ ਸੀ।

ਯਾਰੜਿਆ ਰੱਬ ਕਰੇ ਤੈਨੂੰ
ਪੈਣ ਬ੍ਰਿਹੋਂ ਦੇ ਕੀੜੇ ਵੇ,
ਦੋ ਨੈਣਾਂ ਦੇ ਸੰਦਲੀ ਬੂਹੇ,

ਜਾਣ ਸਦਾ ਲਈ ਭੀੜੇ ਵੇ।

ਬਟਾਲਵੀ ਦੀ ਇਹ ਕਵਿਤਾ ਵਿਦਿਆਰਥੀਆਂ, ਸਰੋਤਿਆਂ ਤੇ ਆਪਣਾ ਪ੍ਰਭਾਵ ਨਾ ਜਮਾ ਸਕੀ। ਇੱਕ ਮੁੰਡੇ ਨੇ ਉੱਠ ਕੇ ਉੱਚੀ ਆਵਾਜ਼ 'ਚ ਕਿਹਾ 'ਰੋਣਾ ਬੰਦ ਕਰੋ' ਉਦਾਸੀ ਲਗਾਓ, ਉਦਾਸੀ' ਹੂਟਿੰਗ ਵੱਧ ਗਈ। ਬਟਾਲਵੀ ਨੂੰ ਵਿਚਕਾਰੋਂ ਹੀ ਹਟਣਾ ਪਿਆ। ਸ਼ਿਵ ਕੁਮਾਰ ਵਰਗੇ ਮੰਨੇ ਪ੍ਰਮੰਨੇ ਕਵੀ ਵਾਸਤੇ ਇਹ ਸਭ ਤੋਂ ਦੁਖਦਾਈ ਘਟਨਾ ਸੀ।

'ਉਦਾਸੀ' ਨੇ ਆਪਣੀ ਕਾਫ਼ੀ ਕਾਵਿ ਸਿਰਜਣਾ ਲੋਕ ਗੀਤਾਂ, ਲੋਕ ਛੰਦਾਂ, ਲੋਕ ਬਹਿਰਾਂ ਉੱਤੇ ਕੀਤੀ ਹੈ। ਭਾਵੇਂ ਕਵਿਤਾ ਉੱਤੇ ਇਸ ਨੇ ਨਾਮ ਨਹੀਂ ਦਿੱਤੇ, ਜਿਵੇਂ ਕਲੀ, ਬੋਲੀ, ਮੋਹਰ ਛੰਦ, ਮਿਰਜ਼ਾ, ਹੀਰ, ਦੁੱਲਾ, ਕਬਿੱਤ, ਗਿੱਧੇ ਦੀ ਬੋਲੀ, ਭੰਗੜੇ ਦੀ ਬੋਲੀ ਆਦਿ। ਉਹ ਲੋਕ ਇਕੱਠਾਂ/ਜਲਸਿਆਂ/ਕਵੀ ਦਰਬਾਰਾਂ ਵਿੱਚ ਵਧੇਰੇ ਕਰਕੇ ਲੋਕ ਛੰਦਾਂ/ਲੋਕ ਬਹਿਰਾਂ ਉੱਪਰ ਹੀ ਗਾਉਂਦਾ ਸੀ, ਪਿੱਛੋਂ ਜਾ ਕੇ ਉਹ ਆਪਣੀ ਸੁਤੰਤਰ ਤਰਜ਼ਾਂ ਵੀ ਬਨਾਉਣ ਲੱਗ ਪਿਆ ਸੀ।

ਸ਼ਿਵ ਕੁਮਾਰ ਬਟਾਲਵੀ ਹੀ ਨਹੀਂ, ਸਗੋਂ ਨਕਸਲਵਾੜੀ ਕਵੀ ਵੀ ਸਟੇਜ ਉੱਤੇ ਉਦਾਸੀ ਦੀ ਮੁਹਾਰਤ/ਲੋਕਪ੍ਰਿਅਤਾ ਦਾ ਪੂਰਾ ਲੋਹਾ ਮੰਨਦੇ ਸਨ। 1973 ਦੀ ਗੱਲ ਹੈ, ਨਕਸਲਵਾੜੀ ਕਵੀਆਂ ਦਾ ਮੈਡੀਕਲ ਕਾਲਜ, ਪਟਿਆਲਾ ਵਿੱਚ ਇੱਕ ਕਵੀ ਦਰਬਾਰ ਕਰਵਾਇਆ ਗਿਆ ਸੀ, ਸੰਜੋਗ ਨਾਲ ਮੈਂ ਵੀ ਇਸ ਵਿੱਚ ਸ਼ਾਮਿਲ ਸੀ। ਪਾਸ਼, ਦਰਸ਼ਨ ਖਟਕੜ, ਦਿਲ, ਹਰਭਜਨ ਹਲਵਾਰਵੀ, ਅਮਰਜੀਤ ਚੰਦਨ ਆਦਿ ਸਭ ਸਨ। ਕੇਵਲ ਉਦਾਸੀ ਨਹੀਂ ਸੀ ਆਇਆ। ਇਸ ਕਰਕੇ ਸਾਰੇ ਬਹੁਤ ਖੁਸ਼ ਸਨ। ਜਦੋਂ ਸਟੇਜ ਉੱਤੇ ਚੜ੍ਹਣ ਲੱਗੇ, ਕਾਲੀਆਂ ਐਨਕਾਂ ਵਾਲਾ ਥੱਕਿਆ ਹਾਰਿਆ ਉਦਾਸੀ ਆ ਗਿਆ ਤਾਂ ਪਾਸ਼ ਦਰਸ਼ਨ ਖਟਕੜ ਨੂੰ ਕਹਿਣ ਲੱਗਾ, 'Sadness' ਆ ਗਿਆ ਹੁਣ ਆਪਣਾ ਕੀ ਬਣੇਗਾ? ਸਭ ਦਾ ਹਾਸਾ ਬੰਦ ਹੋ ਗਿਆ। ਸਾਰੇ ਕਵੀ ਤਿਆਰ ਬਰ ਤਿਆਰ ਸਨ। ਪਰ ਥੱਕੇ ਹਾਰੇ ਉਦਾਸੀ ਦੀ ਪਹਿਲੀ ਹੇਕ ਨੇ ਹੀ ਪਟਿਆਲਾ ਮੈਡੀਕਲ ਕਾਲਜ ਨਹੀਂ, ਪਟਿਆਲਾ ਫਤਹਿ ਕਰ ਲਿਆ, ਇਤਨਾ ਦਮ ਸੀ ਉਸ ਦੀ ਗਾਇਨ ਸ਼ੈਲੀ ਵਿੱਚ।

'ਉਦਾਸੀ' ਗਾਉਣ ਸਮੇਂ ਪੂਰਾ ਚੇਤੰਨ ਤੇ ਸਿਰਜਣਾਤਮਿਕ ਰਹਿੰਦਾ ਸੀ ਦੌਧਰ ਪਿੰਡ (ਜ਼ਿਲ੍ਹਾ ਮੋਗਾ) ਵਿੱਚ ਰਾਤ ਨੂੰ ਕਵੀ ਦਰਬਾਰ ਹੋ ਗਿਆ ਸੀ, ਜਦੋਂ ਮੈਂ ਕਵਿਤਾ ਪੜ੍ਹ ਰਿਹਾ ਸੀ ਤਾਂ ਅਚਾਨਕ ਹਨ੍ਹੇਰੀ ਆ ਗਈ। ਮੈਂ ਕਵਿਤਾ ਵਿਚਾਲੇ ਬੰਦ ਕਰ ਦਿੱਤੀ। ਉਦਾਸੀ ਉੱਠਿਆ ਤੇ ਉਸ ਨੇ ਪੂਰੇ ਟਿਕਾਅ ਤੇ ਜੋਸ਼ ਨਾਲ 'ਹਨੇਰੀਆਂ' ਵਾਲੀ ਕਵਿਤਾ ਗਾਉਣੀ ਸ਼ੁਰੂ ਕਰ ਦਿੱਤੀ 'ਆਓ ਨੀ ਹਨ੍ਹੇਰੀਓ, ਜਾਓ ਨੀ ਹਨ੍ਹੇਰੀਓ'। ਲੋਕ ਹਨ੍ਹੇਰੀ ਵਿੱਚ ਵੀ ਬੈਠੇ ਰਹੇ। ਉਹ ਹਨ੍ਹੇਰੀ ਉਦਾਸੀ ਦੀ ਹਨ੍ਹੇਰੀ ਦੇ ਜੋਸ਼ ਨੂੰ ਵੇਖ ਕੇ ਭੱਜ ਗਈ।

ਉਦਾਸੀ ਦੀ ਗਾਇਣ ਸ਼ੈਲੀ ਅਤਿ ਕਲਾਤਮਿਕਤਾ ਗੁਣਾਂ ਵਾਲੀ ਹੈ। ਦਰਸ਼ਨ ਖਟਕੜ ਠੀਕ ਲਿਖਦਾ ਹੈ :

'ਮੇਰੀ ਰਾਇ ਅਨੁਸਾਰ ਪਿਛਲੇ ਚਾਲੀ ਸਾਲਾਂ ਦੇ ਅਰਸੇ ਵਿੱਚ ਅਜਿਹੀ ਆਵਾਜ਼ ਪ੍ਰਸਿੱਧ ਢਾਡੀ ਅਮਰ ਸਿੰਘ ਸ਼ੌਂਕੀ ਕੋਲ ਸੀ, ਜਿਹੜਾ ਆਪਣੀ ਗਾਇਕੀ

ਨਾਲ ਪੂਰਾ ਨਿਆਂ ਕਰ ਸਕਿਆ ਹੈ। ਉਸ ਤੋਂ ਬਾਅਦ ਇਹ ਤੋਹਫ਼ਾ ਸ਼ਿਵ ਕੁਮਾਰ ਬਟਾਲਵੀ ਕੋਲ ਸੀ ਅਤੇ ਉਸ ਦੀ ਆਵਾਜ਼ ਬਿਰਹਾਂ ਮੁਖੀ ਰਚਨਾਵਾਂ ਦੇ ਅਨੁਸਾਰੀ ਹੋ ਕੇ ਦਰਦ ਪਰੁਚੀ ਹੂਕ ਬਣ ਕੇ ਸਰੋਤਿਆਂ ਦੇ ਧੁਰ ਅੰਦਰ ਤੱਕ ਉੱਤਰ ਜਾਂਦੀ ਸੀ। ਮੈਂ ਆਪ ਬਿਲਕੁੱਲ ਅਨਪੜ੍ਹ ਸਾਧਾਰਨ ਪੇਂਡੂ ਉਸ ਦੇ ਕਾਵਿ ਉਚਾਰਨ ਦੇ ਦਰਦ ਨਾਲ ਵਿੰਨ੍ਹੇ ਜਾਂਦੇ ਵੇਖੇ ਹਨ। ਤੀਸਰਾ ਵਿਅਕਤੀ ਹੈ ਸਾਡਾ 'ਉਦਾਸੀ', ਜਿਸ ਦੀ ਆਵਾਜ਼ ਦੀ ਪੰਚਮ ਸੁਰ ਦੀ ਥਾਹ ਨਹੀਂ ਸੀ, ਜਿਸ ਦੀਆਂ ਗਰਜਦੀਆਂ ਰਚਨਾਵਾਂ ਵਿਚਲੀਆਂ ਲਲਕਾਰਾਂ-ਵੰਗਾਰਾਂ ਅਤੇ ਅੰਗਿਆਰਾਂ ਦੇ ਅਨੁਸਾਰੀ ਹੋ ਕੇ ਲੋਕ ਮਨ ਉੱਪਰ ਅਮਿੱਟ ਛਾਪ ਛੱਡ ਜਾਂਦੀ ਸੀ। ਉਦਾਸੀ ਤੋਂ ਮਗਰੋਂ ਕਿਸੇ ਵੀ ਕਾਵਿ ਉਚਾਰਕ ਕੋਲ ਇਹ ਸੁਗਾਤ ਨਹੀ।'

## ਕਾਵਿ ਜੁਗਤ

ਉਦਾਸੀ ਦੇ ਕਾਵਿ ਵਿੱਚ ਨਿਰੰਤਰ ਵਿਕਾਸ ਦੀ ਝਲਕ ਮਿਲਦੀ ਹੈ। ਉਸ ਦੀਆਂ ਰਚਨਾਵਾਂ ਵਿੱਚ ਸੰਵੇਦਨਸ਼ੀਲ ਪ੍ਰਵਿਰਤੀ, ਲੋਕ ਲਹਿਰਾਂ ਦੇ ਸੰਘਰਸ਼ ਦੀ ਅਗਨੀ, ਲੋਕ ਚੇਤੰਨਤਾ ਦਾ ਉਭਾਰ ਅਤੇ ਮਾਰਕਸਵਾਦੀ ਇਨਕਲਾਬੀ ਦੌਰ ਦਾ ਇਤਿਹਾਸ ਸ਼ਾਮਿਲ ਹੈ। ਉਦਾਸੀ ਦਾ ਕਾਵਿ ਨਿੱਜ ਨਾਲ ਵੀ ਜੁੜਿਆ, ਲੋਕ ਲਹਿਰਾਂ ਨਾਲ ਵੀ। ਉਸ ਦਾ ਕਾਵਿ ਵਿਸ਼ਵ ਮੁਕਤੀ ਨਾਲ ਪਰੋਲੇਤਾਰੀ ਜਮਾਤ ਦੇ ਸੰਘਰਸ਼ ਦੀ ਦਾਸਤਾਨ ਹੈ। ਉਦਾਸੀ ਆਰਾਮ ਭਰੀ ਜ਼ਿੰਦਗੀ ਛੱਡ ਕੇ ਲੋਕ ਮੁਕਤੀ ਲਈ ਹਥਿਆਰਬੰਦ ਵਿਚਾਰਧਾਰਾ ਅਮਲ ਲਈ ਜੂਝਿਆ। ਧੰਨ-ਦੌਲਤ ਦਾ ਲਾਲਚ ਛੱਡ ਕੇ ਲੋਕ ਪੱਖੀ ਰਾਜਨੀਤਿਕ ਚੇਤੰਨਤਾ ਵਾਲੇ ਰਾਹ ਤੁਰਿਆ। ਬਾਲਮੀਕੀਆਂ ਦੇ ਵਿਹੜੇ ਵਿੱਚੋਂ ਲਾਲ ਸਵੇਰ ਦੀ ਉਸਾਰੂ ਸੇਧ ਤੇ ਰੌਸ਼ਨੀ ਲੈ ਕੇ ਮਨੁੱਖੀ ਸਮਾਜ ਦੀ ਬਿਹਤਰੀ ਲਈ ਜੂਝਿਆ। ਉਸ ਨੇ ਆਪਣੀ ਸ਼੍ਰੇਣੀ ਦੇ ਸ਼ੋਸ਼ਿਤ ਹੋਣ ਦੇ ਦਰਦ ਨੂੰ ਹੱਡੀ ਹੰਡਾਇਆ ਅਤੇ ਉਸ ਦੇ ਕੌੜੇ ਤੇ ਕੁਸੈਲੇ ਅਨੁਭਵ ਨੂੰ ਖ਼ੂਬਸੂਰਤ ਤੇ ਕਲਾਤਮਿਕ ਅੰਦਾਜ਼ ਵਿੱਚ ਕਾਵਿ-ਬੱਧ ਕੀਤਾ ਹੈ। ਜਿਹੜੇ ਹਥਿਆਰਬੰਦ ਕ੍ਰਾਂਤੀ ਦੀ ਸ਼ਮ੍ਹਾ ਉੱਤੇ ਸੜਦੇ ਹਨ, ਉਹ ਨਾ ਕੇਵਲ ਕੁਰਬਾਨੀ ਦਿੰਦੇ ਹਨ ਸਗੋਂ ਮਰਨ ਤੋਂ ਪਹਿਲਾਂ ਹਾਕਮ ਸਰਕਾਰ ਦੇ ਤਸ਼ੱਦਦ ਦਾ ਜ਼ਹਿਰ ਵੀ ਪੀਂਦੇ ਹਨ। ਉਹ ਕੇਵਲ ਆਪ ਹੀ ਨਹੀਂ ਸਗੋਂ ਉਨ੍ਹਾਂ ਦਾ ਸਾਰਾ ਪਰਿਵਾਰ, ਯਾਰ ਬੇਲੀ, ਰਿਸ਼ਤੇਦਾਰ ਸਭ ਲਪੇਟ ਵਿੱਚ ਆ ਜਾਂਦੇ ਹਨ ਅਤੇ ਉਹ ਵੀ ਰਾਜ-ਕਰੋਪੀ ਦਾ ਸ਼ਿਕਾਰ ਹੁੰਦੇ ਹਨ। ਜਿਹੜੇ ਲੋਕ ਚੇਤੰਨ ਰੂਪ ਵਿੱਚ ਸੋਚ ਸਮਝ ਕੇ ਇਸ ਰਾਹ ਉੱਤੇ ਤੁਰੇ ਹਨ, ਉਨ੍ਹਾਂ ਲੋਕਾਂ/ਕਵੀਆਂ ਨੂੰ ਸਲਾਮ ਕਰਨਾ ਬਣਦਾ ਹੈ। ਉਨ੍ਹਾਂ ਦਾ ਇਹ ਸਾਰਥਿਕ ਯਤਨ ਨਾ ਕੇਵਲ ਭਾਰਤੀ ਸਮਾਜ ਨੂੰ ਬਦਲਣ ਲਈ ਹੈ ਸਗੋਂ ਉਹ ਸਾਰੇ ਮਨੁੱਖੀ ਇਤਿਹਾਸ ਵਿੱਚ ਇੱਕ ਨਵਾਂ ਸ਼ਾਨਦਾਰ ਅਧਿਆਇ ਜੋੜਣਾ ਚਾਹੁੰਦੇ ਹਨ। ਉਹ ਸਦੀਆਂ ਤੋਂ ਹੋ ਰਹੇ ਸ਼ੋਸ਼ਿਤਪੁਣੇ ਨੂੰ ਖ਼ਤਮ ਕਰਕੇ ਅਸਲੀ ਆਜ਼ਾਦੀ ਦਾ ਨਵਾਂ ਸਮਾਜ ਸਿਰਜਣਾ ਚਾਹੁੰਦੇ ਹਨ। ਸਥਾਪਿਤ ਰਾਜ ਪ੍ਰਬੰਧ ਸ਼ਕਤੀ ਨਾਲ ਬਦਲ ਸੁੱਟਣਾ ਖਾਲਾ ਜੀ ਦਾ ਵਾੜਾ ਨਹੀਂ, ਇਸ ਲਈ ਰਾਜ ਸ਼ਕਤੀ ਦੇ ਵਿਰੁੱਧ ਜੂਝਣਾ ਬਹੁਤ ਕਠਿਨ ਕਾਰਜ ਹੈ। ਕ੍ਰਾਂਤੀਕਾਰੀਆਂ ਦੇ ਹਥਿਆਰਬੰਦ ਲੜਾਈ ਦੇ ਜਿਹੜੇ ਯਤਨ ਅਸਫ਼ਲ ਰਹਿੰਦੇ ਹਨ,

ਉਹ ਗ਼ਦਰ/ਗੜਬੜ ਕਹਿਲਾਉਂਦੇ ਹਨ ਅਤੇ ਜਿਹੜਾ ਸਫ਼ਲ ਹੋ ਜਾਏ ਉਹ ਕ੍ਰਾਂਤੀ ਕਹਿਲਾਉਂਦੀ ਹੈ। ਉਦਾਸੀ ਚੇਤੰਨ ਹੋ ਕੇ ਇਨ੍ਹਾਂ ਰਾਹਾਂ ਉੱਪਰ ਤੁਰਿਆ ਹੈ।

ਉਦਾਸੀ ਦੀ ਕਵਿਤਾ ਤਿੰਨ ਗੁਣਾਂ ਦੀ ਤ੍ਰਿਵੈਣੀ ਹੈ। ਪਹਿਲਾ ਵਿਚਾਰਧਾਰਕ ਚੇਤੰਨਤਾ, ਦੂਜਾ ਕਲਾਤਮਕ ਬਿੰਬ ਸਿਰਜਣਾ, ਤੀਜਾ ਸਰੋਦੀ ਲੈਅ ਦੀ ਨਵੇਲੀ ਗਾਇਨ ਸ਼ੈਲੀ। ਇਹ ਤਿੰਨੇ ਗੁਣ ਆਪਸ ਵਿੱਚ ਮਿਲ ਕੇ ਉਸ ਦੀ ਕਵਿਤਾ ਨੂੰ ਸ਼ਕਤੀ ਤੇ ਸੋਹਜ ਦਿੰਦੇ ਹਨ, ਇਸ ਨਾਲ ਕਾਵਿ ਦੀ ਸ਼ਕਤੀ ਤੇ ਸੋਹਜ ਦਾ ਵਾਧਾ ਹੁੰਦਾ ਹੈ, ਇਹ ਕਵਿਤਾ ਨਿਰੰਤਰ ਵਿਕਾਸ ਦੀ ਦਾਸਤਾਨ ਹੈ। ਇਸ ਵਿੱਚ ਭਾਵੁਕਤਾ ਹੈ, ਉਪ ਭਾਵੁਕਤਾ ਨਹੀਂ। ਜੇਲ੍ਹ ਵਿੱਚ ਸਹੇ ਸਰੀਰਕ ਤੇ ਮਾਨਸਿਕ ਟਾਰਚਰ ਉਪਰੰਤ ਵੀ ਬੌਧਿਕ ਤੇ ਸਿਧਾਂਤਿਕ ਵਿਕਾਸ ਦੀਆਂ ਜਾਮਿਨ ਹਨ। 'ਚੌਨੁਕਰੀਆਂ ਸੀਖਾਂ' ਦੀਆਂ ਕਵਿਤਾਵਾਂ ਇਸ ਤੱਥ ਦਾ ਪ੍ਰਮਾਣ ਹਨ। ਉਦਾਸੀ ਵੀ ਬਟਾਲਵੀ ਵਾਂਗ ਸਟੇਜ ਉੱਤੇ/ਮਹਿਫਲਾਂ ਵਿੱਚ ਬਹੁਤ ਵਧੀਆ ਤਰੰਨਮ ਨਾਲ ਗਾਉਂਦਾ ਸੀ।

'ਉਦਾਸੀ' ਦੇ ਕਾਵਿ ਦੇ ਦੋ ਰੰਗ ਉਭਰਵੇਂ ਹਨ। ਪਹਿਲਾ, ਉਦਾਸੀ ਆਪਣੀ ਕਵਿਤਾ ਵਿੱਚ ਦਲਿਤ ਵਰਗ ਦੇ ਸ਼ੋਸ਼ਿਤ ਪੁਣੇ ਨੂੰ ਉਜਾਗਰ ਕਰਦਾ ਹੈ। ਦੂਜਾ, ਉਹ ਮਾਰਕਸਵਾਦੀ ਵਿਚਾਰਧਾਰਾ ਨਾਲ ਲੈਸ ਹੈ। ਉਸ ਦੀ ਅੱਖ ਸਮਾਜ ਵਿੱਚ ਵਾਪਰੇ/ਵਾਪਰ ਰਹੇ ਅਨਿਆਏ ਤੇ ਸਮਾਜਿਕ ਬੇਇਨਸਾਫੀ ਨੂੰ ਵੇਖਦੀ ਹੈ ਤੇ ਕਲਮ ਸੰਘਰਸ਼ ਕਰਨ ਦਾ ਰਾਹ ਖੋਲ੍ਹਦੀ ਹੈ। ਅੱਖ ਆਪਣੇ ਨੇੜਲਿਆਂ ਵਿੱਚ ਸ਼੍ਰੇਣੀ ਸੰਘਰਸ਼ ਦਾ ਰਾਹ ਵੇਖਦੀ ਹੈ, ਤਾਂ ਜੋ ਜਮਾਤੀ ਸੰਘਰਸ਼ ਦੇ ਰਾਹ ਨੂੰ 'ਆਗ ਕਾ ਦਰਿਆ ਹੈ ਔਰ ਡੂਬ ਕਰ ਜਾਣਾ ਹੈ' ਵਾਂਗ ਕਾਵਿ ਦੇ ਸੱਚ ਨੂੰ ਪ੍ਰਗਟ ਕਰੇ। ਕਵੀ ਕਵਿਤਾ ਨੂੰ ਸਿਧਾਂਤ ਦਾ ਜ਼ਰੀਆ ਬਣਾਵੇ ਅਤੇ ਇਸ ਨਾਲ ਸ਼ਕਤੀਸ਼ਾਲੀ ਪ੍ਰਹਾਰ ਕਰਾਵੇ, ਕਵਿਤਾ ਨੂੰ ਇਨਕਲਾਬ ਦੇ ਪ੍ਰਚਾਰ ਲਈ ਵਰਤੇ। ਹਕੂਮਤ ਕਵੀ ਦੇ ਇਸ ਵਰਤਾਓ ਨੂੰ ਕਦੋਂ ਬਰਦਾਸ਼ਤ ਕਰਦੀ ਹੈ? ਉਹ (ਇਨਕਲਾਬੀ) ਸੋਚਦੇ ਹਨ ਕਿ ਜੇ ਦੇਸ਼ ਦਾ ਰਾਜ ਪ੍ਰਬੰਧ ਪਰੋਲੇਤਾਰੀ ਜਮਾਤ ਦੇ ਹੱਥ ਆਵੇਗਾ ਤਾਂ ਹੀ ਸਹੀ ਅਰਥਾਂ ਵਿੱਚ ਲੋਕਾਂ ਦਾ ਰਾਜ ਹੋਵੇਗਾ। ਜਿਹੜੇ ਚੇਤੰਨ ਬੁੱਧ, ਹੁਨਰਮੰਦ, ਹੌਂਸਲੇਵੰਦ ਲੋਕ ਮੁਕਤੀ ਪ੍ਰਤੀ ਪ੍ਰਤੀਬੱਧਤਾ ਲੈ ਕੇ ਨਿਤਰੇ ਉਨ੍ਹਾਂ ਕਵੀਆਂ ਵਿੱਚੋਂ ਇੱਕ ਹੈ ਸੰਤ ਰਾਮ ਉਦਾਸੀ।

ਸਰਕਾਰ ਡਾਕੂ/ਵੈਲੀਆਂ ਨੂੰ ਬਰਦਾਸ਼ਤ ਕਰਦੀ ਹੈ ਪਰ ਹਥਿਆਰਬੰਦ ਜੁਝਾਰੂ ਇਨਕਲਾਬੀਆਂ ਨੂੰ ਨਹੀਂ ਕਿਉਂਕਿ ਜਿਹੜੇ ਮੁਲਕਾਂ ਉੱਤੇ ਇਨਕਲਾਬੀਆਂ ਦਾ ਹਥਿਆਰਬੰਦ ਯਤਨ ਸਫ਼ਲ ਹੋ ਜਾਂਦਾ ਹੈ, ਉੱਥੇ ਸਦਾ ਲਈ ਉਹ ਆਪਣਾ ਅਧਿਕਾਰ ਸਥਾਪਿਤ ਕਰ ਲੈਂਦੇ ਹਨ। ਕ੍ਰਾਂਤੀਕਾਰੀਆਂ ਵਿੱਚੋਂ ਕਵੀ ਸਮੇਂ ਨੂੰ ਸਭ ਤੋਂ ਪਹਿਲਾਂ ਪਕੜਦੇ ਹਨ- ਕਵੀ ਵੀ ਉਹ ਜੋ ਸਟੇਜ ਉੱਤੇ ਗਾਉਣ ਵਾਲੇ ਹੁੰਦੇ ਹਨ। ਇਸ ਲਈ ਸਰਕਾਰ ਕਵੀਆਂ/ਢਾਡੀਆਂ ਗਾਇਕਾਂ ਨੂੰ ਕਰਾਰੇ ਹੱਥੀਂ ਲੈਂਦੀ ਹੈ। ਕਲਾਕਾਰਾਂ ਨੂੰ ਸਰਕਾਰੀ ਸਿਤਮ ਹੱਸ ਕੇ ਬਰਦਾਸ਼ਤ ਕਰਨਾ ਪੈਂਦਾ ਹੈ, ਜਿਵੇਂ ਸੰਤ ਰਾਮ ਉਦਾਸੀ ਨੇ ਕੀਤਾ ਹੈ। ਉਦਾਸੀ ਦੀ ਕਵਿਤਾ ਦੇ ਹਰ ਵਰਗ ਵਿੱਚ ਮਕਬੂਲ ਹੋਣ ਦਾ ਕਾਰਨ ਕ੍ਰਾਂਤੀਕਾਰੀ ਵਿਚਾਰਧਾਰਾ ਨਾਲ ਪਰਪੱਕ ਹੋਣ ਅਤੇ ਬਾਲਮੀਕ ਵਰਗ ਨਾਲ ਸੰਬੰਧਿਤ ਰੱਖਦੀਆਂ ਹੱਡੀਂ ਹੰਡਾਈਆਂ ਤਸਵੀਰਾਂ ਦੀ ਅਤਿ ਕਲਾਤਮਕ ਪੇਸ਼ਕਾਰੀ ਹੈ, ਜੋ ਜੀਵਨ ਦੇ ਕਠੋਰ ਸੱਚ ਨੂੰ ਬਿਆਨ ਕਰਦੀ ਹੈ। ਉਸ ਨੂੰ ਗਰੀਬੀ ਦੀ ਦੁਰਦਸ਼ਾ ਦਾ ਬੋਧ ਹੈ, ਉਸ ਪਾਸ ਕਵੀਸ਼ਰੀ ਤੇ ਕਾਵਿ ਦੇ ਸ਼ਾਸਤਰ ਹਨ। ਦੂਜੇ ਸ਼ਬਦਾਂ ਵਿੱਚ ਉਸ

ਨੇ ਪਰੋਲੋਤਾਰੀ ਸ਼ੋਸ਼ਿਤਪੁਣੇ ਦਾ ਸਿੱਧਾ ਅਨੁਭਵ ਲੋਕ ਬੋਲੀ, ਲੋਕ ਮੁਹਾਵਰੇ ਤੇ ਲੋਕ ਤਰਜ਼ਾਂ ਵਿੱਚ ਪੇਸ਼ ਕੀਤਾ ਹੈ। ਉਦਾਸੀ ਕਾਵਿ ਦੀ ਵੱਖਰੀ ਪਛਾਣ ਹੈ, ਜਿਸ ਨੂੰ ਅਜੇ ਤੱਕ ਕੋਈ ਪ੍ਰਗਤੀਵਾਦੀ ਸ਼ਾਇਰ ਪਛਾੜ ਨਹੀਂ ਸਕਿਆ। ਇਸ ਦਾ ਵਿਰੋਧ ਸਮਾਜ ਦੀ ਸਭ ਤੋਂ ਛੋਟੀ ਇਕਾਈ ਪਿੰਡ ਦੇ ਸਭ ਤੋਂ ਛੋਟੇ ਰੂਪ ਵਿੱਚ ਵਿਦਮਾਨ ਹੈ ਜਿਵੇਂ ਪਿੰਡ ਦਾ ਸ਼ਾਹ ਤੇ ਦਲਿਤ ਵਰਗ, ਪਿੰਡ ਦਾ ਨੰਬਰਦਾਰ-ਜਾਗੀਰਦਾਰ ਤੇ ਸੀਰੀ ਤੇ ਕਾਮਾ ਵਰਗ, ਥਾਣੇਦਾਰ ਅਫ਼ਸਰ ਤੇ ਗ਼ਰੀਬ ਗੁਰਬਾ ਆਦਿ।

ਉਦਾਸੀ ਕਾਵਿ ਦਾ ਦੂਜਾ ਮੀਰੀ ਗੁਣ ਉਸ ਦੇ ਕਾਵਿ ਵਿੱਚ ਸੀ ਅਨੁਪਰਾਸ਼ ਸ਼ਬਦਾਂ ਦੀ ਭਰਮਾਰ ਕਾਵਿ ਦੀ ਰਵਾਨੀ, ਕਹਿਰਾਂ ਦੀ ਲੈਅਕਾਰੀ ਤੇ ਸਰੋਦੀ ਭਾਵ ਨਾਲ ਭਰਪੂਰ ਹੈ, ਜਿਸ ਵਿੱਚ ਅਥਰੇ ਦਰਿਆ ਦੀ ਗੁੰਜਾਰ ਹੈ, ਜਿਸ ਵਿੱਚੋਂ ਗੀਤਾਤਮਿਕਤਾ ਦਾ ਸੰਚਾਰ ਹੁੰਦਾ ਰੰਹਿਦਾ ਹੈ, ਜੋ ਹਰ ਪ੍ਰਕਾਰ ਦੇ ਪਾਠਕ ਨੂੰ ਮੰਤਰ ਮੁਗਧ ਕਰਨ ਦੀ ਸ਼ਕਤੀ ਰੱਖਦੀ ਹੈ। ਇਸ ਲਈ ਗੁਰਸ਼ਰਨ ਸਿੰਘ 'ਉਦਾਸੀ ਨੂੰ ਪੰਜਾਬੀ ਇਨਕਲਾਬੀ ਸਰੋਦੀ ਕਵਿਤਾ ਦੀ ਸਿਖ਼ਰ ਦਾ ਨਾਂ ਆਖਦਾ ਹੈ। ਉਸ ਦੀ ਕਵਿਤਾ ਵਿੱਚ ਲੋਕ ਸੰਗੀਤ ਮੌਜੂਦ ਰਹਿੰਦਾ ਹੈ, ਗੀਤ ਨਾਟ ਉਸ ਦੀ ਕਾਵਿ ਦਾ ਪ੍ਰਮੁੱਖ ਅੰਗ ਹੈ। ਉਦਾਸੀ ਕਾਵਿ ਵਿੱਚ ਇਹ ਵੱਖਰਾ ਪਛਾਣ ਬਿੰਦੂ ਹੈ ਜੋ ਆਪਣੀ ਚਰਮ ਸੀਮਾ ਤੱਕ ਵਿਕਸਿਤ ਹੋਇਆ ਹੈ। ਉਸਦੇ ਕਾਵਿ ਵਿੱਚ ਚਿੰਤਨ ਤੇ ਗਾਇਣ ਸ਼ੈਲੀਆਂ ਮਿਸ਼ਰਤ ਹੋ ਗਈਆਂ ਹਨ ਜਿਸ ਨਾਲ ਕਾਵਿ ਦੇ ਸੋਹਜ ਤੇ ਸ਼ਕਤੀ ਵਿੱਚ ਵਾਧਾ ਹੋਇਆ ਹੈ।

ਉਦਾਸੀ ਨੇ ਇਤਿਹਾਸ ਤੇ ਮਿਥਿਹਾਸ ਦਾ ਮਿਸ਼ਰਣ ਕਰਕੇ ਆਪਣੀ ਕਾਵਿ ਜੁਗਤੀ ਵੱਜੋਂ ਵਰਤਣ ਦੀ ਕੋਸ਼ਿਸ਼ ਵੀ ਕੀਤੀ ਹੈ ਪਰ ਕਿਸੇ ਥਾਂ ਤੇ ਮਾੜੀ ਮੋਟੀ ਕਮੀ ਪੇਸ਼ੀ ਰਹਿ ਹੀ ਜਾਂਦੀ ਹੈ। ਉਹ 1966 ਈ. ਤੋਂ ਧਾਰਮਿਕ ਆਦਰਸ਼ਵਾਦ ਤੋਂ ਚਲ ਕੇ ਨਕਸਲਵਾੜੀ ਲਹਿਰ ਦੇ ਉਭਾਰ ਤੇ ਪਤਨ ਤੱਕ ਪਹੁੰਚਿਆ ਹੈ। ਉਸ ਨੇ ਸਿੱਖ ਇਤਿਹਾਸ ਤੋਂ ਪ੍ਰੇਰਨਾ ਲੈ ਕੇ ਬਹੁਤ ਸਾਰੀ ਵਧੀਆ ਕਵਿਤਾਵਾਂ ਦੀ ਸਿਰਜਣਾ ਕੀਤੀ ਹੈ।

ਉਦਾਸੀ ਬਾਰੇ ਪਾਸ਼ ਠੀਕ ਲਿਖਦਾ ਹੈ, 'ਉਦਾਸੀ ਮੈਨੂੰ ਏਡਾ ਕਦਾਵਰ ਤੇ ਅਪਹੁੰਚ ਲੱਗਦਾ ਹੈ ਕਿ ਆਪਦੇ ਆਪ ਨੂੰ ਉਹਦਾ ਸਮਕਾਲੀ ਆਖਦਿਆਂ ਵੀ ਸੰਗ ਆਉਂਦੀ ਹੈ।'

**(ਪਬਲੀਕੇਸ਼ਨ ਬਿਊਰੋ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਡਾ. ਅਜਮੇਰ ਸਿੰਘ ਦੀ ਸੰਪਾਦਤ ਪੁਸਤਕ 'ਸੂਹੇ ਬੋਲ ਉਦਾਸੀ ਦੇ' ਵਿੱਚੋਂ ਜੀਵਨ ਦਾ ਸੰਖੇਪ ਹਿੱਸਾ ਸੰਪਾਦਤ ਕਰਕੇ ਧੰਨਵਾਦ ਸਹਿਤ ਲਿਆ ਗਿਆ ਹੈ। ਟਾਈਟਲ ਸੰਪਾਦਕ ਵੱਲੋਂ ਦਿੱਤਾ ਗਿਆ ਹੈ। ਪੰਨਾ xiii, xxiii-xxx)**

# ਯਾਦਾਂ ਦਾ ਮੇਲਾ

**- ਮੇਘ ਰਾਜ ਮਿੱਤਰ***

ਪਹਿਲੀ ਜੁਲਾਈ 1970 ਦੀ ਗੱਲ ਹੈ। ਸਰਕਾਰੀ ਹਾਈ ਸਕੂਲ ਚੰਨਣਵਾਲ ਜ਼ਿਲ੍ਹਾ ਸੰਗਰੂਰ ਵਿੱਚ ਸਾਇੰਸ ਅਧਿਆਪਕ ਵਜੋਂ ਨਿਯੁਕਤੀ ਦਾ ਮੇਰਾ ਪਹਿਲਾ ਦਿਨ ਸੀ। ਇੱਕ ਐਨਕਾਂ ਵਾਲਾ ਵਿਅਕਤੀ ਮੈਨੂੰ ਸਟਾਫ਼ ਰੂਮ ਵਿੱਚੋਂ ਉਠਾ ਕੇ ਸਾਇੰਸ ਰੂਮ ਵੱਲ ਲੈ ਤੁਰਿਆ। ਉਥੇ ਪਹੁੰਚ ਕੇ ਉਸਨੇ ਆਪਣੇ ਨੇੜੇ ਵਿੱਚੋਂ ਕੁਝ ਹੱਥ ਲਿਖਤ ਇਸ਼ਤਿਹਾਰ ਕੱਢੇ ਤੇ ਮੈਨੂੰ ਫੜਾ ਕੇ ਕਹਿਣ ਲੱਗਿਆ, "ਮੇਘ ਰਾਜ ਇਹ ਤੁਸੀਂ ਆਪਣੇ ਪਿੰਡ ਵਿੱਚ ਕੁਝ ਮਹੱਤਵਪੂਰਨ ਥਾਂਵਾਂ 'ਤੇ ਲਾ ਦੇਣੇ।" ਮੈਂ ਇਸ਼ਤਿਹਾਰ ਖੋਲ੍ਹੇ ਅਤੇ ਪੜ੍ਹਿਆ ਕਿ ਇਸ ਵਿੱਚ ਇੱਕ ਬੇਜ਼ਮੀਨੇ ਕਿਸਾਨ ਵੱਲੋਂ ਪਿੰਡ ਦੇ ਇੱਕ ਸੂਦਖੋਰ ਜ਼ਿਮੀਂਦਾਰ ਦੇ ਕਤਲ ਦੀ ਕੀਤੀ ਗਈ ਪ੍ਰਸ਼ੰਸ਼ਾ ਸੀ। ਮੈਂ ਇਸ਼ਤਿਹਾਰ ਉਸਨੂੰ ਵਾਪਸ ਫੜਾਉਂਦਿਆਂ ਕਿਹਾ ਕਿ "ਨਾ ਤੂੰ ਮੈਨੂੰ ਜਾਣਦਾ ਹੈ ਤੇ ਨਾ ਹੀ ਮੈਂ ਤੈਨੂੰ।" ਉਹ ਕਹਿਣ ਲੱਗਿਆ, "ਮੈਂ ਰਾਏਸਰ ਦਾ ਸੰਤ ਰਾਮ ਹਾਂ ਤੇ ਤੂੰ ਸਹਿਜੜਿਆਂ ਦਾ ਮੇਘ ਰਾਜ। ਐਸ. ਡੀ. ਕਾਲਜ ਬਰਨਾਲਾ ਵਿੱਚ ਬੀ. ਐਸ ਸੀ. ਕਰਨ ਸਮੇਂ ਤੋਂ ਮੈਂ ਤੈਨੂੰ ਜਾਣਦਾ ਹਾਂ। ਇਹ ਵੀ ਜਾਣਦਾ ਹਾਂ ਕਿ ਤੂੰ ਵਿਦਿਆਰਥੀ ਯੂਨੀਅਨ ਵਿੱਚ ਸਰਗਰਮ ਸੀ।"

ਇਸ ਤਰ੍ਹਾਂ ਉਦਾਸੀ ਨਾਲ ਇਹ ਮੇਰੀ ਪਹਿਲੀ ਮੁਲਾਕਾਤ ਹੋਈ। ਇਸਤੋਂ ਬਾਅਦ ਤਾਂ ਦੋ ਦਹਾਕੇ ਮੁਲਾਕਾਤਾਂ ਦਾ ਇਹ ਸਿਲਸਿਲਾ ਲਗਾਤਾਰ ਚਲਦਾ ਰਿਹਾ। ਉਦਾਸੀ, ਸਰਕਾਰੀ ਹਾਈ ਸਕੂਲ ਚੰਨਣਵਾਲ ਦਾ ਹੀ ਇੱਕ ਪ੍ਰਾਇਮਰੀ ਅਧਿਆਪਕ ਸੀ। ਮੇਰੇ ਜਾਣ ਤੋਂ ਇੱਕ ਮਹੀਨਾ ਪਹਿਲਾ ਹੀ ਉਸਦੀ ਬਦਲੀ ਸਰਕਾਰੀ ਪ੍ਰਾਇਮਰੀ ਸਕੂਲ ਬੀਹਲੀ ਦੀ ਹੋਈ ਸੀ। ਸਕੂਲ ਦੇ ਮੁੱਖ ਅਧਿਆਪਕ ਸ੍ਰੀ ਸੋਹਣ ਲਾਲ ਪੁਰੀ ਜੀ ਨੇ ਸਕੂਲ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਵੀ ਵਰ੍ਹੇਗੰਢ ਬਹੁਤ ਧੂਮ ਧਾਮ ਨਾਲ ਮਨਾਈ ਸੀ। ਇਸ ਪ੍ਰੋਗਰਾਮ ਦੇ ਜਸ਼ਨ ਤਿੰਨ ਦਿਨ ਤੇ ਤਿੰਨ ਰਾਤਾਂ ਲਗਾਤਾਰ ਜਾਰੀ ਰਹੇ। ਸਟੇਜ ਦੇ ਬਹੁਤੇ ਪ੍ਰੋਗਰਾਮ ਉਦਾਸੀ ਵੱਲੋਂ ਤਿਆਰ ਕੀਤੇ ਗਏ ਵਿਦਿਆਰਥੀਆਂ ਵੱਲੋਂ ਪੇਸ਼ ਕੀਤੇ ਗਏ। ਇਸ ਲਈ ਉਦਾਸੀ ਦੇ ਗੀਤਾਂ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰਸ਼ੰਸ਼ਾ ਦੇ ਗੀਤ ਤੇ ਸਿੱਖ ਧਰਮ ਦੀ ਪ੍ਰਸ਼ੰਸਾ ਵਿੱਚ ਗਾਏ ਗੀਤ ਉਸ ਪ੍ਰੋਗਰਾਮ ਲਈ ਤਿਆਰ ਕੀਤੇ ਗਏ ਸਨ। ਉਂਝ ਵੀ ਕੋਈ ਵਿਅਕਤੀ ਜਨਮ ਸਮੇਂ ਤੋਂ ਹੀ ਵਿਚਾਰ ਲੈ ਕੇ ਪੈਦਾ ਨਹੀਂ ਹੁੰਦਾ। ਸਗੋਂ ਵਿਚਾਰਾਂ ਵਿੱਚ ਵਿਕਾਸ ਤਾਂ ਕਿਸੇ ਵਿਅਕਤੀ ਦੀ ਮੌਤ ਤੱਕ ਜਾਰੀ ਰਹਿੰਦਾ ਹੈ। ਕੋਈ ਚਿੱਤਰਕਾਰ ਭਾਵੇਂ ਉਦਾਸੀ ਦੇ ਨੀਲੀ ਪੱਗ ਬੰਨ੍ਹ ਦੇਵੇ ਜਾਂ ਲਾਲ ਇਸ ਨਾਲ ਬਹੁਤਾ ਫ਼ਰਕ ਨਹੀਂ ਪੈਂਦਾ। ਸਗੋਂ ਕਿਸੇ ਵਿਅਕਤੀ ਦੀ ਜ਼ਿੰਦਗੀ ਦਾ ਅਮਲ ਹੀ ਨਿਰਣਾ ਕਰਦਾ ਹੈ ਕਿ ਉਹ ਵਿਅਕਤੀ ਆਪਣੀ ਜ਼ਿੰਦਗੀ ਵਿੱਚ ਕਿਸ ਜਮਾਤ ਦਾ ਪੱਖ ਪੂਰਦਾ ਰਿਹਾ ਹੈ। ਉਦਾਸੀ ਵਿੱਚ ਵੀ ਦੂਸਰੇ ਵਿਅਕਤੀਆਂ ਦੀ ਤਰ੍ਹਾਂ ਗੁਣ ਔਗੁਣ ਹੋ ਸਕਦੇ ਹਨ ਪਰ ਇੱਕ ਗੱਲ ਜੋ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਉਸਦੀ ਸਮੁੱਚੀ ਜ਼ਿੰਦਗੀ 'ਕੰਮੀਆਂ

---

*ਪੰਜਾਬ ਦੀ ਤਰਕਸ਼ੀਲ ਲਹਿਰ ਦੇ ਮੋਢੀ ਆਗੂ ਅਤੇ ਵਿਗਿਆਨ ਜੋਤ ਦੇ ਮੁੱਖ ਸੰਪਾਦਕ

ਦੇ ਵਿਹੜੇ' ਨੂੰ ਸਮਰਪਤ ਰਹੀ ਹੈ।

ਕਰਤਾਰ ਨਾਂ ਦਾ ਕਿਸੇ ਗੁਪਤ ਪਾਰਟੀ ਦਾ ਕਾਮਰੇਡ ਮੇਰੇ ਕੋਲ ਅਕਸਰ ਹੀ ਆਉਂਦਾ ਜਾਂਦਾ ਰਹਿੰਦਾ ਸੀ। ਉਸਨੂੰ ਸਾਈਕਲ ਤੇ ਬਿਠਾ ਕੇ ਮੈਂ ਆਪਣੇ ਨਾਲ ਲੈ ਕੇ ਜਾ ਰਿਹਾ ਸਾਂ। ਰਸਤੇ ਵਿੱਚ ਹੀ ਮੈਂ ਉਸਨੂੰ ਪੁੱਛ ਬੈਠਾ ਕਿ "ਕਾਮਰੇਡ ਜੀ, ਉਦਾਸੀ ਦਾ ਕੀ ਹਾਲ ਹੈ?" ਉਹ ਕਹਿਣ ਲੱਗਿਆ ਕਿ, "ਕੁਝ ਹੀ ਦਿਨਾਂ ਵਿੱਚ ਉਹ ਕੁੱਟ ਖਾਈ ਖੜ੍ਹਾ ਹੈ।" ਜਦੋਂ ਮੈਂ ਉਸਨੂੰ ਹੋਰ ਕੁਰੇਦਣ ਦਾ ਯਤਨ ਕੀਤਾ ਤਾਂ ਉਹ ਕਹਿਣ ਲੱਗਿਆ, "ਕਾਮਰੇਡਾਂ ਤੋਂ ਜ਼ਿਆਦਾ ਪੁੱਛਗਿੱਛ ਕਰਨੀ ਠੀਕ ਨਹੀਂ ਹੁੰਦੀ।" ਮੈਂ ਚੁੱਪ ਕਰ ਗਿਆ। ਇਸ ਘਟਨਾ ਤੋਂ ਹਫ਼ਤੇ ਕੁ ਪਿੱਛੋਂ ਮੇਰੀ ਭੈਣ ਦਾ ਵਿਆਹ ਸੀ। ਉਦਾਸੀ ਵੀ ਆਇਆ। ਉਸਨੇ ਉਸ ਵਿਆਹ ਵਿੱਚ ਸਿੱਖਿਆ ਵੀ ਗਾਈ। ਉਸ ਸਮੇਂ ਦੇ ਵਿਆਹਾਂ ਵਿੱਚ ਮੁੰਡੇ ਵਾਲੇ ਇੱਕ ਕੈਲੰਡਰ ਛਪਾ ਕੇ ਲਾੜੇ ਦੀ ਪ੍ਰਸ਼ੰਸ਼ਾ ਵਿੱਚ ਸਿਹਰਾ ਪੜ੍ਹਦੇ ਸਨ ਤੇ ਕੁੜੀ ਵਾਲੇ ਕੁੜੀ ਨੂੰ ਕੁਝ ਸਿਆਣੀਆਂ ਗੱਲਾਂ ਸਿਖਿਆ ਦੇ ਰੂਪ ਵਿੱਚ ਗਾਇਆ ਕਰਦੇ ਸਨ। ਇਸ ਤਰ੍ਹਾਂ ਉਦਾਸੀ ਦੀ ਸੁੰਦਰ ਆਵਾਜ਼ ਵਿੱਚ ਗਾਈ ਸਿਖਿਆ ਨੇ ਵਾਹਵਾ ਪ੍ਰਸ਼ੰਸ਼ਾ ਖੱਟੀ।

ਫੇਰਿਆਂ ਦੀ ਰਸਮ ਤੋਂ ਬਾਅਦ ਉਦਾਸੀ ਨੇ ਰਾਤੀਂ ਮੇਰੇ ਚਾਚਿਆਂ, ਪਿਤਾ ਅਤੇ ਤਾਇਆ ਜੀ ਨਾਲ ਹੀ ਨਕਸਲਬਾੜੀ ਪਾਰਟੀ ਬਾਰੇ ਲੰਬੀ ਗੱਲਬਾਤ ਸ਼ੁਰੂ ਕਰ ਲਈ। ਅਗਲੇ ਦਿਨ ਸਵੇਰੇ ਹੀ ਮੇਰੇ ਚਾਚਾ ਜੀ ਡਾ. ਜਗਨ ਨਾਥ ਮਿੱਤਲ ਮੈਨੂੰ ਕਹਿਣ ਲੱਗੇ ਕਿ, "ਤੂੰ ਕਿਸੇ ਪਾਰਟੀ ਲਈ ਕੰਮ ਕਰਦਾ ਹੈਂ, ਉਹ ਬੇਸ਼ੱਕ ਕਰੀ ਜਾਹ। ਪਰ ਅੰਡਰ ਗਰਾਉਂਡ ਪਾਰਟੀਆਂ ਦੇ ਕੰਮਾਂ ਨੂੰ ਜਨਤਕ ਕਰਨ ਸਮੇਂ ਬਹੁਤ ਚੌਕਸੀ ਦੀ ਲੋੜ ਹੁੰਦੀ ਹੈ। ਤੇਰੇ ਦੋਸਤ ਉਦਾਸੀ ਨੇ ਇਸ ਪੱਖੋਂ ਅਣਗਹਿਲੀ ਕੀਤੀ ਹੈ। ਉਸਨੇ ਮੀਟਿੰਗ ਵਿੱਚ ਬੈਠੇ ਤੇਰੇ ਤਾਏ ਥਾਣੇਦਾਰ ਦੇਸ ਰਾਜ ਦੀ ਵੀ ਪ੍ਰਵਾਹ ਨਹੀਂ ਕੀਤੀ ਤੇ ਸਭ ਕੁਝ ਦੱਸ ਦਿੱਤਾ ਹੈ।"

ਅਗਲੇ ਦਿਨ ਬਰਾਤ ਨੂੰ ਵਿਦਾ ਕਰਨ ਦੇ ਕੰਮ ਤੋਂ ਮੈਂ ਵਿਹਲਾ ਹੋਇਆ ਹੀ ਸਾਂ ਕਿ ਮੇਰੇ ਕੋਲ ਰਾਤੀਂ ਬਾਰਾਂ ਕੁ ਵਜੇ ਮੇਰਾ ਵਿਦਿਆਰਥੀ ਚੰਨਣਵਾਲ ਤੋਂ ਮਹਿੰਦਰ ਆ ਗਿਆ। ਕਹਿਣ ਲੱਗਿਆ ਰਾਤੀਂ ਪੁਲੀਸ ਨੇ ਉਦਾਸੀ ਨੂੰ ਚੁੱਕ ਲਿਆ ਹੈ। ਉਸਨੇ ਦੱਸਿਆ ਕਿ ਪਿੰਡ ਰਾਏਸਰ ਵਿੱਚ ਉਦਾਸੀ ਦੇ ਘਰ ਦੇ ਨੇੜੇ ਹੀ ਪਿੰਡ ਠੀਕਰੀਵਾਲ ਦੇ ਇੱਕ ਸੂਦਖੋਰ ਦਾ ਕਤਲ ਹੋ ਗਿਆ ਹੈ। ਮਹਿੰਦਰ ਤੇ ਮੈਂ ਉਸੇ ਸਮੇਂ ਸਾਈਕਲ ਲੈ ਕੇ ਤੁਰ ਪਏ ਤਾਂ ਜੋ ਆਲ਼ੇ-ਦੁਆਲ਼ੇ ਦੇ ਹਮਦਰਦ ਪੰਚਾਂ, ਸਰਪੰਚਾਂ ਨੂੰ ਇਤਲਾਹ ਦਿੱਤੀ ਜਾ ਸਕੇ ਤਾਂ ਜੋ ਉਦਾਸੀ ਨੂੰ ਪੁਲੀਸ ਮੁਕਾਬਲੇ ਤੋਂ ਬਚਾਇਆ ਜਾ ਸਕੇ। ਭਾਵੇਂ ਪੁਲੀਸ ਨੂੰ ਇਹ ਗੱਲ ਸਪੱਸ਼ਟ ਸੀ ਕਿ ਕਤਲ ਉਦਾਸੀ ਨੇ ਨਹੀਂ ਕੀਤਾ। ਫਿਰ ਵੀ ਉਦਾਸੀ ਘੋਰ ਪੁਲੀਸ ਤਸ਼ੱਦਦ ਦਾ ਸ਼ਿਕਾਰ ਹੋਇਆ। ਪੁਲੀਸ ਨੇ ਸਾਡੇ ਵਿਦਿਆਰਥੀਆਂ ਮਹਿੰਦਰ ਤੇ ਦਰਸ਼ਨ ਨੂੰ ਫੜ੍ਹਨ ਲਈ ਚੰਨਣਵਾਲ ਦੇ ਕਈ ਮਹਿੰਦਰ ਤੇ ਦਰਸ਼ਨ ਹੀ ਫੜ੍ਹ ਲਏ।

ਉਦਾਸੀ ਦੇ ਸਕੂਲ ਬੀਹਲੀ ਨੂੰ ਉਸਦੇ ਪਿੰਡ ਰਾਏਸਰ ਤੋਂ ਉਨ੍ਹਾਂ ਸਮਿਆਂ ਵਿੱਚ ਜੋ ਰਸਤਾ ਜਾਂਦਾ ਸੀ ਉਹ ਚੰਨਣਵਾਲ ਹੋ ਕੇ ਹੀ ਜਾਂਦਾ ਸੀ। ਉਂਝ ਵੀ ਉਨ੍ਹਾਂ ਸਮਿਆਂ ਵਿੱਚ ਪ੍ਰਾਇਮਰੀ ਸਕੂਲ ਹਾਈ ਸਕੂਲ ਤੋਂ ਘੰਟਾ ਕੁ ਪਹਿਲਾ ਬੰਦ ਹੋ ਜਾਂਦੇ ਸਨ। ਇਸ ਲਈ ਉਦਾਸੀ ਨਾਲ ਮੁਲਾਕਾਤ ਰੋਜ਼ ਦਾ ਸਿਲਸਿਲਾ ਬਣੀ ਹੋਈ ਸੀ।

ਉਦਾਸੀ ਦਾ ਆਪਣੇ ਵਿਦਿਆਰਥੀਆਂ ਨਾਲ ਮੋਹ ਵੀ ਪੁੱਤਾਂ ਧੀਆਂ ਵਾਲਾ ਸੀ। ਇਸ ਲਈ ਉਦਾਸੀ ਦੇ ਆਉਣ ਤੇ ਉਸਦੇ ਵਿਦਿਆਰਥੀ ਦੂਣ ਸਿਵਾਏ ਹੋ ਜਾਂਦੇ। ਇਨ੍ਹਾਂ ਹੀ ਸਮਿਆਂ ਵਿੱਚ ਮੈਂ ਆਪਣੇ ਪਿੰਡ ਵਿੱਚ ਹਰ ਸਾਲ ਨਾਟਕਾਂ ਦਾ ਪ੍ਰੋਗਰਾਮ ਪਿੰਡ ਵਾਸੀਆਂ ਦੇ ਸਹਿਯੋਗ ਨਾਲ ਆਯੋਜਿਤ ਕਰਦਾ ਹੀ ਰਹਿੰਦਾ ਸਾਂ। ਇਹ ਪ੍ਰੋਗਰਾਮ ਗੁਰਸ਼ਰਨ ਭਾਅ ਜੀ, ਜਾਂ ਮਹਿੰਦਰ ਪਾਲ ਭੱਠਲ ਦੀਆਂ ਨਾਟਕ ਟੀਮਾਂ ਵੱਲੋਂ ਪੇਸ਼ ਕੀਤੇ ਜਾਂਦੇ ਸਨ। ਉਦਾਸੀ ਵੀ ਇਨ੍ਹਾਂ ਸਟੇਜਾਂ ਤੇ ਆਪਣੇ ਗੀਤਾਂ ਦੀ ਪੇਸ਼ਕਾਰੀ ਕਰਨੀ ਨਾ ਭੁੱਲਦਾ।

ਬੇਰੁਜ਼ਗਾਰ ਅਧਿਆਪਕ ਯੂਨੀਅਨ ਇਨ੍ਹਾਂ ਸਮਿਆਂ ਵਿੱਚ ਕਾਫ਼ੀ ਸਰਗਰਮ ਸੀ। ਇਸਦੇ ਸਟੇਟ ਪੱਧਰ ਦੇ ਪ੍ਰੋਗਰਾਮ ਭਾਵੇਂ ਚੰਡੀਗੜ੍ਹ ਹੁੰਦੇ ਜਾਂ ਜਲੰਧਰ ਦੇ ਦੇਸ਼ ਭਗਤ ਯਾਦਗਾਰ ਹਾਲ ਵਿੱਚ, ਅਸੀਂ ਉਦਾਸੀ ਦੀ ਅਜਿਹੇ ਪ੍ਰੋਗਰਾਮਾਂ ਤੇ ਹਾਜ਼ਰੀ ਯਕੀਨੀ ਬਣਾਉਂਦੇ। ਮੈਨੂੰ ਅੱਜ ਵੀ ਯਾਦ ਹੈ ਕਿ ਪੰਜ ਬੇਰੁਜ਼ਗਾਰ ਅਧਿਆਪਕਾਂ ਦੇ ਚਹੇੜੂ (ਜ਼ਿਲ੍ਹਾ ਜਲੰਧਰ) ਨੇੜੇ ਸ਼ਹੀਦ ਹੋਣ ਵਾਲੇ ਦਿਨ ਉਦਾਸੀ ਨੇ ਦੇਸ਼ ਭਗਤ ਹਾਲ ਜਲੰਧਰ ਵਿੱਚ ਗੀਤ ਗਾਇਆ ਸੀ

"ਸਾਡੀ ਵੀਹੀ ਵਿੱਚ ਚੂੜੀਆਂ ਦਾ ਹੋਕਾ ਦੇਈ ਨਾ
ਵੀਰਾ ਵਣਜਾਰਿਆ।

ਭਾਰਤ ਸਰਕਾਰ ਨੇ ਅੰਦੋਲਨਾਂ ਤੋਂ ਡਰ ਕੇ 1975 ਵਿੱਚ ਐਮਰਜੈਂਸੀ ਲਾ ਦਿੱਤੀ। ਸਰਗਰਮ ਸਾਥੀਆਂ ਦੀਆਂ ਸਰਗਰਮੀਆਂ ਦੀ ਦਿਸ਼ਾ ਬਦਲ ਦਿੱਤੀ ਗਈ। ਮੈਨੂੰ ਵੀ ਹਦਾਇਤ ਹੋਈ ਕਿ ਮੈਂ ਪਿੰਡ ਪੱਧਰ ਤੇ ਲੋਕਾਂ ਨਾਲ ਤਾਲਮੇਲ ਜ਼ਿਆਦਾ ਬਣਾਉਣ ਲਈ ਬਾਲਗਾਂ ਨੂੰ ਸਾਖਰ ਬਣਾਉਣ ਦਾ ਇੱਕ ਸਕੂਲ ਸ਼ੁਰੂ ਕਰਾਂ। ਮੈਂ ਪਿੰਡ ਦੇ ਹੀ ਪੰਜਾਹ ਕੁ ਬਾਲਗਾਂ ਨੂੰ ਇਕੱਠੇ ਕਰ ਲਿਆ ਤੇ ਪਿੰਡ ਦੀ ਧਰਮਸ਼ਾਲਾ ਵਿੱਚ ਰਾਤੀਂ ਪੜ੍ਹਾਉਣਾ ਸ਼ੁਰੂ ਕਰ ਦਿੱਤਾ। ਮੇਰਾ ਕੰਮ ਤਾਂ ਉਨ੍ਹਾਂ ਦੀ ਸੋਚ ਵਧੀਆ ਬਣਾਉਣ ਦਾ ਸੀ। ਇੱਕ ਰਾਤੀਂ ਮੈਂ ਉਦਾਸੀ ਨੂੰ ਵੀ ਬੁਲਾ ਲਿਆ। ਉਸਨੇ ਉਨ੍ਹਾਂ ਵਿਦਿਆਰਥੀਆਂ ਨੂੰ ਆਪਣੇ ਗੀਤ ਸੁਣਾਏ ਤੇ ਲਿਖਣ ਲਈ ਪ੍ਰੇਰਿਆ।

ਚੰਨਣਵਾਲ ਤੋਂ ਬਰਨਾਲੇ ਨੂੰ ਜਾਂਦੇ ਸਮੇਂ ਅਕਸਰ ਹੀ ਮੈਂ ਉਦਾਸੀ ਦੇ ਘਰ ਚਲਿਆ ਜਾਂਦਾ। ਗੱਲਾਂ ਬਾਤਾਂ ਤੋਂ ਥੱਕ ਕੇ ਅਸੀਂ ਉਸਦੇ ਵੱਡੇ ਪੁੱਤਰ ਬੱਲੀ ਦੇ ਗੀਤਾਂ ਨੂੰ ਸੁਣਦੇ। ਉਸ ਸਮੇਂ ਉਸਦੀ ਆਵਾਜ਼ ਵਿੱਚੋਂ ਉਦਾਸੀ ਦੇ ਮੁਕਾਬਲੇ ਦੀ ਆਵਾਜ਼ ਦੀ ਝਲਕ ਪੈਂਦੀ ਸੀ, ਪਰ ਜੁਆਨੀ ਸਮੇਂ ਲੱਗੀ ਨਸ਼ੇ ਦੀ ਲੱਤ ਨੇ ਬੱਲੀ ਨੂੰ ਖਾ ਲਿਆ।

ਉਦਾਸੀ ਦਾ ਸਾਈਕਲ ਨਾਲ ਪਿਆਰ ਕੁਝ ਜ਼ਿਆਦਾ ਹੀ ਸੀ। 20-30 ਮੀਲ ਦਾ ਪੈਂਡਾ ਉਸਨੂੰ ਕੋਈ ਥਕਾਵਟ ਨਹੀਂ ਸੀ ਦਿੰਦਾ। ਬੰਦੇ ਵਿੱਚ ਕਿਸੇ ਕੰਮ ਲਈ ਪੈਦਾ ਹੋਈ ਦਿਲਚਸਪੀ ਮੂਹਰੇ ਥਕਾਵਟ ਕਿਸੇ ਕਿਸਮ ਦਾ ਕੋਈ ਅੜਿੱਕਾ ਨਹੀਂ ਬਣਦੀ। ਲੋਕਾਂ ਲਈ ਗੀਤ ਲਿਖਣੇ ਤੇ ਸਟੇਜਾਂ ਤੇ ਪੇਸ਼ ਕਰਨੇ ਉਦਾਸੀ ਦੇ ਦਿਲਚਸਪੀ ਦੇ ਵਿਸ਼ੇ ਸਨ।

2003-2004 ਵਿੱਚ ਮੈਨੂੰ ਕੈਨੇਡਾ ਜਾਣ ਦਾ ਮੌਕਾ ਮਿਲਿਆ। ਇੱਕ ਸਾਥੀ ਮੈਨੂੰ ਕਹਿਣ ਲੱਗਿਆ। ਮੈਂ ਤੁਹਾਨੂੰ ਅਜਿਹੇ ਤੀਰਥ ਸਥਾਨ ਦੇ ਦਰਸ਼ਨ

ਕਰਵਾਉਣੇ ਹਨ, ਜਿੱਥੇ ਤੁਹਾਨੂੰ ਪਹਿਲਾ ਕੋਈ ਨਹੀਂ ਲੈ ਕੇ ਗਿਆ ਹੋਵੇਗਾ। ਉਸਨੇ ਮੈਨੂੰ ਕਾਰ ਵਿੱਚ ਬਿਠਾ ਲਿਆ ਤੇ ਉਸ ਰਸਤੇ ਤੇ ਲੈ ਗਿਆ। ਜਿੱਥੋਂ ਦੀ ਟਰੱਕ ਉਪਰ ਖੜ੍ਹ ਕੇ ਉਦਾਸੀ ਹੇਕਾਂ ਲਾਉਂਦਾ ਜਾ ਰਿਹਾ ਸੀ। ਕਾਰਾਂ ਵਿੱਚ ਲੋਕਾਂ ਦਾ ਕਾਫ਼ਲਾ ਉਸਦੇ ਪਿੱਛੇ ਜਾ ਰਿਹਾ ਸੀ। ਉਸਦੀ ਇਸ ਗੱਲ ਨੇ ਮੈਨੂੰ ਇਹ ਅਹਿਸਾਸ ਕਰਵਾਇਆ ਕਿ ਸਾਡੇ ਇਲਾਕੇ ਦੇ ਕੰਮੀਆਂ ਦੇ ਵਿਹੜੇ ਵਿੱਚ ਪੈਦਾ ਹੋਏ ਪ੍ਰਾਇਮਰੀ ਅਧਿਆਪਕ ਨੇ ਕਿਵੇਂ ਉੱਚੀਆਂ ਥਾਂਵਾਂ ਤੇ ਪੈੜਾਂ ਪਾਈਆਂ ਹਨ।

ਮੈਨੂੰ ਅੱਜ ਵੀ ਯਾਦ ਹੈ ਜਦੋਂ ਉਦਾਸੀ ਨੇ ਕੁਝ ਸਮੇਂ ਲਈ ਮੇਰੇ ਨਾਲ ਮੂੰਹ ਮੋਟਾ ਕਰ ਲਿਆ ਸੀ। ਘਟਨਾ ਇਸ ਤਰ੍ਹਾਂ ਸੀ ਕਿ ਬੇਰੁਜ਼ਗਾਰ ਅਧਿਆਪਕ ਯੂਨੀਅਨ ਨੇ ਗ੍ਰਿਫ਼ਤਾਰੀਆਂ ਦੇਣ ਦਾ ਐਲਾਨ ਕਰ ਦਿੱਤਾ ਸੀ। ਸਾਡੇ ਵਿੱਚੋਂ ਕੁੱਝ ਪੱਕੇ ਅਧਿਆਪਕਾਂ ਨੂੰ ਜੇਲ੍ਹ ਵਿੱਚ ਬੇਰੁਜ਼ਗਾਰ ਅਧਿਆਪਕਾਂ ਦਾ ਮਨੋਬਲ ਕਾਇਮ ਰੱਖਣ ਲਈ ਗ੍ਰਿਫ਼ਤਾਰ ਹੋਣ ਦਾ ਹੁਕਮ ਦੇ ਦਿੱਤਾ ਗਿਆ। ਮੈਂ ਵੀ ਗ੍ਰਿਫ਼ਤਾਰੀ ਦੇ ਦਿੱਤੀ। ਗਰਭਵਤੀ ਹੋਣ ਕਾਰਨ ਮੇਰੀ ਪਤਨੀ ਵੀ ਘਰ ਨੂੰ ਜਿੰਦਾ ਲਾ ਕੇ ਪੇਕੇ ਜਾ ਵੜੀ। ਤਿੰਨ ਮਹੀਨਿਆਂ ਪਿੱਛੋਂ ਮੈਨੂੰ ਰਿਹਾਅ ਕੀਤਾ ਗਿਆ। ਜੇਲ੍ਹੋਂ ਬਾਹਰ ਆਉਣ ਤੋਂ ਚਾਰ ਦਿਨ ਬਾਅਦ ਮੇਰੇ ਘਰ ਸਪੁੱਤਰ ਨੇ ਜਨਮ ਲਿਆ। ਘਰ ਬੰਦ ਸੀ ਤਨਖਾਹ ਮਿਲੀ ਨਹੀਂ ਸੀ, ਉਦਾਸੀ ਵਧਾਈਆਂ ਦੇਣ ਲਈ ਆ ਗਿਆ। ਮੈਂ ਉਸਨੂੰ ਮਜ਼ਬੂਰੀ ਦੱਸ ਦਿੱਤੀ। ਪਰ ਉਸਨੇ ਇਸ ਗੱਲ ਤੇ ਯਕੀਨ ਨਾ ਕੀਤਾ ਕਿ ਮੈਂ ਕਦੇ ਪੈਸੇ ਪੱਖੋਂ ਤੰਗ ਵੀ ਹੋ ਸਕਦਾ ਹਾਂ। ਉਸਨੇ ਮੇਰੀਆਂ ਵੇਖੀਆਂ ਪਹਿਲੀਆਂ ਹਾਲਤਾਂ ਤੋਂ ਮੇਰੇ ਬਾਰੇ ਪੈਸੇ ਪੱਖੋਂ ਖੁਸ਼ਹਾਲ ਹੋਣ ਦਾ ਭਰਮ ਪਾਲਿਆ ਹੋਇਆ ਸੀ।

ਸਾਹਿਤ ਸਭਾ ਵਿੱਚ ਵੀ ਕਈ ਵਾਰੀ ਉਦਾਸੀ ਨਾਲ ਮੁਲਾਕਾਤ ਹੋ ਜਾਂਦੀ ਸੀ। ਪ੍ਰੋਫੈਸਰ ਪ੍ਰੀਤਮ ਸਿੰਘ ਰਾਹੀ ਵੈਦਗਿਰੀ ਦਾ ਕੰਮ ਕਰਦੇ ਸਨ। ਇੱਕ ਦਿਨ ਉਹ ਉਦਾਸੀ ਨੂੰ ਕਹਿਣ ਲੱਗੇ "ਉਦਾਸੀ ਅਗਲੇ ਜਨਮ ਵਿੱਚ ਤੂੰ ਕੱਟਾ ਬਣੇਂਗਾ।" ਉਦਾਸੀ ਨੇ ਪੁੱਛਿਆ ਕਿਵੇਂ? ਤਾਂ ਉਹ ਕਹਿਣ ਲੱਗੇ, "ਹੁਣ ਤੂੰ ਸਾਰਾ ਦਿਨ ਸਟੇਜਾਂ ਤੇ ਅੜਿੰਗਦਾ ਰਹਿੰਦਾ ਹੈ ਤੇ ਫਿਰ ਕੱਟਾ ਬਣ ਕੇ ਅੜਿੰਗਦਾ ਰਿਹਾ ਕਰੇਂਗਾ।" ਉਦਾਸੀ ਮੋੜਵਾਂ ਕਹਿਣ ਲੱਗਿਆ, "ਰਾਹੀ ਜੀ ਤੁਸੀਂ ਤਾਂ ਫਿਰ ਬੱਕਰੀ ਬਣੋਂਗੇ।" ਰਾਹੀ ਪੁੱਛਣ ਲੱਗਿਆ ਕਿਵੇਂ? ਤਾਂ ਉਦਾਸੀ ਕਹਿਣ ਲੱਗਿਆ, "ਸਾਰਾ ਦਿਨ ਹੁਣ ਤੁਸੀਂ ਹੱਥ ਨਾਲ ਗੋਲੀਆਂ ਵੱਟਦੇ ਰਹਿੰਦੇ ਹੋ, ਫਿਰ ਪਿੱਠ ਰਾਹੀਂ ਵੱਟਿਆ ਕਰੋਗੇ।" ਇਸ ਤਰ੍ਹਾਂ ਹਲਕਾ ਫੁਲਕਾ ਮਜ਼ਾਕ ਕਰਨਾ ਤੇ ਕਰਵਾਉਣਾ ਵੀ ਉਦਾਸੀ ਦੀ ਅਪੱਣਤ ਦਾ ਇੱਕ ਢੰਗ ਹੁੰਦਾ ਸੀ।

ਉਦਾਸੀ ਦੇ ਤੁਰ ਜਾਣ ਤੋਂ ਬਾਅਦ ਇੱਕ ਗੱਲ ਜਿਹੜੀ ਥੋੜ੍ਹੀ ਬਹੁਤ ਧਰਵਾਸ ਦਿੰਦੀ ਹੈ। ਉਹ ਇਹ ਹੈ ਕਿ ਉਸਦੀ ਧੀ "ਇਕਬਾਲ ਕੌਰ ਉਦਾਸੀ" ਨੇ ਉਸ ਦੁਆਰਾ ਪਾਈ ਪਗਡੰਡੀ ਤੇ ਤੁਰਨਾ ਜਾਰੀ ਰੱਖਿਆ ਹੋਇਆ ਹੈ।

ਮੇਰੇ ਪਿਤਾ ਜੀ ਕਮਿਉਨਿਸਟ ਪਾਰਟੀ ਮਾਰਕਸਵਾਦੀ ਦੇ ਮੈਂਬਰ ਸਨ। ਮੇਰੇ ਕੋਲ ਆਉਣ ਸਮੇਂ ਉਦਾਸੀ ਨਾਲ ਵੀ ਉਨ੍ਹਾਂ ਦਾ ਬਹਿਸ ਵਟਾਂਦਰਾ ਹੁੰਦਾ ਹੀ ਰਹਿੰਦਾ ਸੀ। ਕਿਸੇ ਗੱਲ ਤੋਂ ਮੈਨੂੰ ਵਰਜਣ ਲਈ ਉਹ ਉਦਾਸੀ ਦੁਆਰਾ ਕਹੀਆਂ ਗੱਲਾਂ ਨੂੰ ਆਧਾਰ ਬਣਾਇਆ ਕਰਦੇ ਸਨ।

ਅੰਡਰਗਰਾਊਂਡ ਪਾਰਟੀ ਦੀਆਂ ਕਈ ਮੀਟਿੰਗਾਂ ਵਿੱਚ ਉਦਾਸੀ ਵੀ ਹਾਜ਼ਰ

ਹੁੰਦਾ ਸੀ। ਮੈਨੂੰ ਯਾਦ ਹੈ ਸਾਡੇ ਪਿੰਡ ਸਹਿਜੜੇ ਵਿੱਚ ਹੋਈ ਇੱਕ ਮੀਟਿੰਗ ਵਿੱਚ ਉਦਾਸੀ ਵੀ ਹਾਜ਼ਰ ਸੀ। ਕਿਉਂਕਿ ਉਦਾਸੀ ਦੇ ਪਿੰਡ ਰਾਏਸਰ ਦੀ ਜੂਹ ਸਾਡੇ ਪਿੰਡ ਸਹਿਜੜੇ ਨਾਲ ਲੱਗਦੀ ਸੀ। ਇਸ ਲਈ ਸਾਡਾ ਇੱਕ ਦੂਜੇ ਕੋਲ ਆਉਣਾ ਜਾਣਾ ਆਮ ਸੀ। ਉਸ ਮੀਟਿੰਗ ਵਿੱਚ ਬੈਠੇ ਇੱਕ ਕਿਸਾਨ ਨੂੰ ਸਵੇਰੇ ਜਦੋਂ ਅਸੀਂ ਪੁੱਛਿਆ ਕਿ ਕਾਮਰੇਡ ਨੇ ਰਾਤ ਭਰ ਕੀ ਕਿਹਾ ਹੈ ਤਾਂ ਉਹ ਕਹਿਣ ਲੱਗਿਆ ਕਿ ਮੇਰੇ ਤਾਂ ਇੱਕ ਗੱਲ ਯਾਦ ਹੈ ਕਿ "ਮਾਓ ਕਹਿੰਦਾ ਹੈ ਗੋਲੀ ਮਾਰ ਦਿਓ।"

ਜਗਦੀਸ਼ ਮਾਂਦਾ ਪਿੰਡ ਰਾਏਸਰ ਦਾ ਸਰਪੰਚ ਸੀ। ਉਹ ਸੀ. ਪੀ. ਐਮ. ਦਾ ਕੁਲ ਵਕਤੀ ਵੀ ਰਿਹਾ ਹੈ। ਉਦਾਸੀ ਤੇ ਮਾਂਦੇ ਦੇ ਵਿਚਾਰਕ ਮੱਤਭੇਦ ਕਈ ਵਾਰੀ ਦੋਹਾਂ ਦੀਆਂ ਗੱਲਾਂ ਵਿੱਚੋਂ ਵੀ ਝਲਕਦੇ ਰਹਿੰਦੇ ਸਨ। ਰਾਏਸਰ ਦੇ ਪਿੰਡ ਦਾ ਇੱਕ ਨੌਜੁਆਨ ਮੇਹਰ ਵੀ ਸੀ, ਜੋ ਪੁਲੀਸ ਨੇ ਮੁਕਾਬਲਾ ਬਣਾ ਕੇ ਸ਼ਹੀਦ ਕਰ ਦਿੱਤਾ ਸੀ। ਉਹ ਐਸ. ਡੀ. ਕਾਲਜ ਬਰਨਾਲਾ ਵਿੱਚ ਸਾਡੇ ਨਾਲ ਯੂਨੀਅਨ ਵਿੱਚ ਸਰਗਰਮ ਸੀ। ਅਕਸਰ ਉਸਦੇ ਸੁਨੇਹੇ ਉਸਦੇ ਘਰ ਪੁਚਾਉਣੇ ਤੇ ਘਰ ਦੀ ਸੁਖ ਸਾਂਦ ਮੇਹਰ ਨੂੰ ਭੇਜਣੀ ਵੀ ਉਦਾਸੀ ਦੀ ਡਿਊਟੀ ਸੀ।

ਉਦਾਸੀ ਦੇ ਲਿਖੇ ਗੀਤਾਂ ਦੀਆਂ ਕਿਤਾਬਾਂ ਦੀ ਮੰਗ ਅੱਜ ਵੀ ਬਹੁਤ ਜ਼ਿਆਦਾ ਹੈ। ਇਹ ਇਸ ਗੱਲ ਦੀ ਪ੍ਰਤੀਕ ਹੈ, ਲੋਕਾਂ ਵਿੱਚ ਗੀਤਾਂ ਦੇ ਰੂਪ ਵਿੱਚ ਉਦਾਸੀ ਅੱਜ ਵੀ ਬਿਰਾਜਮਾਨ ਹੈ। ਮੈਂ ਸਮਝਦਾ ਹਾਂ ਕਿ ਜਿਉਂ ਜਿਉਂ ਜਮਾਤੀ ਸੰਘਰਸ਼ ਤੇਜ਼ ਹੁੰਦੇ ਜਾਣਗੇ। ਇਸਦੇ ਨਾਲ ਹੀ ਉਦਾਸੀ ਦੇ ਗੀਤਾਂ ਦੀਆਂ ਹੇਕਾਂ ਵੀ ਤੇਜ਼ ਹੁੰਦੀਆਂ ਜਾਣਗੀਆਂ। ਪੰਜਾਬ ਦੀ ਧਰਤੀ 'ਤੇ ਰਹਿੰਦੀ ਲੋਕਾਈ ਤੱਕ ਇਨ੍ਹਾਂ ਹੇਕਾਂ ਦੀ ਗੂੰਜ ਆਉਂਦੀ ਰਹੇਗੀ।

# ਮਿੱਤਰ ਪਿਆਰਾ

**- ਜਰਨੈਲ ਸਿੰਘ ਅੱਚਰਵਾਲ***

ਸੰਤ ਰਾਮ ਉਦਾਸੀ ਦਾ ਨਾਂ ਯਾਦ ਆਉਂਦਿਆਂ ਹੀ ਮਨ ਨੂੰ ਆਸਰਾ ਤੇ ਧੀਰਜ ਜਿਹਾ ਮਿਲ ਜਾਂਦਾ ਹੈ, ਉਹ ਮਿੱਤਰ ਸੀ, ਬੜਾ ਪਿਆਰਾ ਮਿੱਤਰ, ਜਿਸ ਮਨੁੱਖ ਵਿੱਚ ਨਾ ਰੜਕ ਨਾ ਮੜਕ, ਖੁੱਲ੍ਹੇ-ਡੁੱਲ੍ਹੇ ਸੁਭਾਅ ਦਾ ਮਾਲਕ, ਜਦ ਮਿਲਦਾ, ਕਦੇ ਹੱਸਦਾ ਤੇ ਕਦੇ ਗੰਭੀਰ, ਜਦ ਹੱਸਦਾ ਤਾਂ ਪੂਰਾ ਖਿੜਖਿੜਾਉਂਦਾ ਤੇ ਜਦ ਗੰਭੀਰ ਹੁੰਦਾ ਤਾਂ ਗੁਆਚਿਆ ਗੁਆਚਿਆ ਲੱਗਦਾ, ਅੱਜ ਵੀ ਇਉਂ ਲੱਗ ਰਿਹਾ, ਜਿਵੇਂ ਕਾਲੀਆਂ ਐਨਕਾਂ ਲਾਈ, ਮੋਢੇ ਝੋਲਾ ਲਮਕਾਈ, ਮੇਰੇ ਵੱਲ ਵਧ ਰਿਹਾ ਹੋਵੇ, ਉਹ ਹੱਥ ਮਿਲਾਉਣ ਸਮੇਂ ਕਦੇ ਗੁਣਗੁਣਾਉਂਦਾ ਤੇ ਕਦੇ ਗੁੱਝੀ ਟਿੱਚਰ ਕੱਢ ਮਾਰਦਾ। ਉਸ ਦਾ ਬੁੱਕਲ ਖੁੱਲ੍ਹੇ ਮਿੱਤਰਾਂ ਨਾਲ ਮਿਲਣ ਦਾ ਇਹੀ ਸਲੀਕਾ ਸੀ। ਉਹ ਜਦ ਵੀ ਮੇਰੇ ਘਰ ਆਉਂਦਾ, ਕੁਝ ਕਦਮਾਂ ਦੀ ਦੂਰੀ ਤੇ ਮਾਂ ਨੂੰ ਆਖਣ ਲੱਗ ਜਾਂਦਾ, "ਮਾਂ, ਆ ਗਿਆ ਮੈਂ ਤੇਰਾ ਵਿਹੜਾ ਭਰਿਸ਼ਟ ਕਰਨ", ਮਾਂ ਹੱਸ ਕੇ ਆਖ ਦਿੰਦੀ, "ਆਜਾ ਪੁੱਤ! ਦੋ ਰੋਟੀਆਂ ਤੂੰ ਖਾਣੀਆਂ ਨੇ, ਖਾਹ ਲੈ।" ਤੇ ਮਾਂ ਦਾ ਉੱਤਰ ਦਿੱਤੇ ਬਿਨਾਂ ਉਹ ਸਾਡੇ ਚੁਬਾਰੇ ਦੀਆਂ ਪੌੜੀਆਂ ਚੜ੍ਹ ਜਾਂਦਾ। ਮੈਂ ਘਰੇ ਹੋਵਾਂ ਜਾਂ ਨਾ, ਉਹ ਅਕਸਰ ਹੀ ਅਜਿਹਾ ਕਰਦਾ।

ਉਸ ਦੀ ਆਵਾਜਾਈ ਦੂਰ-ਦੁਰਾਡੇ ਤੱਕ ਸੀ। ਜਿਸ ਘਰ ਵੀ ਜਾਂਦਾ, ਬੱਚਿਆਂ ਨੂੰ ਨਾਉਂ ਲੈ ਕੇ ਬੁਲਾਉਂਦਾ। ਹਰ ਬੱਚੇ ਦਾ ਨਾਂਅ ਉਸਦਾ ਆਪਣਾ ਹੀ ਰੱਖਿਆ ਹੁੰਦਾ। ਹੈਰਾਨੀ ਹੁੰਦੀ ਜਦ ਉਹ ਕਈ ਘਰਾਂ ਵਿੱਚ ਸਾਲਾਂ ਬਾਅਦ ਜਾਂਦਾ ਤਾਂ ਘਰ ਦੇ ਬੱਚਿਆਂ ਨੂੰ ਉਹਨਾਂ ਨਾਵਾਂ ਨਾਲ ਹੀ ਸੰਬੋਧਨ ਹੁੰਦਾ, ਜੋ ਉਸਦੇ ਆਪਣੇ ਕੋਲੋਂ ਰੱਖੇ ਹੁੰਦੇ ਸਨ। ਨਾਉਂ ਸੁਣ ਕੇ ਬੱਚੇ ਭੱਜੇ ਆਉਂਦੇ ਤੇ ਲੱਤਾਂ ਫੜ ਕੇ ਕਲੋਲਾਂ ਕਰਨ ਲੱਗ ਜਾਂਦੇ।

ਮੇਰੀਆਂ ਯਾਦਾਂ ਵਿੱਚ ਲੋਕ ਕਵੀ ਸੰਤ ਰਾਮ ਉਦਾਸੀ ਦਾ ਨਾਂ ਅਮਿੱਟ ਬਣ ਗਿਆ ਹੈ। ਮੈਂ ਆਪਣੀ ਜ਼ਿੰਦਗੀ ਦਾ ਦਸ ਸਾਲ ਦਾ ਸਮਾਂ ਉਸ ਨਾਲ ਗੂੜੇ ਮਿੱਤਰਾਂ ਜਾਂ ਭਰਾਵਾਂ ਵਾਂਗ ਲੰਘਾਇਆ। ਸਾਡੀ ਸਾਂਝ ਘਰੇਲੂ ਦੁੱਖਾਂ-ਸੁੱਖਾਂ ਤੋਂ ਲੈ ਕੇ ਮਨ ਦੇ ਜਜ਼ਬਾਤਾਂ ਤੱਕ ਸੀ। ਜਿਹੋ ਜਿਹੀ ਜ਼ਿੰਦਗੀ ਹੰਢਾਈ ਹੁੰਦੀ ਹੈ। ਉਸੇ ਤਰ੍ਹਾਂ ਦੀਆਂ ਯਾਦਾਂ ਵਿੱਚ ਹੁੰਦੀਆਂ ਹਨ, ਜੋ ਪੂਰੀ ਜ਼ਿੰਦਗੀ ਸਾਥ ਦਿੰਦੀਆਂ ਹਨ। ਇਹ ਮਨੁੱਖ ਨੂੰ ਸਕੂਨ ਵੀ ਦਿੰਦੀਆਂ ਹਨ। ਕਦੇ ਮਿੱਠੀ-ਮਿੱਠੀ ਪੀੜ ਤੇ ਕਦੇ ਜ਼ਖਮ ਰਿਸਣ ਵੀ ਲਾ ਦਿੰਦੀਆਂ ਹਨ। ਚੰਗੇ ਮਨੁੱਖ ਨਾਲ ਬੀਤਿਆਂ ਸਮਾਂ ਸਾਡੇ ਚੰਗੇ ਪਲਾਂ ਦੀ ਨਿਸ਼ਾਨੀ ਹੁੰਦਾ ਹੈ।

1975 ਵਿੱਚ ਐਮਰਜੈਂਸੀ ਸਮੇਂ ਸੰਤ ਰਾਮ ਉਦਾਸੀ ਜੇਲ੍ਹ ਜਾਣ ਕਾਰਨ ਲੰਬਾ ਸਮਾਂ ਸਸਪੈਂਡ ਰਿਹਾ। ਪਰੋਲੋਤਾਰੀ ਜਮਾਤ ਵਿੱਚੋਂ ਹੋਣ ਕਾਰਨ ਉਸ ਦੇ ਘਰ ਦਾ ਗੁਜ਼ਾਰਾ ਬੜਾ ਮੁਸ਼ਕਲ ਚੱਲ ਰਿਹਾ ਸੀ। ਮੈਂ ਉਸ ਸਮੇਂ ਜ਼ਿਲ੍ਹਾ ਫਿਰੋਜ਼ਪੁਰ ਵਿੱਚ ਬਤੌਰ ਆਰਜ਼ੀ ਅਧਿਆਪਕ ਪੜ੍ਹਾ ਰਿਹਾ ਸੀ ਤੇ ਆਪਣੀ ਜੱਥੇਬੰਦੀ ਬੇਰੁਜ਼ਗਾਰ ਅਧਿਆਪਕ ਯੂਨੀਅਨ ਦਾ ਜ਼ਿਲ੍ਹਾ ਪ੍ਰਧਾਨ ਸੀ। ਅਸੀਂ ਉਚੇਚੇ ਤੌਰ 'ਤੇ ਇੱਕ

*ਮੌਖਿਕ ਇਤਿਹਾਸ ਲੇਖਕ ਅਤੇ ਉਦਾਸੀ ਮਿੱਤਰ ਮੰਡਲੀ ਦਾ ਮੈਂਬਰ

ਮੀਟਿੰਗ ਸੰਤ ਰਾਮ ਉਦਾਸੀ ਲਈ ਫੰਡ ਇਕੱਠਾ ਕਰਨ ਲਈ ਬੁਲਾਈ, ਮੀਟਿੰਗ ਵਿੱਚ ਫ਼ੈਸਲਾ ਹੋਇਆ ਕਿ ਖਾਸ-ਖਾਸ ਅਧਿਆਪਕਾਂ ਕੋਲੋਂ ਫੰਡ ਇਕੱਤਰ ਕੀਤਾ ਜਾਵੇ। ਫੰਡ ਇਕੱਠਾ ਕਰਕੇ ਮੈਂ, ਅਮਰਜੀਤ ਬੱਧਨੀ ਤੇ ਇੱਕ ਸਾਥੀ ਹੋਰ ਸੀ, ਉਸ ਦੇ ਪਿੰਡ ਰਾਏਸਰ ਦੇ ਕੇ ਆਏ।

ਪੱਕੀ ਨਿਯੁਕਤੀ ਤੋਂ ਬਾਅਦ ਮੈਂ 1976 ਵਿੱਚ ਬਦਲੀ ਕਰਵਾ ਕੇ ਜ਼ਿਲ੍ਹਾ ਸੰਗਰੂਰ ਵਿੱਚ ਆ ਗਿਆ। ਮੇਰਾ ਤੇ ਸੰਤ ਰਾਮ ਉਦਾਸੀ ਦੇ ਸਕੂਲ ਦਾ ਫਰਕ 7-8 ਕਿਲੋਮੀਟਰ ਦਾ ਹੀ ਸੀ। ਲੰਡੇ ਤੇ ਮੀਣੇ ਦੀ ਕਹਾਵਤ ਵਾਂਗ ਅਸੀਂ ਵੀ ਸੌ ਵੰਗ-ਵਲੇਂਵਾਂ ਪਾ ਕੇ ਇੱਕ ਦੂਜੇ ਨੂੰ ਮਿਲਦੇ ਰਹਿੰਦੇ, ਇਹ ਉਹ ਸਮਾਂ ਸੀ ਜਦ ਨਕਸਲੀ ਲਹਿਰ ਖਿੰਡਾਅ ਵੱਲ ਜਾ ਰਹੀ ਸੀ। ਇੱਕ 'ਚੋਂ ਦੂਜਾ, ਦੂਜੇ ਤੋਂ ਤੀਜਾ, ਗਰੁੱਪਾਂ 'ਚੋਂ ਗਰੁੱਪ ਨਿਕਲ ਰਹੇ ਸਨ। ਇਸੇ ਤਰ੍ਹਾਂ ਉਹਨਾਂ ਹੇਠਲਾ ਕੇਡਰ ਵੀ ਧੜਾ ਧੜ ਵੰਡਿਆ ਜਾ ਰਿਹਾ ਸੀ। ਜ਼ਿਆਦਾ ਕਾਰਕੁਨ ਮਜ਼ਬੂਰੀਬਸ ਕਿਸੇ ਨਾ ਕਿਸੇ ਗਰੁੱਪ ਨਾਲ ਬੱਝ ਗਏ। ਇੱਕ ਥਾਲੀ 'ਚ ਖਾਣ ਵਾਲੇ ਇੱਕ ਦੂਜੇ ਵੱਲ ਨਫ਼ਰਤ ਨਾਲ ਦੇਖਣ ਲੱਗੇ। ਸਭ ਸਿਆਸੀ ਏਜੰਡਾ ਛੱਡ ਕੇ ਇੱਕ-ਦੂਜੇ ਪ੍ਰਤੀ ਚਿੱਕੜ ਉਛਾਲਣ ਲੱਗੇ। ਸੰਤ ਰਾਮ ਉਦਾਸੀ ਲੋਕਾਂ ਨੂੰ ਜ਼ਿਆਦਾ ਪ੍ਰਭਾਵਿਤ ਕਰਨ ਵਾਲਾ ਕਵੀ ਸੀ। ਇਸ ਲਈ ਦੂਜੇ ਗਰੁੱਪਾਂ ਵੱਲੋਂ ਇਸ ਤੇ ਵੱਧ ਮਾਰੂ ਹਮਲੇ ਹੋਏ। ਉਹ ਸਿਰਫ ਵਧੀਆ ਕਵੀ ਹੀ ਨਹੀਂ ਸੀ। ਸਗੋਂ ਵਧੀਆ ਦੋਸਤ, ਵਧੀਆ ਇਨਸਾਨ ਵੀ ਸੀ। ਉਹ ਅੰਦਰੋਂ ਬਾਹਰੋਂ ਇੱਕ ਸੀ। ਉਸ ਦਾ ਮਨ ਵਲੂੰਧਰ ਜਾਂਦਾ, ਜਦ ਆਪਣੇ ਹੀ ਉਸ 'ਤੇ ਟਕੋਰਾਂ ਕਸਦੇ, ਉਦਾਸੀ ਲਈ ਇਹ ਸਮਾਂ ਜ਼ਿਆਦਾ ਮਾਨਸਿਕ ਪੀੜਾਂ ਵਾਲਾ ਸੀ। ਚੰਗਾ ਗਾਇਕ/ਕਵੀ ਹੋਣ ਕਾਰਨ ਇਸ ਨੂੰ ਪੰਜਾਬ ਭਰ ਵਿੱਚ ਅਕਸਰ ਹੀ ਬੁਲਾਇਆ ਜਾਂਦਾ। ਜਦ ਇਹ ਪਹੁੰਚ ਜਾਂਦਾ ਤਾਂ ਇਸ ਦੇ ਵਿਰੋਧੀ ਸਟੇਜ 'ਤੇ ਜਾਣੋ ਰੋਕਦੇ। ਜਦ ਸਟੇਜ 'ਤੇ ਆਪਣਾ ਪ੍ਰੋਗਰਾਮ ਪੇਸ਼ ਕਰਦਾ ਤਾਂ ਉਹੀ ਲੋਕ ਜੋ ਪਹਿਲਾਂ ਸਟੇਜਾਂ 'ਤੇ ਬਾਂਹੋਂ ਫੜ ਫੜ ਬਿਠਾਇਆ ਕਰਦੇ ਸਨ, ਖੱਪ ਪਾ ਕੇ ਬੇਇਜ਼ਤ ਕਰਦੇ। ਲੋਕਾਂ ਵੱਲੋਂ ਮਿਲਦਾ ਪਿਆਰ ਉਹ ਆਪਣੇ ਗਰੁੱਪ ਦੇ ਵਿਰੁੱਧ ਸਮਝਦੇ। ਸਾਰੇ ਗਰੁੱਪ ਆਪਣੇ ਕੇਡਰ ਨੂੰ ਇਹੀ ਕੁਝ ਪੜ੍ਹਾਉਂਦੇ ਸਨ, ਉਦਾਹਰਣ ਵਜੋਂ ਇੱਕ ਘਟਨਾ ਨੂੰ ਬਿਆਨਣਾ ਚਾਹੁੰਦਾ ਹਾਂ ਜੋ ਉਦਾਸੀ ਦੇ ਲਾਗਲੇ ਪਿੰਡ ਭੋਤਨਿਆਂ ਦੀ ਹੈ। ਉਹ ਇਸ ਨੂੰ ਮਿੱਤਰਾਂ ਦਾ ਪਿੰਡ ਆਖਦਾ ਸੀ। ਨਕਸਲੀਆਂ ਦੇ ਇੱਕ ਗਰੁੱਪ ਦੀ ਕਨਵੈਨਸ਼ਨ ਸੀ। ਗੁਰਸ਼ਰਨ ਭਾਅ ਜੀ ਦੇ ਨਾਟਕ ਸਨ। ਸਟੇਜ ਸਕੱਤਰ ਜਸਵੰਤ ਸਿੰਘ ਸੇਖੋਂ ਸੀ। ਉਦਾਸੀ ਬੜੇ ਮਾਣ ਨਾਲ ਮਿੱਤਰਾਂ ਦੇ ਪਿੰਡ ਗਿਆ। ਜਦੋਂ ਉਦਾਸੀ ਨੂੰ ਉੱਥੇ ਪਹੁੰਚਿਆ ਦੇਖਿਆ ਤਾਂ ਉਸ ਗਰੁੱਪ ਦੀ ਉਪਰਲੀ ਲੀਡਰਸ਼ਿਪ ਨੂੰ ਪਿੱਛੂ ਪੈ ਗਏ। ਉਹਨਾਂ ਤੁਰੰਤ ਸਟੇਜ ਸਕੱਤਰ ਨੂੰ ਕਹਿ ਦਿੱਤਾ, "ਇਸ ਨੂੰ ਬੋਲਣ ਲਈ ਸਮਾਂ ਨਹੀਂ ਦੇਣਾ", ਅਜਿਹਾ ਹੀ ਹੋਇਆ। ਉਦਾਸੀ ਦੇ ਮਨ 'ਤੇ ਗਹਿਰੀ ਸੱਟ ਵੱਜੀ। ਸਮਾਪਤੀ ਤੇ ਜਦ ਵਾਪਸ ਆਪਣੇ ਪਿੰਡ ਨੂੰ ਮੁੜਿਆ ਤਾਂ ਰਸਤੇ ਵਿੱਚ ਹੀ ਜਸਵੰਤ ਸਿੰਘ ਸੇਖੋਂ ਦਾ ਖੇਤ ਸੀ। ਉਦਾਸੀ ਸਦਮੇ ਵਿੱਚ ਦੋ ਦਿਨ ਉਸ ਦੀ ਮੋਟਰ 'ਤੇ ਹੀ ਪਿਆ ਰਿਹਾ। ਬਾਅਦ ਦੇ ਸਮੇਂ ਜਦ ਸਾਡੀ ਦੁੱਖ ਸੁੱਖ ਕਮੇਟੀ ਬਣੀ ਤਾਂ ਜਸਵੰਤ ਨੇ ਬੜੀ ਵਾਰੀ ਇਸ ਘਟਨਾ ਦਾ ਪਸ਼ਚਾਤਾਪ ਕੀਤਾ। ਜਸਵੰਤ ਤੇ ਉਦਾਸੀ ਦੋਵੇਂ ਇਕੱਠੇ ਹੀ ਬੀਹਲਾ ਖੁਰਦ ਪੜ੍ਹਾਉਂਦੇ ਸਨ ਅਤੇ ਦੋਹਾਂ ਦੀ ਯਾਰੀ ਉਦਾਸੀ ਦੇ ਮਰਨ ਤੱਕ ਗੂੜ੍ਹੀ ਰਹੀ।

1977 ਵਿੱਚ ਅਸੀਂ ਸਕੂਲ ਏਰੀਏ ਦੇ ਨੇੜੇ ਤੇੜੇ ਦੇ ਦੋਸਤਾਂ ਨੇ ਕਿਸੇ ਨਾ ਕਿਤੇ ਪ੍ਰੋਗਰਾਮ ਬਣਾ ਕੇ ਇਕੱਠੇ ਹੋ ਜਾਣਾ। ਸਾਡਾ ਕੰਮ ਖਾਣਾ ਪੀਣਾ ਤੇ ਗੱਲਾਂ ਮਾਰ ਕੇ ਆਪਣਾ ਦਿਲ ਪ੍ਰਚਾਵਾ ਕਰਨਾ ਹੁੰਦਾ ਸੀ। ਹਾਸੇ ਹਾਸੇ ਵਿੱਚ ਅਸੀਂ ਆਪਣੇ ਇਸ ਸਮੂਹ ਦਾ ਨਾਂ ਦੁੱਖ ਸੁੱਖ ਕਮੇਟੀ ਰੱਖ ਲਿਆ, ਕਿਉਂਕਿ ਇਸ ਕਮੇਟੀ ਦੇ ਮੈਂਬਰਾਂ ਦੇ ਮਨ ਜਦ ਵੀ ਜੁੜਦੇ ਮਹਿਫਲਾਂ 'ਤੇ ਅਜੇ ਵੀ ਨਕਸਲੀ ਕੇਡਰ ਦੀ ਨਿਰਾਸ਼ਤਾ ਦਾ ਅਸਰ ਸੀ। ਠੀਕ ਜਾਂ ਗਲਤ, ਇਹ ਸਾਡਾ ਨਿਰਾਸ਼ਤਾ 'ਚੋਂ ਬਾਹਰ ਆਉਣ ਦਾ ਢੰਗ ਸੀ। ਦੁੱਖ ਸੁੱਖ ਕਮੇਟੀ ਦੇ ਮੈਂਬਰ ਵੱਖ ਵੱਖ ਗਰੁੱਪਾਂ ਨਾਲ ਸੰਬੰਧ ਰੱਖਣ ਵਾਲੇ ਸਨ। ਜਿਹਨਾਂ ਵਿੱਚੋਂ ਸੰਤ ਰਾਮ ਉਦਾਸੀ ਦਾ ਸਬੰਧ 'ਸੱਤਿਆਨਰੈਣ' ਗਰੁੱਪ ਨਾਲ ਸੀ। ਮੈਥੋਂ ਤੇ ਡਾ.ਦਰਸ਼ਨ ਛੀਨੀਵਾਲ ਤੋਂ ਬਿਨਾਂ ਦੂਸਰੇ ਸਾਥੀ ਜਸਵੰਤ ਸਿੰਘ ਸੇਖੋਂ ਭੋਤਨਾ, ਡਾ. ਸੰਪੂਰਨ ਸਿੰਘ ਟੱਲੇਵਾਲ, ਸਰਪੰਚ ਹਰਭਜਨ ਸਿੰਘ ਭੋਤਨਾ, ਅਮਨ ਸਿੰਘ ਅੱਚਰਵਾਲ ਉਦਾਸੀ ਵਾਂਗ ਗਾਵਣ ਦੀ ਚੰਗੀ ਮੁਹਾਰਤ ਰੱਖਦੇ ਸਨ। ਸਾਡੀਆਂ ਇਹ ਮਹਿਫਲਾਂ ਉਸ ਦੇ ਮਰਨ ਤੋਂ ਬਾਅਦ ਤੱਕ ਵੀ ਜੁੜਦੀਆਂ ਰਹੀਆ। ਅਸੀਂ ਜਦ ਵੀ ਜੁੜਦੇ, ਮਹਿਫਲ ਵਿੱਚ ਗਾਉਣ ਦੀ ਆਵਾਜ਼ ਟੇਪ ਰਿਕਾਰਡ ਵਿੱਚ ਕੈਦ ਕਰ ਲੈਂਦੇ। ਸਾਡੀਆਂ ਇਹਨਾਂ ਮਹਿਫਲਾਂ ਦੀ ਚਰਚਾ ਮਿੱਤਰ ਘੇਰਿਆਂ ਵਿੱਚ ਹੋਣ ਲੱਗੀ। ਕਈ ਸੱਜਣ ਸੰਤ ਰਾਮ ਉਦਾਸੀ ਦੇ ਗੀਤ ਭਰਾਉਣ ਦੇ ਮਾਰੇ ਸਾਨੂੰ ਆਪਣੀਆਂ ਖਾਲੀ ਕੈਸਟਾਂ ਦੇ ਜਾਂਦੇ ਤੇ ਭਰਾ ਕੇ ਲੈ ਜਾਂਦੇ। ਸਾਰੀਆਂ ਕੈਸਟਾਂ ਵਿੱਚ ਸਭ ਦੀ ਆਵਾਜ਼ ਹੁੰਦੀ। ਕਈ ਸੱਜਣ ਅਜਿਹੇ ਵੀ ਹਨ ਜਿਹਨਾਂ ਮੈਥੋਂ ਸੁਣਨ ਲਈ ਲਈਆਂ ਕੈਸਟਾਂ ਵਾਪਸ ਨਹੀਂ ਦਿੱਤੀਆਂ। ਮੇਰੇ ਪਾਸ 4-5 ਕੈਸਟਾਂ ਅਜੇ ਵੀ ਹਨ। ਮੈਂ ਚਾਹੁੰਦਾ ਸੀ ਉਹਨਾਂ ਵਿੱਚੋਂ ਸੰਤ ਰਾਮ ਉਦਾਸੀ ਦੀ ਆਵਾਜ਼ ਇੱਕ ਥਾਂ ਰਿਕਾਰਡ ਕਰ ਲਈ ਜਾਂਦੀ। ਮੈਂ ਇਸ ਤਰ੍ਹਾਂ ਕਰਨ ਲਈ ਮਾਹਿਰ ਨਹੀਂ ਸੀ, ਤੇ ਭਰੋਸੇ ਵਾਲਾ ਮੈਨੂੰ ਕੋਈ ਮਿਲਿਆ ਨਹੀਂ। ਜਿਹਨਾਂ ਮੈਨੂੰ ਅਜਿਹਾ ਕਰਨ ਲਈ ਕਿਹਾ, ਉਹ ਮੇਰੇ ਭਰੋਸੇਯੋਗ ਨਹੀਂ ਸਨ ਤੇ ਜਿਨ੍ਹਾਂ ਨੂੰ ਮੈਂ ਕਿਹਾ ਉਹ ਮੇਰੇ ਵਰਗੇ ਹੀ ਨਿਕਲੇ। 7-8 ਸਾਲ ਹੋਏ ਮੈਂ ਇਹੀ ਗੱਲ ਆਪਣੇ ਤਰਕਸ਼ੀਲ ਮਿੱਤਰ ਮੇਘ ਰਾਜ ਦੇ ਲੜਕੇ ਅਮਿਤ ਨਾਲ ਸਾਂਝੀ ਕੀਤੀ। ਉਸ ਵਿੱਚ ਸਭ ਯੋਗਤਾਵਾਂ ਮੌਜੂਦ ਹਨ। ਉਹ ਚਾਹੁੰਦਾ ਹੋਇਆ ਵੀ ਸਮਾਂ ਨਾ ਕੱਢ ਸਕਿਆ। ਮੇਰੇ ਮਨ ਦੀ ਇਹ ਖਾਹਿਸ਼ ਅਧੂਰੀ ਦੀ ਅਧੂਰੀ ਰਹੀ। ਸੋਚਦਾ ਹਾਂ ਸ਼ਾਇਦ ਹੁਣ ਉਹ ਕੈਸਟਾਂ ਚਲਣਯੋਗ ਵੀ ਨਾ ਰਹੀਆਂ ਹੋਣ।

ਸੰਤ ਰਾਮ ਉਦਾਸੀ ਦੀਆਂ ਕੈਸਟਾਂ ਬਹੁਤ ਸਾਰੇ ਸਾਥੀਆਂ ਪਾਸ ਮੌਜੂਦ ਹਨ ਪਰ ਕੋਈ ਵੀ ਦੇਣ ਨੂੰ ਤਿਆਰ ਨਹੀਂ। ਜੇ ਉਹਨਾਂ ਨੂੰ ਕੈਸਟਾਂ ਤੋਂ ਕੈਸਟਾਂ ਭਰਨ ਦੀ ਗੱਲ ਕਹੀਦੀ ਹੈ ਤਾਂ ਖੜ੍ਹੇ ਹੀ ਮੁਕਰ ਜਾਂਦੇ ਹਨ। ਸ਼ਾਇਦ ਉਹ ਉਸਦੀ ਆਵਾਜ਼ ਨੂੰ ਆਪਣੇ ਤੱਕ ਸੀਮਤ ਰੱਖ ਕੇ ਇਸ ਨੂੰ ਆਪਣੀ ਮਲਕੀਅਤ ਸਮਝਦੇ ਹੋਣ। ਉਹ ਭੁੱਲ ਜਾਂਦੇ ਹਨ, ਲੋਕ ਕਵੀ ਤਾਂ ਲੋਕਾਂ ਦੇ ਸਾਂਝੇ ਹੁੰਦੇ ਹਨ।

ਸਾਡੀ ਦੁੱਖ ਸੁੱਖ ਕਮੇਟੀ ਜਿਸ ਨੂੰ ਬਾਅਦ ਵਿੱਚ ਮਿੱਤਰ ਮੰਡਲੀ ਵੀ ਕਹਿਣ ਲੱਗ ਪਏ ਸੀ, ਦੀਆਂ ਲਗਾਤਾਰ ਕਾਰਵਾਈਆਂ ਚਲਦੀਆਂ ਰਹੀਆਂ। ਅੱਜ ਜੋ ਬਰਨਾਲੇ ਜ਼ਿਲ੍ਹੇ ਦੀ ਸਭ ਤੋਂ ਵੱਧ ਸਰਗਰਮ ਮਾਲਵਾ ਸਾਹਿਤ ਸਭਾ ਹੈ। ਇਹ ਦੁੱਖ ਸੁੱਖ ਕਮੇਟੀ ਦੀ ਹੀ ਉਪਜ ਹੈ। ਇਸਦੇ ਕਰਤਾ ਧਰਤਾ ਉਹੀ ਦੁੱਖ ਸੁੱਖ ਕਮੇਟੀ ਵਾਲੇ

ਮੈਂਬਰ ਹਨ। ਦੁੱਖ ਸੁੱਖ ਕਮੇਟੀ ਨੂੰ ਸਾਹਿਤ ਸਭਾ ਦਾ ਨਾਂਅ ਨਾਵਲਕਾਰ ਰਾਮ ਸਰੂਪ ਅਣਖੀ ਨੇ ਦਿੱਤਾ ਸੀ। ਉਦਾਸੀ ਦੀ ਮੌਤ ਤੋਂ ਬਾਅਦ ਇੱਕ ਦਫ਼ਾ ਉਹ ਸਾਡੀ ਦੁੱਖ ਸੁੱਖ ਕਮੇਟੀ ਦੀ ਇਕੱਤਰਤਾ ਵਿੱਚ ਆਏ ਸਨ। ਉਨ੍ਹਾਂ ਨਾਲ ਗ਼ਜ਼ਲਗੋ ਬੂਟਾ ਸਿੰਘ ਚੌਹਾਨ ਤੇ ਪ੍ਰੋ. ਗੌਡ ਵੀ ਸਨ। ਦੋ ਘੰਟੇ ਚੱਲੇ ਪ੍ਰੋਗਰਾਮ ਤੋਂ ਉਹ ਬੜਾ ਪ੍ਰਭਾਵਿਤ ਹੋਏ। ਉਸ ਤੋਂ ਬਾਅਦ ਉਹਨਾਂ ਨੇ ਇਸ ਕਮੇਟੀ ਦਾ ਨਾਂਅ ਬਦਲ ਕੇ ਮਾਲਵਾ ਸਾਹਿਤ ਸਭਾ ਬਣਾਉਣ ਦਾ ਸੁਝਾਅ ਦਿੱਤਾ, ਜੋ ਮੰਨ ਲਿਆ ਗਿਆ। ਸਾਡੀ ਕਮੇਟੀ ਦਾ ਪਹਿਲਾਂ ਸੀਮਤ ਦਾਇਰਾ ਹੁੰਦਾ ਸੀ ਪਰ ਸਮੇਂ ਨਾਲ ਇਸ ਵਿੱਚ ਵਾਧਾ ਹੁੰਦਾ ਗਿਆ। ਮੇਰੀ ਪਹਿਲੀ ਕਿਤਾਬ 'ਕਾਲਾ ਸੂਰਜ' (1986) ਦੁੱਖ ਸੁੱਖ ਕਮੇਟੀ ਦੀ ਪੈਦਾਇਸ਼ ਹੈ। ਮੈਂ ਆਪਣੀਆਂ ਕਵਿਤਾਵਾਂ ਮਹਿਫਲ ਅੰਦਰ ਸੁਣਾਇਆ ਕਰਦਾ ਸੀ। ਸੰਤ ਰਾਮ ਉਦਾਸੀ ਨੂੰ ਮੇਰੀਆਂ ਕਵਿਤਾਵਾਂ ਜਚ ਗਈਆਂ। ਉਸ ਨੇ ਕਹਿ ਕੇ ਮੈਥੋਂ ਕਿਤਾਬ ਦਾ ਖਰੜਾ ਤਿਆਰ ਕਰਵਾਇਆ ਤੇ ਕਿਤਾਬ ਦਾ ਮੁੱਖ ਪੰਨਿਆਂ 'ਤੇ ਮੇਰੀ ਪਾਠਕਾਂ ਨਾਲ ਜਾਣ ਪਹਿਚਾਣ ਵੀ ਕਰਵਾਈ। ਇੱਥੇ ਮੈਂ ਇਹ ਗੱਲ ਵੀ ਸਪੱਸ਼ਟ ਕਰਨੀ ਚਾਹੁੰਦਾ ਹਾਂ ਕਿ ਮੇਰੀ ਇਸ ਕਿਤਾਬ ਵਿੱਚੋਂ 'ਆਵਾਜ਼' ਨਾਂ ਦੀ ਕਵਿਤਾ 'ਉਦਾਸੀ, ਸ਼ਖਸੀਅਤ ਅਤੇ ਸਮੁੱਚੀ ਰਚਨਾ' ਸੰਪਾਦਕ ਅਜਮੇਰ ਸਿੱਧੂ ਦੀ ਕਿਤਾਬ ਵਿੱਚ ਵੀ ਸ਼ਾਮਲ ਕਰ ਦਿੱਤੀ ਗਈ ਹੈ। ਸ਼ਾਇਦ ਇਹ ਗਲਤੀ ਇਸ ਕਰਕੇ ਹੋ ਗਈ ਕਿ ਮੇਰੀ ਕਿਤਾਬ ਦਾ ਖਰੜਾ ਉਦਾਸੀ ਪਾਸ ਸੀ।

'ਕਾਲਾ ਸੂਰਜ' ਕਿਤਾਬ 'ਤੇ ਦੋ ਪੇਪਰ ਵੀ ਲਿਖੇ ਗਏ। ਇੱਕ ਪੇਪਰ ਪ੍ਰੋ. ਰਵਿੰਦਰ ਭੱਠਲ ਜੀ ਨੇ ਤੇ ਦੂਜਾ ਡਾ. ਨਾਹਰ ਸਿੰਘ ਪੰਜਾਬੀ ਯੂਨੀਵਰਸਿਟੀ ਪਟਿਆਲਾ ਦਾ ਸੀ। ਉਦਾਸੀ ਦੇ ਸੁਝਾਅ ਮੁਤਾਬਕ ਗੋਸ਼ਟੀ ਦੀ ਤਾਰੀਖ ਉਸ ਦੇ ਵਾਪਸ ਆਉਣ 'ਤੇ ਰੱਖੀ ਜਾਣੀ ਸੀ। ਅਫਸੋਸ! ਉਹ ਗਿਆ ਤੇ ਮੁੜ ਕਦੇ ਵਾਪਸ ਨਾ ਆਇਆ। ਜਦ ਸੰਤ ਰਾਮ ਉਦਾਸੀ ਦੀ ਮੌਤ ਹੋਈ। ਉਸ ਸਮੇਂ ਉਸ ਦੀਆਂ ਅਣਛਪੀਆਂ ਰਚਨਾਵਾਂ ਦੀ ਕਾਪੀ ਮੇਰੇ ਪਾਸ ਸੀ ਜੋ ਪ੍ਰੋ. ਪ੍ਰੀਤਮ ਸਿੰਘ ਰਾਹੀ ਸੰਤ ਰਾਮ ਉਦਾਸੀ ਦੀ ਯਾਦ 'ਚ ਬਣੇ ਟਰੱਸਟ ਨੂੰ ਸੌਂਪ ਦਿੱਤੀ। ਉਸ ਕਾਪੀ ਵਿਚਲੇ ਗੀਤ ਕਿਤਾਬ 'ਉਦਾਸੀ ਦੇ ਚੋਣਵੇਂ ਗੀਤ' ਸੰਪਾਦਕ ਪ੍ਰੀਤਮ ਸਿੰਘ ਦਰਦੀ ਅਤੇ ਕਿਤਾਬ 'ਕੰਮੀਆਂ ਦਾ ਵਿਹੜਾ' ਵਿੱਚ ਮੌਜੂਦ ਹਨ। ਅਫਸੋਸ ਉਸ ਕਵੀ ਦੀਆਂ ਦੋ ਰਚਨਾਵਾਂ ਮੈਨੂੰ ਕਿਸੇ ਕਿਤਾਬ ਵਿੱਚ ਵੀ ਛਪੀਆਂ ਨਹੀਂ ਮਿਲੀਆਂ। ਨਾ ਹੀ ਇਹ ਰਚਨਾਵਾਂ ਉਸ ਕਾਪੀ ਦੀ ਲਿਖਤ ਵਿੱਚ ਸਨ। ਉਹਨਾਂ ਵਿੱਚੋਂ ਇੱਕ ਰਚਨਾ ਦੀਆਂ ਪਹਿਲੀਆਂ ਸਤਰਾਂ ਸਨ:

ਵਿੱਚ ਮੁਜ਼ਾਹਰੇ ਵੇਖੀ ਮੈਂ ਇੱਕ ਕੁੜੀ ਕੁਸ਼ੈਲ ਜਿਹੀ
ਤੁਰਦੀ ਤਾਂ ਉਹਦੀ ਤੋਰ ਸੀ ਫੌਜਾਂ ਦੇ ਜਰਨੈਲ ਜਿਹੀ

ਦੂਜੀ ਰਚਨਾ ਦਾ ਮੁੱਖੜਾ ਮੇਰੇ ਹੁਣ ਯਾਦ ਨਹੀਂ ਪਰ ਨਵਜੰਮੇ ਬੱਚੇ ਸੰਬੰਧੀ ਸੀ, ਸਾਡੀ ਮਿੱਤਰ ਮੰਡਲੀ ਇਕੱਠੇ ਹੋਣ ਦਾ ਕੋਈ ਨਾ ਕੋਈ ਬਹਾਨਾ ਤਾਂ ਲੱਭ ਹੀ ਲੈਂਦੀ ਸੀ ਪਰ ਇਸ ਵਾਰ ਤਾਂ ਸਾਡੇ ਮਿੱਤਰ ਗੁਲਵੰਤ ਸਿੰਘ ਗਾਗੇਵਾਲ ਦੇ ਘਰ ਬੱਚੇ ਨੇ ਜਨਮ ਲਿਆ ਸੀ। ਖੁਸਰਿਆਂ ਵਾਂਗ ਮਿੱਤਰ ਮੰਡਲੀ ਨੇ ਵੀ ਤਾਂ ਵਧਾਈਆਂ ਲੈਣੀਆਂ ਹੀ ਸਨ। ਗੁਲਵੰਤ ਸਿੰਘ ਨੇ ਸਭ ਨੂੰ ਦਾਹਵਤ ਦੇ ਸੁਨੇਹੇ ਘੱਲ ਦਿੱਤੇ। ਅਸੀਂ ਸੱਦੋਵਾਲੀਏ ਸਰਪੰਚ ਦੇ ਘਰ ਉਸ ਦੀ ਗੈਰਹਾਜ਼ਰੀ ਵਿੱਚ ਮਹਿਫਲ ਜਮਾਅ

ਲਈ। ਸੰਤ ਰਾਮ ਉਦਾਸੀ ਨਵਜੰਮੇ ਬੱਚੇ ਸਬੰਧੀ ਉਚੇਚੇ ਤੌਰ 'ਤੇ ਗੀਤ ਲਿਖ ਕੇ ਲਿਆਇਆ ਸੀ। ਪਹਿਲਾਂ ਦੀ ਤਰ੍ਹਾਂ ਇਹ ਮਹਿਫ਼ਲ ਵੀ ਰਿਕਾਰਡ ਕੀਤੀ ਗਈ। ਇਹ ਕੈਸਟ ਗੁਲਵੰਤ ਸਿੰਘ ਕੋਲ ਅਜੇ ਵੀ ਮੌਜੂਦ ਹੈ। ਉਦਾਸੀ ਦੇ ਗੁੰਮ ਹੋਏ ਗੀਤ ਦੀ ਰਚਨਾ ਉਸ ਵਿੱਚ ਰਿਕਾਰਡ ਹੈ।

ਇੱਕ ਵਾਰ ਮੈਂ ਉਸ ਨੂੰ ਪ੍ਰਾਇਮਰੀ ਸਕੂਲ ਬੀਹਲਾ ਖ਼ੁਰਦ ਮਿਲਣਾ ਲਈ ਗਿਆ। ਸਕੂਲ ਤੋਂ ਛੁੱਟੀ ਹੋਣ ਦਾ ਸਮਾਂ ਸੀ। ਪਿੰਡੋਂ ਬਾਹਰੋਂ ਬਾਹਰ ਸਕੂਲ। ਸਿਆਲ ਦੀ ਰੁੱਤ, ਸਕੂਲ ਵਿੱਚ ਕੁਲ ਦੋ ਅਧਿਆਪਕ ਹੀ ਪੜ੍ਹਾਉਂਦੇ ਸਨ। ਇੱਕ ਸੰਤ ਰਾਮ ਉਦਾਸੀ ਤੇ ਦੂਸਰਾ ਜਸਵੰਤ ਸਿੰਘ ਸੇਖੋਂ। ਉਹਨਾਂ ਦੋ ਕਿੱਲੇ ਦੀ ਵਿੱਥ ਤੋਂ ਮੈਨੂੰ ਸਾਈਕਲ 'ਤੇ ਆਉਂਦਾ ਵੇਖ ਲਿਆ। ਮੈਂ ਜਿਉਂ ਜਿਉਂ ਨੇੜੇ ਆਉਂਦਾ ਗਿਆ। ਉਹ ਆਪਣੀਆਂ ਜਮਾਤਾਂ ਛੱਡ ਕੇ ਨੇੜੇ ਹੁੰਦੇ ਗਏ। ਮੈਂ ਵੀ ਦੂਰੋਂ ਇਹਨਾਂ ਦੀਆਂ ਰਮਜ਼ਾਂ ਪਛਾਣਦਾ ਰਿਹਾ। ਇਹਨਾਂ ਦੀ ਨਿਗ੍ਹਾ ਮੇਰੇ ਵੱਲ ਘੱਟ ਤੇ ਮੇਰੇ ਸਾਈਕਲ ਨਾਲ ਲਮਕਾਏ ਝੋਲੇ ਵੱਲ ਵੱਧ ਜਾ ਰਹੀ ਸੀ।

ਮੈਂ ਵੀ ਸਕੀਮ ਸੋਚ ਕੇ ਸਕੂਲ ਵਿੱਚ ਦਾਖਲ ਹੋ ਗਿਆ। ਜਮਾਤਾਂ ਕਮਰਿਆਂ ਦੇ ਪਿਛਲੇ ਪਾਸੇ ਲੱਗੀਆਂ ਹੋਈਆਂ ਸਨ। ਮੈਂ ਕਮਰਿਆਂ ਦੀ ਬਾਹਰਲੀ ਕੰਧ ਦੀ ਵੱਖੀ ਨਾਲ ਸਾਈਕਲ ਨੂੰ ਓਹਲੇ ਕਰਕੇ ਖੜ੍ਹਾ ਕਰ ਦਿੱਤਾ। ਅਸੀਂ ਸਾਰੇ ਇੱਕ ਦੂਜੇ ਦੀਆਂ ਆਦਤਾਂ ਤੋਂ ਭੇਤੀ ਸਾਂ। ਉਹਨਾਂ ਦੀ ਚੋਰ ਅੱਖ ਮੇਰੇ ਵਿੱਚ ਹੀ ਸੀ। ਉਹ ਸਮਝ ਗਏ। ਦਾਲ ਵਿੱਚ ਕੁਝ ਕਾਲਾ ਕਾਲਾ ਹੈ। ਮੈਂ ਕਮਰਿਆਂ ਦੇ ਪਿਛਲੇ ਪਾਸੇ ਜਾ ਹੱਥ ਮਿਲਾਇਆ। ਮੇਰੇ ਜਾਣ ਤੋਂ ਪਹਿਲਾਂ ਹੀ ਉਹਨਾਂ ਆਪਣੀ ਸਕੀਮ ਗੰਢ ਲਈ ਸੀ। ਮੈਂ ਜਸਵੰਤ ਨਾਲ ਗੱਲ ਕਰ ਰਿਹਾ ਸੀ ਕਿ ਉਦਾਸੀ ਅੱਖ ਦੇ ਫੋਰੇ ਵਿੱਚ ਭੇਤ ਲੈ ਕੇ ਫੇਰ ਸਾਡੇ ਕੋਲ ਪਹੁੰਚ ਗਿਆ, ਲੱਗਿਆ ਗੁੱਝੀਆਂ ਟਿੱਚਰਾਂ ਕਰਨ।

ਜਸਵੰਤ ਨੂੰ ਇਸ਼ਾਰਾ ਕਰਕੇ ਬੋਲਿਆ "ਮੈਨੂੰ ਇਉਂ ਲੱਗਦਾ, ਜਿਵੇਂ ਜਰਨੈਲ ਅੱਜ ਕਿਤੇ ਵਿਆਹ ਚੱਲਿਆ ਹੁੰਦਾ?" ਅੱਗੋਂ ਜਸਵੰਤ ਕਿਹੜਾ ਘੱਟ ਸੀ। ਬਾਹਰਲੀ ਕਿੱਲੀ ਚੱਲਣ ਵਾਲਾ ਉਹ ਸੀ, ਝੱਟ ਬੋਲਿਆ, "ਤਾਂ ਫੇਰ ਇਹ ਆਪਾਂ ਨੂੰ ਲੈਣ ਹੀ ਆਇਆ? ਚੱਲਣਾ ਮੋਟਰਸਾਈਕਲ 'ਤੇ ਜਾਂ ਸਾਈਕਲਾਂ 'ਤੇ?"

ਇਹ ਆਪੇ ਹੀ ਸਵਾਲ ਕਰਦੇ ਰਹੇ ਤੇ ਆਪੇ ਹੀ ਜਵਾਬ ਦਿੰਦੇ ਰਹੇ। ਮੈਨੂੰ ਕੋਈ ਹੈਰਾਨਗੀ ਨਹੀਂ ਸੀ ਕਿਉਂਕਿ ਇਹ ਇਹਨਾਂ ਦਾ ਨਵਾਂ ਵਰਤਾਰਾ ਨਹੀਂ ਸੀ।

ਛੁੱਟੀ ਦੀ ਘੰਟੀ ਵੱਜੀ। ਜਸਵੰਤ ਬੱਚਿਆਂ ਕੋਲੋਂ ਮੇਜ਼ ਕੁਰਸੀਆਂ ਚੁਕਵਾਉਣ ਲੱਗ ਗਿਆ। ਮੈਂ ਕੋਲ ਖੜ੍ਹਾ ਗੱਲਾਂ ਮਾਰਦਾ ਰਿਹਾ। ਉਦਾਸੀ ਅੱਖ ਬਚਾ ਕੇ ਸਾਡੇ ਕੋਲੋਂ ਖਿਸਕ ਗਿਆ। ਉਸ ਨੇ ਮੇਰੇ ਸਾਈਕਲ ਨਾਲੋਂ ਝੋਲਾ ਖੋਲ੍ਹਿਆ ਤੇ ਆਪਣੇ ਪਿੰਡ ਦੇ ਰਾਹ ਪੈ ਗਿਆ। ਜਦ ਮੈਂ ਆਪਣੇ ਸਾਈਕਲ ਕੋਲ ਆਇਆ ਤਾਂ ਉਹ ਕਈ ਕਿੱਲੇ ਲੰਘ ਚੁੱਕਾ ਸੀ। ਘੋਗੜ ਕੀ ਜਾਣੈ ਸਤਿਗੁਰੂ ਦੀਆਂ ਬਾਤਾਂ, ਮੈਨੂੰ ਪਤਾ ਨੀ ਲੱਗਿਆ ਕਦ ਇਹ ਇਸ਼ਾਰਿਆਂ ਵਿੱਚ ਵੀ ਅਗਲੀ ਸਾਰੀ ਗਿਟ ਮਿਟ ਕਰ ਗਏ ਸੀ। ਕੁਝ ਬੋਲਿਆ ਵੀ ਨਾ ! ਆਪਣਾ ਸਾਈਕਲ ਚੁੱਕਿਆ ਤੇ ਪਿੰਡ ਦੇ ਰਾਹ ਪਾ ਲਿਆ। ਮੌਤ ਦੇ ਸੱਥਰ 'ਤੇ ਬੈਠੇ ਲੋਕਾਂ ਵਾਂਗ ਮੈਂ ਆਪਣੇ ਮਨ ਨੂੰ ਧੀਰਜ ਦੇਣ ਲੱਗਾ। "ਚਲੋ ਜਿਸ ਦੀ ਚੀਜ਼ ਸੀ ਉਹ ਲੈ ਗਿਆ।"

ਜਸਵੰਤ ਸੇਖੋਂ ਉਦਾਸੀ ਵਾਲੇ ਰਸਤੇ ਹੀ ਮੋਟਰਸਾਈਕਲ 'ਤੇ ਚੜ੍ਹ ਗਿਆ।

ਅੱਧੇ ਘੰਟੇ ਪਿੱਛੋਂ ਦੋਹਾਂ ਨੇ ਆ ਮੇਰਾ ਰਸਤਾ ਰੋਕਿਆ। ਚਿੜਾਉਣ ਲਈ, ਲੱਗੇ ਚੁੱਕ ਚੁੱਕ ਝੋਲਾ ਦਿਖਾਉਣ। ਫੇਰ ਜਸਵੰਤ ਨੇ ਆਪਣੀ ਘੜੀ ਦੇਖੀ ਤੇ ਬੋਲਿਆ "ਲਓ ਬਈ, ਹੁਣ ਆਪਣਾ ਟਾਈਮ ਹੋ ਗਿਆ ਹੈ ਤੇ ਔਹ ਮੋਟਰ ਵੀ ਮੌਕੇ 'ਤੇ ਹੈ। ਆਉ ਹੁਣ ਉਥੇ ਬੈਠ ਕੇ ਛਿਟ ਛਿਟ ਲਾ ਲਈਏ।" ਅਸੀਂ ਮੋਟਰ ਤੇ ਮੰਜੇ ਉਪਰ ਜਾ ਬੈਠੇ। ਉਹਨਾਂ ਝੋਲੇ ਵਿੱਚੋਂ ਸ਼ਰਾਬ ਦੀ ਬੋਤਲ ਕੱਢੀ ਤੇ ਝੋਲਾ ਮੇਰੇ ਵੱਲ ਸੁੱਟ ਦਿੱਤਾ।

ਸਾਡੀਆਂ ਅਜਿਹੀਆਂ ਘਟਨਾਵਾਂ ਤਾਂ ਬਹੁਤ ਨੇ। ਪਰ ਮੈਂ ਸਿਰਫ ਇੱਕ ਹੋਰ ਘਟਨਾ ਬਾਰੇ ਦੱਸਣ ਦਾ ਹੀ ਯਤਨ ਕਰਾਂਗਾ। ਸਮਾਂ ਬੀਤਣ ਨਾਲ ਯਾਦਾਂ ਦੀਆਂ ਦਿਨ, ਤਰੀਖਾਂ ਤਾਂ ਭੁੱਲ ਜਾਂਦੀਆਂ ਹਨ ਪਰ ਘਟਨਾਵਾਂ ਜ਼ਰੂਰ ਯਾਦ ਰਹਿੰਦੀਆਂ ਹਨ। ਇੱਕ ਦਿਨ ਮੈਨੂੰ ਬੀਹਲਾ ਪਿੰਡ ਆਪਣੀ ਰਿਸ਼ਤੇਦਾਰੀ ਵਿੱਚ ਕੰਮ ਸੀ। ਮੈਨੂੰ ਆਪਣੇ ਮੂੰਮ ਸਕੂਲ ਤੋਂ ਇਸ ਪਿੰਡ ਨੂੰ ਜਾਣ ਲਈ ਰਸਤਾ ਤਾਂ ਕੋਈ ਹੋਰ ਜਾਂਦਾ ਸੀ ਪਰ ਮੈਂ ਗਿਆ ਵਇਆ ਬੀਹਲਾ ਖੁਰਦ ਹੋ ਕੇ, ਕਿਉਂਕਿ ਉਥੇ ਜਸਵੰਤ ਤੇ ਉਦਾਸੀ ਪੜ੍ਹਾਉਦੇ ਸਨ। ਛੁੱਟੀ ਹੋਈ ਤਾਂ ਉਦਾਸੀ ਨੇ ਵੀ ਆਪਣਾ ਸਾਈਕਲ ਚੁੱਕਿਆ ਤੇ ਮੇਰੇ ਨਾਲ ਹੀ ਬੀਹਲੀ ਪਿੰਡ ਨੂੰ ਹੋ ਤੁਰਿਆ, ਜਦ ਕਿ ਉਸਦਾ ਪਿੰਡ ਦੂਸਰੀ ਦਿਸ਼ਾ ਵੱਲ ਸੀ। ਇਹ ਸਾਡਾ ਹੋਰ ਸਮਾਂ ਇੱਕਠ ਰਹਿਣ ਦਾ ਕਾਰਨ ਸੀ। ਜਦ ਅਸੀਂ ਬੀਹਲੇ ਪਿੰਡ ਤੋਂ ਮਿਲ ਕੇ ਵਾਪਸ ਆਉਣ ਲੱਗੇ ਤਾਂ ਸਾਨੂੰ ਗਿੱਦੜ ਉਆਕਣੀ ਉੱਠ ਖੜੀ ਹੋਈ। ਅਸੀਂ ਦੋਵੇਂ ਹੀ ਪੀਣ ਦੇ ਸ਼ੌਂਕੀਨ ਸਾਂ ਤੇ ਸਮਾਂ ਵੀ ਦਿਨ ਛਪਾ ਦਾ ਹੋ ਗਿਆ ਸੀ ਪਰ ਮੈਂ ਇਸ ਕਰਕੇ ਚੁੱਪ ਹੋ ਗਿਆ ਕਿਉਂਕਿ ਮੇਰੀ ਜੇਬ ਵਿੱਚ ਪੀਣ ਜੋਗੇ ਪੈਸੇ ਨਹੀਂ ਸਨ। ਮੈਂ ਉਸ ਨੂੰ ਅਸਲੀਅਤ ਦੱਸੀ ਵੀ ਪਰ ਉਸ ਨੇ ਇੱਕ ਨਾ ਸੁਣੀ। ਮੇਰੀ ਬਾਂਹ ਫੜੀ ਤੇ ਠੇਕੇ ਅੰਦਰ ਲੈ ਵੜਿਆ। ਜਦ ਮੈਂ ਉਸ ਨੂੰ ਬਟੂਆ ਫੜਾ ਦਿੱਤਾ ਤਾਂ ਉਸ ਨੂੰ ਸੱਚ ਆਇਆ। ਗੱਲ ਮੁੱਕਦੀ ਸਾਡੇ ਦੋਹਾਂ ਕੋਲੇ ਇੱਕ ਪਊਏ ਜੋਗੇ ਪੈਸੇ ਬਣੇ। ਸ਼ਰਾਬ ਲੈਣ ਮੌਕੇ ਜੋ ਸਾਡੀ ਕਰਿੰਦੇ ਭਈਏ ਨਾਲ ਵਾਰਤਾਲਾਪ ਹੋਈ, ਜੇ ਮੈਂ ਉਹ ਦੱਸਾਂ ਤਾਂ ਪਾਠਕ ਸਾਡਾ ਦੋਹਾਂ ਦਾ ਮਜ਼ਾਕ ਉਡਾਉਣਗੇ, ਅਸੀਂ ਪਊਆ ਲਿਆ ਤੇ ਪੀ ਕੇ ਹੱਸਦੇ ਹੱਸਦੇ ਬਾਹਰ ਨਿੱਕਲ ਆਏ। ਉਦਾਸੀ ਕਦ ਪਿੱਛੇ ਹਟਣ ਵਾਲਾ ਸੀ। ਉਹ ਮੈਨੂੰ ਧੱਕੇ ਨਾਲ ਚੰਨਣਵਾਲ ਪਿੰਡ ਨੂੰ ਘੜੀਸ ਤੁਰਿਆ, ਉਸ ਠੇਕੇ ਵਿੱਚ ਉਦਾਸੀ ਦਾ ਉਧਾਰ ਖਾਤਾ ਸੀ। ਅਸੀਂ ਆਪਣਾ ਕੋਟਾ ਪੂਰਾ ਕੀਤਾ। ਉਦਾਸੀ ਆਪਣੇ ਪਿੰਡ ਰਾਏਸਰ ਨੂੰ ਚਲਾ ਗਿਆ ਤੇ ਮੈਂ ਦੁੱਗਣਾ ਤਿੱਗਣਾ ਸਫ਼ਰ ਕਰਕੇ ਆਪਣੇ ਪਿੰਡ ਅੱਚਰਵਾਲ ਪਹੁੰਚ ਗਿਆ। ਗਰਮੀਆਂ ਦੇ ਮੌਸਮ ਸਕੂਲ ਵਿੱਚ ਅੱਧੀ ਛੁੱਟੀ ਦਾ ਸਮਾਂ ਸੀ। ਅਸੀਂ ਅਧਿਆਪਕ ਸਾਥੀ ਦਰੱਖਤਾਂ ਦੀ ਛਾਂ ਹੇਠ ਕੁਰਸੀਆਂ ਉਪਰ ਬੈਠੇ ਗੱਲਾਂ ਕਰ ਰਹੇ ਸਾਂ ਤਾਂ ਗੇਟ ਵੜਦਿਆਂ ਹੀ ਖੁੱਲ੍ਹੀ ਗਰਾਊਂਡ ਵਿੱਚ ਉਦਾਸੀ ਆਉਂਦਾ ਨਜ਼ਰ ਪਿਆ। ਜਦ ਨੇੜੇ ਆਇਆ ਤਾਂ ਸੁਭਾਵਿਕ ਹੀ ਕਹਿ ਦਿੱਤਾ, "ਕੀ ਗੱਲ ਅੱਜ ਬੜਾ ਸੁਸਤ ਜਿਹਾ ਲੱਗਦਾ" ਨਹੀਂ ਐਵੇਂ ਲੱਗਦਾ। ਇਹ ਆਖਦਿਆਂ ਉਸ ਕੁਰਸੀ ਮੱਲ ਲਈ। ਥੋੜ੍ਹਾ ਸਮਾਂ ਬੈਠਣ ਤੋਂ ਬਾਅਦ ਅਸੀਂ ਦੂਸਰੇ ਸਾਥੀਆਂ ਤੋਂ ਵੱਖ ਹੋ ਕੇ ਬੈਠ ਗਏ। ਉਦਾਸੀ ਨੇ ਕੁਝ ਹੋਰ ਬੋਲਣ ਤੋਂ ਪਹਿਲਾਂ ਆਪਣੀ ਜੇਬ ਵਿੱਚ ਹੱਥ ਮਾਰਿਆ ਤੇ ਮੈਨੂੰ ਇੱਕ ਚਿੱਠੀ ਫੜਾਉਂਦਾ ਬੋਲਿਆ, "ਲੈ ਸੁਸਤ ਨਾ ਹੋਵਾਂ ਤਾਂ ਕੀ ਕਰਾਂ? ਪੜ੍ਹ ਜੋ ਤਾਰੀਖ ਲਿਖੀ ਹੈ, ਇਸ ਦਿਨ ਸੰਤ ਹਰਚੰਦ ਸਿੰਘ ਲੌਂਗੋਵਾਲ ਤੇ ਸੰਤ ਮੱਖਣ ਸਿੰਘ ਨੇ ਰਾਤ ਮੇਰੇ ਘਰ ਠਹਿਰਣਾ ਹੈ। ਮੈਂ ਚਿੱਠੀ

ਪੜ੍ਹੀ ਤੇ ਵਾਪਸ ਕਰ ਦਿੱਤੀ। ਮਿੱਤਰ ਦੀ ਪੀੜ ਨੂੰ ਸਮਝ ਗਿਆ। ਇੱਕ ਪਾਸੇ ਉਹ ਇਹਨਾਂ ਦੇ ਦਿੱਤੇ ਸਤਿਕਾਰ ਨੂੰ ਸਮਝਦਾ ਸੀ ਤੇ ਦੂਸਰੇ ਪਾਸੇ ਉਸ ਨੂੰ ਰਾਤ ਠਹਿਰਣ ਲਈ ਆਪਣੇ ਘਰ ਦੀਆਂ ਮਜਬੂਰੀਆਂ ਨਜ਼ਰ ਆਉਂਦੀਆਂ ਸਨ। ਉਹ ਇਸ ਪੀੜਾ 'ਚੋਂ ਨਿਕਲਣ ਲਈ ਹੀ ਮੇਰੇ ਪਾਸ ਆਇਆ ਸੀ। ਮੈਂ ਸਾਰੀ ਗੱਲ ਨੂੰ ਸਮਝਦਿਆਂ ਆਖਿਆ "ਇਹ ਮਨ 'ਤੇ ਬੋਝ ਪਾਉਣ ਵਾਲੀ ਕਿਹੜੀ ਗੱਲ ਹੈ? ਤੈਨੂੰ ਤਾਂ ਖੁਸ਼ ਹੋਣਾ ਚਾਹੀਦਾ। ਉਹ ਤੇਰੀ ਕਵਿਤਾ ਦੇ ਸਤਿਕਾਰ ਵਿੱਚ ਤੇਰੇ ਘਰ ਆ ਰਹੇ ਹਨ। ਆਪਾਂ ਤੇਰੀ ਮਜਬੂਰੀ ਦਾ ਹੱਲ ਕੱਢ ਲੈਂਦੇ ਹਾਂ?" ਕੁਝ ਮਿੰਟਾਂ ਵਿੱਚ ਅਸੀਂ ਇਹ ਫੈਸਲਾ ਲਿਆ ਕਿ ਉਸ ਰਾਤ ਮੈਂ ਤੇ ਮਾਸਟਰ ਹਰਬੰਤ ਸਿੰਘ ਫੇਰੂਰਾਈਂ ਵੀ ਉਦਾਸੀ ਦੇ ਘਰ ਰਾਏਸਰ ਹੀ ਠਹਿਰਾਂਗੇ। ਉਦਾਸੀ ਨੂੰ ਸਕੀਮ ਜੱਚ ਗਈ ਤੇ ਉਹ ਆਪਣਾ ਮਨ ਹੌਲਾ ਕਰਕੇ ਵਾਪਸ ਮੁੜ ਗਿਆ।ਤਕਰੀਬਨ 3-4 ਦਿਨ ਬਾਅਦ ਸੰਤ ਰਾਮ ਉਦਾਸੀ ਫੇਰ ਉਸੇ ਸਮੇਂ ਮੇਰੇ ਸਕੂਲ ਮੂੰਮ ਪਹੁੰਚ ਗਿਆ। ਅੱਜ ਉਸ ਦੇ ਚਿਹਰੇ 'ਤੇ ਪਹਿਲਾਂ ਵਾਂਗ ਉਦਾਸੀ ਨਹੀਂ ਸੀ। ਉਹ ਹੱਸਦਾ ਸਾਡੇ ਵੱਲ ਵਧ ਰਿਹਾ ਸੀ। ਸਟਾਫ ਦਾ ਇੱਕ ਸਾਥੀ ਉਦਾਸੀ ਨੂੰ ਬੋਲਿਆ, "ਅੱਜ ਬਣੀ ਆ ਗੱਲ? ਉਸ ਦਿਨ ਤਾਂ ਤੂੰ ਉਦਾਸ ਲੱਗ ਰਿਹਾ ਸੀ।" "ਹਾਂ" ਆਖਦਿਆਂ ਉਸ ਨੇ ਸਾਰਿਆਂ ਨਾਲ ਹੱਥ ਮਿਲਾਇਆ ਤੇ ਅਸੀਂ ਫੇਰ ਵੱਖ ਹੋ ਕੇ ਬੈਠ ਗਏ। ਉਦਾਸੀ ਨੇ ਫੇਰ ਪਹਿਲੇ ਦਿਨ ਦੀ ਤਰ੍ਹਾਂ ਜੇਬ ਵਿੱਚੋਂ ਚਿੱਠੀ ਕੱਢ ਕੇ ਮੇਰੇ ਵੱਲ ਵਧਾ ਦਿੱਤੀ। ਇਹ ਚਿੱਠੀ ਵੀ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਸੀ। ਜਿਸ ਵਿੱਚ ਉਦਾਸੀ ਦੇ ਘਰ ਰਾਤ ਠਹਿਰਨ ਦਾ ਪ੍ਰੋਗਰਾਮ ਕੋਈ ਜ਼ਰੂਰੀ ਕੰਮ ਹੋਣ ਕਾਰਨ ਕੈਂਸਲ ਕਰਨਾ ਪਿਆ ਸੀ।

1975 ਵਿੱਚ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਦੇਸ਼ ਵਿੱਚ ਐਮਰਜੈਂਸੀ ਲਾਗੂ ਕਰਕੇ ਸਭ ਵਿਰੋਧੀ ਪਾਰਟੀਆਂ ਦੇ ਲੀਡਰਾਂ 'ਤੇ ਪ੍ਰਭਾਵਸ਼ਾਲੀ ਕਾਰਕੁਨਾਂ ਨੂੰ ਜੇਲ੍ਹਾਂ ਵਿੱਚ ਡੱਕ ਦਿੱਤਾ ਸੀ। ਉਦਾਸੀ ਵੀ ਜੇਲ੍ਹ ਵਿੱਚ ਬੰਦ ਸੀ। ਜੇਲ੍ਹ ਸਮੇਂ ਹੀ ਉਸ ਨੇ ਖੁੱਲ੍ਹੀਆਂ ਕਵਿਤਾਵਾਂ ਦੀ ਕਿਤਾਬ 'ਚੌਨੁੱਕਰੀਆਂ ਸੀਖਾਂ' ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਗੀਤ ਲਿਖੇ। ਜੇਲ੍ਹ ਅੰਦਰ ਉਹ ਵਜਦ ਵਿਚ ਆਇਆ ਆਪਣੇ ਗੀਤਾਂ ਨੂੰ ਕੰਨ 'ਤੇ ਹੱਥ ਰੱਖ ਕੇ ਛੂਹ ਲੈਂਦਾ। ਉਸ ਦੀ ਉੱਚੀ ਤੇ ਮਿੱਠੀ ਆਵਾਜ਼ ਪੰਛੀਆਂ ਨੂੰ ਰੋਕ ਲੈਂਦੀ। ਬੈਰਕਾਂ ਦੇ ਸਿਆਸੀ ਕੈਦੀ ਆਵਾਜ਼ ਸੁਣ ਕੇ ਸੀਖਾਂ ਨਾਲ ਆ ਲੱਗਦੇ। ਜਦ ਗੀਤ ਮੁੱਕ ਜਾਂਦਾ ਤਾਂ ਕੈਦੀ "ਉਦਾਸੀ ਇੱਕ ਹੋਰ, ਇੱਕ ਗੀਤ ਹੋਰ" ਦੀਆਂ ਆਵਾਜ਼ਾਂ ਦਿੰਦੇ। ਉਦਾਸੀ ਦੀ ਆਵਾਜ਼ ਜੇਲ੍ਹ ਦੀ ਫਿਜ਼ਾ ਅੰਦਰ ਫੇਰ ਰੰਗ ਬੰਨ੍ਹ ਦਿੰਦੀ। ਜੇਲ੍ਹਾਂ ਅੰਦਰ ਜ਼ਿਆਦਾ ਲੀਡਰ ਤੇ ਵਰਕਰ ਅਕਾਲੀ ਦਲ ਦੇ ਸਨ। ਜਿਹਨਾਂ ਦੀ ਮੰਗ ਧਾਰਮਿਕ ਪ੍ਰਸੰਗ ਦੇ ਗੀਤ ਸੁਣਨ ਦੀ ਹੁੰਦੀ। ਇਸ ਸਮੇਂ ਤੋਂ ਅਕਾਲੀ ਲੀਡਰ ਸੰਤ ਰਾਮ ਉਦਾਸੀ ਦਾ ਬਹੁਤ ਸਤਿਕਾਰ ਕਰਨ ਲੱਗ ਪਏ। ਉਸ ਨੂੰ ਪੰਜਾਬ ਤੋਂ ਬਾਹਰ ਦੂਰ ਦੂਰ ਧਾਰਮਿਕ ਦਿਨਾਂ 'ਤੇ ਬੁਲਾਇਆ ਜਾਣ ਲੱਗ ਪਿਆ। ਨਿਪਾਲ ਵਿੱਚ ਸੰਤ ਹਰਚੰਦ ਸਿੰਘ ਲੌਂਗੋਵਾਲ ਤੋਂ ਇੱਕ ਕਾਲਜ ਦਾ ਨੀਂਹ ਪੱਥਰ ਰਖਵਾਇਆ ਸੀ। ਇਸ ਮੌਕੇ ਸੰਤ ਰਾਮ ਉਦਾਸੀ ਨੂੰ ਵੀ ਬੁਲਾਇਆ ਗਿਆ ਸੀ। ਇਸ ਨੇੜਤਾ ਕਾਰਨ ਹੀ ਸੰਤ ਲੌਂਗੋਵਾਲ ਨੇ ਉਦਾਸੀ ਦੇ ਘਰ ਰਾਤ ਠਹਿਰਣ ਲਈ ਚਿੱਠੀ ਲਿਖੀ ਸੀ।

**(ਸੰਵਾਦ ਜੂਨ 2016 ਤੋਂ ਧੰਨਵਾਦ ਸਹਿਤ)**

# ਲੋਕ ਹਿੱਤਾਂ ਦੀ ਬੁਲੰਦ ਆਵਾਜ਼

-ਡਾ. ਮੇਹਰ ਮਾਣਕ*

ਗੀਤ ਹਮੇਸ਼ਾ ਹੀ ਇਨਸਾਨੀ ਜ਼ਿੰਦਗੀ ਦਾ ਅਟੁੱਟ ਹਿੱਸਾ ਰਿਹਾ ਹੈ। ਇਹ ਗੀਤ ਤੇ ਸੰਗੀਤ ਹੀ ਹੈ ਜੋ ਰੂਹ ਨੂੰ ਤਰੋਤਾਜ਼ਾ ਕਰਦਾ ਹੋਇਆ ਜ਼ਿੰਦਗੀ ਨੂੰ ਧੜਕਦੀ ਰੱਖਦਾ ਹੈ। ਇਸ ਕਰਕੇ ਇਸ ਨੂੰ ਵਿਦਵਤਾ ਦੇ ਖੇਤਰ ਵੱਲੋਂ ਵਿਸਾਰਨਾ ਕਤਈ ਵਾਜਿਬ ਨਹੀਂ। ਬਿਨਾ ਸ਼ੱਕ ਨਾਟਕ ਦਾ ਵੀ ਆਪਣਾ ਅਹਿਮ ਸਥਾਨ ਹੈ, ਜਿਸ ਦੇ ਰੋਲ ਨੂੰ ਘਟਾ ਕੇ ਨਹੀਂ ਵੇਖਿਆ ਜਾ ਸਕਦਾ, ਪਰ ਜੇਕਰ ਨਾਟਕ ਵਿੱਚੋਂ ਗਤੀ ਜਾਂ ਸੰਗੀਤ ਨੂੰ ਮਨਫ਼ੀ ਕਰ ਦਈਏ ਤਾਂ ਇਹ ਸੁੱਕੀ ਰੋਟੀ ਵਰਗਾ ਲੱਗੇਗਾ, ਜਿਸ ਨੂੰ ਮਨੁੱਖੀ ਰੂਹ ਅੰਦਰ ਉਤਾਰਨਾ ਮੁਸ਼ਕਲ ਹੋ ਜਾਵੇਗਾ।

ਪੰਜਾਬ ਵਿਦਵਤਾ ਦੇ ਖੇਤਰ ਵਿੱਚ ਨਾਟਕ, ਇਕਾਂਗੀ, ਕਵਿਤਾ, ਕਹਾਣੀ, ਆਦਿ ਉੱਤੇ ਬਹੁਤ ਖੋਜ ਹੋ ਚੁੱਕੀ ਹੈ ਪਰ ਗੀਤ ਉੱਤੇ ਖੋਜ ਕਾਰਜ ਬਹੁਤ ਘੱਟ ਵੇਖਣ ਨੂੰ ਮਿਲਦੇ ਹਨ। ਇਨ੍ਹਾਂ 'ਚੋਂ ਇੱਕ ਮੁੱਖ ਕਾਰਨ, ਵਿਦਵਾਨਾਂ ਦੇ ਬਣਾਏ ਚੌਖਟੇ ਤੇ ਪੈਮਾਨਿਆਂ 'ਚ ਗੀਤ ਦਾ ਪੂਰਾ ਨਾ ਉਤਰਨਾ ਸ਼ਾਮਲ ਹੈ। ਵਿਦਵਤਾ ਦੇ ਪੰਡਤਾਊ ਪੈਮਾਨੇ ਸ਼ਾਇਦ ਇਹ ਨਹੀਂ ਜਾਣਦੇ ਕਿ ਗੀਤ ਆਮ ਜਨ ਜੀਵਨ ਵਿਚ ਬਾਕੀ ਸਾਹਿਤਕ ਪੱਖਾਂ ਨਾਲੋਂ ਪ੍ਰਧਾਨ ਰਿਹਾ ਹੈ। ਇਹ ਇੱਕ ਉਹ ਸਮਾਜਿਕ ਸਚਾਈ ਹੈ ਜਿਸ ਨੂੰ ਨਕਾਰਿਆ ਨਹੀਂ ਜਾ ਸਕਦਾ। ਲੋਕ ਗੀਤ ਉਹ ਹੁੰਦੇ ਹਨ ਜੋ ਪੁਸ਼ਤ ਦਰ ਪੁਸ਼ਤ ਲੋਕਾਂ ਦੀ ਜ਼ੁਬਾਨ ਤੇ ਰਾਜ ਕਰਦੇ ਹਨ। ਕਿਉਂਕਿ ਇਨ੍ਹਾਂ ਦੀ ਉਤਪਤੀ ਸਮਾਜਿਕ ਤੇ ਆਰਥਿਕ ਹਾਲਤਾਂ 'ਚੋਂ ਹੋਈ ਹੁੰਦੀ ਹੈ। ਗੀਤ ਸਾਹਿਤ ਦਾ ਇੱਕ ਵਿਸ਼ੇਸ਼ ਅੰਗ ਹੋਣ ਕਰਕੇ, ਜਿੱਥੇ ਸਮਾਜ ਦੇ ਸ਼ੀਸੇ ਦੇ ਤੌਰ ਤੇ ਕੰਮ ਕਰਦਾ ਹੈ, ਉਥੇ ਉਹ ਲੋਕ ਮਾਨਸਿਕਤਾ ਨੂੰ ਰਾਹ ਉੱਤੇ ਤੁਰਨ ਲਈ, ਉਸ ਦੀ ਅਗਵਾਈ ਕਰਦਾ ਹੈ। ਇੱਥੇ ਇੱਕ ਗੱਲ ਜ਼ਿਕਰਯੋਗ ਹੈ ਕਿ ਅਸਾਵੇਂ ਸਮਾਜਾਂ ਅੰਦਰ ਬਹੁਤੇ ਗੀਤ ਭਾਰੂ ਜਮਾਤਾਂ ਦੇ ਹਿੱਤਾਂ ਦੀ ਕਿਸੇ ਨਾ ਕਿਸੇ ਤਰ੍ਹਾਂ ਰਾਖੀ ਕਰਦੇ ਆਏ ਹਨ ਪਰ ਹੇਠਲੀਆਂ ਸਮਾਜਿਕ ਪਰਤਾਂ ਵੱਲੋਂ ਅਰੰਭੀਆਂ ਲੋਕ ਲਹਿਰਾਂ/ਅੰਦੋਲਨਾਂ ਨੇ ਸੁਚੇਤ ਰੂਪ 'ਚ ਅਜਿਹੇ ਸਥਾਪਿਤ ਗੀਤਾਂ ਦੀਆਂ ਮਿੱਥਾਂ ਨੂੰ ਚੁਣੌਤੀ ਦੇਣ ਦੀ ਭਰਪੂਰ ਕੋਸ਼ਿਸ਼ ਕੀਤੀ ਤੇ ਬਰਾਬਰ ਦਾ ਬਦਲਵਾਂ ਸਭਿਆਚਾਰ ਸਿਰਜਣ ਦਾ ਰਸਤਾ ਅਖਤਿਆਰ ਕੀਤਾ। ਇਸੇ ਸੰਦਰਭ ਵਿੱਚ ਸੰਤ ਰਾਮ ਉਦਾਸੀ ਦੇ ਗੀਤਾਂ ਨੂੰ ਸਮਝਣਾ ਬਹੁਤ ਜ਼ਰੂਰੀ ਹੈ। ਇਹ ਗੱਲ ਉਸ ਦੇ ਹੀ ਹਿੱਸੇ ਆਈ ਹੈ ਕਿ ਉਹ ਕੌਮਨਿਸਟ ਅੰਦੋਲਨ ਦਾ ਪਹਿਲਾ ਪ੍ਰਸਿੱਧੀ ਦੀ ਸਿਖਰ ਛੋਹਣ ਵਾਲਾ ਗੀਤਕਾਰ ਤੇ ਗਾਇਕ ਸੀ। ਜਿਸ ਨੇ ਲੋਕ ਪੀੜਾਂ ਦੇ ਦਰਦ ਤੇ ਚੀਸ ਨੂੰ ਆਪਣੇ ਗੀਤਾਂ ਵਿੱਚ ਉਭਾਰਦਿਆਂ, ਸਥਾਪਤ ਧਿਰਾਂ ਦੇ ਸਿਰਜੇ ਭੁਲੇਖੇ ਨੂੰ ਤੋੜ ਕੇ, ਬੜੀ ਬੇ-ਬਾਕੀ ਨਾਲ ਹਮਲਾਵਰ ਰੁਖ ਅਖਤਿਆਰ ਕਰਦਿਆਂ ਲੋਕ ਹਿੱਤਾਂ ਦੀ ਗੱਲ ਕੀਤੀ। ਇੱਕ ਜਮਾਤੀ ਨਜ਼ਰੀਏ ਤੋਂ, ਲੋਕਾਂ ਦੀ ਨਬਜ਼ ਨੂੰ ਸਮਝਕੇ ਗੱਲ ਕਰਨ ਦਾ ਵਲ, ਹਰ ਇੱਕ ਨੂੰ ਨਹੀਂ ਆਉਂਦਾ, ਪਰ ਇਹ

---

*ਸਾਬਕਾ ਕਿਸਾਨ ਆਗੂ ਤੇ ਕਾਲਜ ਲੈਕਚਰਾਰ

ਖਾਸੀਅਤ ਉਦਾਸੀ ਦੇ ਹੀ ਹਿੱਸੇ ਆਈ ਹੈ। ਜਿੱਥੇ ਉਹ ਅਵਾਮ ਦੇ ਹਿੱਤਾਂ ਦੀ ਗੱਲ ਕਰਨ ਵਾਲੇ ਅੰਦੋਲਨ ਦਾ ਹਿੱਸਾ ਬਣਕੇ ਵਿਚਰਿਆ, ਉਥੇ ਉਸ ਨੇ ਆਪਣੀ ਵਿਦਵਤਾ, ਸੂਝ ਤੇ ਲੋਕ ਨੇੜਤਾ ਵਿੱਚੋਂ ਬਹੁਤ ਕੁਝ ਖੱਟਿਆ, ਜਿਸ ਦੀ ਪ੍ਰਾਪਤੀ ਉਸ ਦੇ ਗੀਤਾਂ ਵਿੱਚ ਉਭਰਦੀ ਵੇਖੀ ਜਾ ਸਕਦੀ ਹੈ। ਗੀਤਕਾਰੀ ਦੇ ਖੇਤਰ ਵਿੱਚ ਉਸ ਦੇ ਵਿਚਾਰਧਾਰਕ ਸਾਥੀ ਤੇ ਸਮਕਾਲੀ ਜੈਮਲ ਸਿੰਘ ਪੱਡਾ ਦੀ ਦੇਣ ਨੂੰ ਵੀ ਅਣਗੌਲਿਆਂ ਨਹੀਂ ਕੀਤਾ ਜਾ ਸਕਦਾ ਪਰ ਜੋ ਮੁਕਾਮ ਉਦਾਸੀ ਨੇ ਪ੍ਰਾਪਤ ਕੀਤਾ, ਅਜੇ ਤੱਕ ਕੋਈ ਵੀ ਮਾਰਕਸਵਾਦੀ ਵਿਚਾਰਧਾਰਾ ਨਾਲ ਸਬੰਧਤ ਗੀਤਕਾਰ ਤੇ ਗਾਇਕ ਪ੍ਰਾਪਤ ਨਹੀਂ ਕਰ ਸਕਿਆ।

ਸੰਤ ਰਾਮ ਉਦਾਸੀ ਪੰਜਾਬ ਦੇ ਇਤਿਹਾਸ ਦਾ ਉਹ ਪਹਿਲਾ ਗੀਤਕਾਰ ਤੇ ਗਾਇਕ ਹੈ। ਜਿਸਨੇ ਬੇਖੌਫ ਹੋ ਕੇ ਲੋਕ ਭਾਸ਼ਾ ਵਿੱਚ ਲੋਕ ਹਿੱਤਾਂ ਦੀ ਨਿਡਰ ਹੋ ਕੇ ਗੱਲ ਕੀਤੀ ਹੈ। ਦੂਸਰਾ ਬਿਨਾਂ ਕਿਸੇ ਸਾਜ਼ ਤੋਂ ਬੁਲੰਦ ਆਵਾਜ਼ ਵਿੱਚ ਸੁਰ ਤੇ ਲੈਅ ਵਿੱਚ ਗਾਉਣਾ, ਉਦਾਸੀ ਦੇ ਹੀ ਹਿੱਸੇ ਆਇਆ ਹੈ। ਉਸ ਨੇ ਪੰਜਾਬ ਦੇ ਸਿੱਖ ਇਤਿਹਾਸ ਦੇ ਖਾੜਕੂ ਪੱਖਾਂ ਨੂੰ ਆਪਣੀਆਂ ਲਿਖਤਾਂ ਵਿੱਚ ਬਿੰਬ ਦੇ ਤੌਰ ਤੇ ਖੂਬ ਵਰਤਿਆ ਤਾਂ ਕਿ ਇਤਿਹਾਸ ਦੇ ਸਿਹਤਮੰਦ ਵਰਤਾਰਿਆਂ ਨੂੰ ਆਵਾਮ ਦੇ ਹਿੱਤਾਂ ਲਈ ਵਰਤਿਆ ਜਾ ਸਕੇ। ਉਸ ਨੇ ਜੇਕਰ ਸਿੱਖ ਇਤਿਹਾਸ ’ਚੋਂ ਕੁਝ ਲਿਆ ਉਹ ਸਮਾਜਿਕ ਤੇ ਰਾਜਸੀ ਕਰਾਂਤੀ ਲਈ ਲਿਆ ਨਾ ਕਿ ਕਿਸੇ ਵਿਸ਼ੇਸ ਫਿਰਕੇ ਦੀ ਹਾਉਮੈਂ ਨੂੰ ਤਸੱਲੀ ਦੇਣ ਲਈ ਕੀਤਾ। ਇਸ ਸਬੰਧ ਵਿੱਚ ਉਸ ਦੀਆਂ ਲਿਖਤਾਂ ਨੂੰ ਬੜੇ ਹੀ ਧਿਆਨ ਨਾਲ ਘੋਖਿਆ ਤੇ ਪਰਖਿਆ ਜਾ ਸਕਦਾ ਹੈ। ਇਸੇ ਤਰ੍ਹਾਂ ਉਸ ਦੀਆਂ ਲਿਖਤਾਂ ਵਿੱਚ ਲਤਾੜੇ ਜਾ ਰਹੇ ਆਵਾਮ ਦੇ ਦੁੱਖਾਂ, ਦਰਦਾਂ ਤੇ ਸੰਤਾਪਾਂ ਦੀ ਗੱਲ ਕੀਤੀ ਗਈ ਹੈ ਨਾ ਕਿ ਕਿਸੇ ਜਾਤ ਜਾਂ ਬਰਾਦਰੀ ਦੀ। ਇਸੇ ਕਰਕੇ ਉਸ ਨੇ ਮਜ਼੍ਹਬੀ, ਸ਼ੂਦਰ, ਆਦਿ ਧਰਮੀ, ਹਰੀਜਨ, ਦਲਿਤ ਸ਼ਬਦਾਂ ਦੀ ਕਿਤੇ ਵੀ ਵਰਤੋਂ ਨਹੀਂ ਕੀਤੀ ਕਿਉਂਕਿ ਉਸ ਨੂੰ ਪਤਾ ਸੀ ਕਿ ਵਕਤ ਗੁਜ਼ਰਨ ਨਾਲ ਉਸਦੇ ਅਕਸ ਨੂੰ ਧੁੰਦਲਾ ਕਰਨ ਲਈ ਭਾਰੂ ਧਿਰਾਂ ਇਨ੍ਹਾਂ ਸ਼ਬਦਾਂ ਨੂੰ ਹਥਿਆਰ ਦੇ ਤੌਰ ਤੇ, ਆਪਣੇ ਹਿੱਤਾਂ ਲਈ ਵਰਤਣ ਤੋਂ ਗੁਰੇਜ ਨਹੀਂ ਕਰਨਗੀਆਂ। ਇਸ ਕਰਕੇ ਉਸ ਨੇ ਜਮਾਤੀ ਨਜ਼ਰੀਏ ਤੋਂ ਰਿਸ਼ਤਿਆਂ ਦੀਆਂ ਸਾਂਝਾਂ ਤੇ ਵਿਰੋਧਤਾਈਆਂ ਦਾ ਬਾਖੂਬੀ ਨਾਲ ਜ਼ਿਕਰ ਕੀਤਾ ਹੈ। ਇਸ ਲਈ ‘ਜੱਟ’ ਸ਼ਬਦ ਕਿਸੇ ਵਿਸ਼ੇਸ਼ ਜਾਤ ਦੀ ਨੁਮਾਇੰਦਗੀ ਨਹੀਂ ਸੀ ਕਰਦਾ, ਸਗੋਂ ਉਸ ਨੂੰ ਇੱਕ ਕਿਰਤੀ ਕਿਸਾਨ ਦੇ ਰੂਪ ’ਚ ਸਮਾਜਕ ਤੌਰ ਤੇ ਦੇਖਦਿਆਂ ਕੰਮੀ ਜਮਾਤ ਨਾਲ ਸਾਂਝ ਪਵਾਉਣ ਦੀ ਗੱਲ ਨੂੰ ਵਾਜਬੀਅਤ ਦਿੱਤੀ।

ਸੰਤ ਰਾਮ ਉਦਾਸੀ ਪੰਜਾਬੀ ਸਾਹਿਤ ਦਾ ਉਹ ਨਾਇਕ ਹੈ ਜੋ ਜਾਤਾਂ, ਧਰਮਾਂ, ਉਮਰਾਂ, ਗੋਤਾਂ, ਨਸਲਾਂ ਫਿਰਕਿਆਂ ਖੇਤਰਾਂ ਤੇ ਦੇਸਾਂ ਤੋਂ ਪਾਰ ਹੋ ਕੇ ਵਿਚਰਦਾ ਹੈ। ਉਸ ਦੀਆਂ ਲੋਕ ਜ਼ੁਬਾਨ ’ਚ ਲਿਖੀਆਂ ਲਿਖਤਾਂ ਅੱਜ ਵੀ ਲੋਕਾਂ ਦੀ ਜ਼ੁਬਾਨ ਤੇ ਚੜ੍ਹੀਆਂ ਹੋਈਆਂ ਹਨ। ਜਦਕਿ ਪੰਜਾਬ ਦੇ ਵੱਡੇ ਵੱਡੇ ਕਵੀਆਂ ਨੂੰ ਇਹ ਮਾਣ ਹਾਸਲ ਨਹੀਂ ਹੋਇਆ। ਤਾਂ ਹੀ ਉਹ ਆਪਣੇ ਲਿਖੇ ਬੋਲਾਂ ਰਾਹੀਂ ਸਪੱਸ਼ਟ ਸੁਨੇਹਾ ਦਿੰਦਾ ਹੈ “ਮੇਰੀ ਮੌਤ ਤੇ ਨਾ ਰੋਇਓ, ਮੇਰੀ ਸੋਚ ਨੂੰ ਬਚਾਇਓ।” ਪਰ ਬਹੁਤ ਸਾਰੇ ਬੁੱਧੀਜੀਵੀਆਂ ਨੇ ਜਾਤ ਤੇ ਸਿਆਸਤ ਦੀਆਂ ਫੌਹੜੀਆਂ ਲਾ ਕੇ ਕਈ ‘ਨਾਮਵਰ’ ਕਵੀਆਂ ਨੂੰ ਉਦਾਸੀ ਦੇ ਬਰਾਬਰ ਖੜ੍ਹਾ ਕਰਨ ਦੀ ਕੋਸ਼ਿਸ਼ ਕੀਤੀ ਜੋ ਕਿ

ਯੂਨੀਵਰਸਟੀਆਂ ਜਾਂ ਗੋਸ਼ਟੀਆਂ ਦੀਆਂ ਵਲਗਣਾ ਅੰਦਰ ਹੀ ਕੈਦ ਹੋ ਕੇ ਰਹਿ ਗਈ।

ਇਥੇ ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਕਿਸੇ ਕਵੀ ਦੀ ਪੈਦਾਇਸ਼ ਹਮੇਸ਼ਾ ਹੀ ਸਮਾਜਿਕ ਪ੍ਰਸਿਥਤੀਆਂ 'ਚੋਂ ਹੋਣ ਕਾਰਨ ਉਸ ਦੀ ਸਾਰਥਿਕਤਾ ਹਾਲਾਤਾਂ ਦੇ ਬਰਕਰਾਰ ਰਹਿਣ ਤੱਕ ਰਹਿੰਦੀ ਹੈ। ਇਸੇ ਸੰਦਰਭ ਵਿੱਚ ਉਦਾਸੀ ਦੇ ਬੋਲਾਂ ਦੀ ਸਾਰਥਿਕਤਾ ਬਣੀ ਰਹਿਣ ਦਾ ਕਾਰਨ ਉਸ ਦਾ ਜਮਾਤੀ ਨਜ਼ਰੀਆ ਸੀ। ਕਿਰਤ ਦੀ ਲੁੱਟ, ਹੇਰਾ ਫੇਰੀ, ਦੰਭ, ਜਬਰ ਨਾਲ ਨੱਕੋ ਨੱਕ ਭਰੇ ਅਸਾਵੇਂ ਸਮਾਜਾਂ ਵਿੱਚ ਉਸ ਦੇ ਬੋਲ ਸਦੀਵੀ ਬਣੇ ਹੋਏ ਹਨ। ਜਿਸ ਦਾ ਸਬੂਤ ਲੋਕਾਂ ਦੀ ਜ਼ੁਬਾਨ ਤੇ ਉਸ ਦੇ ਗੀਤਾਂ ਦੀ ਲਗਾਤਾਰਤਾ ਰਾਹੀਂ ਵੇਖਿਆ ਤੇ ਪਰਖਿਆ ਜਾ ਸਕਦਾ ਹੈ।

ਉਦਾਸੀ ਨੇ ਲਹਿਰ ਦੇ ਉਭਾਰ ਤੋਂ ਇਲਾਵਾ ਉਸਦਾ ਦਾ ਬੁਰੀ ਤਰ੍ਹਾਂ ਬਿਖਰ ਕੇ 'ਬਾਬਾ ਬਕਾਲਾ' ਬਣ ਜਾਣ ਦਾ ਮੰਜਰ ਵੀ ਵੇਖਿਆ, ਸ਼ਾਇਦ ਉਸ ਦੀ ਜ਼ਿੰਦਗੀ ਦੇ ਇਹ ਸਭ ਤੋਂ ਦੁਖਦਾਈ ਪਲ ਸਨ। ਅਵਾਮ ਦੇ ਹਿੱਤਾਂ ਲਈ ਉਸਨੇ ਅੰਦੋਲਨ ਨੂੰ ਸਤ੍ਰਾ ਮਾਰ ਜਾਵੇ ਉਸ ਦਾ ਦੁੱਖ ਤਾਂ ਹੁੰਦਾ ਹੈ ਪਰ ਜਦੋਂ ਉਸ ਨੂੰ ਆਪਣੇ ਹੀ ਅੰਦਰੋਂ ਖਾ ਜਾਣ ਤਾਂ ਸਭ ਤੋਂ ਜ਼ਿਆਦਾ ਦੁੱਖ ਹੁੰਦਾ ਹੈ। ਕਿਉਂਕਿ ਇਹ ਉਹ ਆਤਮਘਾਤੀ ਦੌਰ ਹੁੰਦਾ ਹੈ ਜੋ ਕਿ ਜੁਰੱਅਤ ਦੀ ਨਸਲਕੁਸ਼ੀ ਕਰਕੇ ਰੱਖ ਦਿੰਦਾ ਹੈ। ਸ਼ਾਇਦ ਇਹ ਵੀ ਬਹੁਤ ਸਾਰੇ ਕਾਰਨਾਂ 'ਚੋਂ ਇੱਕ ਕਾਰਨ ਹੈ। ਜਿਸ ਸਦਕਾ ਅਜੋਕੇ ਦੌਰ 'ਚ ਨਵੀਂ ਪੀੜ੍ਹੀ ਇਨ੍ਹਾਂ ਤੋਂ ਦੂਰੀ ਬਣਾ ਕੇ ਚੱਲ ਰਹੀ ਹੈ। ਸੱਚਾਈ ਨੂੰ ਸਬੂਤ ਦੀ ਕੋਈ ਜ਼ਰੂਰਤ ਨਹੀਂ, ਹਸ਼ਰ ਸਭ ਦੇ ਸਾਹਮਣੇ ਹੈ। ਉਦਾਸੀ ਦੇ ਦਰਦ ਨੂੰ ਉਸ ਸਮੇਂ ਦੀ ਲੀਡਰਸ਼ਿਪ ਸਮਝ ਨਹੀਂ ਸਕੀ। ਜਿਸ ਦਾ ਉਹ ਜ਼ਿਕਰ ਅਕਸਰ ਆਪਣੀ ਗੱਲ ਬਾਤ ਵਿੱਚ ਕਰਿਆ ਕਰਦਾ ਸੀ। ਵਿੱਢੇ ਅੰਦੋਲਨ ਦਾ ਖੇਰੂੰ-ਖੇਰੂੰ ਹੋ ਕੇ, ਲੀਹੋ ਲੱਥ ਜਾਣਾ, ਉਦਾਸੀ ਨੂੰ ਅਕਸਰ ਉਦਾਸ ਕਰ ਦਿੰਦਾ ਸੀ ਪਰ ਨਕਸਲੀ ਧਿਰਾਂ ਅੰਦਰ 'ਮੁੱਖ ਵਿਰੋਧਤਾਈ' ਤੇ 'ਵੋਟਾਂ' ਦਾ ਮਸਲਾ ਹੀ ਉਨ੍ਹਾਂ ਨੂੰ ਲੈ ਡੁੱਬਿਆ ਜਦ ਕਿ ਅਜਿਹੇ ਸਿਧਾਂਤਕ ਤੇ ਦਾਅਪੇਚਕ ਮਸਲੇ 'ਜਮਹੂਰੀ ਕੇਂਦਰੀਵਾਦ' ਨੂੰ ਸਹੀ ਤਰ੍ਹਾਂ ਸਮਝ ਕੇ, ਲਾਗੂ ਕਰਨ ਨਾਲ ਹੱਲ ਹੋ ਸਕਦੇ ਸਨ ਪਰ ਸਮੁੱਚੇ ਕੌਮਨਿਸਟ ਅੰਦੋਲਨ ਅੰਦਰ 'ਜਮਹੂਰੀ ਕੇਂਦਰੀਵਾਦ' ਕਦੇ ਵੀ ਸਹੀ ਢੰਗ ਨਾਲ ਲਾਗੂ ਨਹੀਂ ਹੋ ਸਕਿਆ। ਸ਼ਾਇਦ ਸਮੁੱਚੀ ਕੌਮਨਿਸਟ ਅੰਦੋਲਨ ਇਸ ਧਾਰਨਾ ਨੂੰ ਸਮਝਣ ਵਿੱਚ ਅਸਮੱਰਥ ਰਿਹਾ ਹੈ। ਦੂਸਰਾ, ਇਹ ਧਾਰਨਾ ਵੀ ਗਿਣਤੀ ਮਿਣਤੀ ਦੇ ਅਧਾਰਤ ਹੋਣ ਕਰਕੇ, ਭਾਰੂ ਧਿਰ ਘੱਟ ਗਿਣਤੀ ਨਾਲ ਸੰਵਾਦ ਦੀ ਥਾਂ ਲਏ ਫ਼ੈਸਲਿਆਂ ਨੂੰ ਧੌਂਸ ਨਾਲ ਲਾਗੂ ਕਰਵਾਉਣ ਲਈ ਬਜ਼ਿੱਦ ਰਹੀ। ਸੰਵਾਦ ਦੀ ਥਾਂ ਬਹੁ ਗਿਣਤੀ ਦੇ ਫੈਸਲੇ ਨੂੰ ਲਾਗੂ ਕਰਵਾਉਣਾ ਬੁਰਜੂਆ ਮਾਨਸਿਕਤਾ ਦਾ ਹੀ ਇੱਕ ਅਟੁੱਟ ਹਿੱਸਾ ਹੈ। ਜਿਸ ਤੋਂ ਇਹ ਧਿਰਾਂ ਮੁਕਤੀ ਨਹੀਂ ਪਾ ਸਕੀਆਂ। ਭਾਵੇਂ ਕਾਰਨ ਹੋਰ ਵੀ ਕਿੰਨੇ ਹੀ ਹੋ ਸਕਦੇ ਹਨ, ਜੋ ਅੰਦੋਲਨ ਜਨਤਕ ਜਥੇਬੰਦੀਆਂ ਰਾਹੀਂ ਪੰਜਾਬ ਦੀ ਫਿਜ਼ਾ ਤੇ ਰਾਜ ਕਰ ਰਿਹਾ ਸੀ, ਗਰੁੱਪਬਾਜ਼ੀ ਤੇ ਦੂਸ਼ਣਬਾਜੀ ਦਾ ਸ਼ਿਕਾਰ ਹੋ ਕੇ, ਅੱਜ ਆਪਣੀ ਗਵਾਚੀ ਹੋਈ ਹੋਂਦ ਨੂੰ ਭਾਲਦਿਆਂ ਵੇਖਿਆ ਜਾ ਸਕਦਾ ਹੈ। ਸਮੁੱਚੀ ਲੀਡਰਸ਼ਿਪ ਜੇਕਰ ਆਪਣੀ ਇਤਿਹਾਸਕ ਜ਼ਿੰਮੇਵਾਰੀ ਨੂੰ ਸਹੀ ਢੰਗ ਨਾਲ ਨਿਭਾਉਂਦੀ ਤਾਂ ਸ਼ਾਇਦ ਹਸ਼ਰ ਇਹ ਨਾ ਹੁੰਦਾ। ਇੱਕ ਗੱਲ ਜੋ ਨੋਟ ਕਰਨ ਵਾਲੀ ਹੈ ਕਿ ਉਸ ਵਿਖਰਾਅ ਦੇ ਦੌਰ ਵਿੱਚ ਵੀ ਉਦਾਸੀ ਬੁਲੰਦੀ ਨਾਲ ਵਿਚਰਿਆ ਕਿਉਂਕਿ ਉਦਾਸੀ ਤਾਂ ਉਦਾਸੀ ਸੀ। ਜਿਸ

ਨੂੰ ਅੰਦੋਲਨ ਦੇ ਆਪਣੀ ਕੁੱਖੋਂ ਇੱਕ ਵੇਰਾਂ ਹੀ ਜੰਮਿਆ ਹੈ। ਅਜਿਹੇ ਸਖ਼ਸ਼ ਵਾਰ ਵਾਰ ਪੈਦਾ ਨਹੀਂ ਹੁੰਦੇ। ਇਹ ਵੀ ਇੱਕ ਅਟੱਲ ਸਚਾਈ ਹੈ ਕੋਈ ਵੀ ਧਿਰ ਉਦਾਸੀ ਤੋਂ ਬਾਅਦ ਕੋਈ ਹੋਰ 'ਉਦਾਸੀ' ਨਹੀਂ ਪੈਦਾ ਕਰ ਸਕੀ। ਹਾਂ ਉਦਾਸੀ ਤੋਂ ਪ੍ਰਭਾਵਤ ਹੋ ਕੇ ਲੋਕ ਸੰਗੀਤ ਮੰਡਲੀ ਭਦੌੜ, ਜਗਸੀਰ ਜੀਦਾ, ਜਗਰਾਜ ਧੌਲਾ ਉਸ ਦੀ ਪਾਈ ਪਿਰਤ ਨੂੰ ਜਾਰੀ ਰੱਖ ਰਹੇ ਹਨ।

ਇਹ ਗੱਲ ਸਾਨੂੰ ਕਦੇ ਵੀ ਭੁੱਲਣੀ ਨਹੀਂ ਚਾਹੀਦੀ ਕਿ ਅਸਾਵੇਂ ਸਮਾਜਾਂ ਅੰਦਰ, ਅੰਦੋਲਨਾਂ ਦੀ ਸਮੂਹਿਕ ਮਾਨਸਿਕਤਾ, ਜੋ ਸਮਾਜ ਵਿਚਲੀਆਂ ਪਰਤਾਂ ਦੀ ਨੁਮਾਇੰਦਗੀ ਕਰਦੀ ਹੈ, ਹਮੇਸ਼ਾ ਹੀ ਵਿਅਕਤੀਗਤ ਮਾਨਸਿਕਤਾ ਨੂੰ ਪ੍ਰਭਾਵਤ ਕਰਦੀ ਰਹੀ ਹੈ। ਜਨਤਕ ਅੰਦੋਲਨ ਜਿੱਥੇ ਵੱਖ-ਵੱਖ ਸਮੂਹਾਂ ਨੂੰ ਪ੍ਰਭਾਵਤ ਕਰਦੇ ਹਨ, ਉਥੇ ਵਿਅਕਤੀਆਂ ਦੀ ਚੇਤਨਾ/ਸੰਵੇਦਨਾ ਤੇ ਵੀ ਅਸਰਅੰਦਾਜ਼ ਹੁੰਦੇ ਹਨ। ਜਿਹੜੀ ਇੱਕ ਪੱਧਰੀ, ਜਾ ਸਿੱਧ ਪੱਧਰੀ ਨਾ ਹੋ ਕੇ ਅਸਾਵੀਂ ਤੇ ਬਹੁ ਪਰਤੀ ਹੁੰਦੀ ਹੈ। ਇਸੇ ਕਰਕੇ ਹੀ ਮਨੁੱਖੀ ਸਮਝਾਂ 'ਚ ਵਿਖਰੇਵਾਂ ਤੇ ਅਸਾਵਾਂਪਣ ਦੇਖਣ ਨੂੰ ਮਿਲਦਾ ਹੈ। ਜ਼ਿਆਦਾ ਚੇਤਨ ਲੋਕ ਦੂਜਿਆਂ ਤੋਂ ਅੱਗੇ ਵੱਧਦੇ ਵੇਖੇ ਜਾ ਸਕਦੇ ਹਨ। ਇਹ ਗੱਲ ਦੂਸਰੀ ਹੈ ਕਿ ਉਨ੍ਹਾਂ ਉੱਤੇ ਕਿਹੜੀ ਵਿਚਾਰਧਾਰਾ ਦਾ ਅਸਰ ਹੈ ਪਰ ਆਮ ਕਰਕੇ ਸਧਾਰਨ ਮਾਨਸਿਕਤਾ ਵਾਲੇ ਵਿਅਕਤੀਆਂ ਉੱਤੇ ਸਤ੍ਹਾ ਹਮੇਸ਼ਾ ਹੀ ਆਪਣੀ ਪਕੜ ਮਜਬੂਤ ਕਰਕੇ ਰੱਖਦੀ ਹੈ। ਜਦ ਕਿ ਅਸਧਾਰਨ ਵਿਅਕਤੀਤਵ ਵਾਲੇ ਵਿਅਕਤੀ ਹਮੇਸ਼ਾ ਹੀ ਚੱਲ ਰਹੀਆਂ ਸਮਾਜਿਕ ਪ੍ਰਕ੍ਰਿਆਵਾਂ ਨੂੰ ਧਿਆਨ ਨਾਲ ਵਾਚਦੇ ਹੋਏਂ, ਢੁਕਵੇਂ ਪੈਂਤੜੇ ਅਖਤਿਆਰ ਕਰਦੇ ਹਨ। ਜਿਸ ਵਿੱਚ ਵਿਚਾਰਧਾਰਾ ਦਾ ਪ੍ਰਵਾਹ ਮੁੱਖ ਰੋਲ ਅਦਾ ਕਰਦਾ ਹੈ। ਪਰਿਵਾਰ ਵਰਗੀ ਮੁੱਢਲੀਂ ਸਮਾਜਿਕ ਸੰਸਥਾ ਵਿੱਚ ਵੀ ਇਹ ਵਿਲੱਖਣਤਾ ਦੇਖਣ ਨੂੰ ਅਕਸਰ ਮਿਲਦੀ ਹੈ। ਇਸੇ ਸੰਦਰਭ ਵਿੱਚ ਅੰਦੋਲਨਾਂ ਵਿੱਚ ਮੁੱਖ ਭੂਮਿਕਾ ਨਿਭਾਉਣ ਵਾਲੇ ਵਿਅਕਤੀਆਂ ਨੂੰ, ਅਗਵਾਈ ਕਰਨ ਲਈ ਉਡੀਕਦੇ ਵਿਅਕਤੀਆਂ ਨਾਲ ਕਦੇ ਵੀ ਰਲ ਗੱਡ ਨਹੀਂ ਕੀਤਾ ਜਾ ਸਕਦਾ। ਉਦਾਸੀ ਵਿਚਾਰਾਂ ਦੀ ਉਹ ਧਾਰਾ ਸੀ ਜਿਸ ਨੂੰ ਸੁਣਨ ਲਈ ਲੋਕਾਂ ਦਾ ਹਜੂਮ ਉਮੜ ਪੈਂਦਾ ਸੀ ਤੇ ਲਾਮਬੰਦੀ ਦੇ ਪਸਾਰੇ ਲਈ ਹੋਰ ਦਰਵਾਜ਼ੇ ਖੁੱਲ੍ਹ ਜਾਂਦੇ ਸਨ।

ਦੂਸਰੀ ਗੱਲ ਇਹ ਹੈ ਕਿ ਜਦੋਂ ਕੋਈ ਵਿਅਕਤੀ ਸਤ੍ਹਾ ਦੇ ਖਿਲਾਫ਼ ਵਿਦਰੋਹ ਕਰਦਾ ਹੈ ਤਾਂ ਪਰਿਵਾਰ ਤੇ ਰਿਸ਼ਤੇ ਨਾਤੇ ਵੀ ਬੁਰੀ ਤਰ੍ਹਾਂ ਪ੍ਰਭਾਵਿਤ ਹੁੰਦੇ ਹਨ। ਉਨ੍ਹਾਂ ਲੋਕਾਂ ਨੂੰ ਵੀ ਸਤ੍ਹਾ ਦੇ ਕਰੋਧ ਤੇ ਜ਼ੁਲਮ ਦਾ ਸਾਹਮਣਾ ਕਰਨਾ ਪੈਂਦਾ ਹੈ। ਜਿਨ੍ਹਾਂ ਦਾ ਕੋਈ ਕਸੂਰ ਵੀ ਨਹੀਂ ਹੁੰਦਾ ਪਰ ਜਿੱਥੋਂ ਤੀਕ ਵਿਰਾਸਤ ਦਾ ਮਸਲਾ ਹੈ। ਇਸ ਦਾ ਸਬੰਧ ਵਿਚਾਰਧਾਰਾ ਨਾਲ ਹੈ ਨਾ ਕਿ ਪਰਿਵਾਰਾਂ ਨਾਲ। ਅੰਦੋਲਨਾਂ ਦੀ ਵਿਰਾਸਤ ਜੇਕਰ ਪਰਿਵਾਰਾਂ ਤੇ ਰਿਸ਼ਤੇਦਾਰਾਂ ਨਾਲ ਜੋੜ ਦਿੱਤੀ ਜਾਵੇ ਤਾਂ ਇਹ ਇੱਕ ਕਿਸਮ ਦਾ ਨਾ ਸਮਝੀ ਵਾਲਾ, ਅੱਖੜ, ਬੁਰਜੂਆ ਦਾਅ ਪੇਚ ਹੀ ਹੋਏਗਾ, ਜੋ ਕੁਨਬਾਪਰਵਰੀ ਨੂੰ ਜਨਮ ਦਿੰਦਾ ਹੈ। ਅਜਿਹੀ ਸਮਝ ਹੀ ਮੌਜੂਦਾ ਨਿਜ਼ਾਮ ਦੀ ਸਥਿਰਤਾ ਤੇ ਲਗਾਤਾਰਤਾ ਲਈ ਇੱਕ ਸੰਦ ਦੇ ਤੌਰ ਤੇ ਕੰਮ ਕਰਦੀ ਹੈ ਪਰ ਵਿਚਾਰਧਾਰਕ ਵਾਰਸਾਂ ਵੱਲੋਂ ਸਬੰਧਤ ਪਰਿਵਾਰਾਂ ਨੂੰ ਵਕਤ ਦੇ ਰਹਿਮ ਤੇ ਛੱਡ ਦੇਣਾ ਵੀ ਇੱਕ ਇਤਿਹਾਸਕ ਗੁਸਤਾਖੀ ਹੋਵੇਗੀ।

ਗੀਤ ਉਹ ਹੁੰਦਾ ਹੈ ਜਿਸ ਦੇ ਬੋਲਾਂ 'ਚ ਰਵਾਨਗੀ ਤੇ ਲੈਅ ਹੋਵੇ, ਰੂਹ

ਨੂੰ ਤਸੱਲੀ ਮਿਲੇ, ਮਨ ਦੀਆਂ ਬਾਤਾਂ ਸੁਣ ਕੇ ਮਨ ਗਦ ਗਦ ਕਰ ਉੱਠੇ ਤੇ ਸੁੱਤੇ ਸਿੱਧ ਹੀ ਜ਼ੁਬਾਨ ਤੇ ਚੜ੍ਹ ਜਾਵੇ ਪਰ ਮੰਡੀਕਰਨ ਦੇ ਇਸ ਪ੍ਰਚਲਤ ਦੌਰ ਨੇ ਜਿੱਥੇ ਗੀਤ ਦੀ ਰੂਹ ਤੇ ਹਮਲਾ ਕੀਤਾ ਹੈ। ਉਥੇ ਉਸ ਦਾ ਸਰੂਪ ਵੀ ਵਿਗਾੜ ਦਿੱਤਾ ਹੈ। ਗੀਤ ਹੁਣ ਸੁਣਨ ਦੀ ਥਾਂ ਪਰਦੇ ਉੱਤੇ ਵਸਤੂ ਬਣਕੇ ਵਿਚਰ ਰਿਹਾ ਹੈ, ਜਿਸ ਰਾਹੀਂ ਆਧੁਨਿਕਤਾ ਦੇ ਨਾਂ ਥੱਲੇ, ਲੋਕ ਮਾਨਸਿਕਤਾ ਵਿਗਾੜ ਕੇ ਪੁੱਠੇ ਰਾਹ ਪਾਉਣ ਵਾਲੀ ਨੰਗੇਜ ਤੇ ਸੈਕਸ ਪਰੋਸਿਆ ਜਾ ਰਿਹਾ ਹੈ। ਭੱਦੀ ਤੇ ਲੁੱਚੀ ਸ਼ਬਦਾਵਲੀ ਪਰੋਸਣ ਵਾਲੇ, ਵੱਡੇ ਗਾਇਕ ਬਣ ਬੈਠੇ ਹਨ। ਦੂਸਰੇ ਪਾਸੇ ਨੌਜਵਾਨ ਮੁੰਡੇ ਕੁੜੀਆਂ ਦਾ ਹਜੂਮ ਇਨ੍ਹਾਂ ਗਾਣਿਆਂ ਦਾ ਲੁਤਫ ਲੈਂਦਾ ਵੇਖਿਆ ਜਾ ਸਕਦਾ ਹੈ। ਅਜਿਹੀ ਗੰਧਲੀ ਮਾਨਸਿਕਤਾ ਦਾ ਪਸਾਰਾ ਚਿੰਤਾ ਦਾ ਵਿਸ਼ਾ ਹੈ। ਅੱਜ ਜਦੋਂ ਜ਼ੁਬਾਨ ਤੇ ਜਵਾਨੀ ਤੇ ਗਿਣੀ ਮਿੱਥੀ ਸ਼ਾਜਿਸ ਅਧੀਨ ਹਮਲਾ ਹੋ ਰਿਹਾ ਹੈ, ਰੋਟੀ ਦੀ ਥਾਂ ਬਰੂਦ, ਬੰਬ, ਬੰਦੂਕ ਤੇ ਖਰੂਦ ਦੀ ਗੱਲ ਹੋ ਰਹੀ ਹੈ, ਤੇ ਸਾਮਰਾਜ ਨਫ਼ਰਤ ਦਾ ਪਾਤਰ ਬਣਨ ਦੀ ਥਾਂ 'ਰੋਲ ਮਾਡਲ' ਬਣਦਾ ਜਾ ਰਿਹਾ ਹੈ। ਇਤਿਹਾਸ ਦੀ ਥਾਂ ਮਿਥਿਹਾਸ, ਦਲੀਲ ਤੇ ਤਰਕ ਦੀ ਥਾਂ ਅਸ਼ਲੀਲ ਤੇ ਫਰਕ, ਵਿਚਾਰ ਦੀ ਥਾਂ ਬਜ਼ਾਰ ਅਤੇ ਸ਼ਬਦ ਦੀ ਥਾਂ ਚਿੰਨ੍ਹ ਨੂੰ ਲਿਸ਼ਕਾ ਪੁਸ਼ਕਾ ਕੇ ਆਵਾਮ ਦੀ ਸੋਚ ਦਾ ਹਿੱਸਾ ਬਣਾਉਣ ਲਈ ਯਤਨ ਜਾਰੀ ਹਨ। ਇਸ ਸੱਭਿਆਚਾਰਕ ਸਾਮਰਾਜਵਾਦ ਦੇ ਦੌਰ ਵਿੱਚ, ਇਸ ਦੇ ਬਦਲ ਵਿੱਚ ਮੁਕਾਬਲੇ ਦਾ ਸਿਹਤਮੰਦ ਸਾਹਿਤ ਸਿਰਜ ਕੇ ਹੀ ਚੁਣੌਤੀ ਦਿੱਤੀ ਜਾ ਸਕਦੀ ਹੈ, ਜਿਸ ਦੇ ਪਿੱਛੇ ਲੋਕ ਲਹਿਰ ਦਾ ਖੜ੍ਹੇ ਹੋਣਾ ਇੱਕ ਲਾਜ਼ਮੀ ਸ਼ਰਤ ਹੈ, ਕਿਉਂਕਿ ਲੋਕ ਹੁੰਗਾਰੇ ਤੋਂ ਬਿਨ੍ਹਾਂ ਕਿਸੇ ਵੀ ਕਲਾ ਦਾ ਪਸਾਰਾ ਨਹੀਂ ਹੋ ਸਕਦੇ। ਜਦ ਕਿ ਸਚਾਈ ਇਹ ਹੈ ਕਿ ਆਵਾਮ ਦੇ ਹਿੱਤਾਂ ਦੀ ਰਾਖੀ ਕਰਨ ਵਾਲੇ ਅੰਦੋਲਨ ਦੀ ਹੋਂਦ ਦੀ ਪਰਛਾਈ ਵੀ ਕਿਧਰੇ ਦਿਖਾਈ ਨਹੀਂ ਦੇ ਰਹੀ। ਅਜੀਬ ਜਿਹੀ ਵਿਰਾਨਗੀ ਤੇ ਇਕੱਲਤਾ ਦੇ ਇਸ ਮਹੌਲ ਨੇ ਪੰਜਾਬ ਦੇ ਜੁਝਾਰੂ ਲੋਕਾਂ ਨੂੰ ਆਤਮਘਾਤੀ ਪ੍ਰਵਿਰਤੀ ਦਾ ਸ਼ਿਕਾਰ ਬਣਾ ਕੇ ਰੱਖ ਦਿੱਤਾ ਹੈ। ਲੜ ਕੇ ਮਰਨ ਵਾਲੀ ਵਿਰਾਸਤ ਦਾ ਅਜਿਹਾ ਹਸ਼ਰ, ਅਕਾਦਮਿਕ ਤੇ ਸਮਾਜੀ ਖੇਤਰ 'ਚ ਸਰਗਰਮ ਲੋਕਾਂ ਲਈ ਗੰਭੀਰ ਚਿੰਤਾ ਤੇ ਬਹਿਸ ਦਾ ਵਿਸ਼ਾ ਹੈ। ਇਸ ਸਭ ਕੁਝ ਨੂੰ ਦੇਖਦੇ ਹੋਏ, ਇੱਕ ਗੱਲ ਸੰਤ ਰਾਮ ਉਦਾਸੀ ਦੇ ਪੱਖ ਵਿੱਚ ਜਾਂਦੀ ਹੈ ਕਿ ਉਸ ਸਮੇਂ ਜਮਾਤੀ ਘੋਲਾਂ ਦਾ ਕੌਮਾਂਤਰੀ ਤੇ ਕੌਮੀ ਸੱਭਿਆਚਾਰ ਬਣ ਚੁੱਕਾ ਸੀ ਪਰ ਅੱਜ ਦੀ ਜਮਾਤ ਤੇ ਸਾਮਰਾਜ ਦੇ ਮਸਲੇ ਤੇ ਵਿਰੋਧਤਾਈ ਘੱਟ ਨਹੀਂ, ਜਿਸ ਕਰਕੇ ਉਦਾਸੀ ਦੇ ਗੀਤਾਂ ਦੀ ਅੱਜ ਵੀ ਸਾਰਥਿਕਤਾ ਬਣੀ ਹੋਈ ਹੈ। 'ਕੰਮੀਆਂ ਦੇ ਵਿਹੜੇ' ਦੀ ਦਿੱਲੀ ਨਾਲ ਟੱਕਰ ਅੱਜ ਵੀ ਬਰਕਰਾਰ ਹੈ ਤਾਂ ਹੀ ਉਹ ਕਹਿ ਗਿਆ ਸੀ 'ਮਾਂ ਧਰਤੀਏ ਸਦਾ ਸੁਹਾਗਣੇ ਨੀ, ਮੇਰੇ ਯਾਰਾਂ ਨੂੰ ਜਨਮ ਤੂੰ ਦਈਂ ਇੱਥੇ', ਇਤਿਹਾਸ ਨੂੰ ਇਨ੍ਹਾਂ ਪਲਾਂ ਦੀ ਆਮਦ ਦਾ ਹਮੇਸ਼ਾ ਹੀ ਇੰਤਜ਼ਾਰ ਰਹੇਗਾ।

# ਜ਼ਖ਼ਮੀ ਸ਼ੇਰ ਵਾਂਗ ਘੁੰਮਦਾ ਰਿਹਾ ਪਾਸ਼

**-ਸ਼ਮਸ਼ੇਰ ਸਿੰਘ ਸੰਧੂ***

ਇਹ ਗੱਲ ਉਨ੍ਹਾਂ ਦਿਨਾਂ ਦੀ ਆ, ਜਦੋਂ ਸੰਤ ਰਾਮ ਉਦਾਸੀ ਦੇ ਇਨਕਲਾਬੀ ਗੀਤਾਂ ਦੀ ਚਾਰੇ ਪਾਸੇ ਚੜ੍ਹਤ ਹੋ ਗਈ ਤੇ ਉਹ ਕਵੀ ਦਰਬਾਰਾਂ ਦੀ ਸ਼ਾਨ ਬਣ ਗਿਆ ਸੀ। ਸਾਦਾ ਜਿਹੇ ਕੁੜਤੇ-ਪਜਾਮੇ ਵਿੱਚ ਮੋਟੇ ਸ਼ੀਸ਼ਿਆਂ ਵਾਲੀਆਂ ਐਨਕਾਂ ਲਾ ਕੇ....ਪੌੜੀਆਂ ਟੋਹ-ਟੋਹ ਕੇ ਸਟੇਜ 'ਤੇ ਚੜ੍ਹਨਾ, ਅੰਬਰ ਪਾੜਵੀਂ ਤੇ ਸੋਜ਼ ਭਰੀ ਆਵਾਜ਼ ਵਿੱਚ ਉਦਾਸੀ ਨੇ ਉਦਾਸੀ ਭਰੇ ਗੀਤ ਗਾਉਣੇ ਜਿਵੇਂ....

- ਮਾਂ ਧਰਤੀਏ ਤੇਰੀ ਗੋਦ ਨੂੰ
  ਚੰਨ ਹੋਰ ਬਥੇਰੇ
  ਤੂੰ ਮਘਦਾ ਰਹੀਂ
  ਵੇ ਸੂਰਜਾ
  ਕੰਮੀਆਂ ਦੇ ਵਿਹੜੇ

- ਗਲ ਲੱਗ ਕੇ
  ਸੀਰੀ ਦੇ ਜੱਟ ਰੋਵੇ
  ਬੋਹਲਾਂ ਵਿੱਚੋਂ ਨੀਰ ਵਗਿਆ

ਪੀੜ ਭਰੇ ਗੀਤ ਨੌਜਵਾਨਾਂ ਨੂੰ ਭਾਵੁਕ ਕਰ ਦਿੰਦੇ ਸਨ। ਕਈ ਵਾਰ ਤਾਂ ਭੁਲੇਖਾ ਪੈਣ ਲੱਗਦਾ ਸੀ, ਬੱਸ ਇਨਕਲਾਬ ਆਇਆ ਕਿ ਆਇਆ! ਹੁਣ ਆ ਕੇ ਹੀ ਰਹੂ!

ਮੋਗੇ ਵੱਲ ਕਿਸੇ ਪਿੰਡ ਦੀ ਸਾਹਿਤ ਸਭਾ ਨੇ ਕਵੀ ਦਰਬਾਰ ਕਰਾਇਆ। ਉਦੋਂ ਪਾਸ਼ ਵੀ ਆਪਣੇ ਪੂਰੇ ਜੋਬਨ 'ਤੇ ਸੀ। ਪਾਸ਼ ਬਾਰੇ ਤਾਂ ਏਦਾਂ ਦੇ ਮੁਹਾਵਰੇ ਬਣ ਗਏ ਸੀ ਕਿ ਪਾਸ਼ ਜੇ ਇੱਕ ਕਵਿਤਾ ਲਿਖਦਾ ਜਾਂ ਬੋਲਦਾ ਹੈ ਤਾਂ ਦਸ ਇਨਕਲਾਬੀ ਪੈਦਾ ਹੋ ਜਾਂਦੇ ਨੇ। ਜਿਸ ਕਵੀ ਦਰਬਾਰ ਦੀ ਗੱਲ ਕਰ ਰਿਹਾਂ, ਸ਼ਾਇਦ ਉਹ ਤਲਵੰਡੀ ਪਿੰਡ ਵਿੱਚ ਸੀ। ਸਭਾ ਨੇ ਉਦਾਸੀ ਨੂੰ ਵੀ ਸੱਦਿਆ ਹੋਇਆ ਸੀ ਪਰ ਉਹ ਪਹੁੰਚ ਨਹੀਂ ਸਕਿਆ। ਵਾਰੀ-ਵਾਰੀ ਕਵੀ ਆਪਣੀ ਹਾਜ਼ਰੀ ਲੁਆਉਂਦੇ ਗਏ। ਪਾਸ਼ ਦੀ ਵਾਰੀ ਆਈ ਤਾਂ ਲੋਕ ਸਿਰ ਜੋੜ ਕੇ, ਅੱਖਾਂ ਟੱਡ ਕੇ, ਅੱਡੀਆਂ ਚੁੱਕ ਕੇ ਪਾਸ਼ ਨੂੰ ਸੁਣਨ ਲੱਗੇ। ਉਹਨੇ ਆਪਣੀ ਨਵੀਂ ਕਵਿਤਾ ਸੁਣਾਈ :

**ਪੁਲਿਸ ਦੇ ਸਿਪਾਹੀ ਨੂੰ**

ਸਿਪਾਹੀਆਂ ਦੱਸ
ਮੈਂ ਤੈਨੂੰ ਵੀ ਐਡਾ

*ਗੀਤਕਾਰ, ਪੱਤਰਕਾਰ ਤੇ ਕਹਾਣੀਕਾਰ

ਖ਼ਤਰਨਾਕ ਦੀਂਹਦਾ
ਤੂੰ ਲੱਖ ਦੁਸ਼ਮਣ
ਕਤਾਰਾਂ ਵਿੱਚ
ਹੁੱਬ ਕੇ ਮਾਰ ਲੈ ਸ਼ੇਖ਼ੀ
ਨਹੀਂ ਸਾਂਝੀ ਤਾਂ ਬੱਸ ਆਪਣੀ
ਇਹ ਵਰਦੀ ਹੀ ਨਹੀਂ ਸਾਂਝੀ
ਪਰ ਅੱਜ ਵੀ ਕੋੜਮੇ
ਤੇਰੇ ਦੇ ਦੁੱਖ
ਮੇਰੇ ਨਾਲ ਸਾਂਝੇ ਨੇ.....

ਪਾਸ਼ ਦੀ ਇਹ ਕਵਿਤਾ ਵਾਹਵਾ ਲੰਮੀ ਸੀ। ਜਿਉਂ ਜਿਉਂ ਅੰਤਰੇ ਅਗਾਂਹ ਵਧਦੇ ਗਏ ਤਿਉਂ ਤਿਉਂ ਲੋਕਾਂ ਦੀਆਂ ਤਾੜੀਆਂ ਜ਼ੋਰ ਫੜਦੀਆਂ ਗਈਆਂ। ਪੰਡਾਲ ਦੇ ਪਿਛਲੇ ਪਾਸਿਓਂ ਲੈ ਕੇ ਅੱਗੇ ਸਟੇਜ ਵੱਲ ਨੂੰ ਲੋਕਾਂ ਦੀਆਂ ਤਾੜੀਆਂ ਵੱਜਦੀਆਂ ਹੀ ਜਾਣ। ਪਾਸ਼ ਕਵਿਤਾ ਵਿੱਚ ਏਨਾ ਖੁੱਭ ਗਿਆ ਤੇ ਉਸ ਦੀ ਆਵਾਜ਼ ਹੋਰ ਗਹਿਰੀ ਹੁੰਦੀ ਗਈ। ਪਲ ਦੀ ਪਲ ਉਸ ਨੂੰ ਵੀ ਜਾਪਿਆ ਇਨਕਲਾਬ ਤਾਂ ਆਇਆ ਕਿ ਆਇਆ....। ਪਰ ਇਹ ਕੀ....! ਪਾਸ਼ ਤਾਂ ਸਟੇਜ ਉੱਪਰ ਪੈਰਾਂ ਨੂੰ ਜ਼ੋਰ ਨਾਲ ਟਿਕਾ ਕੇ ਖੜ੍ਹਾ ਸੀ ਤੇ ਪੈਰਾਂ ਦੀਆਂ ਤਲੀਆਂ ਹੇਠ ਪਸੀਨਾ ਆ ਗਿਆ। ਉਸ ਦੀਆਂ ਲੱਤਾਂ ਜ਼ਰਾ ਕੰਬ ਗਈਆਂ। ਉਹ ਕਵਿਤਾ ਦੇ ਅਗਲੇ ਅੰਤਰੇ ਸੁਣਾਉਂਦਾ ਤਾਂ ਗਿਆ ਪਰ ਲੋਕਾਂ ਦੀਆਂ ਇਹ ਤਾੜੀਆਂ ਉਸ ਨੂੰ ਤੇ ਉਸ ਦੀ ਕਵਿਤਾ ਲਈ ਨਹੀਂ ਸੀ ਵੱਜ ਰਹੀਆਂ। ਦਰਅਸਲ, ਪੰਡਾਲ ਦੇ ਪਿਛਲੇ ਪਾਸਿਓਂ ਸੰਤ ਰਾਮ ਉਦਾਸੀ ਪੰਡਾਲ ਵਿੱਚ ਦਾਖ਼ਲ ਹੋ ਚੁੱਕਾ ਸੀ। ਉਹ ਜਿਉਂ-ਜਿਉਂ ਪੰਡਾਲ ਵਿੱਚੋਂ ਸਟੇਜ ਵੱਲ ਨੂੰ ਵੱਧ ਰਿਹਾ ਸੀ ਅਤੇ ਜਿਹੜੇ-ਜਿਹੜੇ ਲੋਕਾਂ ਨੂੰ ਨਜ਼ਰ ਪੈ ਰਿਹਾ ਸੀ, ਉਹ ਸਾਰੇ ਸੰਤ ਰਾਮ ਉਦਾਸੀ ਦੀ ਆਮਦ 'ਤੇ ਤਾੜੀਆਂ ਮਾਰ ਰਹੇ ਹਨ। ਪਾਸ਼ ਦੀ ਕਵਿਤਾ ਇੱਕ ਤਰ੍ਹਾਂ ਨਾਲ ਰੁਲ ਗਈ।

ਲਓ ਜੀ, ਪਾਸ਼ ਕਈ ਦਿਨ ਜ਼ਖ਼ਮੀ ਸ਼ੇਰ ਵਾਂਗ ਲੂੰਅ-ਕੰਡੇ ਖੜ੍ਹੇ ਕਰ ਕੇ ਘੁੰਮਦਾ ਰਿਹਾ। ਇਨਕਲਾਬੀ ਗੀਤਾਂ ਅੱਗੇ ਇਨਕਲਾਬੀ ਕਵਿਤਾ ਹਾਰ ਗਈ ਜਾਪਦੀ ਸੀ। ਆਖਰ ਹੱਡ-ਮਾਸ ਦਾ ਬੰਦਾ ਸੀ ਪਾਸ਼। ਉਸ ਨੇ ਕਵਿਤਾਵਾਂ ਰੋਕ ਕੇ ਇਨਕਾਲਾਬੀ ਗੀਤਾਂ ਵੱਲ ਕਦਮ ਚੁੱਕ ਲਏ :

• ਸੋਨੇ ਦੀ ਸਵੇਰ
ਜਦੋਂ ਆਊ ਹਾਣੀਆਂ
ਨੱਚੂਗਾ ਅੰਬਰ
ਭੂਮੀ ਗਾਊ ਹਾਣੀਆਂ
ਮਿਹਨਤਾਂ ਦਾ ਮੁੱਲ
ਆਪੇ ਪਾਉਣਾ ਲੋਕਾਂ ਨੇ
ਧਰਤੀ 'ਤੇ ਸੁਰਗ

ਬਣਾਉਣਾ ਲੋਕਾਂ ਨੇ

- ਪੈਰਾਂ ਦੀਏ ਮਿੱਟੀਏ
ਪਹਾੜ ਬਣ ਜਾਈਂ
ਕੱਖਾਂ ਦੀਏ ਕੁੱਲੀਏ
ਮੀਨਾਰ ਬਣ ਜਾਈਂ
ਆਪਣੀ ਕਮਾਈ
ਸਾਂਭ ਰੱਖ ਨੀ
ਕਿਰਤੀ ਦੀਏ ਕੁੱਲੀਏ....

- ਬਾਗ਼ ਲਵਾਇਆ
ਬਗੀਚਾ ਲਵਾਇਆ
ਵਿੱਚ-ਵਿੱਚ ਫਿਰਦੇ ਮੋਰ
ਹੁਣ ਅਸੀਂ ਨਹੀਂ ਛੱਡਣੇ
ਇਹ ਫਸਲਾਂ ਦੇ ਚੋਰ....

ਉਨ੍ਹੀਂ ਦਿਨੀਂ ਕਈ ਸਕੂਲਾਂ 'ਚ ਸਵੇਰ ਦੀ ਸਭਾ ਵਿੱਚ ਪਾਸ਼ ਦੇ ਅਜਿਹੇ ਗੀਤ ਰੋਜ਼ਾਨਾ ਗਾਏ ਜਾਣ ਲੱਗੇ। ਸੁਣਾਏ ਜਾਣ ਲੱਗੇ। ਇੱਕ ਦਿਨ ਅਸੀਂ ਆਮ ਵਾਂਗ ਇਕੱਠੇ ਹੋਏ। ਉਹ ਚੁੱਪ ਸੀ। ਇੰਝ ਜਾਪਦਾ ਸੀ ਜਿਵੇਂ ਮੱਥਾ ਤੇ ਮੂੰਹ ਭਖ਼ ਰਿਹਾ ਹੋਵੇ। ਮੈਂ ਪੁੱਛਿਆ, "ਅੱਜ ਕੱਲ੍ਹ ਤੂੰ ਕੀਹਦੇ 'ਤੇ ਦੁਖੀ ਏਂ? ਸੰਤ ਰਾਮ ਉਦਾਸੀ ਵਾਲੀ ਘਟਨਾ ਦਾ ਹੈਂਗਓਵਰ ਲੱਥ ਗਿਆ ਕਿ ਨਹੀਂ?" ਉਹ ਕਹਿਣ ਲੱਗਾ : ਅੱਜ ਕੱਲ੍ਹ ਭਾਈ, ਮੈਂ ਕਿਸੇ 'ਤੇ ਵੀ ਦੁਖੀ ਨਹੀਂ। ਮੈਂ ਆਪਣੇ ਆਪ 'ਤੇ ਦੁਖੀ ਆਂ। ਆਪਣੇ ਆਪ ਨਾਲ ਲੜ ਰਿਹਾ। ਮੈਂ ਐਵੇਂ ਈਂ ਇਨਕਲਾਬੀ ਜਿਹੇ ਗੀਤ ਲਿਖਣ ਲੱਗ ਗਿਆ। ਇਹ ਤਾਂ ਕੁਝ ਵੀ ਨਹੀਂ। ਮੇਰਾ ਤੇ ਉਦਾਸੀ ਦਾ ਕੀ ਮੁਕਾਬਲਾ। ਉਦਾਸੀ ਹੋਊਗਾ ਉਦਾਸੀ ਪਰ ਪਾਸ਼ ਤਾਂ ਪਾਸ਼ ਆ। ਮੈਂ ਅੱਗਿਓਂ ਨਹੀਂ ਲਿਖਣੇ ਗੀਤ-ਗੂਤ। ਮੈਂ ਆਪਣੀ ਤੋਰ ਤੁਰੂੰਗਾ, ਮੈਂ ਆਪਣੇ ਅੰਦਾਜ਼ ਨੂੰ ਬਰਕਰਾਰ ਰੱਖੂੰਗਾ। ਆਮ ਲੋਕਾਂ ਨੂੰ ਕਵਿਤਾ ਦੇ ਅਰਥ ਕਰਕੇ ਸਮਝਾਉਣਾ ਦਾ ਮੈਂ ਠੇਕਾ ਨਹੀਂ ਲਿਆ। ਆ, ਤੈਨੂੰ ਨਵੀਂ ਕਵਿਤਾ ਸੁਣਾਵਾਂ। ਇਹ ਕਵਿਤਾ ਲੈ, ਮੈਂ ਤੈਨੂੰ ਆਪ ਈ ਦੱਸ ਦਿੰਨਾਂ, ਬਹੁਤ ਘੈਂਟ ਆ, ਸਹਿਜ-ਸੁਭਾਅ ਈ ਲਿਖੀ ਗਈ, ਲੈ ਫੇ ਸੁਣ :

**ਕਲਾਮ ਮਿਰਜ਼ਾ**

ਤੇਰੀ ਵੀ ਅੱਖ ਸੁਣਿਐ
ਸੁਰਮਾ ਨਹੀਂ ਝੱਲਦੀ
ਤੇਰੇ ਵੀ ਵਾਲਾਂ ਤੋਂ
ਕੰਘੀ ਤ੍ਰਭਕਦੀ ਹੈ
ਤੇ ਸੁਣਿਆ ਮੇਰਾ ਵੀ ਕਤਲ

ਇਤਿਹਾਸ ਦੇ ਔਂਦੇ
ਸਫ਼ੇ ’ਤੇ ਲਿਖਿਆ ਹੈ
ਪਰ ਸ਼ਾਇਦ ਹੁਣ ਸਾਰਾ ਕੁਝ
ਪਹਿਲੇ ਜਿਹਾ ਨਾ ਹੋਵੇ
ਹੋ ਸਕਦੈ
ਤੈਨੂੰ ਕੱਢਣ ਤੋਂ ਪਹਿਲਾਂ
ਮੈਨੂੰ ਰੋਟੀ ਉਧਾਲ ਲਏ
ਤੇ ਜਾਂ ਮੈਂ ਜੰਡ ਦੀ ਬਜਾਏ
ਕਿਸੇ ਕੁਰਸੀ ਦੇ ਥੱਲੇ
ਜਾਗਦਾ ਹੀ ਵੱਢ ਦਿੱਤਾ ਜਾਵਾਂ
ਤੇ ਪੀਲੂ ਸ਼ਾਇਰ ਨੇ ਤਾਂ
ਅੱਜ ਕੱਲ੍ਹ ਵਿਸ਼ਵ ਵਿਦਿਆਲੇ ’ਚ
ਨੌਕਰੀ ਕਰ ਲਈ ਹੈ
ਸ਼ਾਇਦ ਉਹ
ਮੇਰੇ ਕਤਲ ਨੂੰ
ਨਿਗੂਣੀ ਜਿਹੀ ਘਟਨਾ
ਕਰਾਰ ਦੇ ਦੇਵੇ
ਹੋ ਸਕਦੈ ਕਿ ਪਹਿਲਾਂ ਵਾਂਗ
ਹੁਣ ਕੁਝ ਵੀ ਨਾ ਹੋਵੇ....

**(‘ਇੱਕ ਪਾਸ਼ ਇਹ ਵੀ ’ਚੋਂ ਧੰਨਵਾਦ ਸਹਿਤ)**

# ਕਵਿਤਾ ਦੀ ਪੱਕੀ ਗੜ੍ਹੀ

**-ਸੀ. ਮਾਰਕੰਡਾ***

ਨਵੰਬਰ 1967 ਦੀ ਗੱਲ ਹੈ। ਸਕੂਲ ਵਿੱਚ ਕਵਿਤਾ ਪਾਠ ਮੁਕਾਬਲਾ ਚੱਲ ਰਿਹਾ ਸੀ। ਤਿੰਨ-ਚਾਰ ਟੀਮਾਂ ਦੇ ਵਿਦਿਆਰਥੀ ਕਲਾਕਾਰਾਂ ਨੇ ਬੜੀਆਂ ਦਮਦਾਰ ਕਵਿਤਾਵਾਂ/ਗੀਤ ਬੋਲੇ। ਸਰਕਾਰੀ ਸਕੂਲ ਬਰਨਾਲਾ ਦੇ ਮੁੰਡਿਆਂ ਦੀ ਇੱਕ ਜੋੜੀ ਜੋ ਉੱਥੇ ਦੇ ਅਧਿਆਪਕ ਅਮਰ ਨਾਥ ਧਰਨੀ ਨੇ ਤਿਆਰ ਕਰਵਾਈ ਸੀ, ਸਰੋਤਿਆਂ ਦੀ ਉਮੀਦ ਅਤੇ ਜੱਜਾਂ ਦੀ ਨਿਰਪੱਖ ਚੋਣ 'ਤੇ ਖ਼ਰੀ ਉਤਰੀ ਤੇ ਫਸਟ ਆਈ। ਕਵਿਤਾ ਦੀਆਂ ਸਤਰਾਂ ਸਨ।

ਅਜੇ ਨਾ ਆਈ ਮੰਜ਼ਿਲ ਤੇਰੀ,
ਅਜੇ ਵਡੇਰਾ ਪਾੜਾ ਏ।
ਹਿੰਮਤ ਕਰ ਅਲਬੇਲੇ ਰਾਹੀ,
ਅਜੇ ਹਨੇਰਾ ਗਾੜ੍ਹਾ ਏ।

ਦੂਜੇ ਵਿਦਿਆਰਥੀ ਦੀ ਕਵਿਤਾ ਵੀ ਵੀਅਤਨਾਮੀ ਬੱਚਿਆਂ ਦੀ ਸੂਰਮਗਤੀ ਸੰਬੰਧੀ ਸੀ। ਇਹ ਕਵਿਤਾ ਛੋਟੇ ਸਾਹਿਬਜ਼ਾਦਿਆਂ ਦੀ ਬਹਾਦਰੀ ਨਾਲ ਮੇਲ ਖਾਂਦੀ ਸੀ।

ਇਨਾਮ ਵੰਡ ਸਮਾਗਮ ਸਮੇਂ ਮੈਂ ਪਹਿਲੇ ਨੰਬਰ 'ਤੇ ਰਹੀ ਇਸ ਟੀਮ ਦੇ ਇੰਚਾਰਜ ਅਧਿਆਪਕ ਸ੍ਰੀ ਧਰਨੀ ਤੋਂ ਪੁੱਛਿਆ ਤਾਂ ਉਨ੍ਹਾਂ ਦੱਸਿਆ ਕਿ ਇਹ ਕਵਿਤਾਵਾਂ ਪਿੰਡ ਚੰਨਣਵਾਲ ਪੜ੍ਹਾਉਂਦੇ ਇੱਕ ਮਾਸਟਰ ਸੰਤ ਰਾਮ ਉਦਾਸੀ ਦੀਆਂ ਹਨ। ਉਸ ਦਿਨ ਤੋਂ ਹੀ ਮੈਂ ਉਦਾਸੀ ਦੀ ਸ਼ਾਇਰੀ ਦਾ ਕਦਰਦਾਨ ਹੋ ਗਿਆ ਅਤੇ ਮਨ 'ਚ ਝੌਂ ਉੱਠਦੀ ਕਿ ਕਦ ਉਸ ਨੂੰ ਮਿਲਿਆ ਜਾਵੇ। ਲਿਖਾਰੀ ਸਭਾ ਦੀ ਮੀਟਿੰਗ ਵਿੱਚ ਜਦੋਂ ਮੈਂ ਪਹਿਲੀ ਵਾਰ ਆਇਆ ਤਾਂ ਬੜੀ ਹੀ ਝਿਜਕ ਅਤੇ ਸੰਗਦਾ-ਸੰਗਾਉਂਦਾ ਲੇਖਕਾਂ ਦੀ ਅਰਧ-ਚਾਪ ਪਾਲ ਵਿੱਚ ਜਾ ਬੈਠਾ। ਵਾਰੀ ਸਿਰ ਹਰ ਇੱਕ ਨੂੰ ਕੁਝ ਨਾ ਕੁਝ ਸੁਣਾਉਣਾ ਪੈਂਦਾ ਸੀ ਅਤੇ ਪ੍ਰੋ. ਜੋਗਾ ਸਿੰਘ ਸੁਣਾਈ ਰਚਨਾ ਦੀ ਮਾਰਕਸਵਾਦੀ ਨਜ਼ਰੀਏ ਨਾਲ ਪੁਣ-ਛਾਣ ਕਰਦਾ ਸੀ। ਇਸ ਮੀਟਿੰਗ ਵਿੱਚ ਸੰਤ ਰਾਮ ਉਦਾਸੀ ਵੀ ਸੀ। ਜਦੋਂ ਉਸ ਦੀ ਵਾਰੀ ਆਈ ਤਾਂ ਉਸ ਨੇ ਕੰਨ 'ਤੇ ਹੱਥ ਧਰ ਕੇ ਉੱਚੀ ਹੇਕ ਵਿੱਚ ਆਪਣੇ ਗੀਤ ਦਾ ਮੁਖੜਾ ਛੋਹਿਆ :

ਹਾੜੀਆਂ ਦੇ ਹਾਣੀਓਂ ਵੇ,
ਸੌਣੀਆਂ ਦੇ ਸਾਥੀਓਂ ਵੇ,
ਕਰ ਲਵੋ ਦਾਤੀਆਂ ਤਿਆਰ,
ਚੱਕੋ ਵੇ ਹਥੌੜਿਆਂ ਨੂੰ,
ਤੋੜੋ ਹਿੱਕ ਪੱਥਰਾਂ ਦੀ,

---

*ਸ਼ਾਇਰ, ਕਿੰਤੂ ਦਾ ਸਾਬਕਾ ਸੰਪਾਦਕ ਅਤੇ ਪੱਤਰਕਾਰ

ਅੱਜ ਸਾਨੂੰ ਲੋੜੀਂਦੇ ਅੰਗਾਰ।

ਇਸ ਗੀਤ ਦੀ ਖ਼ੂਬ ਪ੍ਰਸ਼ੰਸਾ ਹੋਈ। ਕੁਝ ਆਲੋਚਕਾਂ ਨੇ ਇਸ ਨੂੰ ਨਾਅਰੇਬਾਜ਼ੀ ਵੀ ਕਿਹਾ। ਉਨ੍ਹਾਂ ਆਲੋਚਕਾਂ ਨੂੰ ਕਵਿਤਾ ਦੀ ਐਨੀ ਸਮਝ ਨਹੀਂ ਸੀ। ਅਗਾਂਹਵਧੂ ਖੁੱਲ੍ਹੀਆਂ ਕਵਿਤਾਵਾਂ ਨਾਲੋਂ ਵੱਧ ਉਦਾਸੀ ਦੀ ਕਵਿਤਾ ਆਮ ਲੋਕਾਂ ਦੇ ਜ਼ਿਆਦਾ ਨੇੜੇ ਸੀ। ਪਹਿਲਾਂ ਉਦਾਸੀ ਹਮੇਸ਼ਾ ਨਜ਼ਰ-ਅੰਦਾਜ਼ ਹੁੰਦਾ ਰਿਹਾ ਪਰ ਬਾਅਦ ਵਿੱਚ ਜਦੋਂ ਵੀ ਪੰਜਾਬੀ ਆਲੋਚਕ 'ਬਰਨਾਲਾ ਸਕੂਲ ਆਫ਼ ਪੋਇਟਰੀ' ਦੀ ਗੱਲ ਤੋਰਦੇ ਤਾਂ ਉਦਾਸੀ ਨੂੰ ਸ਼ਾਇਰੀ ਦੀ ਪੌੜੀ ਦੇ ਸਿਖਰਲੇ ਟੰਬੇ ਨਾਲ ਜਾ ਜੋੜਦੇ। ਸੰਨ 1970 ਵਿੱਚ ਉਦਾਸੀ ਨੇ ਹੀ ਮੈਨੂੰ ਕੋਈ ਰਸਾਲਾ ਸ਼ੁਰੂ ਕਰਨ ਦੀ ਸਲਾਹ ਦਿੱਤੀ। ਮੈਂ ਹਾਂ ਕਰ ਬੈਠਾ। ਤੱਤ-ਭੜੱਤ ਵਿੱਚ ਅਸੀਂ 'ਅਗਨਦੂਤ' ਨਾਂ ਦੀ ਪੁਸਤਕ ਲੜੀ ਸ਼ੁਰੂ ਕੀਤੀ, ਜੋ ਬਾਅਦ ਵਿੱਚ 'ਕਿੰਤੂ' ਨਾਮ ਹੇਠ ਛਪਦਾ ਰਿਹਾ। ਪਹਿਲਾਂ ਅੰਕ 800 ਕਾਪੀ ਛਾਪਿਆ ਅਤੇ ਕੀਮਤ 25 ਪੈਸੇ ਰੱਖੀ। ਪਰਚਾ ਮੁਫ਼ਤ ਘੱਲਿਆ। ਇਸ ਵਿੱਚ ਉਦਾਸੀ ਦੀ ਕਵਿਤਾ 'ਲੈਨਿਨ ਦੇ ਨਾਂ' ਛਾਪੀ :

ਸੱਜਣਾਂ, ਸੂਹਾ-ਸੂਹਾ ਤੇਰਾ ਵੇ ਗਰਾਂ
ਤੇਰੇ ਪਿੰਡ ਵਿੱਚ ਭੁੱਖੀ ਮਰਦੀ ਨਾ ਵੇਖੀ ਵੇ ਮੈਂ
ਕਿਸੇ ਬੱਚੜੂ ਦੀ ਅੰਨ੍ਹੀ ਮਾਂ।

ਹੋਰ ਵੀ ਅਗਾਂਹਵਧੂ ਲੇਖਕਾਂ ਦੀਆਂ ਲਿਖਤਾਂ ਛਾਪਣ ਲਈ ਮੈਨੂੰ ਉਦਾਸੀ ਨੇ ਸੁਝਾਅ ਦਿੱਤੇ। ਹਰ ਅੰਕ ਵਿੱਚ ਉਦਾਸੀ ਦਾ ਗੀਤ ਛਪਦਾ ਅਤੇ ਉਦਾਸੀ ਜਿੱਥੇ ਜਾਂਦਾ 'ਕਿੰਤੂ' ਦੇ ਪਾਠਕ ਵਧਾਉਂਦਾ। ਉਹ ਮੁਫ਼ਲਿਸੀ, ਗੁਰਬਤ ਅਤੇ ਆਰਥਿਕਤਾ ਦਾ ਝੰਬਿਆ ਕਬੀਲਦਾਰੀ ਕਿਉਂਟਣ ਵੱਲ ਬਹੁਤਾ ਧਿਆਨ ਨਹੀਂ ਸੀ ਦੇ ਸਕਿਆ। ਉਹ ਆਖਦਾ ਪ੍ਰੋਲੋਤਾਰੀਆਂ ਦਾ ਜੀਵਨ ਇਹੋ ਜਿਹਾ ਹੀ ਥੁੜ੍ਹਿਆਂ, ਟੁੱਟਿਆਂ, ਸਮਾਜਿਕ ਅਨਿਆਂ ਅਤੇ ਵਿਤਕਰਿਆਂ ਭਰਪੂਰ ਹੁੰਦਾ ਹੈ। ਨਿਆਣੇ ਆਪੇ ਮੇਰੇ ਵਾਂਗ ਰੁਲ-ਖੁਲ ਕੇ ਪਲ ਜਾਣਗੇ। ਉਹ ਪਰਿਵਾਰਕ ਕਬੀਲਦਾਰੀ ਨਾਲੋਂ ਸਮਾਜਿਕ ਤਬਦੀਲੀ ਲਈ ਜੱਦੋ-ਜਹਿਦ ਨੂੰ ਵਧੇਰੇ ਤਰਜੀਹ ਦਿੰਦਾ ਸੀ। ਉਹ ਅਧਿਆਤਮਕ ਮੁਕਤੀ ਦੀ ਥਾਂ ਦਲਿਤਾਂ ਅਤੇ ਥੁੜ੍ਹੇ-ਟੁੱਟੇ ਲੋਕਾਂ ਦੀ ਆਰਥਿਕ ਮੁਕਤੀ ਦੀ ਤਰਫ਼ਦਾਰ ਕਰਦਾ ਰਿਹਾ। ਇੱਕ ਦਿਨ ਅਸੀਂ ਨਕੋਦਰ ਕਵੀ ਦਰਬਾਰ 'ਤੇ ਜਾਣ ਲਈ ਬੱਸ 'ਤੇ ਸਫ਼ਰ ਕਰ ਰਹੇ ਸੀ। ਰਾਹ ਵਿੱਚ ਸੜਕ 'ਤੇ ਰਾਜਸਥਾਨ ਦੀਆਂ ਕੁੜੀਆਂ, ਮੁੰਡੇ, ਬਜ਼ੁਰਗ ਅਤੇ ਬੁੜੀਆਂ ਕੰਮ ਕਰ ਰਹੀਆਂ ਸਨ। ਉਹ ਮੈਂ ਵੀ ਵੇਖੀਆਂ ਤੇ ਹੋਰ ਸਵਾਰੀਆਂ ਨੇ ਵੀ ਜ਼ਰੂਰ ਵੇਖੀਆ ਹੋਣਗੀਆਂ ਪਰ ਉਦਾਸੀ ਦੇ ਦ੍ਰਿਸ਼ਟੀਕੋਣ 'ਚ ਫ਼ਰਕ ਸੀ। ਨਕੋਦਰ ਦੇ ਕਵੀ ਦਰਬਾਰ 'ਤੇ ਪਹਿਲਾਂ ਆਪਣੇ ਬੱਸ ਸਫ਼ਰ ਦਾ ਅਨੁਭਵ ਮੌਕੇ ਦੇ ਡਿੱਠ ਵਰਨਣ ਰਾਹੀਂ ਪੇਸ਼ ਕਰਦੀ ਰੁਬਾਈ ਨਾਲ ਸ਼ੁਰੂ ਕੀਤਾ ਤਾਂ ਮੈਂ ਉਦਾਸੀ ਦੀ ਪਕੜ 'ਤੇ ਫ਼ਿਦਾ ਹੋ ਗਿਆ।

ਸਰੋਤਿਆਂ ਦੀਆਂ ਤਾੜੀਆਂ ਦੀ ਗੜਗੜਾਹਟ ਵਿੱਚ ਮੈਨੂੰ ਮਾਣ ਮਹਿਸੂਸ ਹੋ ਰਿਹਾ ਸੀ ਕਿ ਉਦਾਸੀ ਕਵੀ-ਦਰਬਾਰ ਲੁੱਟ ਕੇ ਲੈ ਜਾਵੇਗਾ ਤੇ ਹੋਇਆ ਵੀ ਇੰਝ ਹੀ। ਮੇਰੇ ਸਮੇਤ ਪਾਸ਼, ਦਰਸ਼ਨ ਖਟਕੜ, ਜੈਮਲ ਪੱਡਾ ਅਤੇ ਉੱਥੋਂ ਦੇ ਹੋਰ

ਸਥਾਨਕ ਕਵੀ, ਸਰੋਤਿਆਂ ਨੂੰ ਅਸੀਂ ਜਚਦੇ ਤਾਂ ਰਹੇ ਪਰ ਉਦਾਸੀ ਵਾਂਗ ਉਨ੍ਹਾਂ ਦੀ ਜ਼ਿਹਨੀਅਤ ਵਿੱਚ ਪਚਦੇ ਮਹਿਸੂਸ ਨਹੀਂ ਸੀ ਹੋ ਰਹੇ। ਉਦਾਸੀ ਦਾ ਮੇਰੇ ਘਰੇ ਉਸੇ ਤਰ੍ਹਾਂ ਆਉਣਾ-ਜਾਣਾ ਰਿਹਾ। ਇੱਕ ਦਿਨ ਗਈ ਰਾਤ ਉਹ ਬਾਬਾ ਬੂਝਾ ਸਿੰਘ ਨੂੰ ਵੀ ਲੈ ਆਇਆ ਤਾਂ ਮੈਂ ਉਦਾਸੀ ਨੂੰ ਕਿਹਾ ਕਿ ਤੁਸੀਂ ਪ੍ਰਸ਼ਾਦੇ ਛਕਿਓ, ਆਰਾਮ ਨਾਲ ਨਿਸ਼ਚਿੰਤ ਹੋ ਕੇ ਰਹੋ ਪਰ ਮੈਨੂੰ ਇਹ ਨਾ ਦੱਸਿਓ ਬਈ ਤੁਸੀਂ ਕਿੱਥੋਂ ਆਏ ਹੋ ਅਤੇ ਕਿੱਧਰ ਨੂੰ ਜਾਣਾ ਹੈ? ਹੋ ਸਕਦਾ ਹੈ ਕਿ ਪੁਲੀਸ ਮੁਖ਼ਬਰੀ ਹੋਣ 'ਤੇ ਮੈਥੋਂ ਆ ਕੇ ਪੁੱਛੇ। ਜੇ ਮੈਂ ਨਾ ਦੱਸਿਆ ਤਾਂ ਹੋ ਸਕਦਾ ਉਨ੍ਹਾਂ ਦੀ ਇੱਕ ਚਪੇੜ ਨਾਲ ਹੀ ਤੁਹਾਡਾ ਪਤਾ-ਠਿਕਾਣਾ ਦੱਸ ਦਿਆਂ। ਹੋ ਸਕਦਾ ਹੈ ਕਿ ਤੇਰੇ ਵਾਂਗੂ ਕਰੜਾ ਰਹਾਂ ਤੇ ਘੋਟਣਿਆਂ ਨਾਲ ਵੀ ਨਾ ਮੰਨਾਂ। ਜੇ ਮੈਨੂੰ ਤੁਹਾਡੇ ਬਾਰੇ ਪਤਾ ਹੀ ਨਹੀਂ ਹੋਵੇਗਾ ਤਾਂ ਮੈਂ ਦੱਸਾਂਗਾ ਕੀ? ਉਦਾਸੀ ਬੋਲਿਆਂ, "ਮੈਂ ਕੱਚੀਆਂ ਗੋਲੀਆਂ ਨਹੀਂ ਖੇਡਿਆ। ਮੈਂ ਆਪਣੇ ਪ੍ਰੋਗਰਾਮਾਂ ਦੀ ਕਿਸੇ ਕੋਲ ਭਾਫ਼ ਨੀ ਕੱਢਦਾ।"

ਸਤੰਬਰ 1972 ਵਿੱਚ 'ਕਿੰਤੂ' ਦਾ ਸੰਤ ਰਾਮ ਉਦਾਸੀ ਅੰਕ ਕੱਢਣ ਦੀ ਵਿਉਂਤਬੰਦੀ ਕੀਤੀ ਗਈ ਤਾਂ ਸਾਡੇ ਕੋਲ ਛਪਾਈ ਜੋਗੇ ਪੈਸੇ ਨਹੀਂ ਸਨ। ਉਨ੍ਹਾਂ ਦਿਨਾਂ ਵਿੱਚ ਪਰਦੁਮਣ ਸਿੰਘ ਬੇਦੀ ਤੋਂ 'ਕਿੰਤੂ' ਛਪਵਾਇਆ ਜਾਂਦਾ ਅਤੇ 'ਹੇਮ ਜਯੋਤੀ' ਵੀ ਉੱਥੇ ਹੀ ਲੁਧਿਆਣੇ ਛਪਦਾ ਸੀ। ਅਸੀਂ ਉਸ ਕੋਲ ਗਏ ਅਤੇ ਆਪਣੀ ਸਮੱਸਿਆ ਦੱਸੀ ਤਾਂ ਉਸ ਨੇ ਕਿਹਾ ਕਿ 1000 'ਕਿੰਤੂ' ਦਾ ਉਦਾਸੀ ਅੰਕ ਛਾਪ ਲਵਾਂਗੇ ਤੇ ਫਿਰ ਇਸ ਦਾ ਟਾਈਟਲ ਬਦਲ ਕੇ ਉਦਾਸੀ ਦੀ ਕਿਤਾਬ ਤਿਆਰ ਹੋ ਜਾਵੇਗੀ। ਅਸੀਂ ਸੰਤ ਰਾਮ ਉਦਾਸੀ ਦੇ 'ਕਿੰਤੂ' ਅੰਕ ਉਸ ਦੇ ਖਾਤੇ ਪਾ ਕੇ ਕਿਤਾਬ 'ਲਹੂ ਭਿੱਜੇ ਬੋਲ' ਛਾਪੀ। 'ਕਿੰਤੂ' ਅਤੇ ਕਿਤਾਬ ਹੱਥੋ-ਹੱਥ ਵਿਕ ਗਏ। ਪਰਦੁੱਮਣ ਸਿੰਘ ਦਾ ਖ਼ਰਚਾ ਨਿਕਲ ਆਇਆ ਹੋਵੇਗਾ। ਮੁੜ ਕੇ ਕਈ ਪ੍ਰਕਾਸ਼ਕਾਂ ਨੇ ਬਿਨਾਂ ਕੋਈ 'ਰਾਇਲਟੀ' ਦਿੱਤਿਆਂ ਇਸ ਪੁਸਤਕ ਦੇ ਕਈ-ਕਈ ਐਡੀਸ਼ਨ ਛਾਪੇ। ਇਸ ਪੁਸਤਕ ਦੀ ਰਿਕਾਰਡ ਵਿਕਰੀ ਹੋਈ ਤੇ ਉਦਾਸੀ ਅਤੇ 'ਕਿੰਤੂ' ਪੂਰੇ ਪੰਜਾਬ ਵਿੱਚ ਪ੍ਰਸਿੱਧ ਹੋਏ। ਉਦਾਸੀ ਅੰਕ ਮਗਰੋਂ 'ਕਿੰਤੂ' ਪੱਕੇ ਪੈਰੀਂ ਹੋ ਗਿਆ।

ਕਲਕੱਤੇ ਮੇਰਾ ਮਿੱਤਰ ਹਰਦੇਵ ਸਿੰਘ ਗਰੇਵਾਲ ਰਹਿੰਦਾ ਹੈ। ਉਸ ਨੂੰ ਵੀ ਭਿਣਕ ਪਈ ਕਿ ਉਦਾਸੀ ਬਹੁਤ ਵਧੀਆ ਤਰੰਨਮ ਵਿੱਚ ਗਾਉਂਦਾ ਹੈ। ਉਸ ਨੇ ਮੈਨੂੰ ਚਿੱਠੀ ਪਾਈ ਕਿ ਐਤਕੀਂ ਜੱਗੂ ਬਾਜ਼ਾਰ ਕਲਕੱਤਾ ਵਿੱਚ ਬੜਾ ਸਿੱਖ ਸੰਗਤ ਗੁਰਦੁਆਰਾ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਪੁਰਬ 'ਤੇ ਕਵੀ ਦਰਬਾਰ ਹੋਣਾ ਹੈ। ਉਦਾਸੀ ਨੂੰ ਲੈ ਕੇ ਆਉਣਾ। ਮੈਂ ਅਤੇ ਉਦਾਸੀ ਇਸ ਕਵੀ ਦਰਬਾਰ ਵਿੱਚ ਸ਼ਾਮਲ ਹੋਣ ਲਈ ਕਲਕੱਤੇ ਪੁੱਜੇ। ਇਨ੍ਹਾਂ ਦਿਨਾਂ ਵਿੱਚ ਉਦਾਸੀ ਅੱਖਾਂ ਦੀ ਅਲਸਰ ਬੀਮਾਰੀ ਤੋਂ ਪੀੜਤ ਸੀ। ਫਿਰ ਵੀ ਕਲਕੱਤੇ ਹੋਰ ਕਈ ਸੂਬਿਆਂ ਤੋਂ ਸਟੇਜੀ ਕਵੀ ਆਏ ਹੋਏ ਸਨ। ਜਦੋਂ ਸੰਤ ਰਾਮ ਉਦਾਸੀ ਨੇ ਸ੍ਰੀ 'ਗੁਰੂ ਗੋਬਿੰਦ ਸਿੰਘ' ਜੀ ਦਾ ਗੀਤ ਛੋਹਿਆ ਤਾਂ ਸਰੋਤਿਆਂ ਵਿੱਚ ਜੋਸ਼ ਭਰ ਗਿਆ :

ਏਸ ਕੱਚੀ ਚਮਕੌਰ ਦੀ ਗੜ੍ਹੀ ਮੂਹਰੇ
ਕਿਲ੍ਹਾ ਦਿੱਲੀ ਦਾ ਅਸੀਂ ਝੁਕਾ ਦਿਆਂਗੇ।
ਝੋਰਾ ਕਰੀ ਨਾ ਕਿਸੇ ਆਨੰਦਪੁਰ ਦਾ
ਕੁੱਲੀ-ਕੁੱਲੀ ਨੂੰ ਕਿਲ੍ਹਾ ਬਣਾ ਦਿਆਂਗੇ।

'ਬੋਲੇ ਸੋ ਨਿਹਾਲ' ਦੇ ਜੈਕਾਰਿਆਂ ਨਾਲ ਸੰਤ ਰਾਮ ਉਦਾਸੀ ਦੀ ਬੱਲੇ-ਬੱਲੇ ਹੀ ਨਹੀਂ ਸੀ ਹੋ ਰਹੀ ਸਗੋਂ ਉਸ ਨੂੰ ਵਾਰ-ਵਾਰ ਸੁਣਨ ਦੀ ਮੰਗ ਵੀ ਵਧ ਰਹੀ ਸੀ। ਸੰਤ ਰਾਮ ਉਦਾਸੀ ਦਾ ਅਖੀਰਲੇ ਦਿਨਾਂ ਵਿੱਚ ਵੱਖ-ਵੱਖ ਇਨਕਲਾਬੀ ਜਥੇਬੰਦੀਆਂ ਵੱਲੋਂ ਕੀਤਾ ਗਿਆ ਵਿਰੋਧ ਮੰਦਭਾਗਾ ਆਖਿਆ ਜਾ ਸਕਦਾ ਹੈ। ਕਈ ਉਸ ਨੂੰ ਲੋਕ ਕਵੀ ਦੀ ਥਾਂ 'ਨੋਟ ਕਵੀ' ਕਹਿ ਕੇ ਨਿੰਦਦੇ ਅਤੇ ਕੋਈ ਲਾਲ ਕਿਲ੍ਹੇ 'ਤੇ ਇਨਕਲਾਬੀ ਗੀਤ ਗਾਉਣ 'ਤੇ ਵੀ ਉਦਾਸੀ ਨੂੰ ਹਾਕਮ ਜਮਾਤ ਦਾ ਕਵੀ ਕਹਿ ਕੇ ਭੰਡਦਾ, ਕੋਈ 'ਲਹੂ ਭਿੱਜੇ ਬੋਲ' ਨੂੰ 'ਸ਼ਰਾਬ ਭਿੱਜੇ ਬੋਲ' ਕਹਿ ਉਦਾਸੀ ਨੂੰ ਮਿਹਣਾ ਮਾਰਦਾ, ਖੇਤੀਬਾੜੀ ਯੂਨੀਵਰਸਿਟੀ ਦਾ ਸਨਮਾਨ, ਢੁੱਡੀਕੇ ਵਿਖੇ ਬਾਵਾ ਬਲਵੰਤ ਇਨਾਮ ਅਤੇ ਜਗਦੇਵ ਸਿੰਘ ਜੱਸੋਵਾਲ ਵੱਲੋਂ ਸਿੱਕਿਆਂ ਨਾਲ ਤੋਲੇ ਜਾਣ ਸਮੇਂ ਉਦਾਸੀ 'ਤੇ ਕੀਤੇ ਅਹਿਸਾਨ ਨੂੰ ਮਾੜਾ ਆਖਿਆ ਗਿਆ। ਅਜਿਹੀਆਂ ਟਿੱਪਣੀਆਂ ਤੋਂ ਉਦਾਸੀ ਬੇਹੱਦ ਪ੍ਰੇਸ਼ਾਨ ਸੀ ਪਰ ਉਹ ਕਿਹਾ ਕਰਦਾ ਸੀ ਕਿ ਸਿਧਾਂਤ ਦੀ ਕਸਵੱਟੀ ਦੀ ਚੌਂਕਸੀ ਮੈਂ ਹਰ ਵੇਲੇ ਵਰਤੀ ਹੈ ਤੇ ਮੈਂ ਇਸ ਗੱਲ ਬਾਰੇ ਪੂਰਾ ਚੇਤੰਨ ਹਾਂ ਕਿ ਕਵਿਤਾ ਨੂੰ ਕਿੱਥੇ ਜਾਂ ਕਿਨ੍ਹਾਂ ਲੋਕਾਂ ਵਿੱਚ ਖੜ੍ਹਾ ਕਰਨਾ ਹੈ। ਉਦਾਸੀ ਨੇ ਹਮੇਸ਼ਾਂ ਇਸ ਗੱਲੋਂ ਇਨਕਾਰ ਕੀਤਾ ਕਿ ਉਹ ਸਰਕਾਰੀਆ ਬਣਦਾ ਜਾ ਰਿਹਾ ਹੈ। ਉਦਾਸੀ ਨਿੰਦਕਾਂ ਦੀਆਂ ਅਜਿਹੀਆਂ ਟਿੱਪਣੀਆਂ ਤੋਂ ਪ੍ਰੇਸ਼ਾਨ ਤਾਂ ਜ਼ਰੂਰ ਹੋਇਆ ਪਰ ਆਪਣੇ ਅਕੀਦੇ ਤੋਂ ਥਿੜਕਿਆ ਨਹੀਂ। ਉਦਾਸੀ ਦੀ ਲੋਕ ਕਵਿਤਾ ਨੂੰ ਲਾਲ-ਸਲਾਮ।

**(ਪੰਜਾਬੀ ਟ੍ਰਿਬਿਊਨ 6-11-2013 ਵਿੱਚੋਂ ਧੰਨਵਾਦ ਸਹਿਤ)**

# ਨਿਆਸਰਿਆਂ ਦੀ ਹੂਕ

**-ਬੂਟਾ ਸਿੰਘ ਚੌਹਾਨ***

ਸੰਤ ਰਾਮ ਉਦਾਸੀ ਬਰਨਾਲਾ ਨੇੜੇ ਪਿੰਡ ਰਾਏਸਰ ਵਿਖੇ ਉਸ ਵਿਹੜੇ ਵਿਚ ਜਨਮਿਆ, ਜਿਹੜਾ ਪਿੰਡ ਵਸਾਉਣ ਵਾਲੇ ਜ਼ਮੀਨਾਂ ਦੇ ਮਾਲਕਾਂ ਨੇ ਛਿਪਦੇ ਪਾਸੇ ਇਸ ਲਈ ਵਸਾਇਆ ਸੀ ਕਿ ਪੂਰਬ ਵੱਲੋਂ ਆਉਣ ਵਾਲੀਆਂ ਪਾਵਨ ਹਵਾਵਾਂ ਭਿੱਟੀਆਂ ਨਾ ਜਾਣ ਪਰ ਉਨ੍ਹਾਂ ਨੂੰ ਇਹ ਨਹੀਂ ਸੀ ਪਤਾ ਕਿ ਇਹ ਛਿਪਦੇ ਪਾਸਿਓਂ ਹੀ ਇਕ ਆਵਾਜ਼ ਪੈਦਾ ਹੋਵੇਗੀ, ਜਿਹੜੀ ਦੇਸ਼ਾਂ ਦੀਆਂ ਸਰਹੱਦਾਂ ਪਾਰ ਕਰਕੇ ਹਰ ਇਨਸਾਫ਼-ਪਸੰਦ ਪੰਜਾਬੀ ਦੇ ਮਨ ਵਿਚ ਜਾ ਵਸੇਗੀ।

ਉਦਾਸੀ ਜਨਮ ਵੇਲੇ ਸੰਤ ਰਾਮ ਸੀ। ਉਸਦਾ ਪਿਤਾ ਨਾਮਧਾਰੀ ਸੀ। ਘਰ ਵਿਚ ਨਾਮਧਾਰੀ ਸੰਪ੍ਰਦਾਇ ਹੀ ਪ੍ਰਚਾਰੀ ਜਾਂਦੀ ਸੀ ਪਰ ਉਸਦੇ ਪਿਤਾ ਨੇ ਸੰਤ ਰਾਮ ਨੂੰ ਧਰਮ ਦੇ ਮਾਰਗ 'ਤੇ ਚੱਲਣ ਲਈ ਪਿੰਡ ਮੂੰਮ ਵਿਖੇ ਸੰਤ ਈਸ਼ਰ ਦਾਸ ਦੇ ਡੇਰੇ ਵਿਚ ਚੜ੍ਹਾ ਦਿੱਤਾ ਸੀ। ਉਹ ਡੇਰੇ ਦੇ ਭਾਂਡੇ ਵਿਚ ਪੈ ਨਾ ਸਕਿਆ ਪਰ ਜਦੋਂ ਆਇਆ, ਉਦਾਸੀ ਸੰਪ੍ਰਦਾਇ ਉਸਦੇ ਨਾਮ ਨਾਲ ਜੁੜ ਚੁੱਕੀ ਸੀ। ਉਹ ਕਵਿਤਾਵਾਂ ਲਿਖਣ ਲੱਗਿਆ। ਸੁਰੀਲੀ ਆਵਾਜ਼ ਲੋਕਾਂ ਦੇ ਸਿਰ ਚੜ੍ਹ ਕੇ ਬੋਲਣ ਲੱਗੀ। ਉਸਦਾ ਨਾਮ ਸੰਤ ਰਾਮ ਹੌਲੀ-ਹੌਲੀ ਪਿੱਛੇ ਪੈਣ ਲੱਗਿਆ ਅਤੇ ਉਦਾਸੀ ਸ਼ਬਦ ਹੀ ਉਸਦੀ ਸਮੁੱਚੀ ਹੋਂਦ-ਵਜੂਦ ਅਤੇ ਸੋਚ ਦਾ ਪ੍ਰਤੀਨਿਧ ਬਣ ਗਿਆ।

ਛੋਟੇ ਹੁੰਦਿਆਂ ਉਸਨੇ ਨਾਮਧਾਰੀ ਸੰਪ੍ਰਦਾਇ ਨਾਲ ਸਬੰਧਿਤ ਬਹੁਤ ਸਾਰੇ ਗੀਤ ਲਿਖੇ। ਉਹ ਨਾਮਧਾਰੀਆਂ ਦੇ ਜੀਵਨ ਨਗਰ ਵਾਲੇ ਡੇਰੇ ਨਾਲ ਜੁੜੇ ਹੋਏ ਸਨ। ਉਸਦਾ ਭਰਾ ਗੁਰਦੇਵ ਸਿੰਘ ਕੋਇਲ ਵੀ ਉਸ ਨਾਲ ਗਾਉਂਦਾ ਸੀ ਪਰ ਜਦੋਂ ਉਦਾਸੀ ਦੇ ਮਨ ਵਿਚ ਅਗਾਂਹਵਧੂ ਬੀਜ ਪੁੰਗਰਨ ਲੱਗੇ, ਇਹ ਸੰਪ੍ਰਦਾਇ ਨਾਲ ਉਸਦਾ ਲਗਾਓ ਘਟਦਾ ਗਿਆ। ਇਸ ਪਿੱਛੋਂ ਗੁਰਸ਼ਰਨ ਸਿੰਘ ਦੇ ਡਰਾਮੇ ਹੁੰਦੇ। ਉਦਾਸੀ ਦੇ ਗੀਤ ਸੋਨੇ 'ਤੇ ਸੁਹਾਗਾ ਬਣ ਕੇ ਫਿਰਦੇ। ਅੱਧੀ-ਅੱਧੀ ਰਾਤ ਤੱਕ ਲੋਕ ਡਰਾਮੇ ਅਤੇ ਉਸਦੇ ਗੀਤਾਂ ਦਾ ਆਨੰਦ ਮਾਣਦੇ। ਉਦਾਸੀ ਦੀ ਕਰਮ-ਭੂਮੀ ਆਪਣੇ ਇਲਾਕੇ ਤੋਂ ਬਾਅਦ ਹੌਲੀ-ਹੌਲੀ ਸਮੁੱਚਾ ਪੰਜਾਬ ਬਣ ਗਈ। ਪੰਜਾਬ ਦਾ ਕੋਈ ਵੀ ਕੋਨਾ ਨਹੀਂ ਹੋਣਾ, ਜਿੱਥੇ ਉਹ ਨਹੀਂ ਗਿਆ। ਸਾਹਿਤ ਸਭਾਵਾਂ ਦਾ ਉਹ ਸ਼ਿੰਗਾਰ ਹੁੰਦਾ ਸੀ। ਜਦੋਂ ਭਾਰੂ ਵਿਚਾਰਾਂ ਲੇਖਕਾਂ ਨੂੰ ਨੀਂਦ ਦੇ ਟੂਲੇ ਆਉਣ ਲਾ ਦਿੰਦੀਆਂ, ਉਦਾਸੀ ਦੇ ਗੀਤ ਹੀ ਉਸ ਵਿਚ ਤਾਜ਼ਗੀ ਭਰਦੇ।

ਉਦਾਸੀ ਨੇ ਪੈਰਾਂ ਸਿਰ ਹੋਣ ਲਈ ਖੇਤਾਂ ਵਿਚ ਮੁਸ਼ੱਕਤਾਂ ਕਰੀਆਂ। ਗੁਰਦੁਆਰਿਆਂ ਵਿਚ ਗਾਉਣ ਲਈ ਇਤਿਹਾਸਕ ਗੀਤ ਆਪਣੇ ਨਜ਼ਰੀਏ ਤੋਂ ਲਿਖੇ। ਦਸਵੀਂ ਕੀਤੀ ਅਤੇ ਇਸ ਪਿੱਛੋਂ ਪਿੰਡ ਬਖ਼ਤਗੜ੍ਹ, ਜਿਥੇ ਜੇ.ਬੀ.ਟੀ. ਦਾ ਸੈਂਟਰ ਸੀ, ਉਥੇ ਸੂਲ਼ਾਂ ਦੇ ਝਾਫਿਆਂ ਵਿਚਦੀ ਲੰਘਣ ਦੀ ਸਥਿਤੀ ਵਾਂਗ ਉਹ ਅਧਿਆਪਕ ਬਣਨ ਦੇ ਯੋਗ ਹੋਇਆ। ਉਸਦੀ ਪ੍ਰਤਿਭਾ ਨੂੰ ਪਿੰਡ ਦੇ ਅਗਾਂਹਵਧੂ ਸਿੱਖ ਸੇਵਾ ਸਿੰਘ ਕਿਰਪਾਨ ਬਹਾਦਰ, ਜਿਹੜੇ ਪਿੰਡ ਦੇ ਗੁਰਦੁਆਰਾ ਸਾਹਿਬ ਦੇ ਪ੍ਰਧਾਨ ਸਨ,

---

*ਗਜ਼ਲਗੋ ਅਤੇ ਨਾਵਲਕਾਰ

ਉਨ੍ਹਾਂ ਨੇ ਪਛਾਣਿਆ। ਜੇ.ਬੀ.ਟੀ. ਦੇ ਸੈਂਟਰ ਦੇ ਪ੍ਰਿੰਸੀਪਲ ਪੋਖਰ ਸਿੰਘ ਨੇ ਵੀ ਉਸਦੀ ਬਾਂਹ ਫੜੀ। ਜ਼ਮਾਨਾ ਪਛੜਿਆ ਹੋਇਆ ਸੀ। ਉਦੋਂ ਜੇ.ਬੀ.ਟੀ. ਕਰਨਾ ਹੀ ਇਕ ਤਰ੍ਹਾਂ ਮਾਸਟਰ ਲੱਗਣਾ ਸੀ।

ਉਦਾਸੀ ਨੂੰ ਗੀਤ ਲਿਖਣ ਲਈ ਕਿਸੇ ਵੱਖਰੇ ਮਾਹੌਲ ਦੀ ਲੋੜ ਨਹੀਂ ਸੀ ਪੈਂਦੀ। ਉਸਦੀ ਜੇਬ ਵਿਚ ਦਸਤੇ ਦੇ ਚਿੱਟੇ ਕਾਗ਼ਜ਼ ਹੁੰਦੇ। ਗੱਲ ਜਿੱਥੇ ਵੀ ਔੜਦੀ, ਉਥੇ ਹੀ ਸਾਈਕਲ ਸਟੈਂਡ ’ਤੇ ਲਾ ਦਿੰਦਾ। ਬੁੱਲ੍ਹਾਂ ’ਤੇ ਆਈਆਂ ਹੋਈਆਂ ਸਤਰਾਂ ਲਿਖ ਕੇ ਅੱਗੇ ਚਾਲੇ ਪਾਉਂਦਾ। ਅਨੇਕਾਂ ਵਾਰ ਸਕੂਲ ਜਾਂਦਾ ਉਹ ਇਕ-ਇਕ ਪਹਿਰਾ ਲਿਖਣ ਲਈ ਵੀ ਸਾਈਕਲ ਤੋਂ ਉਤਰਦਾ ਸੀ।

ਇਲਾਕੇ ਦੇ ਲੋਕ ਉਸਨੂੰ ਜਾਣਦੇ ਸਨ। ਉਸਦੀ ਆਵਾਜ਼ ਅਤੇ ਗੁਣਾਂ ਦੀ ਕਦਰ ਕਰਦੇ ਸਨ। ਇਹ ਵੱਖਰੀ ਗੱਲ ਹੈ ਕਿ ਭਾਵੇਂ ਉਦਾਸੀ ਦੀ ਵਿਚਾਰਧਾਰਾ ਨਾਲ ਉਨ੍ਹਾਂ ਦਾ ਕੋਈ ਲੈਣਾ-ਦੇਣਾ ਨਹੀਂ ਸੀ ਪਰ ਅਗਾਂਹਵਧੂ ਧਰਾਤਲ ਤੋਂ ਸਿੱਖ ਯੋਧਿਆਂ ਦੇ ਲਿਖੇ ਹੋਏ ਗੀਤ ਉਨ੍ਹਾਂ ਦੀ ਆਤਮਾ ਨੂੰ ਧੂਹ ਪਾਉਂਦੇ ਸਨ। ਇਨ੍ਹਾਂ ਯੋਧਿਆਂ ਦੇ ਗੀਤਾਂ ਨੇ ਹੀ ਉਸਦਾ ਲੀਹਾ ਸਿੱਖ ਧਰਮ ਨਾਲ ਜੋੜਿਆ ਹੋਇਆ ਸੀ। ਪੰਜਾਬੋਂ ਬਾਹਰਲੇ ਗੁਰੂ ਘਰਾਂ ਦੀਆਂ ਕਮੇਟੀਆਂ ਉਸਨੂੰ ਵੱਖ-ਵੱਖ ਗੁਰੂ ਸਹਿਬਾਨ ਦੇ ਪੁਰਬਾਂ ’ਤੇ ਸੱਦੇ ਭੇਜਦੀਆਂ ਸਨ। ਮਾੜੇ ਵੇਲਿਆਂ ਵਿਚ ਚੰਗੀ ਮਾਇਆ ਵੀ ਦਿੰਦੀਆਂ ਸਨ। ਇਹ ਮਾਇਆ ਉਸਦੇ ਪੰਜ ਬੱਚਿਆਂ ਵਾਲੇ ਪਰਿਵਾਰ ਦੇ ਪਾਲਣ-ਪੋਸ਼ਣ ’ਤੇ ਲੱਗ ਰਹੀ ਸੀ। ਪੜ੍ਹਾਈ ਦੇ ਮਹੱਤਵ ਦਾ ਉਸਨੂੰ ਪਤਾ ਸੀ। ਧੀਆਂ ਦੇ ਤਨਾਂ ’ਤੇ ਕੱਪੜੇ ਭਾਵੇਂ ਫਿੱਟੇ ਫੁੱਲਾਂ ਵਾਲੇ ਹੁੰਦੇ ਸਨ ਪਰ ਉਹ ਉਨ੍ਹਾਂ ਦੇ ਵਿੱਦਿਆ ਦੇ ਗਹਿਣੇ ਪਾ ਰਿਹਾ ਸੀ।

ਬਰਨਾਲੇ ਨਾਲ ਉਸਦਾ ਅਟੁੱਟ ਮੋਹ ਸੀ। ਉਹ ਸਾਈਕਲ ’ਤੇ ਆਉਂਦਾ। ਪ੍ਰੋ. ਪ੍ਰੀਤਮ ਸਿੰਘ ਰਾਹੀ ਦੀ ਦੁਕਾਨ ’ਤੇ ਨਤਮਸਤਕ ਹੁੰਦਾ। ਰਾਹੀ ਦੀ ਦੁਕਾਨ ਤੋਂ ਆਯੁਰਵੈਦ ਦੀਆਂ ਪੁੜੀਆਂ ਹਰ ਵੇਲੇ ਹਿਜ਼ਰਤ ਕਰਦੀਆਂ ਰਹਿੰਦੀਆਂ ਪਰ ਨਵੀਆਂ ਛਪੀਆਂ ਕਿਤਾਬਾਂ ਅਤੇ ਰਸਾਲਿਆਂ ਦੇ ਨਵੇਂ ਆਏ ਅੰਕ ਸਟਾਲ ’ਤੇ ਘੱਟ ਮਿਲਦੇ ਸਨ, ਉਥੇ ਵੇਖਣ ਨੂੰ ਮਿਲ ਜਾਂਦੇ। ਇਨ੍ਹਾਂ ਅਗਾਂਹਵਧੂ ਰਸਾਲਿਆਂ ਵਿਚ ਉਦਾਸੀ ਦੀਆਂ ਰਚਨਾਵਾਂ ਛਪੀਆਂ ਹੁੰਦੀਆਂ।

ਉਦਾਸੀ ਦੇ ਗੀਤ ਭਾਵੇਂ ਦੂਰ-ਦੂਰ ਤੱਕ ਲੋਕਾਂ ਦੇ ਮਨਾਂ ਵਿਚ ਵਸ ਚੁੱਕੇ ਸੀ। ਅਗਾਂਹਵਧੂ ਮੁੰਡੇ-ਕੁੜੀਆਂ ਕਾਲਜਾਂ ਵਿਚ ਉਸਦੇ ਗੀਤ ਮੂੰਹ-ਜ਼ੁਬਾਨੀ ਗਾਉਂਦੇ। ਡਰਾਮਿਆਂ ਦੇ ਕਲਾਕਾਰ ਵੀ ਉਦਾਸੀ ਦੀਆਂ ਬਣਾਈਆਂ ਤਰਜ਼ਾਂ ਵਿਚ ਨਾਟਕ ਦੀ ਤਿਆਰੀ ਹੋਣ ਦੀ ਸੂਰਤ ਵਿਚ ਉਸਦੇ ਗੀਤ ਗਾਉਂਦੇ ਪਰ ਜੋ ਦਰਦ ਉਦਾਸੀ ਆਪਣੇ ਗੀਤਾਂ ਰਾਹੀਂ ਪੇਸ਼ ਕਰਦਾ ਸੀ, ਉਸਨੂੰ ਉਸੇ ਰੂਪ ਵਿਚ ਹੋਰ ਕਿਸੇ ਕਲਾਕਾਰ ਨੂੰ ਗਾਉਂਦਿਆਂ ਮੈਂ ਨਹੀਂ ਸੁਣਿਆ। ਉਹ ਸਦੀਆਂ ਤੋਂ ਲਿਤਾੜੇ ਜਾ ਰਹੇ ਮਨੁੱਖਾਂ ਦੀ ਹੂਕ ਸੀ। ਉਸ ਵਿਚ ਆਪਣਾ ਕੁਝ ਵੀ ਨਹੀਂ ਸੀ। ਉਹ ਧਰਤੀ ’ਤੇ ਲਿਤਾੜੇ ਹੋਏ ਲੋਕਾਂ ਦਾ ਮੂੰਹਾਂ ਬਣਨ ਲਈ ਹੀ ਆਇਆ ਇਸ ਧਰਤੀ ’ਤੇ ਸੀ।

ਉਸਦੇ ਮਨ ਵਿਚ ਲੋਕ-ਤਰਜ਼ਾਂ ਵਸੀਆਂ ਹੋਈਆਂ ਸਨ। ਉਸਨੂੰ ਪਤਾ ਨਹੀਂ ਸੀ ਬਹਿਰ-ਵਜ਼ਨ ਕੀ ਹੁੰਦਾ ਹੈ! ਆਪਣੀਆਂ ਭੈਣਾਂ, ਚਾਚੀਆਂ, ਤਾਈਆਂ ਦੇ ਗੀਤ ਉਸਨੇ ਵਿਆਹਾਂ ਵੇਲੇ ਸੁਣੇ ਸਨ। ਉਹ ਤਰਜ਼ਾਂ ਹੀ ਉਸਦੀ ਆਤਮਾ ਵਿਚ

ਡੂੰਘੀਆਂ ਜਾ ਧਸੀਆਂ ਹੋਈਆਂ ਸਨ। ਸਾਈਕਲ 'ਤੇ ਆਉਂਦੇ-ਜਾਂਦੇ ਗਾਉਂਦੇ ਜਾਣਾ ਉਸਦੀ ਜੀਵਨ-ਸ਼ੈਲੀ ਸੀ। ਮਨ ਵਿਚ ਤਰਜ਼ਾਂ ਦਾ ਭੰਡਾਰ ਸੀ। ਸਮਾਜਿਕ ਨਾ-ਬਰਾਬਰੀ ਦਾ ਉਸਨੂੰ ਗਿਆਨ ਸੀ। ਇਸ ਲਈ ਆਪਣੇ ਗੀਤ ਲਿਖਣ ਲਈ ਉਸਨੂੰ ਕਿਸੇ ਗੁਰੂ ਦੀ ਲੋੜ ਨਹੀਂ ਪਈ। ਉਹ ਹੌਲੀ-ਹੌਲੀ ਸੰਪੂਰਨਤਾ ਵੱਲ ਪੁਲਾਂਘਾਂ ਪੁੱਟਣ ਲੱਗਿਆ।

ਤਪਾ ਮੰਡੀ ਦਾ ਸੀ. ਮਾਰਕੰਡਾ ਨਕਸਲਵਾਦੀ ਭਾਵਨਾ ਅਧੀਨ ਮਾਸਿਕ 'ਕਿੰਤੂ' ਮੈਗਜ਼ੀਨ ਕੱਢਦਾ ਸੀ। ਉਸਨੇ ਉਦਾਸੀ ਦੇ ਗੀਤ ਲੈ ਕੇ 'ਲਹੂ ਭਿੱਜੇ ਬੋਲ' ਵਿਸ਼ੇਸ਼ ਅੰਕ ਕੱਢਿਆ। ਸਟਾਲਾਂ 'ਤੇ ਇਹ ਅੰਕ ਜਾਂਦਿਆਂ ਹੀ ਵਿਕ ਗਿਆ। ਇਕ ਵਾਰ ਫੇਰ ਛਾਪਿਆ। ਇਸ ਪਿੱਛੋਂ ਇਸ ਅੰਕ ਦਾ ਹੀ ਕਿਤਾਬੀ ਰੂਪ 'ਚ ਛਾਪਿਆ ਗਿਆ ਸੀ। ਇਸ ਕਿਤਾਬੀ ਰੂਪ ਨੇ ਉਸਨੂੰ ਚਰਚਾ ਵਿਚ ਵੀ ਲਿਆਂਦਾ। ਉਸਦੀ ਆਮਦ ਨਾਲ ਜਿਹੜੇ ਕਵੀਆਂ ਦੇ ਮੰਜਿਆਂ ਦੇ ਪਾਵੇ ਹਿੱਲੇ, ਉਨ੍ਹਾਂ ਨੇ ਇਸ ਸੰਗ੍ਰਹਿ ਨੂੰ ਹਲਕੇ-ਫੁਲਕੇ ਗੀਤ ਅਤੇ ਬਾਜ਼ਾਰੂ ਸਾਹਿਤ ਦਾ ਵੀ ਨਾਮ ਦਿੱਤਾ ਪਰ ਜਦੋਂ ਲੰਮੇ ਸਮੇਂ ਬਾਅਦ ਸਮੇਂ ਨੇ ਉਹਦੇ ਗੀਤਾਂ ਬਾਰੇ ਆਪਣਾ ਫੈਸਲਾ ਦਿੱਤਾ ਤਾਂ ਨੁਕਤਾਚੀਨੀ ਵਾਲੇ ਕਵੀਆਂ ਜਾਂ ਆਲੋਚਕਾਂ ਦੀ ਕਿਧਰੇ ਵੀ ਹੋਂਦ ਨਹੀਂ ਸੀ। ਉਦਾਸੀ ਦੀ ਵਿਸ਼ੇਸ਼ਤਾ ਇਹ ਸੀ ਕਿ ਉਹ ਤੁਕ-ਬੰਦ ਲਿਖਣ ਅਤੇ ਗਾਉਣ ਕਾਰਨ ਪਾਸ਼ ਤੋਂ ਵੱਧ ਮਕਬੂਲ ਹੋਇਆ ਪਰ ਖੁੱਲ੍ਹੀ ਕਵਿਤਾ ਲਿਖਣ ਕਾਰਨ ਪਾਸ਼ ਪੰਜਾਬੀ ਤੋਂ ਇਲਾਵਾ ਅੰਗਰੇਜ਼ੀ ਅਤੇ ਹੋਰ ਭਾਰਤੀ ਜ਼ੁਬਾਨਾਂ ਵਿਚ ਉਦਾਸੀ ਤੋਂ ਵੱਧ ਮਕਬੂਲ ਹੋਇਆ। ਪੰਜਾਬੀ ਆਲੋਚਨਾ ਵਿਚ ਜਿਸ ਤਰ੍ਹਾਂ ਉਸਦਾ ਵੱਡਾ ਜ਼ਿਕਰ ਹੋਣਾ ਚਾਹੀਦਾ ਸੀ, ਉਹ ਸ਼ਾਇਦ ਇਹ ਹੈ ਕਿ ਉਹ ਪਾਸ਼ ਦੀ ਜਾਤੀ ਵਿਚੋਂ ਪੈਦਾ ਨਹੀਂ ਹੋਇਆ ਸੀ।

ਉਦਾਸੀ ਨੇ ਭਾਵੇਂ ਬਹੁਤ ਗੀਤ ਲਿਖੇ ਪਰ ਲੋਕਾਈ ਦੇ ਦਰਦ ਵਾਲਾ ਉਸਦਾ ਗੀਤ ਜਿਹੜਾ ਅੱਜ ਕੱਲ੍ਹ ਲੋਕ-ਗੀਤ ਬਣਿਆ ਹੋਇਆ ਹੈ

ਮਾਂ ਧਰਤੀਏ ਤੇਰੀ ਗੋਦ ਨੂੰ ਚੰਨ ਹੋਰ ਬਥੇਰੇ
ਤੂੰ ਮਘਦਾ ਰਹੀਂ ਵੇ ਸੂਰਜਾ ਕੰਮੀਆਂ ਦੇ ਵਿਹੜੇ

ਇਸ ਗੀਤ ਦੇ ਅਗਲੇ ਪਹਿਰੇ ਉਨ੍ਹਾਂ ਵਿਹੜਿਆਂ ਦੀ ਦੁਖਾਂਤਕ ਝਲਕ ਪੇਸ਼ ਕਰਦੇ ਹਨ, ਜਿਨ੍ਹਾਂ ਦੀ ਆਪਣੀ ਕੋਈ ਆਵਾਜ਼ ਨਹੀਂ। ਉਦਾਸੀ ਦੀ ਰੂਹ ਵਿਚ ਢਲ਼ ਕੇ ਉਹ ਆਵਾਜ਼ ਲੱਖਾਂ ਦੱਬਿਆਂ-ਕੁਚਲਿਆਂ ਦੀ ਆਵਾਜ਼ ਬਣੀ। ਉਦਾਸੀ ਭਾਵੇਂ ਇਸ ਗੀਤ ਨੂੰ ਆਪ ਵੀ ਗਾਉਂਦਾ ਸੀ। ਹੋਰ ਕਲਾਕਾਰਾਂ ਨੇ ਵੀ ਗਾਇਆ ਪਰ ਆਪਣੀ ਪ੍ਰਸਿੱਧੀ ਦੀ ਢਲਾਣ ਵਿਚ ਜੱਸੀ ਗੁਰਦਾਸਪੁਰੀਏ ਨੇ ਇਸ ਗੀਤ ਨੂੰ ਗਾ ਕੇ ਉਨ੍ਹਾਂ ਲੋਕਾਂ ਤੱਕ ਵੀ ਪਹੁੰਚਾਇਆ, ਜਿਹੜੇ ਉਦਾਸੀ ਦੀ ਸੋਚ ਨਾਲ ਸਬੰਧ ਨਹੀਂ ਸੀ ਰੱਖਦੇ।

ਇਕ ਦਿਨ ਮੇਰੇ ਕੋਲ ਮੇਰਾ ਸ਼ਾਗਿਰਦ ਬਲਵਿੰਦਰ ਸਿੰਘ ਠੀਕਰੀਵਾਲਾ ਆਇਆ। ਆ ਕੇ ਜੱਸੀ ਗੁਰਦਾਸਪੁਰੀਏ ਵੱਲੋਂ ਗਾਏ ਗੀਤ ਦੀ ਪ੍ਰਸ਼ੰਸਾ ਕਰਦਾ ਹੋਇਆ ਕਹਿਣ ਲੱਗਿਆ, "ਗੁਰੂ ਜੀ, ਜੱਸੀ ਨੇ ਉਦਾਸੀ ਦਾ ਗੀਤ ਗਾ ਕੇ ਉਦਾਸੀ ਜਿਉਂਦਾ ਕਰਤਾ।"

ਮੈਂ ਉਹਦੇ ਵੱਲ ਝਾਕਿਆ। ਆਖਿਆ ਕਿ ਆਪਣੀ ਗੱਲ ਨੂੰ ਉਲਟ ਕਰ

ਲਵੇ। ਉਦਾਸੀ ਮਰਿਆ ਨਹੀਂ ਹੈ।

ਉਦਾਸੀ ਪੰਜਾਬ ਦਾ ਪਹਿਲਾ ਲੋਕ-ਕਵੀ ਹੋਇਆ ਹੈ, ਜਿਸਨੇ ਛੋਟੇ ਕਿਸਾਨ ਨੂੰ ਅਤੇ ਸੀਰੀ ਦੇ ਦੁੱਖਾਂ ਨੂੰ ਇਕੋ ਪ੍ਰਸੰਗ ਵਿਚ ਵੇਖਿਆ ਹੈ। ਕਾਮਰੇਡਾਂ ਦੀਆਂ ਵੱਖ-ਵੱਖ ਸਟੇਜਾਂ 'ਤੇ ਪੇਸ਼ ਹੁੰਦੇ ਉਸਦੇ ਗੀਤ ਜਾਂ ਸੀਰੀਆਂ ਦੇ ਹੁੰਦੇ ਜਾਂ ਕਿਸਾਨਾਂ ਦੇ। ਉਦਾਸੀ ਦਾ ਇਸ ਗੀਤ ਰਾਹੀਂ ਪੇਸ਼ ਕੀਤਾ ਗਿਆ ਇਹ ਫਲਸਫ਼ਾ ਇਕ ਵੱਡਾ ਸੱਚ ਬਣ ਗਿਆ ਹੈ-

ਗਲ਼ ਲੱਗ ਕੇ ਸੀਰੀ ਦੇ
ਜੱਟ ਰੋਵੇ
ਬੋਹਲ਼ਾਂ ਵਿਚੋਂ ਨੀਰ ਵਗਿਆ
ਲਿਆ ਤੰਗਲ਼ੀ ਨਸੀਬਾਂ ਨੂੰ ਫਰੋਲੀਏ
ਤੂੜੀ ਵਿਚੋਂ ਪੁੱਤ ਜੱਗਿਆ

ਉਦਾਸੀ ਦੇ ਗੀਤ ਜਦੋਂ ਲੋਕਾਂ ਦੇ ਸਿਰ ਚੜ੍ਹ ਕੇ ਬੋਲਣ ਲੱਗੇ ਤਾਂ ਉਹ ਨਿਜ਼ਾਮ ਦੀਆਂ ਅੱਖਾਂ ਵਿਚ ਕੁੱਕਰੇ ਬਣ ਰੜਕਣ ਲੱਗਿਆ। 'ਮਰਦਾਨਣ ਦਾ ਖ਼ਤ' ਉਸ ਲਈ ਪੁਲਸ ਤਸ਼ੱਦਦ ਦਾ ਮਾਧਿਅਮ ਬਣਿਆ। ਉਸਦੀ ਨਿਗ੍ਹਾ ਘੱਟ ਗਈ। ਪੰਜਾਬ ਵਿਚ ਰਹਿਣਾ ਉਸ ਲਈ ਔਖਾ ਹੋ ਗਿਆ। ਉਸਦੀਆਂ ਕਾਵਿ-ਉਡਾਰੀਆਂ ਲਈ ਹਰ ਪਾਸੇ ਬੰਦਿਸ਼ਾਂ ਪੈਦਾ ਹੋ ਗਈਆਂ। ਉਹ ਜਿਸ ਸਕੂਲ ਵਿਚ ਪੜ੍ਹਾਉਂਦਾ ਸੀ, ਖੁਫ਼ੀਆ ਤੰਤਰ ਦੀ ਉਸ ਉੱਤੇ ਅੱਖ ਰਹਿਣ ਲੱਗੀ। ਉਸ ਕੋਲ ਕੌਣ ਆਉਂਦਾ ਹੈ, ਉਹ ਕਿਸ ਕੋਲ ਜਾਂਦਾ ਹੈ, ਖੁਫ਼ੀਆ ਤੰਤਰ ਲਈ ਫ਼ਿਕਰ ਦਾ ਕਾਰਨ ਬਣਨ ਲੱਗਿਆ। ਉਦਾਸੀ 'ਤੇ ਜਦੋਂ ਇਹ ਸਭ ਕੁਝ ਭਾਰੂ ਪੈਣ ਲੱਗਿਆ ਤਾਂ ਉਹ ਕਲਕੱਤੇ ਚਲਿਆ ਗਿਆ। ਉਧਰ ਉਸਦੇ ਬਹੁਤ ਸਾਰੇ ਪ੍ਰਸ਼ੰਸਕ ਸਨ। ਉਸਦਾ ਇਲਾਜ ਕਰਵਾਇਆ ਗਿਆ। ਅੱਖਾਂ ਦੀ ਰੌਸ਼ਨੀ ਆਉਣ ਲੱਗੀ ਪਰ ਓਨੀ ਨਹੀਂ ਆਈ, ਜਿੰਨੀ ਉਸਨੂੰ ਪੁਲਿਸ ਵਾਲੇ ਫੜਨ ਵੇਲੇ ਲੈ ਕੇ ਗਏ ਸਨ।

'ਲਹੂ ਭਿੱਜੇ ਬੋਲ' ਤੋਂ ਪਿੱਛੋਂ ਉਸਦੇ ਸੰਗ੍ਰਹਿ 'ਚਨੁੱਕਰੀਆਂ ਸੀਖਾਂ', 'ਸੈਨਤਾਂ' ਅਤੇ ਇਕ ਹੋਰ ਸੰਗ੍ਰਹਿ ਛਪਿਆ। ਇਸਦਾ ਕੋਈ ਅੰਦਾਜ਼ਾ ਨਹੀਂ ਕਿ ਇਨ੍ਹਾਂ ਦੀ ਛਪਣ ਗਿਣਤੀ ਕਿੰਨੀ ਸੀ। ਹੌਲੀ-ਹੌਲੀ ਹਰ ਸਕੂਲ ਦੇ ਪ੍ਰੋਗਰਾਮ ਵਿਚ ਇਹ ਗੀਤ ਕੋਈ ਨਾ ਕੋਈ ਬੱਚਾ ਗਾਉਂਦਾ। ਉਸਦੇ ਗੀਤਾਂ ਤੋਂ ਨਿਜ਼ਾਮ ਨੂੰ ਪਹਿਲਾਂ ਵਾਲਾ ਡਰ ਅੱਜ ਕੱਲ੍ਹ ਨਹੀਂ ਰਿਹਾ ਅਤੇ ਨਾ ਹੀ ਅਧਿਆਪਕਾਂ ਨੂੰ ਉਸਦੇ ਗੀਤ ਗਾਉਣ ਵਾਲੇ ਬੱਚੇ ਨੂੰ ਰੋਕਣ ਦੀ ਲੋੜ ਹੈ। ਨਕਸਲਬਾੜੀ ਲਹਿਰ ਪੰਜਾਬ ਵਿਚ ਕੁਚਲ ਦਿੱਤੀ ਗਈ ਸੀ। ਮੁਕਾਬਲੇ ਬਣਾ ਕੇ ਖਾੜਕੂਵਾਦ ਵਾਂਗ ਹੀ ਨਕਸਲਬਾੜੀਏ ਮਾਰ ਦਿੱਤੇ ਗਏ। ਜਿਨ੍ਹਾਂ ਨੇ ਨਿਜ਼ਾਮ ਦੇ ਭਾਂਡੇ ਵਿਚ ਪੈਣਾ ਪ੍ਰਵਾਨ ਕਰ ਲਿਆ, ਉਹ ਆਪਣੀਆਂ-ਆਪਣੀਆਂ ਨੌਕਰੀਆਂ 'ਤੇ ਆ ਗਏ। ਉਦਾਸੀ ਦੇ ਬੱਚੇ ਵੱਡੇ ਹੋ ਰਹੇ ਸਨ। ਉਸਦੀ ਗੈਰ-ਹਾਜ਼ਰੀ ਵਿਚ ਉਸਦੇ ਪ੍ਰਸ਼ੰਸਕਾਂ ਨੇ ਭਾਵੇਂ ਉਸਦੇ ਖੜ੍ਹੇ ਘਰ ਨੂੰ ਧੱਕੇ ਲਾਏ ਸਨ, ਉਸਦੀ ਪਤਨੀ ਨਸੀਬ ਕੌਰ ਬੱਚਿਆਂ ਨੂੰ ਪਾਲ਼ ਰਹੀ ਸੀ ਪਰ ਨੌਕਰੀ ਛੱਡ ਕੇ ਘਰੇ ਬਹਿਣਾ ਉਦਾਸੀ ਲਈ ਆਪਣਾ ਗਲ਼ ਆਪ ਘੁੱਟਣ ਦੇ ਬਰਾਬਰ ਸੀ। ਉਸਨੇ ਅੱਕ ਚੱਬਿਆ। ਅੱਖ ਨੀਵੀਂ ਕਰਕੇ ਬੱਚਿਆਂ ਨੂੰ ਪੜ੍ਹਾਉਣ

ਜਾਣ ਲੱਗਿਆ। ਉਹ ਬੀਹਲੇ ਵੀ ਰਿਹਾ, ਬੀਹਲੀ ਵੀ। ਇਸ ਪਿੱਛੋਂ ਕਲਾਲੇ ਵੀ।

ਨਕਸਲਬਾੜੀ ਦੇ ਜਲੌਅ ਦੇ ਜਾਣ ਨਾਲ ਗੁਰਸ਼ਰਨ ਸਿੰਘ ਦੇ ਨਾਟਕ ਘੱਟ ਗਏ ਸਨ। ਸਾਹਿਤ ਸਭਾਵਾਂ ਵਿਚੋਂ ਵੀ ਪਹਿਲੇ ਰੰਗ ਖ਼ਤਮ ਹੋ ਗਏ। ਉਦਾਸੀ ਭਾਵੇਂ ਸਭਾਵਾਂ ਵਿਚ ਜਾ ਕੇ ਆਪਣੇ ਗੀਤ ਗਾਉਂਦਾ ਸੀ ਪਰ ਚਾਰੇ ਪਾਸੇ ਬਦਲਿਆ ਹੋਇਆ ਮਾਹੌਲ ਉਸਨੂੰ ਹਰ ਵੇਲੇ ਉਦਾਸ ਰੱਖਦਾ।

ਸਕੂਲ ਵਿਚ ਪੜ੍ਹਾ ਕੇ ਉਹ ਅਕਸਰ ਹੀ ਘਰੇ ਨਹੀਂ ਸੀ ਜਾਂਦਾ। ਉਸਦੇ ਯਾਰਾਂ-ਮਿੱਤਰਾਂ ਦਾ ਦਾਇਰਾ ਬਹੁਤ ਵੱਡਾ ਸੀ। ਉਸਨੂੰ ਉਡੀਕਿਆ ਜਾਂਦਾ ਸੀ। ਉਸਨੂੰ ਘਰੇ ਆਏ ਨੂੰ ਵੇਖ ਕੇ ਆਪਣੀ ਹੈਸੀਅਤ ਤੋਂ ਵੀ ਵੱਧ ਸੇਵਾ ਉਸਦੇ ਪ੍ਰਸ਼ੰਸਕ ਕਰਦੇ ਸਨ। ਉਹ ਜਿੱਥੇ ਜਾਂਦਾ, ਦੇਰ ਰਾਤ ਤੱਕ ਗੀਤਾਂ ਦਾ ਦੌਰ ਚਲਦਾ। ਉਹ ਕਦੇ ਸੰਪੂਰਨ ਸਿੰਘ ਟੱਲੇਵਾਲ ਕੋਲ ਹੁੰਦਾ। ਕਦੇ ਪ੍ਰੇਮ ਸਿੰਘ ਮਸਤਾਨੇ ਕੋਲ ਸੇਖੇ। ਕਦੇ ਸੁਰਜੀਤ ਦਿਹੜ ਕੋਲ ਠੀਕਰੀਵਾਲੇ। ਕਦੇ ਕਿਤੇ, ਕਦੇ ਕਿਤੇ।

ਉਸਨੇ ਲਿਖਣਾ ਬੰਦ ਨਹੀਂ ਸੀ ਕੀਤਾ। ਉਹ ਵਿਦੇਸ਼ ਗਿਆ ਤਾਂ ਉਸਨੇ ਲਿਖਿਆ, ਮੈਨੂੰ ਰਹਿਣ ਦੇ ਹਵਾਏ ਮੇਰੇ ਦੇਸ਼

ਇਹ ਗੀਤ ਵਿਦੇਸ਼ ਜਾਣ ਵਾਲੇ ਲੱਖਾਂ ਲੋਕਾਂ ਦੀ ਆਵਾਜ਼ ਲਗਦਾ ਹੈ। ਜਿਹੜੇ ਇਧਰ ਆਪਣੀ ਧਰਤੀ ਨਾਲ ਜੁੜੇ ਹੋਏ ਹਨ ਅਤੇ ਉਨ੍ਹਾਂ ਦੇ ਸਰੀਰ ਵਿਦੇਸ਼ਾਂ ਵਿਚ ਮੁਸ਼ੱਕਤ ਕਰ ਰਹੇ ਹਨ।

ਵਿਦੇਸ਼ ਵਿਚ ਹੀ ਉਸਦਾ ਇਕ ਐੱਲ.ਪੀ. ਰਿਕਾਰਡ ਹੋਇਆ। ਪੰਜਾਬੀਆਂ ਕੋਲ ਉਦਾਸੀ ਦੀ ਆਵਾਜ਼ ਵਾਲੀ ਇਹੋ ਵੱਡੀ ਵਿਰਾਸਤ ਹੈ। ਅਹੀਰ ਭੈਰਵ ਰਾਗ ਵਿਚ ਗਾਏ ਹੋਏ ਉਸਦੇ ਇਹ ਗੀਤ ਅੱਜ ਵੀ ਆਲ਼ੇ-ਦੁਆਲ਼ੇ ਦੇ ਉਭਰਵੇਂ ਸ਼ੋਰ ਦੀ ਬੁਰੀ ਤਰ੍ਹਾਂ ਸੰਘੀ ਘੁੱਟਣ ਦੀ ਸਮਰੱਥਾ ਰੱਖਦੇ ਹਨ।

ਉਸਦਾ ਤਪਾ ਮੰਡੀ ਸੀ. ਮਾਰਕੰਡਾ ਕੋਲ ਵੀ ਆਉਣਾ-ਜਾਣਾ ਸੀ ਪਰ ਮਾਰਕੰਡਾ ਪੱਤਰਕਾਰ ਬਣ ਗਿਆ ਸੀ। ਉਹ ਸਾਈਕਲ 'ਤੇ ਕਦੇ ਕਿਤੇ ਹੁੰਦਾ, ਕਦੇ ਕਿਤੇ। ਸਕੂਟਰ ਅਜੇ ਜੁੜਿਆ ਨਹੀਂ ਸੀ। ਇਕ ਵਾਰ ਉਦਾਸੀ ਉਹਨੂੰ ਮਿਲਣ ਆਇਆ। ਉਹ ਸ਼ਹਿਣੇ ਵਾਲੇ ਕ੍ਰਿਸ਼ਨ ਦੀ ਕੱਪੜੇ ਵਾਲੀ ਦੁਕਾਨ 'ਤੇ ਬੈਠਾ ਸੀ। ਉਦਾਸੀ ਉਸਦੀ ਪੈੜ ਕੱਢ ਕੇ ਚਲਿਆ ਗਿਆ। ਉਦਾਸੀ ਅਜੇ ਦੁਕਾਨ 'ਤੇ ਗਿਆ ਹੀ ਸੀ ਕਿ ਕ੍ਰਿਸ਼ਨ ਗੱਦੀ 'ਤੇ ਬੈਠਾ-ਬੈਠਾ ਉਠਿਆ ਅਤੇ ਪੈਰੀਂ ਹੱਥ ਲਾਉਣ ਵਾਂਗ ਦੋਵੇਂ ਹੱਥ ਜੋੜ ਕੇ ਉਸ ਵੱਲ ਵਧਾਏ। ਉਦਾਸੀ ਨੇ ਦੋਵੇਂ ਹੱਥਾਂ ਨੂੰ ਆਪਣੇ ਮੱਥੇ ਨਾਲ ਲਾ ਲਿਆ।

ਕ੍ਰਿਸ਼ਨ ਕਹਿਣ ਲੱਗਿਆ, "ਉਦਾਸੀ ਜੀ, ਤੁਸੀਂ ਹਰਬੰਸ ਲਾਲ ਗੋਇਲ ਦੀ ਕੁੜੀ ਦੇ ਵਿਆਹ 'ਤੇ ਇਕ ਸਿੱਖਿਆ ਗਾਈ ਸੀ। ਅੱਜ ਵੀ ਮੈਨੂੰ ਯਾਦ ਹੈ। ਉਹ ਸੁਣਾਓ ਮੈਨੂੰ।"

ਉਦਾਸੀ ਮਾਣ ਨਾਲ ਭਰ ਗਿਆ ਪਰ ਕਹਿਣ ਲੱਗਿਆ, "ਕ੍ਰਿਸ਼ਨ ਕੁਮਾਰ, ਆ ਫਿਰ ਦੁਕਾਨ ਦੇ ਬਾਹਰ ਆ।"

ਉਹ ਦੁਕਾਨ ਦੇ ਬਾਹਰ ਆ ਗਏ। ਤਪਾ ਮੰਡੀ ਦੇ ਸਦਰ ਬਾਜ਼ਾਰ ਵਿਚ ਚੌਂਕ ਦੀ ਨੁੱਕਰ 'ਤੇ ਇਹ ਦੁਕਾਨ ਸੀ। ਮਾਰਕੰਡਾ ਵੀ ਹੇਠਾਂ ਜਾ ਖੜ੍ਹਿਆ। ਉਦਾਸੀ ਨੇ ਥੜ੍ਹੇ 'ਤੇ ਚੜ੍ਹ ਕੇ ਜਦੋਂ ਗਾਉਣਾ ਸ਼ੁਰੂ ਕੀਤਾ ਤਾਂ ਸੜਕ ਤੋਂ ਲੰਘਣ ਵਾਲਿਆਂ

ਲਈ ਜਿਵੇਂ ਨਾਕਾ ਲੱਗ ਗਿਆ ਹੋਵੇ। ਉਸਨੇ ਹੋਰ ਵੀ ਕਈ ਗੀਤ ਗਾਏ। ਲੋਕਾਂ ਦੇ ਹੱਥ ਆਪਣੀਆਂ ਜੇਬਾਂ 'ਚ ਪੈਣ ਲੱਗੇ। ਉਦਾਸੀ ਦੀ ਜੇਬ ਉਭਰਨ ਲੱਗੀ। ਉਸ ਕੋਲ ਏਨੇ ਪੈਸੇ ਹੋ ਗਏ ਕਿ ਸ਼ਾਮ ਦੇ ਫਿੱਕੇ ਰੰਗ ਵਿਚ ਰੰਗ ਭਰ ਕੇ ਵੀ ਜੇਬ ਬਹੁਤੀ ਪਿੱਛੇ ਨਹੀਂ ਸੀ ਹੋਈ। ਇਸੇ ਤਰ੍ਹਾਂ ਅਕਸਰ ਹੀ ਹੁੰਦਾ ਸੀ। ਉਹ ਜਦੋਂ ਜਨਤਕ ਥਾਵਾਂ 'ਤੇ ਗਾਉਂਦਾ ਸੀ। ਪੈਸੇ ਕਣੀਆਂ ਵਾਂਗ ਡਿੱਗਣ ਲੱਗ ਪੈਂਦੇ। ਗੰਢ-ਮਾਰ ਨਾ ਹੋਣ ਕਰਕੇ ਇਹ ਆਉਣ ਵਾਲੀ ਮਾਇਆ ਉਸਦੇ ਹੱਥੋਂ ਮੱਛੀ ਵਾਂਗ ਤਿਲ੍ਹਕ-ਤਿਲ੍ਹਕ ਜਾਂਦੀ ਸੀ। ਜਿਸ ਤਰ੍ਹਾਂ ਉਸ ਕੋਲ ਆਉਂਦੀ ਸੀ, ਬਹੁਤੀ ਵਾਰ ਇਉਂ ਵੀ ਲਗਦਾ, ਉਸਨੇ ਮਦਾਰੀ ਵਾਂਗ ਇਹ ਮਾਇਆ ਇਕੱਠੀ ਕੀਤੀ ਹੋਵੇ ਅਤੇ ਸਰੋਤਿਆਂ ਦੇ ਜਾਣ ਪਿੱਛੋਂ ਉਹ ਉਸੇ ਤਰ੍ਹਾਂ ਅਲੋਪ ਹੋ ਗਈ ਹੋਵੇ। ਉਹ ਚਾਹੁੰਦਾ ਤਾਂ ਬਰਨਾਲੇ ਆਪਣੇ ਬੱਚਿਆਂ ਲਈ ਕਾਫ਼ੀ ਵੱਡਾ ਧਰਤੀ ਦਾ ਟੋਟਾ ਲੈ ਸਕਦਾ ਸੀ। ਉਸ ਕੋਲ ਇਕੋ ਥਾਂ 'ਤੇ ਏਨੇ ਪੈਸੇ ਇਕੱਠੇ ਹੋ ਜਾਂਦੇ ਸਨ, ਜਿੰਨੇ ਪੈਸਿਆਂ ਨਾਲ ਇਕ ਜਾਂ ਡੇਢ ਵਿਸਵਾ ਥਾਂ ਦਾ ਖਰੀਦਿਆ ਜਾ ਸਕਦਾ ਸੀ।

ਇਕ ਦਿਨ ਫਿਰ ਉਹ ਮਾਰਕੰਡਾ ਕੋਲ ਆਇਆ। ਉਹ ਘਰ ਨਹੀਂ ਸੀ। ਮਾਰਕੰਡਾ ਦੇ ਘਰਵਾਲੀ ਲੀਲਾਵਤੀ ਤੋਂ ਪੁੱਛ ਕੇ ਉਹ ਮੇਰੀ ਟੇਲਰਿੰਗ ਦੀ ਦੁਕਾਨ 'ਤੇ ਆਇਆ। ਮੈਂ ਸਾਈਕਲ ਚੁੱਕ ਕੇ ਕਾਫ਼ੀ ਟਿਕਾਣੇ ਟੋਹੇ ਪਰ ਮਾਰਕੰਡਾ ਜਿਵੇਂ ਪਤਾਲ 'ਚ ਜਾ ਉਤਰਿਆ ਸੀ। ਉਦਾਸੀ ਮੇਰੀ ਦੁਕਾਨ 'ਤੇ ਬੈਠਾ-ਬੈਠਾ ਮਾਰਕੰਡੇ ਨੂੰ ਪੁਣੀ ਜਾ ਰਿਹਾ ਸੀ। ਮੈਂ ਜਦੋਂ ਸ਼ਾਮ ਦੇ ਰੰਗ ਵਿਚ ਰੰਗ ਭਰਿਆ, ਉਹ ਟਿਕਾਣੇ ਆਉਣ ਲੱਗਿਆ। ਇਸ ਪਿੱਛੋਂ ਮਾਰਕੰਡਾ ਵੀ ਆ ਗਿਆ। ਉਦਾਸੀ ਉਹਦੇ ਗਲ਼ ਵੀ ਪਿਆ। ਮਾਰਕੰਡਾ ਸੁਣ ਰਿਹਾ ਸੀ। ਉਸਦੇ ਮਨ ਵਿਚ ਉਦਾਸੀ ਦੀ ਇੱਜ਼ਤ ਹੀ ਏਨੀ ਸੀ ਕਿ ਉਹਦੇ ਅੱਗੇ ਬੋਲਣਾ ਕੀ, ਉਹ ਕੁਸਕਦਾ ਵੀ ਨਹੀਂ ਸੀ।

ਉਦਾਸੀ ਜਾਂਦਾ-ਜਾਂਦਾ ਮੈਨੂੰ ਪੈਂਟ ਦਾ ਨਾਪ ਦੇ ਗਿਆ। ਕੱਪੜਾ ਦੋ-ਤਿੰਨ ਦਿਨਾਂ ਬਾਅਦ ਕੋਈ ਲੰਘਦਾ-ਟਪਦਾ ਫੜਾ ਗਿਆ। ਇਹ ਕੱਪੜਾ ਵਿਦੇਸ਼ੀ ਸਟਰੈਚਲੋਨ ਸੀ। ਉਦਾਸੀ ਜਾਂਦਾ-ਜਾਂਦਾ ਇਹ ਵੀ ਕਹਿ ਗਿਆ ਸੀ ਕਿ ਜਦੋਂ ਕਦੇ ਬਰਨਾਲੇ ਆਵੇਂ, ਮੇਰੇ ਪਿੰਡ ਆਲੀ ਬੱਸ 'ਚੋਂ ਰਾਏਸਰ ਦੇ ਕਿਸੇ ਬੰਦੇ ਨੂੰ ਫੜਾ ਦੇਵੀਂ। ਮੈਂ ਏਵੇਂ ਹੀ ਕੀਤਾ। ਰਾਏਸਰ ਦੇ ਇਕ ਬੰਦੇ ਨੂੰ ਉਸਦਾ ਨਾਮ ਪੁੱਛ ਕੇ ਉਸਦੀ ਪੈਂਟ ਫੜਾ ਦਿੱਤੀ। ਚੌਥੇ ਦਿਨ ਉਹਦਾ ਕਾਰਡ ਆਇਆ ਪੈਂਟ ਮਿਲ ਗਈ ਹੈ।

ਉਦਾਸੀ ਦਾ ਉਜਾਗਰ ਸਿੰਘ ਮਾਨ ਕੋਲ ਵੀ ਆਉਣਾ-ਜਾਣਾ ਸੀ। ਉਦੋਂ ਉਹ ਸੰਧੂ ਪੱਤੀ ਵਿਚ ਰਹਿੰਦਾ ਹੁੰਦਾ ਸੀ। ਰਾਹੀ ਦੀ ਦੁਕਾਨ 'ਤੇ ਹੋ ਕੇ ਉਹ ਉਜਾਗਰ ਦੀ ਪੈੜ ਕੱਢਦਾ। ਘਰੇ ਹੁੰਦਾ, ਮਹਿਫ਼ਲ ਲਗਦੀ। ਇਕ ਵਾਰ ਉਦਾਸੀ ਗਿਆ। ਉਜਾਗਰ ਦੇ ਘਰਵਾਲੀ ਨੇ ਪਾਣੀ ਦਾ ਜੱਗ ਲਿਜਾਕੇ ਉਜਾਗਰ ਤੋਂ ਹੌਲੀ ਦੇਣੇ ਪੁੱਛਿਆ, "ਇਹ ਕੌਣ ਐ?"

ਉਦਾਸੀ ਨੂੰ ਸੁਣਦਾ ਬਹੁਤ ਸੀ। ਸਟੇਜੀ ਹੋਣ ਕਰਕੇ ਝਿਜਕਦਾ ਨਹੀਂ ਸੀ। ਆਖਣ ਲੱਗਿਆ, "ਆ ਜਾ ਭਾਈ, ਤੈਨੂੰ ਮੈਂ ਦੱਸਾਂ ਕੌਣ ਆਂ।"

ਇਹ ਕਹਿ ਕੇ ਉਸਨੇ ਗੀਤ ਸ਼ੁਰੂ ਕੀਤਾ,
ਪੱਕਾ ਘਰ ਟੋਹਲ਼ੀ ਬਾਬਲਾ,
ਲਿੱਪਣੇ ਨਾ ਪੈਣ ਵੇ ਬਨੇਰੇ।

ਉਦਾਸੀ ਦੀ ਆਵਾਜ਼ ਉੱਚੀ ਸੀ। ਆਲੇ-ਦੁਆਲੇ ਦੇ ਲੋਕਾਂ ਨੂੰ ਸੁਣਨ ਲੱਗੀ। ਔਰਤਾਂ, ਕੁੜੀਆਂ ਅਤੇ ਜੁਆਕ ਆਉਣ ਲੱਗੇ। ਗਲ਼ੀ ਵਿਚ ਇਕੱਠ ਹੋਣ ਕਾਰਨ ਆਲ਼ੇ-ਦੁਆਲ਼ੇ ਦੀਆਂ ਗਲ਼ੀਆਂ ਦੇ ਲੋਕ ਵੀ ਆ ਗਏ। ਇਸ ਪਿੱਛੋਂ ਦਸ-ਪੰਦਰਾਂ ਦਿਨ ਲੰਘ ਜਾਣੇ ਤਾਂ ਉਜਾਗਰ ਦੇ ਘਰਵਾਲੀ ਪੁੱਛਦੀ, "ਉਦਾਸੀ ਵੀਰ ਜੀ ਨੀ ਕਦੇ ਆਏ?"

ਇਕ ਵਾਰ ਉਹ ਠੀਕਰੀਵਾਲਾ ਤੋਂ ਸੁਰਜੀਤ ਦਿਹੜ ਨੂੰ ਮਿਲ ਕੇ ਗਿਆ। ਰਾਏਸਰ ਜਾਂਦੇ ਨੂੰ ਇਕ ਵਾਕਿਫ਼ ਨੇ ਹਾਕ ਮਾਰ ਲਈ। ਮੋਟਰ ਦੀ ਖੇਲ ਕੋਲ ਉਸਦੇ ਗੀਤ ਗੂੰਜਣ ਲੱਗੇ। ਉਦਾਸੀ ਘਰੇ ਆਇਆ। ਤੜਕੇ ਯਾਦ ਆਇਆ ਕਿ ਉਹ ਰਾਤ ਝੋਲ਼ੇ ਵਿਚ ਚੁੱਲ੍ਹੇ ਦਾ ਲਿਆਂਦਾ ਸਮਾਨ ਮੋਟਰ 'ਤੇ ਭੁੱਲ ਆਇਆ ਸੀ। ਹਾਕ ਮਾਰਨ ਵਾਲੇ ਦਾ ਸੀਰੀ ਉਦਾਸੀ ਦੇ ਵਿਹੜੇ ਦਾ ਸੀ। ਉਦਾਸੀ ਤੜਕੇ ਉਹਦੇ ਘਰੇ ਗਿਆ। ਉਹ ਖੇਤ ਜਾ ਚੁੱਕਿਆ ਸੀ। ਉਹਦੀ ਘਰਵਾਲੀ ਨੂੰ ਸਮਾਨ ਬਾਰੇ ਪੁੱਛਿਆ। ਉਹ ਕਹਿੰਦੀ, "ਤੁਸੀਂ ਮੰਜੇ 'ਤੇ ਬੈਠੋ। ਮੈਂ ਤਾਂ ਆਵਦਾ ਸਮਝ ਕੇ ਭਾਂਡਿਆਂ 'ਚ ਪਾ ਲਿਆ ਸੀ। ਕੱਢ ਕੇ ਦਿੰਨੀਂ ਆਂ ਮੈਂ।"

ਉਦਾਸੀ ਖੜ੍ਹਾ ਨਹੀਂ। ਇਹ ਕਹਿ ਕੇ ਘਰ ਆ ਗਿਆ, "ਕੋਈ ਨਾ ਭਾਈ, ਭਾਂਡਿਆਂ 'ਚ ਈ ਪਿਆ ਰਹਿਣ ਦਿਓ। ਇਹ ਥੋਡੇ ਭਾਂਡੇ ਵੀ ਸਾਡੇ ਈ ਐ।"

ਨਕਸਲਬਾੜੀ ਲਹਿਰ ਤੋਂ ਬਾਅਦ ਪੰਜਾਬ 'ਚ ਖਾੜਕੂਵਾਦ ਸਿਰ ਚੁੱਕਣ ਲੱਗਿਆ। ਅੱਠਵਾਂ ਦਹਾਕਾ ਅਤੀਤ ਦੀ ਬੁੱਕਲ ਵਿਚ ਜਾ ਪਿਆ ਸੀ। ਨੌਵੇਂ ਦਹਾਕੇ ਦੇ ਪਹਿਲੇ ਸਾਲਾਂ ਵਿਚ ਲੋਕ ਸੰਪਰਕ ਵਿਭਾਗ ਨੇ ਕੌਮੀ ਏਕਤਾ ਕਵੀ ਦਰਬਾਰ ਕਰਵਾਉਣੇ ਸ਼ੁਰੂ ਕੀਤੇ। ਬਰਨਾਲੇ ਦਾ ਨਛੱਤਰ ਸਿੰਘ ਸ਼ਾਦ, ਜਿਸ ਜ਼ਿਲ੍ਹੇ ਵਿਚ ਜਾਂਦਾ, ਉਹ ਕਵੀ ਦਰਬਾਰ ਕਰਦਾ। ਉਦਾਸੀ, ਮਾਰਕੰਡਾ ਅਤੇ ਮੈਨੂੰ ਬੁਲਾਉਂਦਾ। ਸੌ ਰੁਪਿਆ ਮਿਹਨਤਾਨੇ ਦੇ ਨਾਲ ਤਿੰਨਾਂ ਦਾ ਕਿਰਾਏ ਵੀ ਹੁੰਦੇ। ਇਕ ਆਉਣ, ਇਕ ਜਾਣ ਅਤੇ ਇਕ ਰਾਹ ਵਿਚ ਖਾਣ ਲਈ।

ਇਕ ਵਾਰ ਸ਼ਾਦ ਫਿਰੋਜ਼ਪੁਰ ਜ਼ਿਲ੍ਹੇ ਵਿਚ ਸੀ। ਉਸਨੇ ਸਾਨੂੰ ਜ਼ੀਰੇ ਬੁਲਾਇਆ। ਇਕ ਤੀਰ ਨਾਲ ਦੋ ਸ਼ਿਕਾਰ ਕੀਤੇ ਹੋਏ ਸਨ। ਉਥੋਂ ਦੇ ਆਜ਼ਾਦੀ ਘੁਲਾਟੀਏ ਨੂੰ ਸਮਰਪਿਤ ਇਹ ਕੌਮੀ ਏਕਤਾ ਕਵੀ ਦਰਬਾਰ ਸੀ। ਇਕ ਮੰਤਰੀ ਵੀ ਉਥੇ ਆਇਆ ਹੋਇਆ ਸੀ। ਉਸਨੇ ਸਾਰੇ ਕਵੀਆਂ ਨੂੰ ਪੈਸੇ ਦਿੱਤੇ ਪਰ ਉਦਾਸੀ ਨੂੰ ਵੱਧ। ਕਵੀ ਦਰਬਾਰ ਰਾਤ ਨੂੰ ਖ਼ਤਮ ਹੋਇਆ। ਇਕ ਹੋਟਲ ਵਿਚ ਸ਼ਾਦ ਨੇ ਸਾਡੀ ਸੇਵਾ ਕੀਤੀ ਅਤੇ ਜਾਂਦਾ-ਜਾਂਦਾ ਉਹ ਸਾਡੀ ਤਿੰਨਾਂ ਦੀ ਬਾਂਹ ਇਕ ਚੁੱਪ ਕੀਤੇ ਜਿਹੇ ਬੰਦੇ ਨੂੰ ਫੜਾ ਕੇ ਸਰਕਾਰੀ ਜੀਪ 'ਤੇ ਫਿਰੋਜ਼ਪੁਰ ਚਲਿਆ ਗਿਆ।

ਸਾਰੇ ਰਾਹ ਉਸ ਬੰਦੇ ਨੇ ਸਾਡੇ ਨਾਲ ਕੋਈ ਗੱਲ ਨਹੀਂ ਕੀਤੀ। ਘਰੇ ਆ ਕੇ ਆਪਣੇ ਰਸਤੇ ਵਾਲੀ ਬੈਠਕ ਵਿਚ ਸਾਨੂੰ ਪਾ ਦਿੱਤਾ। ਅੱਧੀ ਰਾਤ ਨੂੰ ਉਦਾਸੀ ਨੇ ਲਾਈਟ ਲਾਈ। ਕਮਰੇ ਵਿਚ ਪਾਣੀ ਤੱਕ ਨਹੀਂ ਸੀ। ਉਦਾਸੀ ਦਾ ਮੂੰਹ ਸੁੱਕਿਆ ਹੋਇਆ ਸੀ। ਉਸਨੇ ਤਿੰਨ-ਚਾਰ ਵਾਰ ਦਰਵਾਜ਼ਾ ਖੜਕਾਇਆ ਪਰ ਦਰਵਾਜ਼ਾ ਨਹੀਂ ਖੁੱਲ੍ਹਿਆ। ਉਹ ਫੇਰ ਪੈ ਗਿਆ। ਹੌਲੀ-ਹੌਲੀ ਛੇ ਵੱਜੇ। ਉਦਾਸੀ ਨੇ ਅੰਦਰਲਾ ਵਿਹੜੇ ਵਾਲਾ ਦਰਵਾਜ਼ਾ ਵੀ ਖੜਕਾਇਆ ਅਤੇ ਗਲ਼ੀ ਵਾਲਾ ਦਰਵਾਜ਼ਾ ਵੀ । ਉਦਾਸੀ ਦਾ ਗੁੱਸਾ ਵਧ ਰਿਹਾ ਸੀ। ਗੁੱਸੇ ਦੇ ਨਾਲ-ਨਾਲ ਹੱਥ ਮਾਰਨ ਦੀ ਆਵਾਜ਼

ਵੀ ਉੱਚੀ ਹੋ ਰਹੀ ਸੀ ਪਰ ਉਸ ਆਦਮੀ ਨੇ ਦਰਵਾਜ਼ਾ ਨਹੀਂ ਖੋਲ੍ਹਿਆ। ਨਾਲ ਦੇ ਘਰ ਵਾਲਿਆਂ ਨੇ ਦਰਵਾਜ਼ਾ ਖੋਲ੍ਹ ਦਿੱਤਾ ਸੀ। ਉਦਾਸੀ ਨੇ ਉਨ੍ਹਾਂ ਤੋਂ ਲੈ ਕੇ ਪਾਣੀ ਪੀਤਾ। ਸਾਡੇ ਲਈ ਵੀ ਜੱਗ ਭਰ ਕੇ ਲੈ ਕੇ ਆਇਆ। ਖਾਲੀ ਜੱਗ ਮੋੜ ਵੀ ਆਇਆ। ਮਾਰਕੰਡਾ ਕਹਿਣ ਲੱਗਿਆ, "ਆਓ ਚੱਲੀਏ! ਜੀਹਨੇ ਪਾਣੀ ਵਾਸਤੇ ਬਾਰ ਨਹੀਂ ਖੋਲ੍ਹਿਆ, ਉਹ ਚਾਹ ਕੀ ਪਿਆਊ?"

ਅਸੀਂ ਹੌਲੀ-ਹੌਲੀ ਬੱਸ ਅੱਡੇ 'ਤੇ ਆ ਗਏ। ਬੱਸ ਅੱਡੇ ਦੇ ਸਾਹਮਣੇ ਇਕ ਕਣਕ ਦੇ ਖੇਤ ਵਿਚ ਮੋਟਰ ਚੱਲ ਰਹੀ ਸੀ। ਠੰਢ ਕਾਫ਼ੀ ਸੀ। ਨਾਮਧਾਰੀ ਸੰਪ੍ਰਦਾਇ ਵਿਚ ਰਹਿਣ ਕਰਕੇ ਉਦਾਸੀ ਛੋਟਾ ਹੁੰਦਾ ਹੀ ਠੰਢੇ ਪਾਣੀ ਨਾਲ ਨਹਾਉਣ ਦਾ ਆਦੀ ਹੋ ਗਿਆ ਸੀ। ਉਦਾਸੀ ਪਹਿਲਾਂ ਨਹਾਤਾ। ਅਸੀਂ ਪਿੱਛੋਂ।

ਅਸੀਂ ਬੱਸ ਸਟੈਂਡ 'ਤੇ ਆਏ ਤਾਂ ਇਕ ਚਾਹ ਦੀ ਰੇਹੜੀ ਵਾਲਾ ਆਪਣੀ ਕੋਲਿਆਂ ਵਾਲੀ ਅੰਗੀਠੀ ਭਖਾ ਰਿਹਾ ਸੀ। ਉਹ ਹੇਠਾਂ ਬੈਠਾ ਸੀ। ਕੋਲਿਆਂ ਨੂੰ ਗੱਤੇ ਨਾਲ ਹਵਾ ਦੇ ਰਿਹਾ ਸੀ। ਉਦਾਸੀ ਨੂੰ ਵੇਖਦੇ ਸਾਰ ਹੀ ਉਹ ਉਠਿਆ। ਆਖਣ ਲੱਗਿਆ, "ਧੰਨ ਭਾਗ, ਉਦਾਸੀ ਜੀ ਤੁਸੀਂ ਮੇਰੇ ਵਰਗੇ ਗਰੀਬ ਕੋਲ ਆਏ। ਰਾਤ ਮੈਂ ਥੋਨੂੰ ਸੁਣ ਕੇ ਗਿਆਂ ਪਿੰਡ। ਛੋਟਾ ਹੁੰਦਾ ਵੀ ਥੋਡੇ ਗੀਤ ਗਾਉਂਦਾ ਹੁੰਦਾ ਸੀ ਮੈਂ।"

ਉਦਾਸੀ ਦੇ ਉਦਾਸ ਮੂੰਹ 'ਤੇ ਮਾਣ ਦਾ ਪੋਚਾ ਫਿਰਨ ਲੱਗਿਆ। ਉਸਨੇ ਚਾਹ ਵਾਲੇ ਨੂੰ ਬੁੱਕਲ ਵਿਚ ਲੈ ਲਿਆ। ਉਸਨੇ ਸਾਨੂੰ ਚਾਹ ਬਣਾ ਕੇ ਦਿੱਤੀ। ਆਪਣੇ ਆਪ ਹੀ ਦੋ-ਦੋ ਮੱਠੀਆਂ ਦਿੱਤੀਆਂ। ਇਸ ਪਿੱਛੋਂ ਗੱਲਾਂ ਕਰਦਾ ਰਿਹਾ। ਇਕ ਵਾਰ ਫਿਰ ਚਾਹ ਬਣਾ ਕੇ ਦੇ ਦਿੱਤੀ। ਇਸੇ ਤਰ੍ਹਾਂ ਮੱਠੀਆਂ ਵੀ ਦਿੱਤੀਆਂ। ਮੈਂ ਜੇਬ ਵਿਚੋਂ ਕੱਢ ਕੇ 20 ਰੁਪਏ ਦੇਣੇ ਚਾਹੇ। ਉਸਨੇ ਇਕ ਵਾਰ ਫੜ ਕੇ ਮੇਰੇ ਕੋਟ ਦੀ ਉਤਲੀ ਜੇਬ ਵਿਚ ਪਾ ਦਿੱਤੇ। ਉਦਾਸੀ ਨੇ ਵੀ ਪੈਸੇ ਕੱਢੇ। ਉਸਨੂੰ ਦੇਣੇ ਚਾਹੇ। ਉਹ ਪੈਰ ਨਹੀਂ ਸੀ ਲਾ ਰਿਹਾ। ਉਦਾਸੀ ਕਹਿੰਦਾ, "ਕਾਮਰੇਡ, ਐਂ ਨਾ ਕਰ।"

ਉਹ ਅੱਗੋਂ ਕਹਿੰਦਾ, "ਤੁਸੀਂ ਐਂ ਨਾ ਕਰੋ।"

ਬੜਾ ਅਜੀਬ ਮਾਹੌਲ ਸਿਰਜਿਆ ਗਿਆ ਸੀ। ਮਾਰਕੰਡਾ ਭਾਵੁਕ ਹੋਣ ਕਰਕੇ ਰੇਹੜੀ ਵਾਲੇ ਦੀ ਫ਼ਰਾਖ਼ਦਿਲੀ 'ਤੇ ਪਸੀਜ ਗਿਆ। ਮੈਂ ਵੇਖਿਆ। ਉਸਦੀਆਂ ਐਨਕਾਂ ਪਿਛਲੇ ਕੋਇਆਂ 'ਚੋਂ ਪਾਣੀ ਵਗ ਰਿਹਾ ਸੀ। ਉਦਾਸੀ ਨੇ ਬੜਾ ਯਤਨ ਕੀਤਾ। ਰੇਹੜੀ ਵਾਲੇ ਨੇ ਪੈਸੇ ਨਹੀਂ ਲਏ। ਉਦਾਸੀ ਕਹਿਣ ਲੱਗਿਆ, "ਇਹ ਆਪਣਾ ਬੰਦੈ। ਆਪਾਂ ਜਿੱਥੇ ਰਾਤ ਕੱਟੀ ਸੀ, ਉਹ ਆਪਣਾ ਨਹੀਂ ਸੀ। ਐਵੇਂ ਸ਼ਾਦ ਸਾਨੂੰ ਗਲਤ ਰਾਹ ਪਾ ਕੇ ਤੁਰਦਾ ਲੱਗਿਆ।"

**ਮੈਂ ਸੋਚਿਆ, ਉਦਾਸੀ ਦਾ ਇਹ ਗਲਤ ਰਾਹ ਹੀ ਸੀ। ਉਸਦਾ ਕੀ ਵਾਸਤਾ ਸੀ ਕੌਮੀ ਏਕਤਾ ਨਾਲ। ਸਰਕਾਰ ਅਤੇ ਉਦਾਸੀ ਦੋ ਟਕਰਾਅ ਸਨ। ਇਹ ਨਾ ਕਦੇ ਇਕ ਹੋਏ ਸਨ ਅਤੇ ਨਾ ਹੋਣੇ ਸਨ ਪਰ ਉਦਾਸੀ ਦੇ ਆਲ਼ੇ-ਦੁਆਲ਼ੇ ਇਨ੍ਹਾਂ ਦਿਨਾਂ ਵਿਚ ਮਾਹੌਲ ਹੀ ਏਨਾ ਉਦਾਸ ਸੀ ਕਿ ਦੋਵੇਂ ਟਕਰਾਅ ਆਪਸ ਵਿਚ ਸਮਝੌਤਾ ਕਰਨ ਲਈ ਮਜ਼ਬੂਰ ਸਨ। ਉਸਦੀ ਸਖ਼ਸ਼ੀਅਤ ਅੱਗੇ ਕੀ ਸੀ, ਸੌ ਰੁਪਏ ਅਤੇ ਆਉਣ-ਜਾਣ ਦੇ ਤਿੰਨ ਕਿਰਾਏ।**

**ਉਦਾਸੀ ਨੂੰ ਜਗਦੇਵ ਸਿੰਘ ਜੱਸੋਵਾਲ ਭਾਈਆਂ ਵਾਂਗ ਪਿਆਰ ਕਰਦਾ ਸੀ।**

**ਉਸਨੂੰ ਆਪਣੀ ਹੈਸੀਅਤ ਮੁਤਾਬਿਕ ਮਾਣ-ਸਨਮਾਨ ਵੀ ਦਿੱਤਾ ਪਰ ਉਹ ਮਾਣ-ਸਨਮਾਨ ਕਿੱਥੇ ਸੀ, ਜੋ ਨਕਸਲਬਾੜੀ ਲਹਿਰ ਦੇ ਸਿਖ਼ਰ 'ਤੇ ਸੀ। ਪਹਿਲਾਂ ਵਾਲੇ ਰੰਗ ਲੜ ਛੁਡਾ ਚੁੱਕੇ ਸਨ।**

**1984 ਵਿਚ ਉਸਨੇ ਦਿੱਲੀ ਦੰਗਿਆਂ ਬਾਰੇ ਲਿਖਿਆ। 'ਹੁਣ ਮੈਂ ਕਿਸਨੂੰ ਵਤਨ ਕਹਾਂਗਾ'। ਇਹ ਗੀਤ ਨਿੱਕੀ ਜਿਹੀ ਬੇਗ਼ਾਨਗੀ ਤੋਂ ਸ਼ੁਰੂ ਹੋ ਕੇ ਸ੍ਰੀ ਗੁਰੂ ਨਾਨਕ ਦੇਵ ਅਤੇ ਸ਼ਿਵ ਭੋਲ਼ੇ ਦੇ ਸਮੇਂ ਤੱਕ ਵੀ ਜਾ ਪਸਰਦਾ ਹੈ। ਉਹ ਮਾਰ ਕੇ ਸੁੱਟੀਆਂ ਲਾਸ਼ਾਂ ਦਾ ਵਰਣਨ ਵੀ ਇਸ ਗੀਤ ਵਿਚ ਕਰਦਾ ਹੈ। ਉਸ ਵਿਚੋਂ ਕਿਸੇ ਲਾਸ਼ ਨੂੰ ਆਪਣੀ ਧੀ ਵਰਗੀ ਕਹਿੰਦਾ ਹੈ, ਕਿਸੇ ਲਾਸ਼ ਨੂੰ ਆਪਣੇ ਪੁੱਤ ਵਰਗੀ ਕਹਿੰਦਾ ਹੈ। ਉਦਾਸੀ ਦੀ ਇਹ ਸੋਚ ਏਨੀ ਵਿਸ਼ਾਲ ਹੋ ਜਾਂਦੀ ਹੈ ਕਿ ਆਪਣੀ ਮੈਂ ਵਿਚੋਂ ਆਪਾ ਮਾਰ ਕੇ ਉਹ ਸਮੁੱਚੀ ਮਨੁੱਖਤਾ ਵਿਚੋਂ ਆਪਣੇ ਘਰ ਦੇ ਜੀਆਂ ਦੇ ਨਕਸ਼ ਵੇਖਦਾ ਹੈ।**

ਇਹ ਗੀਤ ਉਹ ਜਿੱਥੇ ਗਾਉਂਦਾ ਸੀ, ਅੱਧੇ ਪੰਡਾਲ ਦੀਆਂ ਅੱਖਾਂ ਛਲਕ ਪੈਂਦੀਆਂ ਸਨ। ਉਸਦੀਆਂ ਧੀਆਂ ਪ੍ਰਿਤਪਾਲ ਕੌਰ ਉਦਾਸੀ, ਇਕਬਾਲ ਕੌਰ ਉਦਾਸੀ ਅਤੇ ਜਾਂ ਉਸਦੀ ਤੀਜੀ ਲੜਕੀ ਕੀਰਤਨ ਕੌਰ ਉਦਾਸੀ ਜਦੋਂ ਇਹ ਗੀਤ ਗਾਉਂਦੀਆਂ ਹਨ ਤਾਂ ਉਦਾਸੀ ਬੜਾ ਯਾਦ ਆਉਂਦਾ ਹੈ। ਅੱਖਾਂ ਦੇ ਪਾਣੀਆਂ ਉੱਤੇ ਸੁਣਨ ਵਾਲਿਆਂ ਦਾ ਜਬਤ ਨਹੀਂ ਰਹਿੰਦਾ।

ਉਦਾਸੀ ਅਕਸਰ ਹੀ ਹਰਿਆਣਾ, ਹਿਮਾਚਲ, ਕਲਕੱਤਾ ਅਤੇ ਨਾਂਦੇੜ ਸਾਹਿਬ ਗੁਰੂ ਘਰਾਂ ਦੀਆਂ ਪ੍ਰਬੰਧਕ ਕਮੇਟੀਆਂ ਦੇ ਸੱਦੇ 'ਤੇ ਜਾਂਦਾ ਸੀ। ਆਖ਼ਰੀ ਵਾਰ ਉਹ ਨਾਂਦੇੜ ਸਾਹਿਬ ਹੋਣ ਵਾਲੇ ਕਵੀ ਦਰਬਾਰ ਵਿਚ ਗਿਆ ਸੀ। ਉਥੇ ਉਸਨੇ ਅਥਾਹ ਵਾਹ-ਵਾਹ ਖੱਟੀ ਅਤੇ ਜਦੋਂ ਵਾਪਿਸ ਆ ਰਿਹਾ ਸੀ, ਮਨਵਾੜ ਕੋਲ ਅਚਾਨਕ ਦਿਲ ਦਾ ਦੌਰਾ ਪਿਆ ਦੱਸਿਆ ਜਾਂਦਾ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਉਸ ਸੀਟ ਉਤਲੇ ਬਰਥ 'ਤੇ ਸੁੱਤਾ ਪਿਆ ਹੇਠਾਂ ਡਿੱਗ ਪਿਆ ਸੀ। ਉਸਦੀ ਮੌਤ ਦਾ ਸੱਚ ਕੀ ਸੀ? ਅੱਜ ਵੀ ਗੁੰਝਲਦਾਰ ਬੁਝਾਰਤ ਬਣਿਆ ਹੋਇਆ ਹੈ। ਉਸ ਨਾਲ ਪੰਜਾਬ ਦਾ ਇਕ ਵਿਦਵਾਨ ਸੀ। ਉਸਨੂੰ ਉਦਾਸੀ ਦੀ ਲਾਸ਼ ਪਿੰਡ ਰਾਏਸਰ ਲਿਆਉਣੀ ਭਾਰੀ ਲੱਗਣ ਲੱਗ ਪਈ।

ਉਸਦੇ ਪੁੱਤਰ ਮੋਹਕਮ ਸਿੰਘ ਨੇ ਇਕ ਦਿਨ ਰੋਂਦਿਆਂ ਦੱਸਿਆ ਕਿ ਉਸਦੇ ਮਾਮਾ ਜੀ 'ਤੇ ਤਾਇਆ ਜੀ ਜਦੋਂ ਤੱਕ ਉਥੇ ਗਏ। ਉਨ੍ਹਾਂ ਨੂੰ ਉਦਾਸੀ ਦੇ ਫੁੱਲਾਂ ਵਾਲੀ ਥੈਲੀ ਫੜਾ ਦਿੱਤੀ। ਉਹ ਰੋਂਦੇ-ਰੋਂਦੇ ਗੋਦਾਵਰੀ ਨਦੀ ਵਿਚ ਫੁੱਲ ਪਾ ਆਏ।

ਉਸਦੀ ਮੌਤ ਪਿੱਛੋਂ ਬੜੇ ਐਲਾਨ ਹੋਏ। ਉਸਦੀ ਯਾਦਗਾਰ ਬਣਾਉਣ ਦੀਆਂ ਗੱਲਾਂ ਹੋਈਆਂ। ਚੰਦੇ ਵੀ ਇਕੱਠੇ ਹੋਏ ਪਰ ਸਭ ਕੁਝ ਛਾਨਣੀ ਵਿਚ ਪਾਏ ਆਟੇ ਵਾਂਗ ਹੇਠਾਂ ਝਰ ਗਏ। ਉਸਦੇ ਪਿੰਡ ਵਿਚ ਉਸਦੀਆਂ ਦੋ ਯਾਦਗਾਰਾਂ ਹਨ। ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਉਸਦੇ ਨਾਮ 'ਤੇ ਬਣਿਆ ਹੋਇਆ ਹੈ। ਇਕ ਯਾਦਗਾਰੀ ਗੇਟ ਵੀ।

ਉਦਾਸੀ ਅੱਜ ਨਹੀਂ ਰਿਹਾ ਪਰ ਜਦੋਂ ਉਸਦੇ ਪ੍ਰਸ਼ੰਸਕ ਜਾਂ ਉਸਦੇ ਧੀਆਂ-ਪੁੱਤਰ ਉਸਦੇ ਗੀਤ ਗਾਉਂਦੇ ਹਨ ਤਾਂ ਇਉਂ ਲੱਗਦਾ ਹੈ, ਉਦਾਸੀ ਕਿਧਰੇ ਨੇੜੇ-ਤੇੜੇ ਹੀ ਖੜ੍ਹਾ ਜਾਂ ਬੈਠਾ ਉਦਾਸ ਮੁਦਰਾ ਵਿਚ ਆਪਣੇ ਗੀਤ ਸੁਣਦਾ ਹੋਵੇਗਾ।

# ਗੀਤਾਂ ਦੀ ਤਲਵਾਰ

**-ਅਜੀਤ ਰਾਹੀ***

ਗੱਲ ਸ਼ਾਇਦ ਇਹ 1971 ਦੇ ਅਖੀਰ ਜਾਂ 1972 ਦੇ ਮੁੱਢਲੇ ਦਿਨਾਂ ਦੀ ਹੈ। ਐਸ. ਐਸ. ਦੁਸਾਂਝ ਨੇ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਵਿੱਚ ਕਵੀ ਦਰਬਾਰ (ਨਕਸਲਬਾੜੀਆਂ ਦਾ) ਕਰਵਾਇਆ ਸੀ।

ਉਸ ਵੇਲੇ ਤੱਕ ਮੈਂ ਕਪੂਰਥਲੇ ਦੀ ਕੋਤਵਾਲੀ ਦੀਆਂ ਮੰਜੀਆਂ ਨਾਲ ਅਤੇ ਸੰਤ ਰਾਮ ਉਦਾਸੀ ਲੱਡਾ ਕੋਠੀ ਦੇ ਪੁਲੀਸ ਤਸ਼ੱਦਦ ਨਾਲ ਅੰਗਾਂ ਦੀਆਂ ਚੂਲਾਂ ਹਿਲਾ ਚੁੱਕੇ ਸੀ। ਹਰਭਜਨ ਹਲਵਾਰਵੀ ਉਸ ਵੇਲੇ ਅੰਡਰ ਗਰਾਉਂਡ ਸੀ। ਦੋਵੇ ਹੀ ਮੈਨੂੰ ਪਹਿਲੀ ਵਾਰ ਮਿਲ ਰਹੇ ਸੀ। ਉਂਝ ਅਸੀਂ ਇਕ ਦੂਸਰੇ ਨੂੰ ਤਾਂ ਪਹਿਲਾਂ ਹੀ ਜਾਣਦੇ ਸੀ।

ਸ਼ਿਵ ਉਦੋਂ ਇੰਗਲੈਂਡ ਹੋ ਆਇਆ ਸੀ। ਉਸਨੂੰ ਵੀ ਦੁਸਾਂਝ ਨੇ ਕਵੀ ਦਰਬਾਰ ਵਿੱਚ ਸੱਦਿਆ ਸੀ। ਇਸ ਕਵੀ ਦਰਬਾਰ ਵਿੱਚ ਉਹ ਬਿਨਾਂ ਪੈਸੇ ਲਏ ਕਵਿਤਾ ਬੋਲ ਰਿਹਾ ਸੀ। ਅੱਜ ਉਸ ਦੀ ਤੋਰ ਵਿੱਚ ਅਣਖੀ ਮਟਕ ਸੀ। 'ਸ਼ਿਵ ਕੁਮਾਰੀ' ਹੰਕਾਰ ਨਹੀਂ ਸੀ। ਉਹ ਹੱਸਦਾ ਹੋਇਆ ਸਿੱਧਾ ਮੇਰੇ ਵੱਲ ਆਇਆ ਮੈਂ ਕਿਹਾ "ਬੜਾ ਖੁਸ਼ ਆ" ਕਹਿਣ ਲੱਗਾ "ਅੱਜ ਮੈਂ ਤੇਰੇ ਵਰਗੀ ਕਵਿਤਾ ਲਿਖੀ ਹੈ।" ਮੈਂ ਕਿਹਾ ਕਿਹੜੀ? ਕਹਿਣ ਲੱਗਾ "ਕੁੱਤੇ" 'ਅੱਜ ਬੋਲਾਂਗਾ।"

ਮੇਰੇ ਨਾਲ ਬਹੁਤ ਗੱਲਾਂ ਕਰਨੀਆਂ ਚਾਹੁੰਦਾ ਸੀ ਪੁਲੀਸ ਤਸ਼ੱਦਦ ਬਾਰੇ ਇੰਟੈਰੋਗੇਸ਼ਨ ਸੈਂਟਰ ਬਾਰੇ ਮੈਨੂੰ ਕਹਿਣ ਲੱਗਾ "ਚੱਲ ਕਿਤੇ ਬੈਠਦੇ ਹਾਂ।" ਅਸੀਂ ਯੂਨੀਵਰਸਿਟੀ ਦੇ ਪਾਰਕ ਵਿੱਚ ਜਾ ਬੈਠੇ। ਉਸਨੇ ਬਹਿੰਦੇ ਸਾਰ ਕਿਹਾ ਰਾਹੀ ਮੈਂ ਜੋ ਵੀ ਅੱਜ ਤੱਕ ਲਿਖਿਆ ਹੈ ਬਕਵਾਸ ਲਿਖਿਆ ਹੈ। ਆਪਣੇ ਪਿਆਰ ਦੇ ਨਿੱਜੀ ਰੰਡੀ ਰੋਣੇ ਹੀ ਲਿਖੇ ਹਨ। ਤੁਸੀਂ ਅਸਲੀ ਕਵਿਤਾ ਜੀਅ ਅਤੇ ਲਿਖ ਰਹੇ ਹੋ। ਮੈਂ ਅਵਾਕ ਉਸ ਵੱਲ ਹੈਰਾਨੀ ਨਾਲ ਦੇਖਣ ਲੱਗ ਪਿਆ।

ਫਿਰ ਉਸ ਨੇ ਮੈਥੋਂ ਪੁਲੀਸ ਤਸ਼ੱਦਦ ਅਤੇ ਇੰਟੈਰੋਗੇਸ਼ਨ ਸੈਂਟਰ ਬਾਰੇ ਸੁਣਿਆ ਅਤੇ ਭਾਵੁਕ ਹੋ ਗਿਆ। ਇਸ ਭਾਵੁਕਤਾ ਨੂੰ ਉਸ ਨੇ ਆਪਣੀ ਕਵਿਤਾ ਦੇ ਨਵੇਂ ਮੋੜ ਵਿੱਚ ਇਸ ਤਰ੍ਹਾਂ ਬਿਆਨ ਕੀਤਾ। ਕਵਿਤਾ ਦਾ ਨਾਂ ਸੀ "ਫਰਕ" ਜੋ ਨਵੇਂ ਤੇ ਪੁਰਾਣੇ ਸ਼ਿਵ ਵਿੱਚ ਫਰਕ ਸੀ। ਉਸ ਦੀਆਂ ਕੁਝ ਸਤਰਾਂ :

ਤੇ ਇੱਕ ਪਾਸੇ ਖੜ੍ਹੇ ਸਾਏ ਸੀ, ਜੇਲ੍ਹ ਬੂਹਿਆਂ ਦੇ,
ਜਿਨ੍ਹਾਂ ਪਿੱਛੇ ਮੇਰੇ ਯਾਰਾਂ ਦੀਆਂ ਨਿਰਦੋਸ਼ ਚੀਕਾਂ ਸਨ।
ਜਿਨ੍ਹਾਂ ਦਾ ਦੋਸ਼ ਏਨਾਂ ਸੀ ਕਿ ਸੂਰਜ ਭਾਲਦੇ ਕਿਉਂ ਨੇ?
ਉਹ ਆਪਣੇ ਗੀਤ ਦੀ ਅੱਗ ਚੁਰਾਹੇ ਬਾਲ਼ਦੇ ਕਿਉਂ ਨੇ?
ਉਹ ਆਪਣੇ ਦਰਦ ਦਾ ਲੋਹਾ ਕੁਠਾਲੀ ਢਾਲਦੇ ਕਿਉਂ ਨੇ?
ਤੇ ਹੱਥ ਕੜੀਆਂ ਦੇ ਜੰਗਲ ਵਿੱਚ ਆ ਲਲਕਾਰਦੇ ਕਿਉਂ ਨੇ?

---

*ਆਸਟ੍ਰੇਲੀਆ ਵਾਸੀ, ਨਾਵਲਕਾਰ, ਸ਼ਾਇਰ ਅਤੇ ਵਾਰਤਕ ਲੇਖਕ

ਜਦੋਂ ਉਸ ਨੂੰ ਗਿਆਨ ਹੁੰਦਾ ਹੈ ਤਾਂ ਏਸੇ ਕਵਿਤਾ ਵਿੱਚ ਉਸ ਬਾਰੇ ਉਹ ਲਿਖਦਾ ਹੈ :

ਪਰ ਅੱਜ ਇੱਕ ਦੇਰ ਪਿੱਛੋਂ ਸੂਰਜੀ ਮੈਨੂੰ ਰਾਹ ਕੋਈ ਮਿਲਿਐ,
ਤੇ ਏਸੇ ਰਾਹਾਂ ਤੇ ਮੈਨੂੰ ਤੁਰਦਿਆਂ ਇਹ ਸਮਝ ਆਈ,
ਕਦੇ ਵੀ ਗੀਤ 'ਤੇ ਤਲਵਾਰ ਵਿੱਚ ਕੋਈ ਫਰਕ ਨਹੀਂ ਹੁੰਦਾ।
ਜੇ ਕੋਈ ਫਰਕ ਹੁੰਦਾ ਹੈ ਤਾਂ ਬਸ ਹੁੰਦਾ ਹੈ ਸਮਿਆਂ ਦਾ,
ਕਦੇ ਗੀਤ ਸੱਚ ਕਹਿੰਦੇ ਕਦੇ ਤਲਵਾਰ ਸੱਚ ਕਹਿੰਦੀ,
ਹੈ ਗੀਤਾਂ 'ਚੋਂ ਹੀ ਹਥਕੜੀਆਂ ਦੇ ਜੰਗਲ ਨੂੰ ਸੜਕ ਜਾਂਦੀ।
ਤੇ ਹੁਣ ਇਹ ਵਕਤ ਹੈ ਕਿ ਤਲਵਾਰ ਲੈ ਕੇ ਮੈਂ ਚਲਾ ਜਾਵਾਂ
ਤੇ ਹੱਥ ਕੜੀਆਂ ਦੇ ਜੰਗਲ ਵਾਲਿਆਂ ਦੀ ਬਾਤ ਸੁਣ ਆਵਾਂ।

ਪਰ ਅਫ਼ਸੋਸ ਜਦੋਂ ਉਹ ਤਲਵਾਰ ਲੈ ਕੇ ਹਥਕੜੀਆਂ ਦੇ ਜੰਗਲ ਵੱਲ ਤੁਰਿਆ ਤਾਂ ਬਹੁਤ ਦੇਰ ਹੋ ਚੁੱਕੀ ਸੀ। ਮੌਤ ਨੇ ਉਸ ਨੂੰ ਰਾਹ ਵਿੱਚ ਹੀ ਦਬੋਚ ਲਿਆ ਅਤੇ ਉਹ 6 ਮਈ 1973 ਨੂੰ...... ਉਸ ਦਿਨ ਉਸਨੇ ਆਪਣੀ ਕਵਿਤਾ ਕੁੱਤੇ ਬੋਲੀ ਅਤੇ ਮੈਂ ਆਪਣੀ ਕਵਿਤਾ ਭੁੱਖੇ ਬੋਲੀ ਸੀ। ਹਰਭਜਨ ਹਲਵਾਰਵੀ ਕਿਉਂਕਿ ਅੰਡਰ ਗਰਾਉਂਡ ਸੀ। ਇਸ ਲਈ ਉਸਨੇ ਕਵਿਤਾ ਤਾਂ ਨਾ ਬੋਲੀ ਪਰ ਭੇਸ ਬਦਲ ਕੇ ਦਰਸ਼ਕਾਂ ਵਿੱਚ ਬੈਠਾ ਰਿਹਾ।

ਕਵੀ ਦਰਬਾਰ ਤੋਂ ਮਗਰੋਂ ਸੰਤ ਰਾਮ ਉਦਾਸੀ ਮੈਨੂੰ ਗਲਵਕੜੀ ਪਾ ਕੇ ਮਿਲਿਆ। ਮੈਂ ਉਸ ਦੀ ਕਵਿਤਾ ਦੀ ਬੜੀ ਸਿਫ਼ਤ ਕੀਤੀ। ਉਸ ਵਕਤ ਉਸ ਦੀਆਂ ਅੱਖਾਂ ਦੀ ਲੋਅ ਲੱਡਾ ਕੋਠੀ ਦੇ ਅੰਨ੍ਹੇ ਜ਼ੁਲਮ ਨੇ ਨਿਗਲ ਲਈ ਸੀ ਤੇ ਮੇਰੀਆਂ ਅੱਖਾਂ ਦੀ ਲੋਅ ਨੂੰ ਐਨਕ ਦੇ ਸ਼ੀਸ਼ਿਆਂ ਦੇ ਸਹਾਰੇ ਦੀ ਲੋੜ ਮਹਿਸੂਸ ਹੋਣ ਲੱਗ ਪਈ ਸੀ।

ਉਂਞ ਸਾਡੇ ਅੰਦਰਲੇ ਗਿਆਨ ਦੀ ਲੋਅ ਦੀ ਰੋਸ਼ਨੀ ਅੱਗੇ ਨਾਲੋਂ ਬਹੁਤ ਵੱਧ ਗਈ ਸੀ। ਜਿਹੜੀ ਸਰਕਾਰੀ ਕਰਿੰਦਿਆਂ (ਪੁਲੀਸ) ਨੂੰ ਬੁਰੀ ਲੱਗਦੀ ਸੀ। ਪੁਲੀਸ ਦੀ ਸੋਝੀ ਦੀ ਇੱਕ ਦਿਲਚਸਪ ਘਟਨਾ ਦਾ ਏਥੇ ਜ਼ਿਕਰ ਕਰਨਾ ਕੁੱਥਾਂ ਨਹੀਂ ਹੋਵੇਗਾ।

ਸੁਰਿੰਦਰ ਹੇਮਯੋਤੀ ਪਰਚਾ ਲੁਧਿਆਣੇ ਤੋਂ ਕੱਢਦਾ ਸੀ। ਪਰਚਾ ਨਕਸਲੀ ਸੋਚ ਦਾ ਧਾਰਨੀ ਸੀ। ਉਸ ਵਿੱਚ ਇੱਕ ਵਾਰ ਗੁਰੂ ਗੋਬਿੰਦ ਸਿੰਘ ਜੀ ਦੇ ਜਫ਼ਰਨਾਮੇ ਵਿੱਚ ਅਨੁਵਾਦ ਕਰਕੇ ਇੱਕ ਸਤਰ ਛਾਪੀ ਗਈ। ਸਤਰ ਸੀ :

ਧਿਰ ਉਪਾਵਾਂ ਦੀ ਜਦੋਂ ਹੈ ਹਾਰਦੀ
ਜਾਇਜ਼ ਵਰਤੋਂ ਹੈ ਤਦੋਂ ਤਲਵਾਰ ਦੀ, (ਜਫ਼ਰਨਾਮਾ)

ਪੁਲੀਸ ਨੇ ਛਾਪਾ ਮਾਰਕੇ ਪਰਚਾ ਚੁੱਕ ਲਿਆ। ਸੁਰਿੰਦਰ ਨੂੰ ਪੁੱਛਣ ਲੱਗੇ ਇਹ ਕਿਸ ਨਕਸਲੀ ਕਵੀ ਦੀ ਹੈ? ਸੁਰਿੰਦਰ ਹੱਸ ਕੇ ਕਹਿਣ ਲੱਗਾ ਗੁਰੂ ਗੋਬਿੰਦ ਸਿੰਘ ਜੀ ਦੇ 'ਜਫ਼ਰਨਾਮੇ' ਵਿੱਚੋਂ ਹੈ। ਪੁਲੀਸ ਵਾਲੇ ਸ਼ਰਮਿੰਦਾ ਹੋਣ ਦੀ ਥਾਂ ਕਹਿਣ ਲੱਗੇ ਕਵੀ ਦਾ ਨਾਂ ਲਿਖਿਆ ਕਰੋ। ਸੁਰਿੰਦਰ ਨੇ ਕਿਹਾ ਜਫ਼ਰਨਾਮਾ ਲਿਖਿਆ ਤਾਂ ਹੈ ਤੇ ਜ਼ਫ਼ਰਨਾਮਾ ਤਾਂ ਸਿਰਫ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਲਿਖਿਆ ਹੈ। ਪੁਲੀਸ

ਵਾਲੇ ਸ਼ਰਮਿੰਦਾ ਹੋਣ ਦੀ ਥਾਂ ਬੋਲੇ ਠੀਕ ਹੈ ਠੀਕ ਹੈ ਅੱਗੇ ਤੋਂ ਕਵੀ ਦਾ ਨਾਂ ਜ਼ਰੂਰ ਲਿਖਿਆ ਕਰੋ।

ਕਵੀ ਦਰਬਾਰ ਤੋਂ ਮਗਰੋਂ ਮੈਂ ਉਦਾਸੀ ਨੂੰ ਥੋੜ੍ਹੇ ਸਮੇਂ ਲਈ ਮਿਲ ਸਕਿਆ। ਬਸ ਪੁਲੀਸ ਤਸ਼ੱਦਦ ਦਾ ਅਦਾਨ ਪ੍ਰਦਾਨ ਹੀ ਕੀਤਾ। ਪਤਾ ਨਹੀਂ ਰਾਤ ਨੂੰ ਉਹ ਪਿੱਛੇ ਕਿਤੇ ਚਲਾ ਗਿਆ ਜਾਂ ਲੁਧਿਆਣੇ ਹੀ ਰਿਹਾ।

ਰਾਤ ਨੂੰ ਸਾਡੀ ਪਾਰਟੀ ਦੀ ਗੁਪਤ ਮੀਟਿੰਗ ਯੂਨੀਵਰਸਟੀ ਦੇ ਹੋਸਟਲ ਦੇ ਕਿਸੇ ਕਮਰੇ ਵਿੱਚ ਸੀ। ਜਿਸ ਵਿੱਚ ਹਲਵਾਰਵੀ ਨੇ ਵੀ ਹਿੱਸਾ ਲਿਆ ਸੀ। ਮੀਟਿੰਗ ਵਿੱਚ ਇੱਕ ਦੋ ਵਾਰ ਕਵਿਤਾ ਦੀਆਂ ਕੁਝ ਕੁ ਇਨਕਾਲਾਬੀ ਤੁਕਾਂ ਦਾ ਵੀ ਦੌਰ ਚੱਲਦਾ ਰਿਹਾ। ਹਰਭਜਨ ਹਲਵਾਰਵੀ ਦੀਆਂ ਦੋ ਸਤਰਾਂ ਜੋ ਮਗਰੋਂ ਬਹੁਤ ਪ੍ਰਸਿੱਧ ਹੋਈਆਂ ਸਨ-

ਰੋਹੀ ਬੀਆ ਬਾਨ ਹੋਵੇ ਭਾਵੇਂ ਨ੍ਹੇਰਾ ਸੰਘਣਾ
ਉਥੇ ਉਥੇ ਰਾਹ ਹੋਣਾ ਜਿੱਥੋਂ ਅਸੀਂ ਲੰਘਣਾ।

ਮਗਰੋਂ ਵੀ 1979 ਤੱਕ ਉਦਾਸੀ ਨਾਲ ਕਈ ਮੁਲਾਕਾਤਾਂ ਹੋਈਆਂ ਜਿਨ੍ਹਾਂ ਵਿੱਚ ਮੋਗੇ ਵਿੱਚ ਪੰਜਾਬੀ ਲੇਖਕਾਂ ਦੀ ਕਾਨਫਰੰਸ ਅਤੇ ਮਗਰੋਂ ਜਸਵੰਤ ਸਿੰਘ ਕੰਵਲ, ਪ੍ਰੋ. ਮੋਹਨ ਸਿੰਘ ਅਤੇ ਸੇਖੋਂ ਹੋਰਾਂ ਦੀ ਅਗਵਾਈ ਹੇਠ ਇੱਕ ਬਹੁਤ ਵੱਡਾ ਜਲੂਸ ਨਿਕਲਿਆ ਜਿਸ ਵਿੱਚ ਪੰਜਾਬੀ ਦੇ ਨਕਸਲੀ ਕਵੀਆਂ ਨੂੰ ਰਿਹਾਅ ਕਰਨ ਦੀ ਮੰਗ ਸੀ ਜਿਹੜੇ ਉਸ ਵਕਤ ਜੇਲ੍ਹਾਂ ਵਿੱਚ ਸਨ। ਇਸ ਕਾਨਵਰੰਸ ਵਿੱਚ ਉਦਾਸੀ ਨਾਲ ਮੁਲਾਕਾਤ ਤਾਂ ਹੋਈ ਪਰ ਬਹੁਤੀ ਗੱਲ ਬਾਤ ਨਾ ਹੋ ਸਕੀ।

1979 ਵਿੱਚ ਮੈਂ ਆਸਟਰੇਲੀਆ ਚਲਾ ਗਿਆ। ਉਸ ਤੋਂ ਮਗਰੋਂ ਜਦੋਂ ਵੀ ਭਾਰਤ ਆਉਣਾ ਸਮੇਂ ਦੀ ਘਾਟ ਕਰਕੇ ਬਹੁਤੇ ਲੇਖਕਾਂ ਨਾਲ ਅਤੇ ਸਾਥੀਆਂ ਨਾਲ ਮੁਲਾਕਾਤਾਂ ਨਾ ਹੋ ਸਕਣੀਆਂ ਪਰ ਸਭ ਦੀ ਖ਼ੈਰ ਸੁੱਖ ਦਾ ਪਤਾ ਲੱਗਦਾ ਰਹਿੰਦਾ ਸੀ।

ਫਿਰ ਪਤਾ ਲੱਗਾ ਕਿ ਉਦਾਸੀ ਬੇਦੇਸ਼ੀ ਸਾਥੀਆਂ ਦੇ ਸੱਦੇ ’ਤੇ ਵਿਦੇਸ਼ ਗਿਆ ਹੈ। ਉਥੇ ਉਸ ਦੇ ਗੀਤਾਂ ਦੀ ਕੈਸਟ ਜੋ ਉਸ ਦੀ ਆਪਣੀ ਆਵਾਜ਼ ਵਿਚ ਹੈ ਰਿਕਾਰਡ ਕੀਤੀ ਗਈ ਸੀ। ਜਿਸ ਨੂੰ ਬਹੁਤ ਹੀ ਜ਼ਿਆਦਾ ਮਕਬੂਲੀਅਤ ਮਿਲੀ ਸੀ। ਜਿਸ ਨੂੰ ਅੱਜ ਵੀ ਉਸਦੇ ਪ੍ਰਸ਼ੰਸਕ ਲੱਭ ਲੱਭ ਕੇ ਸੁਣਦੇ ਅਤੇ ਸਾਂਭੀ ਬੈਠੇ ਹਨ।

ਸੰਤ ਰਾਮ ਉਦਾਸੀ ਦਾ ਜਨਮ 20 ਅਪ੍ਰੈਲ 1939 ਨੂੰ ਪਿੰਡ ਰਾਏਸਰ ਨੇੜੇ ਬਰਨਾਲਾ ਵਿੱਚ ਹੋਇਆ ਸੀ। ਉਸ ਵੇਲੇ ਕਿਸੇ ਨੂੰ ਕੀ ਪਤਾ ਸੀ ਕੰਮੀਆਂ ਦੇ ਵੇਹੜੇ ਕਾਮਿਆਂ ਦੇ ਸੂਰਜ ਨੇ ਜਨਮ ਲਿਆ ਹੈ। ਉਸ ਨੂੰ ਬਚਪਨ ਵਿੱਚ ਉਦਾਸੀਆਂ ਦੇ ਡੇਰੇ ਪੜ੍ਹਨ ਭੇਜ ਦਿੱਤਾ, ਜਿੱਥੋਂ ਇਹ ਸੰਤ ਰਾਮ ਉਦਾਸੀ ਦੀ ਉਪਾਧੀ ਲੈ ਕੇ ਕਿਰਤੀਆਂ ਦਿਆਂ ਖੇਤਾਂ ਵਿੱਚ ਉਨ੍ਹਾਂ ਦੇ ਦਰਦਾਂ ਦੇ ਬੋਲਾਂ ਨੂੰ ਗੀਤਾਂ ਦੇ ਰੂਪ ਵਿੱਚ ਬੀਜਣ ਲੱਗ ਪਿਆ। ਕਿਰਤੀ ਸੱਥਾਂ ਨੂੰ ਤਾਂ ਬੱਸ ਉਦੋਂ ਹੀ ਪਤਾ ਲੱਗਾ ਜਦੋਂ ਉਨ੍ਹਾਂ ਜੱਟ ਨੂੰ ਸੀਰੀ ਦੇ ਗਲ ਲੱਗ ਰੋਂਦਾ ਅਤੇ ਬੋਹਲਾਂ ਵਿੱਚੋਂ ਨੀਰ ਵਗਦਾ ਦੇਖਿਆ, ਜਦੋਂ ਉਸ ਨੇ ਖੱਬਾ ਹੱਥ ਕੰਨ ਤੇ ਰੱਖ ਕੇ ਅਤੇ ਸੱਜੀ ਬਾਂਹ ਉਲਾਰ ਕੇ ਦਿੱਲੀ ਨੂੰ

ਬੁਲੰਦ ਆਵਾਜ਼ ਵਿੱਚ ਵੰਗਾਰਿਆ ਤਾਂ ਲੱਖਾਂ ਕਿਰਤੀ ਬਾਹਾਂ ਦਾ ਜੰਗਲ ਉਸ ਦੀ ਬਾਂਹ ਦੇ ਦੁਆਲ਼ੇ ਉੱਗ ਪਿਆ।

ਜਦ ਉਸ ਨੇ ਸੂਰਜ ਨੂੰ ਸੁਨੇਹਾ ਦਿੱਤਾ ਕਿ ਤੂੰ ਕੰਮੀਆਂ ਦੇ ਵੇਹੜੇ ਮਘਦਾ ਰਹੀਂ ਤਾਂ ਉਸਦੇ ਬੋਲ ਸੁਣਕੇ ਲੱਖਾਂ ਕੰਮੀਆਂ ਦੇ ਤਾਂਬੇ ਰੰਗੇ ਚੇਹਰੇ ਸੂਰਜ ਵਾਂਗ ਦਗਣ ਲੱਗ ਪਏ। ਉਦਾਸੀ ਦੀ ਕਵਿਤਾ ਲੋਕ ਦਰਦਾਂ ਦੀ ਹੂਕ ਬਣ ਕੇ ਕਾਮਿਆਂ ਦੇ ਹੌਕਿਆਂ ਦੀ ਬਾਤ ਪਾਉਂਦੀ ਹੈ। ਉਹ ਕਿਰਤੀਆਂ ਦੀਆਂ ਧੀਆਂ ਦੇ ਦਰਦਾਂ ਨੂੰ ਬਿਆਨ ਕਰਦਾ ਹੋਇਆ ਉਨ੍ਹਾਂ ਦੇ ਅਲੜ੍ਹ ਚਾਵਾਂ ਦੇ ਜ਼ਖ਼ਮੀ ਹੋਣ ਦੀ ਗੱਲ ਉਨ੍ਹਾਂ ਦੇ ਮੂੰਹੋਂ ਕਹਾਉਂਦਾ ਹੋਇਆ ਆਖਦਾ ਹੈ :

ਸਾਡੀ ਵੀਹੀ ਵਿੱਚ ਚੂੜੀਆਂ ਦਾ ਹੋਕਾ
ਦੇਈਂ ਨਾ ਵੀਰਾ ਵਣਜਾਰਿਆ

ਪਰ ਲੋਕ ਯੁੱਧ ਦੇ ਕਾਫਲੇ ਬਾਰੇ ਆਪਣੇ ਕਾਤਲਾਂ ਦੇ ਭਰਮ ਨੂੰ ਉਹ ਇਸ ਤਰ੍ਹਾਂ ਬਿਆਨ ਕਰਦਾ ਹੈ :

ਐਵੇਂ ਭਰਮ ਹੈ ਸਾਡਿਆਂ ਕਾਤਲਾਂ ਨੂੰ,
ਅਸੀਂ ਹੋਵਾਂਗੇ ਦੋ ਜਾਂ ਚਾਰ ਲੋਕੋ।
ਬਦਲਾ ਲਿਆਂ ਤੋਂ ਵੀ ਜਿਹੜੀ ਮੁਕਣੀ ਨਹੀਂ
ਐਡੀ ਲੰਮੀ ਏ ਸਾਡੀ ਕਤਾਰ ਲੋਕੋ।

ਉਦਾਸੀ ਦੀ ਸੋਚ ਵਿੱਚ ਸਿੱਖ ਇਤਿਹਾਸ ਦੇ ਗੁਰੂਆਂ ਅਤੇ ਸੂਰਮਿਆਂ ਦੇ ਸੂਰਜ ਦਾ ਚਾਨਣ ਹੈ। ਉਸ ਦੀ ਬਹੁਤੀ ਕਵਿਤਾ ਵਿੱਚ ਸਿੱਖੀ ਦੇ ਗੌਰਵਮਈ ਇਤਿਹਾਸ ਦੇ ਅਲੰਕਾਰਾਂ ਨਾਲ ਸ਼ਿੰਗਾਰੀ ਪਈ ਹੈ :

- ਸਾਡੇ ਸਿਰਾਂ ਉੱਤੇ ਨੇਹਚਾ ਰੱਖ ਬਾਪੂ
  ਨੰਗੀ ਹੋਣ ਨਾ ਦਿਆਂਗੇ ਕੰਡ ਤੇਰੀ
  ਤਿੱਪ ਤਿੱਪ ਜਵਾਨੀ ਦੀ ਡੋਲ੍ਹ ਕੇ ਵੀ,
  ਹੌਲੀ ਕਰਾਂਗੇ ਗ਼ਮਾਂ ਦੀ ਪੰਡ ਤੇਰੀ।

- ਝੋਰਾ ਕਰੀਂ ਨਾ ਕਿਲੇ ਅਨੰਦਪੁਰ ਦਾ,
  ਕੁੱਲੀ ਕੁੱਲੀ ਨੂੰ ਕਿਲਾ ਬਣਾ ਦਿਆਂਗੇ।

ਉਦਾਸੀ ਨੇ ਵਰਤਮਾਨ ਨੂੰ ਸਿੱਖ ਇਤਿਹਾਸ ਦੀ ਲੇਪ ਕਰਕੇ ਜਾਂ ਪੁੱਠ ਚਾੜ੍ਹ ਕੇ ਵਰਤਮਾਨ ਦਾ ਕਰੂਪ ਚੇਹਰਾ ਨੰਗਾ ਕਰਕੇ ਦਿਖਾਇਆ ਹੈ ਜਿਵੇਂ :

ਦਿੱਲੀਏ ਦਿਆਲਾ ਦੇਖ ਦੇਗ 'ਚ ਉਬਲਦਾ ਨੀ,
ਅਜੇ ਤੇਰਾ ਦਿਲ ਨਾ ਠਰੇ,
ਮਤੀ ਦਾਸ ਤਾਂਈ ਚੀਰ ਆਰੇ ਵਾਂਗੂੰ ਜੀਭ ਤੇਰੀ,
ਅਜੇ ਮਨਮਤੀਆਂ ਕਰੇ।

ਉਦਾਸੀ ਵਰਤਮਾਨ ਦੇ ਜ਼ੁਲਮੀ ਰਾਜ ਦੀ ਮਸੂਮਾਂ ਅਤੇ ਕਿਰਤੀਆਂ ਦੀਆਂ ਸੋਚਾਂ ਉਪਰ ਉਸਰੀ ਸਰਹੰਦੀ ਕੰਧ ਨੂੰ ਤੋੜਨ ਦੀ ਗੱਲ ਬੜੀ ਲਲਕਾਰਕੇ ਕਰਦਾ ਹੈ :

ਜਿਨ੍ਹਾਂ ਕੰਧ ਸਰਹੰਦ ਦੀ ਤੋੜਨੀ ਏ
ਅਜੇ ਤੱਕ ਉਹ ਸਾਡੇ ਹਥਿਆਰ ਜੀਉਂਦੇ।
ਗੂਠਾ ਲਾਇਆ ਨਹੀਂ ਜਿਨ੍ਹਾਂ ਬੇਦਾਵਿਆਂ 'ਤੇ
ਅਜੇ ਤੱਕ ਉਹ ਸਿੰਘ ਹਜ਼ਾਰ ਜੀਉਂਦੇ।

ਉਸਦੇ ਗੀਤ ਦੀ ਤੁੱਕ ਉੱਤੇ ਅਜਮੇਰ ਔਲਖ ਨੇ ਨਾਟਕ ਲਿਖਕੇ ਖੇਡਿਆ ਜਿਸ ਦਾ ਨਾਂ ਸੀ "ਜਦੋਂ ਬੋਹਲ ਰੋਂਦੇ ਨੇ" ਗੀਤ ਸੀ :

ਗਲ਼ ਲਗਕੇ ਸੀਰੀ ਦੇ ਜੱਟ ਰੋਵੇ
ਬੋਹਲਾਂ ਵਿੱਚੋਂ ਨੀਰ ਵਗਿਆ।
ਚੁੱਕ ਤੰਗਲੀ ਨਸੀਬਾਂ ਨੂੰ ਫਰੋਲੀਏ,
ਤੂੜੀ ਵਿੱਚੋਂ ਪੁੱਤ ਜੱਗਿਆ।

ਮਗਰਲੇ ਦਿਨਾਂ ਵਿੱਚ ਉਦਾਸੀ ਨੂੰ ਸਿੱਖਾਂ ਦੀਆਂ ਧਾਰਮਿਕ ਸਟੇਜਾਂ ਤੋਂ ਵੀ ਸੱਦੇ ਆਉਣ ਲੱਗ ਪਏ ਸੀ। ਢਾਡੀ ਜਥੇ ਸੰਤ ਰਾਮ ਉਦਾਸੀ ਦਾ ਨਾਂ ਲੈ ਕੇ ਉਸ ਦੇ ਗੀਤਾਂ ਦੀਆਂ ਤੁੱਕਾਂ ਆਪਣੀਆਂ ਸਟੇਜਾਂ ਉਤੋਂ ਬਹੁਤ-ਦੇਰ ਪਹਿਲਾਂ ਤੋਂ ਬੋਲਦੇ ਆ ਰਹੇ ਸਨ। ਉਸ ਦੇ ਇਸ ਪੱਖ ਵੱਲ ਦੀ ਲੋਕਪ੍ਰੀਅਤਾ ਕੱਟੜ ਖੱਬੀ ਸੋਚ ਦੇ ਕੁਝ ਧਾਰਨੀਆਂ ਨੂੰ ਚੁੱਭਦੀ ਸੀ। ਪਰ ਉਹ ਬੋਲ ਨਹੀਂ ਸੀ ਸਕਦੇ ਕਿਉਂਕਿ ਉਹ ਜਨ ਸਧਾਰਨ ਲੋਕ ਵੇਹੜਿਆਂ ਦਾ ਸੂਰਜ ਬਣ ਗਿਆ ਸੀ ਜਿਸ ਵਿੱਚ ਜਾਤਾਂ, ਧਰਮਾਂ ਅਤੇ ਕੱਟੜ ਸਿਆਸੀ ਸੋਚ ਲਈ ਕੋਈ ਥਾਂ ਨਹੀਂ ਸੀ।

## ਇੰਗਲੈਂਡ ਫੇਰੀ :-

# ਮਿਹਨਤਕਸ਼ਾਂ ਦੀ ਤਸਵੀਰ

**-ਅਜਮੇਰ ਕਾਵੈਂਟਰੀ***

ਸੰਤ ਰਾਮ ਉਦਾਸੀ ਮਾਂ ਬੋਲੀ ਪੰਜਾਬੀ ਦਾ ਇਨਕਲਾਬੀ ਲੋਕ ਕਵੀ ਸੀ। ਉਹ ਦੀ ਤਿੱਖੀ ਕਵੀ ਬੁੱਧੀ ਦੀਆਂ ਜੜ੍ਹਾਂ ਪੰਜਾਬੀ ਅਤੇ ਸਿੱਖ ਸੱਭਿਆਚਾਰ ਵਿੱਚ ਜੜ੍ਹੀਆਂ ਹੋਈਆਂ ਸਨ। ਉਹਦੇ ਨਾਉਂ ਨਾਲ ਉਦਾਸੀ ਜੁੜਨ ਦੀ ਕਹਾਣੀ ਦਿਲਚਸਪੀ ਭਰੀ ਹੈ। ਉਦਾਸੀ ਇੱਕ ਰਾਤ ਵਿਚਾਲੇ ਬਣਿਆ ਮਹਾਨ ਕਵੀ ਨਹੀਂ ਸੀ। ਉਹ ਦਸਦਾ ਹੁੰਦਾ ਸੀ ਕਿ ਉਹਨੂੰ, ਉੱਚੀ ਸੁਰੀਲੀ ਆਵਾਜ਼ ਆਪਣੇ ਬਾਪ ਤੋਂ ਮਿਲੀ ਸੀ। ਉਹਦੀ ਇਨਕਲਾਬੀ ਸੂਝ ਬੂਝ ਧਾਰਮਿਕ ਉਪਜਾਊ ਸਰਜ਼ਮੀਨ ਵਿੱਚ ਪੈਦਾ ਹੋ ਕੇ, ਜਮਾਤੀ ਗਿਆਨ ਦੇ ਸੁਚੇਤ ਵਾਤਾਵਰਨ ਵਿੱਚ ਜਵਾਨ ਹੋਈ। ਉਹ ਆਮ ਲੋਕਾਂ ਦੀ ਮਹਾਨ ਲੋਕ ਬੋਲੀ ਵਿੱਚ, ਲੋਕਾਂ ਦੀ ਖਾਸ ਕਰਕੇ ਮਿਹਨਤੀ ਅਤੇ ਕਿਸਾਨੀ ਜੀਵਨ ਦੀ ਗੱਲ, ਗਾ ਕੇ ਕਰਦਾ ਸੀ। ਉਹਦੇ ਗੀਤ ਉਹਦੇ ਮੂੰਹ ਵਿੱਚੋਂ ਨਿਕਲਦੇ ਹੀ ਸੁਨਣ ਵਾਲਿਆਂ ਦੀ ਰੂਹ ਵਿੱਚ ਉੱਤਰ ਜਾਂਦੇ ਸਨ।

ਉਦਾਸੀ ਨੂੰ ਪੂਰੀ ਭਾਂਤ ਸਮਝਣ ਲਈ ਸਾਨੂੰ ਭਾਰਤੀ ਸਮਾਜ ਦੀਆਂ ਰਾਜਸੀ ਪਾਰਟੀਆਂ, ਜਾਤਪਾਤੀ ਬਣਤਰ ਦਾ ਗਿਆਨ, ਭਾਰਤੀ ਕਮਿਊਨਿਸਟ ਪਾਰਟੀ ਦੇ ਇਤਿਹਾਸ, ਮਹਾਨ ਸਟਾਲਿਨ ਦੀ ਮੌਤ ਪਿੱਛੋਂ, ਸੋਵੀਅਤ ਰੂਸ ਦੇ ਸੋਧਵਾਦੀ ਆਗੂ ਲਾਣੇ ਦੀ ਗਦਾਰੀ ਦੇ ਨਾਲ-ਨਾਲ ਚੀਨੀ ਇਨਕਲਾਬ ਨੂੰ ਸਮਝਣਾ ਬਹੁਤ ਜ਼ਰੂਰੀ ਹੈ। ਸੰਤ ਰਾਮ ਉਦਾਸੀ ਜਿਉਂਦੀ ਜਾਗਦੀ ਰੂਹ ਦਾ ਮਾਲਿਕ ਸੀ ਜਿਹੜਾ ਸਿੱਖੀ ਦੀ ਇਨਕਲਾਬੀ ਦੇਣ ਨੂੰ ਬਹੁਤ ਚੰਗੀ ਭਾਂਤ ਸਮਝਦਾ ਸੀ ਅਤੇ ਲਹੂ ਭਿੱਜੇ ਕੁਰਬਾਨੀਆਂ ਵਾਲੇ ਇਤਿਹਾਸ ਨੂੰ ਸਮਝਦਾ ਅਤੇ ਲਿਖਦਾ ਸੀ।

1979 ਵਿੱਚ, ਉਹ ਬਰਤਾਨੀਆ ਆਇਆ ਸੀ। ਬਰਤਾਨੀਆਂ ਆਉਣ ਤੋਂ ਪਹਿਲਾ ਉਹ, ਬਰਤਾਨੀਆਂ ਦੀ ਭਾਰਤੀ ਮਜ਼ਦੂਰ ਸਭਾ ਬਾਬਤ ਜਾਣ ਚੁੱਕਿਆ ਸੀ। 1979 ਵਿੱਚ ਭਾਰਤੀ ਮਜ਼ਦੂਰ ਸਭਾ ਦੇ ਜਨਰਲ ਸਕੱਤਰ ਦੀ ਮੌਤ ਤੋਂ ਪਹਿਲਾ, ਉਹਦੀ ਭਾਰਤ ਫੇਰੀ ਵੇਲੇ ਉਹਨੂੰ ਮਿਲ ਚੁੱਕਾ ਸੀ। ਬਰਤਾਨੀਆਂ ਆਉਣ ਤੋਂ ਪਹਿਲਾਂ, ਉਦਾਸੀ ਭਾਰਤੀ ਹਕੂਮਤ ਦਾ ਅਸਲੀ ਚੰਡਾਲ ਰੂਪ, ਸਰੀਰਕ ਕੁੱਟਮਾਰ, ਜੇਲ੍ਹ ਅਤੇ ਤਸ਼ੱਦਦ ਸਹਿ ਕੇ ਦੇਖ ਚੁੱਕਾ ਸੀ। ਆਪਣੀ ਫੇਰੀ ਸਮੇਂ, ਉਹ ਕੁਝ ਦਿਨ ਮੇਰੇ ਕੋਲ ਠਹਿਰਿਆ ਸੀ। ਭਾਰਤੀ ਪੁਲੀਸ ਦੀ ਕੁੱਟ ਕਾਰਨ ਉਹ, ਮੰਜੇ ਦੀ ਥਾਂ ਫਰਸ਼ ਉੱਤੇ ਸੌਂਦਾ ਸੀ। ਉਹਦੀਆਂ ਅੱਖਾਂ ਦੀ ਲੋਅ ਉੱਤੇ ਵੀ ਅਸਰ ਦੇਖਿਆ ਜਾ ਸਕਦਾ ਸੀ।

ਉਦਾਸੀ ਬਹੁਤ ਸਾਫਗੋ, ਸੁਲਝਿਆ ਅਤੇ ਨਿਡਰ ਪੁਰਸ਼ ਸੀ। ਭਾਰਤੀ ਮਜ਼ਦੂਰ ਸਭਾ ਦੇ ਕੁਝ ਨਾਮਨਿਹਾਦ ਲੀਡਰ ਉਦਾਸੀ ਨੂੰ ਟੋਹਣ ਦੇ ਵੀ ਯਤਨ ਕਰਦੇ ਸਨ। ਉਦਾਸੀ ਝਟ ਪੱਟ ਸਮਝ ਜਾਂਦਾ ਅਤੇ ਸਭ ਦੀ ਤਸੱਲੀ ਕਰਾਉਂਦਾ ਸੀ।

---

*ਸ਼ਾਇਰ ਅਤੇ ਇੰਡੀਅਨ ਵਰਕਰਜ਼ ਐਸੋਸੀਏਸ਼ਨ ਕਾਵੈਂਟਰੀ (ਇੰਗਲੈਂਡ) ਦਾ ਆਗੂ

ਉਦਾਸੀ ਨੂੰ ਆਪਣੇ ਦਲਿਤ ਜਾਤੀ ਦਾ ਹੋਣ ਦੀ ਹੀਣ ਭਾਵਨਾ ਨਹੀਂ ਸੀ ਅਤੇ ਗੱਲਾਂ ਬਾਤਾਂ ਵਿੱਚ ਸਾਫ ਸਾਫ ਕਹਿੰਦੇ ਸੁਣਿਆ ਸੀ। "ਅਸੀਂ ਭਾਰਤ ਦੇ ਅਸਲੀ ਮਾਲਿਕ ਹਾਂ.... ਅਤੇ ਸਾਨੂੰ ਇਹਦੇ ਉੱਤੇ ਮਾਣ ਹੈ।"! ਕਵੈਂਟਰੀ ਦੇ ਬਾਲਮੀਕ ਸਭਾ ਦੇ ਗੁਰਦਵਾਰੇ ਦੀ ਸਟੇਜ ਉੱਤੇ ਬੋਲਦੇ ਕਿਹਾ ਸੀ ਕਿ ਸਾਡੇ ਲੋਕਾਂ ਨੇ ਹੀ ਹਿੰਦੋਸਤਾਨ ਦੀ ਕਲਿਆਣ ਕਰਾਉਣੀ ਹੈ? ਉਸਨੂੰ ਪੰਜਾਬ ਪੁਲੀਸ ਦੇ ਦੂਹਰੇ ਤਸੀਹੇ ਸਹਿਣੇ ਪੈਂਦੇ ਸੀ। ਪੁਲਿਸ (ਥਾਣੇਦਾਰ ਆਦਿ) ਆ ਕਹਿੰਦੇ "ਐਹ, ...(ਉਹਦੀ ਜਾਤ ਦਾ ਨਾਂ ਲੈ ਕੇ) ਈ ਬੜਾ ਇਨਕਲਾਬੀ ਬਣ ਗਿਆ, ਇਹਨੂੰ ਅਕਲ ਦਿਉਂ ਪਹਿਲਾ......!"

ਜਮਾਤਾਂ ਵਾਲੇ ਭਾਰਤੀ ਸਮਾਜ ਵਿੱਚ ਰਹਿੰਦੇ ਹੋਏ, ਉਦਾਸੀ ਨੇ ਮਾਰਕਸ, ਐਂਗਲਜ਼, ਲੈਨਿਨ ਅਤੇ ਮਾਉ ਜ਼ੇ ਤੁੰਗ ਦੀਆਂ ਸਿਖਿਆਵਾਂ ਨੂੰ ਸਮਝ ਕੇ, ਉਹਨਾਂ ਨੂੰ ਆਪਣੇ ਜੀਵਨ ਵਿੱਚ ਲਾਗੂ ਕਰਨ ਦੀ ਪੂਰੀ ਕੋਸ਼ਿਸ਼ ਕੀਤੀ। 1967 ਵਿੱਚ ਬੰਗਾਲ ਵਿੱਚ ਮਾਰਕਸੀ ਪਾਰਟੀ ਆਪਣੀ ਹਕੂਮਤ ਬਣਾ ਚੁੱਕੀ ਸੀ। 1964 ਵਿੱਚ ਏਸੇ ਪਾਰਟੀ ਦੇ ਵੱਡੇ ਲੀਡਰ ਜਿਉਤੀ ਬਾਸੂ, ਨੰਬੂਦਰੀਪਦ ਅਤੇ ਸਾਥੀ ਭਾਰਤੀ ਕਮਿਊਨਿਸਟ ਪਾਰਟੀ ਵਿੱਚੋਂ ਹਥਿਆਰਬੰਦ ਇਨਕਲਾਬ ਦਾ ਨਾਹਰਾ ਦੇ ਕੇ ਬਾਹਰ ਨਿਕਲੇ ਸਨ। ਇਹ ਲੀਡਰ ਹੁਣ ਸਭ ਕੁਝ ਭੁਲ ਗਏ ਸਨ। 1967 ਵਿੱਚ ਜੰਗਲ ਸੰਥਾਲ ਅਤੇ ਕਾਨੂੰ ਸਾਨਿਆਲ ਦੀ ਅਗਵਾਈ ਵਿੱਚ ਕੁਝ ਕਿਸਾਨਾਂ ਨੇ, ਨਕਸਲਵਾੜੀ ਵਿੱਚ, ਆਪਣੇ ਹੱਕਾਂ ਲਈ ਬਗਾਵਤ ਕੀਤੀ ਤਾਂ ਬੰਗਾਲ ਦੀ ਮਾਰਕਸੀ ਪਾਰਟੀ ਦੀ ਹਕੂਮਤ ਨੇ ਫੌਜ ਭੇਜਕੇ 14 ਕਿਸਾਨ ਸ਼ਹੀਦ ਕਰ ਦਿੱਤੇ। ਚਾਰੂ ਮਾਜ਼ੂਮਦਾਰ, ਇਸ ਤੋਂ ਪਹਿਲਾਂ ਹੀ ਬੰਗਾਲ ਸਰਕਾਰ ਤੋਂ ਹਥਿਆਰਬੰਦ ਘੋਲ ਸ਼ੁਰੂ ਕਰਨ ਦੀ ਮੰਗ ਕਰਦਾ ਸੀ। ਨਕਸਲਵਾੜੀ ਦੇ ਇਨ੍ਹਾਂ ਕਿਸਾਨਾਂ ਅਤੇ ਚਾਰੂ ਮਾਜ਼ੂਮਦਾਰ ਵਾਂਗੂੰ ਸੈਂਕੜੇ ਲੋਕਾਂ ਨੇ ਸੁਪਰੀਮ ਕੁਰਬਾਨੀਆਂ ਦਿੱਤੀਆਂ।

ਸੰਤ ਰਾਮ ਉਦਾਸੀ ਹਥਿਆਰਬੰਦ ਇਨਕਲਾਬ ਦੇ ਰਾਹ ਨਾਲ ਪੂਰੀ ਸਹਿਮਤੀ ਰੱਖਦਾ ਸੀ। ਉਹਦਾ ਵਿਸ਼ਵਾਸ ਸੀ ਕਿ ਕਿਰਤੀ ਜਮਾਤ ਦੀ ਗੁਲਾਮੀ ਦੇ ਸੰਗਲ ਗੱਲਾਂ ਬਾਤਾਂ ਨਾਲ ਨਹੀਂ ਕੱਟੇ ਜਾ ਸਕਦੇ। ਮੇਰੇ ਤਜਰਬੇ ਅਨੁਸਾਰ ਉਦਾਸੀ ਥੋੜ੍ਹੇ ਕਰਕੇ ਗੁੱਸੇ ਵਿੱਚ ਨਹੀਂ ਆਉਂਦਾ ਸੀ। ਉਦਾਸੀ ਆਪਣੀ ਲਿਖਤ ਦੀ ਤਾਕਤ ਨੂੰ ਵੀ ਸਮਝਦਾ ਸੀ। ਉਹਦੇ ਦਿਲ ਵਿਚ ਕੋਈ ਸ਼ੱਕ ਨਹੀਂ ਸੀ ਕਿ ਮਿਹਨਤੀ ਅਤੇ ਕੰਮੀਆਂ ਲਈ ਮਾਰਕਸਵਾਦ ਦੀ ਸਾਇੰਸ, ਸੂਰਜ ਦਾ ਚਾਨਣ ਹੈ। ਇਸੇ ਲਈ ਉਹ ਬਹੁਤ ਸਾਫ ਸਾਫ ਲਿਖਦਾ ਕਹਿੰਦਾ ਹੈ :

'ਮਘਦਾ ਰਹੀਂ ਵੇ ਸੂਰਜਾ, ਕੰਮੀਆਂ ਦੇ ਵਿਹੜੇ!'

ਉਦਾਸੀ ਬੋਲ ਚਾਲ ਵਿੱਚ ਕਾਫੀ ਧੀਰਜ ਵਾਲ ਪੁਰਸ਼ ਸੀ। ਦੁਨੀਆਂ ਦੀ ਪੱਧਰ ਤੇ ਉਦਾਸੀ ਸਾਰੀ ਹਾਲਤ ਨੂੰ ਸਮਝਦਾ ਸੀ। ਜਿੱਥੇ ਤਾਈਂ ਮਾਰਕਸਵਾਦੀ ਸਾਇੰਸ ਅਤੇ ਸਿੱਖੀ ਦਾ ਸੰਬੰਧ ਹੈ, ਉਹ ਦੋਨਾਂ ਨੂੰ ਬਹੁਤ ਨੇੜੇ ਸਮਝਦਾ ਸੀ।

ਉਦਾਸੀ ਨੂੰ ਕੈਨੇਡਾ ਦੇ ਅਗਾਂਹਵਧੂ ਲੋਕਾਂ (ਭਾਰਤੀ) ਖਾਸ ਕਰਕੇ 'ਇਪਾਨਾ ਜਥੇਬੰਦੀ ਨੇ ਹੱਥਾਂ ਤੇ ਚੁੱਕ ਲਿਆ। ਉਹਦੇ ਗੀਤਾਂ ਦਾ ਰਿਕਾਰਡ ਤਿਆਰ ਕੀਤਾ। ਸਾਹਿਤ ਵਿੱਚ ਸਾਧੂ ਸਿੰਘ ਹਮਦਰਦ ਜਿਹੇ ਜਿਹੜੇ ਗਜ਼ਲ ਲਿਖਣ ਕਰਕੇ ਆਪਣੇ ਆਪ ਨੂੰ 'ਰੱਬ' ਸਮਝਦੇ ਸਨ, ਉਦਾਸੀ ਉਨ੍ਹਾਂ ਨੂੰ ਲਲਕਾਰਦਾ ਸੀ। ਉਦਾਸੀ

ਕਵਿਤਾ ਕਿਸੇ ਮੱਧ ਵਰਗੀ ਵਾਂਗ ਦਿਲ ਪਰਚਾਵੇ ਜਾਂ ਅੱਯਾਸ਼ੀ ਲਈ ਨਹੀਂ ਲਿਖਦਾ ਸੀ। ਉਹਦੀ ਕਵਿਤਾ ਮਿਹਨਤੀ ਲੋਕਾਂ ਦੇ ਜੀਵਨ ਦੀ ਤਸਵੀਰ ਅਤੇ ਉਨ੍ਹਾਂ ਦੇ ਮੁਕਤੀ ਘੋਲ ਦੀ ਪੱਕੀ ਸਾਥਣ ਸੀ। ਉਦਾਸੀ ਸਿੱਖੀ ਦੀ ਰੂਹ ਨੂੰ ਸਮਝਦਾ ਸੀ। ਉਹ ਸਿੱਖ ਮਹੰਤ ਨਹੀਂ ਸਿੱਖ ਯੋਧਾ ਸੀ।

**ਜਨਵਰੀ** 2011

# ਉਦਾਸੀ ਦੀ ਆਵਾਜ਼ ਦੇ ਪਿੱਛੇ-ਪਿੱਛੇ

**-ਤਾਰਾ ਸਿੰਘ ਸਾਗਰ***

ਮੇਰਾ ਪਿੰਡ ਦੌਲਤਪੁਰ (ਨੇੜੇ ਨਵਾਂ ਸ਼ਹਿਰ) ਬੱਬਰ ਸ਼ਹੀਦ ਕਰਮ ਸਿੰਘ ਅਤੇ ਹੋਰ ਬੱਬਰਾਂ ਕਰਕੇ ਜਾਣਿਆ ਜਾਂਦਾ ਹੈ। ਸਾਡੇ ਪਿੰਡ ਵਿੱਚ ਦੂਜੀਆਂ ਕਮਿਊਨਿਸਟ ਪਾਰਟੀਆਂ ਦੇ ਬੰਦੇ ਸਨ। ਮੇਰੇ ਮਿੱਤਰ ਜਰਨੈਲ ਸਿੰਘ ਸਰਪੰਚ ਦੇ ਪਿਤਾ ਜੀ ਕਾਮਰੇਡ ਪੰਜਾਬ ਸਿੰਘ ਤਾਂ ਕਾਫ਼ੀ ਮਸ਼ਹੂਰ ਸਨ। ਨਕਸਲਬਾੜੀ ਲਹਿਰ ਵੇਲੇ ਲੁਕਵੇਂ 2-4 ਬੰਦੇ ਹੋਣਗੇ। ਸਾਡੇ ਪਰਿਵਾਰ ਇਨ੍ਹਾਂ ਰਾਜਨੀਤਕ ਗਰੁੱਪਾਂ ਤੋਂ ਦੂਰ ਰਹੇ। ਉਂਝ ਬਾਪੂ ਜੀ ਸਾਨੂੰ ਦੂਰ ਰਹਿਣ ਦੀ ਤਾੜਨਾ ਕਰਦੇ ਰਹਿੰਦੇ ਸਨ। ਜਦੋਂ ਮੈਂ ਫਗਵਾੜੇ ਪੜ੍ਹਨ ਜਾਣ ਲੱਗਾ, ਮੇਰਾ ਚਿੱਤ ਕਰਨਾ ਕਿ ਇਨ੍ਹਾਂ ਮੁੰਡਿਆਂ ਨੂੰ ਮਿਲਾਂ ਪਰ ਅਸੀਂ ਸਾਰੇ ਭੈਣ ਭਰਾ ਆਪਣੇ ਬਾਪੂ ਜੀ ਦੇ ਕਹਿਣੇ ਤੋਂ ਕਦੇ ਬਾਹਰ ਨਹੀਂ ਗਏ।

ਜਦੋਂ ਇਹ ਲਹਿਰ ਉੱਠੀ, ਉਦੋਂ ਸਾਡੇ ਪਿੰਡਾਂ ਵਿੱਚ ਇਹਦਾ ਬਹੁਤ ਜ਼ਿਆਦਾ ਅਸਰ ਨਹੀਂ ਸੀ, ਫਿਰ ਜਦੋਂ 3-4 ਸਾਲ ਬਾਅਦ ਕਾਲਜਾਂ ਦੇ ਮੁੰਡੇ ਤੇ ਪਿੰਡਾਂ ਦੇ ਨੌਜਵਾਨ ਇਸ ਪਾਰਟੀ ਨਾਲ ਸਰਗਰਮ ਹੋ ਗਏ ਤਾਂ ਮੇਰੇ ਪਿੰਡ ਦੇ ਆਲ਼ੇ ਦੁਆਲ਼ੇ ਦੇ ਪਿੰਡਾਂ ਵਿੱਚ ਰਾਜਨੀਤਕ ਕਾਨਫਰੰਸਾਂ ਅਤੇ ਡਰਾਮੇ ਹੋਣ ਲੱਗੇ। ਸਾਨੂੰ ਬਾਪੂ ਜੀ ਨੇ ਕਦੇ ਇਹ ਡਰਾਮੇ ਵੀ ਦੇਖਣ ਜਾਣ ਨਾ ਦਿੱਤਾ।

ਇੱਕ ਵਾਰ ਮੈਂ ਅੱਡੇ ਤੇ ਖੜ੍ਹਾ ਬੱਸ ਦੀ ਉਡੀਕ ਕਰ ਰਿਹਾ ਸੀ। ਉਥੇ ਹੋਰ ਵੀ ਸਵਾਰੀਆਂ ਸਨ। ਇੱਕ ਬੰਦਾ ਆਇਆ ਤੇ ਮੇਰੇ ਕੋਲ ਖੜ੍ਹੀ ਸਵਾਰੀ ਨੂੰ ਕਹਿਣ ਲੱਗਾ-

"ਕਾਮਰੇਡਾ, ਤੂੰ ਪਰਸੋਂ ਚੰਗੀ ਨੀਂ ਕੀਤੀ। ਤੂੰ ਦੱਸ ਤਾਂ ਦਿੰਦਾ ਕਿ ਉਦਾਸੀ ਨੇ ਆਉਣੈ।"

"ਭਰਾਵਾ, ਚੇਤਾ ਭੁੱਲ ਗਿਆ। ਮੈਂ ਪ੍ਰਬੰਧ ਵਿੱਚ ਖੁੱਭਿਆ ਰਿਹਾ। ਅਗਾਂਹ ਤੋਂ ਤਿਆਰ ਰਹੀਂ। ਮੈਂ ਲੈ ਜਾਇਆ ਕਰੂ।....ਫੇਰ ਤੂੰ ਆ ਤਾਂ ਗਿਆ ਸੀ।" ਸ਼ਾਇਦ ਉਹ ਕਾਮਰੇਡ ਸੀ ਜਿਸਨੂੰ ਸਵਾਰੀ ਇਤਰਾਜ਼ ਕਰ ਰਹੀ ਸੀ।

"ਮੈਂ ਤਾਂ ਖੇਤਾਂ ਨੂੰ ਪਾਣੀ ਲਾਉਂਦਾ ਪਿਆ ਸੀ। ਰਾਤ ਦੇ ਨੌਂ ਕੁ ਵਜੇ ਸਪੀਕਰ 'ਚੋਂ ਆਵਾਜ਼ਾਂ ਆਉਣ ਲੱਗ ਪਈਆਂ। 10-15 ਮਿੰਟ ਬਾਅਦ ਗਾਉਣ ਦੀ ਆਵਾਜ਼ ਆਈ। ਮੈਨੂੰ ਲੱਗਾ, ਇਹ ਤਾਂ ਉਦਾਸੀ ਆ। ਮੈਂ ਨੱਕੇ ਮੋੜੇ ਤੇ ਪਾਣੀ ਚੱਲਦਾ ਛੱਡ ਕੇ ਤੁਰ ਪਿਆ। ਦੋ ਕਿਲੋਮੀਟਰ 'ਤੇ ਤਾਂ ਪਿੰਡ ਸੀ। ਮੇਰੇ ਜਾਣ ਤੱਕ ਉਹਨੇ 2-3 ਗੀਤ ਬੋਲ ਦਿੱਤੇ ਸਨ। ਫਿਰ ਡਰਾਮਾ ਹੋਣ ਲੱਗ ਪਿਆ। ਤੁਹਾਡੇ ਲੀਡਰ ਵੀ ਬੜਾ ਤਿੱਖਾ ਬੋਲਦੇ ਸੀ। ਬਾਅਦ ਵਿੱਚ ਉਦਾਸੀ ਨੇ ਕਹਿਰ ਕਰ ਦਿੱਤਾ। ਮੈਂ ਤਾਂ ਪੂਰਾ ਸੁਣ ਕੇ ਆਇਆ। ....ਪਿੱਛੋ ਨੱਕਾ ਟੁੱਟ ਗਿਆ ਸੀ। ਪਾਣੀ ਗੁਆਂਢੀਆਂ ਦੇ ਖੇਤਾਂ ਨੂੰ ਲੱਗ ਗਿਆ। ਅਗਲੇ ਦਿਨ ਬਾਪੂ ਨੇ ਗਾਲ੍ਹਾਂ ਬੜੀਆਂ ਕੱਢੀਆਂ।" ਸਵਾਰੀ ਨੇ ਕਾਮਰੇਡ ਨੂੰ ਸਾਰੀ ਵਿਥਿਆ ਸੁਣਾ ਦਿੱਤੀ ਸੀ।

---

*ਸ਼ਾਇਰ, ਗੀਤਕਾਰ ਅਤੇ ਪੰਜਾਬੀ ਸਾਹਿਤ ਸਭਾ (ਬੇਅ ਏਰੀਆ) ਕੈਲੇਫੋਰਨੀਆ ਦਾ ਸਾਬਕਾ ਪ੍ਰਧਾਨ

"ਬਈ ਉਦਾਸੀ...ਉਦਾਸੀ ਈ ਆ। ਜਦੋਂ ਉਹ ਗਾਉਣ ਲੱਗਦਾ, ਹਾਲੀ ਹਲ ਛੱਡ ਕੇ ਤੁਰ ਪੈਂਦੇ ਆ ਗੀਤ ਸੁਣਨ। ਖੇਤਾਂ ਦੇ....ਮਿੱਲਾਂ ਦੇ ਮਜ਼ਦੂਰ ਤਾਂ ਮਾਲਕਾਂ ਦੀ ਪ੍ਰਵਾਹ ਵੀ ਨਹੀਂ ਕਰਦੇ, ਕੰਮ ਬੰਦ ਕਰਕੇ ਗੀਤ ਸੁਣਨ ਆ ਜਾਂਦੇ ਆ।" ਕਾਮਰੇਡ ਨੇ ਬੜੇ ਮਾਣ ਨਾਲ ਕਿਹਾ ਸੀ।

ਉਨ੍ਹਾਂ ਦਿਨਾਂ ਵਿੱਚ ਯਮਲਾ ਜੱਟ, ਮਾਣਕ, ਸੁਰਿੰਦਰ ਕੌਰ, ਗੁਰਮੀਤ ਬਾਵਾ ਤੇ ਨਰਿੰਦਰ ਬੀਬਾ ਦੇ ਗਾਇਕੀ ਵਾਲੇ ਪ੍ਰੋਗਰਾਮਾਂ 'ਤੇ ਬਹੁਤ ਇਕੱਠ ਹੁੰਦੇ ਸਨ। ਲੋਕਾਂ ਵਿੱਚ ਉਨ੍ਹਾਂ ਨੂੰ ਸੁਣਨ ਦੀ ਬਹੁਤ ਉਤਸੁਕਤਾ ਹੁੰਦੀ ਸੀ। ਮੈਂ ਪਹਿਲੀ ਵਾਰ ਗਾਇਕ ਉਦਾਸੀ ਦਾ ਨਾਂ ਸੁਣਿਆ ਸੀ। ਫਿਰ ਮੈਂ ਵੀ ਉਨ੍ਹਾਂ ਦੀਆਂ ਗੱਲਾਂ ਵਿੱਚ ਸ਼ਾਮਿਲ ਹੋ ਗਿਆ। ਮੈਨੂੰ ਪਤਾ ਲੱਗਾ ਕਿ ਸੰਤ ਰਾਮ ਉਦਾਸੀ ਨਾਂ ਦਾ ਕੋਈ ਬੰਦਾ ਆਪ ਹੀ ਗੀਤ ਲਿਖਦਾ ਹੈ ਤੇ ਆਪ ਹੀ ਗਾਉਂਦਾ ਹੈ। ਉਨ੍ਹਾਂ ਤੋਂ ਪਤਾ ਲੱਗਿਆ ਕਿ ਉਹ ਸ਼ਹੀਦ ਭਗਤ ਸਿੰਘ ਦੀ ਸੋਚ ਵਾਲੇ ਗੀਤ ਗਾਉਂਦਾ ਹੈ। ਕੋਈ ਸਾਜ਼ ਨਹੀਂ ਵਰਤਦਾ। ਉਸਦੀ ਆਵਾਜ਼ ਹੀ ਇੰਨੀ ਦਮਦਾਰ ਹੈ ਕਿ ਲੋਕਾਂ ਵਿੱਚ ਜੋਸ਼ ਭਰ ਦਿੰਦੀ ਹੈ।

ਮੈਂ ਵੀ ਉਦਾਸੀ ਨੂੰ ਸੁਣਨ ਦਾ ਮਨ ਬਣਾ ਲਿਆ। ਪਰ ਮੈਨੂੰ ਕਦੇ ਵੀ ਉਦਾਸੀ ਨੂੰ ਮਿਲਣ ਤੇ ਸੁਣਨ ਦਾ ਮੌਕਾ ਨਾ ਮਿਲਿਆ। ਮੈਂ ਜਲਦੀ ਹੀ ਅਮਰੀਕਾ ਆ ਗਿਆ। ਇੱਥੇ ਆ ਕੇ ਕੰਮ ਨੇ ਇੰਨਾ ਮਧੋਲਿਆ ਕਿ ਸਭ ਕੁਝ ਭੁੱਲ ਭੁਲਾ ਗਿਆ। ਪਰਿਵਾਰਾਂ ਨੂੰ ਸੈੱਟ ਕਰਨ ਵਿੱਚ ਕਈ ਸਾਲ ਲੰਘ ਗਏ। ਮੇਰਾ ਆਪਣਾ ਸ਼ੌਕ ਗੀਤ ਲਿਖਣ ਦਾ ਸੀ। ਮੈਂ ਕੁਝ ਕਵਿਤਾਵਾਂ ਤੇ ਗੀਤ ਲਿਖੇ ਹੋਏ ਸਨ। ਮੈਂ ਪੰਜਾਬੀ ਸਾਹਿਤ ਸਭਾ ਵਿੱਚ ਜਾਣ ਲੱਗ ਪਿਆ। ਸਭਾ ਦਾ ਪ੍ਰਧਾਨ ਵੀ ਰਿਹਾ। ਅਸੀਂ ਜਦੋਂ ਵੀ ਕੋਈ ਪ੍ਰੋਗਰਾਮ ਦਾ ਪ੍ਰਬੰਧ ਕਰਦੇ, ਤਾਂ ਉਦਾਸੀ ਦੇ ਗੀਤਾਂ ਨੂੰ ਜ਼ਰੂਰ ਥਾਂ ਦਿੰਦੇ। ਭਾਅ ਜੀ ਗੁਰਸ਼ਰਨ ਸਿੰਘ ਨਾਟਕਾਰ ਦੇ ਕਲਾਕਾਰ ਪਰਮਜੀਤ ਸਿੰਘ ਤੇ ਰੈਣੂ ਸਿੰਘ ਪ੍ਰੋਗਰਾਮ ਦੀ ਸ਼ੁਰੂਆਤ ਹੀ ਸੰਤ ਰਾਮ ਉਦਾਸੀ ਅਤੇ ਜੈਮਲ ਸਿੰਘ ਪੱਡਾ ਦੇ ਗੀਤਾਂ ਤੋਂ ਕਰਦੇ ਹਨ।

ਮੇਰੇ ਗੀਤਾਂ ਉੱਤੇ ਪਾਪੂਲਰ ਗਾਇਕੀ ਦਾ ਅਸਰ ਸੀ। ਮੈਂ ਬਹੁਤੇ ਉਹ ਗੀਤ ਹੀ ਲਿਖੇ ਹੋਏ ਸਨ। ਪਰ ਉਦਾਸੀ, ਪਾਸ਼, ਲਾਲ ਸਿੰਘ ਦਿਲ ਨੂੰ ਸੁਣ/ਪੜ੍ਹ ਕੇ ਲੱਗਾ ਕਿ ਸਾਨੂੰ ਸਮਾਜ ਦੇ ਚੰਗੇ ਕੰਮਾਂ ਵਿੱਚ ਹਿੱਸਾ ਪਾਉਣਾ ਚਾਹੀਦਾ ਹੈ। ਪ੍ਰੋ. ਹਰਭਜਨ ਸਿੰਘ ਤੇ ਅਜਮੇਰ ਸਿੱਧੂ ਮੇਰੇ ਬਹੁਤ ਨੇੜੇ ਦੇ ਮਿੱਤਰਾਂ ਵਿੱਚੋਂ ਹਨ। ਉਹ ਵੀ ਇਨ੍ਹਾਂ ਸ਼ਾਇਰਾਂ ਦੇ ਮੁਰੀਦ ਹਨ। ਉਨ੍ਹਾਂ ਦੀ ਧਾਰਨਾ ਹੈ ਕਿ ਰਾਜਨੀਤੀ ਵਾਲਾ ਸਾਹਿਤ ਲਿਖਣਾ ਚਾਹੀਦਾ ਹੈ। ਪਿੱਛੇ ਮੇਰੀ ਕਵਿਤਾ ਦੀ ਕਿਤਾਬ 'ਰੇਤ ਮਹਿਲ' ਆਈ, ਉਸ ਵਿੱਚ ਬਹੁਤੀਆਂ ਨਜ਼ਮਾਂ, ਗ਼ਜ਼ਲਾਂ ਅਤੇ ਗੀਤ ਇਸੇ ਕਿਸਮ ਦੇ ਸਨ। ਜਦੋਂ ਮੈਂ ਕਿਤਾਬ ਤਿਆਰ ਕਰ ਰਿਹਾ ਸੀ, ਮੈਨੂੰ ਲੱਗ ਰਿਹਾ ਸੀ ਜਿਵੇਂ ਮੈਂ ਉਦਾਸੀ, ਪਾਸ਼ ਤੇ ਦਿਲ ਦੇ ਨੇੜੇ ਹੋਵਾਂ।

ਉਦਾਸੀ ਦੀ ਵਿਚਕਾਰਲੀ ਬੇਟੀ ਪ੍ਰਿਤਪਾਲ ਕੌਰ ਸਾਡੇ ਕੋਲ ਅਮਰੀਕਾ ਆਈ। ਅਸੀਂ ਉਸਨੂੰ ਹੱਥਾਂ 'ਤੇ ਚੁੱਕ ਲਿਆ। ਹੁਣ ਤਾਂ ਉਹ ਇੱਥੇ ਰਹਿਣ ਲੱਗ ਪਈ ਹੈ। ਫੇਰ ਮੈਂ ਅਜਮੇਰ ਸਿੱਧੂ ਨੂੰ ਲੈ ਕੇ ਬਰਨਾਲੇ ਗਿਆ। ਉਥੇ ਉਦਾਸੀ ਦੀ ਵੱਡੀ ਬੇਟੀ ਇਕਬਾਲ ਕੌਰ ਉਦਾਸੀ ਤੇ ਪ੍ਰਿਤਪਾਲ ਨੂੰ ਮਿਲ ਕੇ ਆਇਆ। ਮੈਂ ਜਦੋਂ

ਬਰਨਾਲੇ ਨੂੰ ਜਾ ਰਿਹਾ ਸੀ, ਸੋਚ ਰਿਹਾ ਸੀ ਇਨ੍ਹਾਂ ਕੁੜੀਆਂ ਨੂੰ ਕਿਉਂ ਮਿਲਣ ਜਾ ਰਿਹਾ? ਮੇਰੇ ਬੇਟੇ ਰਾਜੂ ਦੇ ਉਥੇ ਸਹੁਰੇ ਨੇ ਪਰ ਮੈਂ ਕੁੜੀਆਂ ਨੂੰ ਕਿਉਂ ਮਿਲਣਾ ਚਾਹੁੰਨਾ? ਮੈਨੂੰ ਲੱਗਦਾ ਮੇਰੇ ਮਨ ਵਿੱਚ ਉਦਾਸੀ ਨੂੰ ਮਿਲਣ ਤੇ ਸੁਣਨ ਦੀ ਤਾਂਘ ਪਈ ਰਹਿ ਗਈ, ਸ਼ਾਇਦ ਉਹ ਪੂਰੀ ਕਰਨ ਲਈ ਗਿਆ ਹੋਵਾਂ।

# ਦਗਦਾ ਗੀਤ

**-ਜਗਰਾਜ ਧੌਲਾ***

ਨਕਸਲਬਾੜੀ ਲਹਿਰ ਤਾਂ ਭਾਵੇਂ ਮੱਠੀ ਪੈ ਚੁੱਕੀ ਸੀ ਪਰ ਇਸ ਲਹਿਰ ਨੇ ਸੰਤ ਰਾਮ ਉਦਾਸੀ ਨੂੰ ਤਰਾਸ਼ਕੇ ਕੋਹੇਨੂਰ ਤੋਂ ਵੀ ਵੱਧ ਚਮਕ ਦਮਕ ਵਾਲਾ ਸੰਸਾਰੀ ਕਵੀ ਦਾ ਰੁਤਬਾ ਬਖ਼ਸ ਦਿੱਤਾ। ਉਦਾਸੀ ਨਕਸਲਬਾੜੀ ਦਾ ਮੁੱਖ ਬੁਲਾਰਾ ਹੋ ਨਿਬੜਿਆ। ਉਸਦੇ ਕਾਵਿ ਨੇ ਸਾਰੇ ਸੰਸਾਰ ਦੇ ਕਿਰਤੀ ਲੋਕਾਂ ਨੂੰ ਕਲਾਵੇ ਵਿੱਚ ਲੈ ਲਿਆ। ਪਾਸ਼ ਅਤੇ ਉਦਾਸੀ ਅੰਦਰ ਵਿਸ਼ੇ ਵਸਤੂ ਤੋਂ ਤਾਂ ਕੋਈ ਫਰਕ ਨਜ਼ਰ ਨਹੀਂ ਪੈਂਦਾ। ਜਿੱਥੇ ਉਦਾਸੀ ਦੇ ਗੀਤ ਲੋਕ ਮੁਹਾਵਰੇ ਬਣੇ ਉਥੇ ਪਾਸ਼ ਨੇ ਉਨ੍ਹਾਂ ਲੋਕਾਂ ਨੂੰ ਮੂੰਹ ਮੋੜਵਾਂ ਠੋਕ ਕੇ ਜਵਾਬ ਦਿੱਤਾ ਜਿਹੜੇ ਇਸ ਦੌਰ ਦੇ ਕਾਵਿ ਨੂੰ 'ਲੋਹੇ' ਦੀ ਕਵਿਤਾ ਕਹਿੰਦੇ ਸਨ। ਇਸ ਸਮੇਂ ਦੇ ਸਾਹਿਤ ਨੇ ਸਾਹਿਤ ਦਾ ਰੁੱਖ ਲੋਕਾਂ ਵੱਲ ਕੀਤਾ ਅਤੇ ਸਤਿਅਮ, ਸ਼ਿਵਮ, ਸੁੰਦਰਮ ਨੂੰ ਅਸਲੀ ਜਾਮਾ ਪਹਿਨਾ ਦਿੱਤਾ। ਉਦਾਸੀ ਮੇਰੀ ਕਵਿਤਾ ਦਾ ਆਦਰਸ਼ ਹੈ। ਉਹ ਮੇਰਾ ਰਾਹ ਦਸੇਰਾ ਹੈ। ਮੇਰੀ ਕਲਮ ਉੱਪਰ ਉਸਦੀ ਛਾਪ ਹੈ। ਮੱਲੋਮੱਲੀ ਕਈ ਵਾਰੀ ਉਹ ਮੇਰੀ ਕਲਮ ਦੇ ਮੂੰਹੋਂ ਬੋਲ ਪੈਂਦਾ ਹੈ। ਮੈਂ ਸਵੀਕਾਰਦਾ ਹਾਂ। ਮੈਂ ਮਾਣ ਵਾਲੀ ਗੱਲ ਸਮਝਦਾ ਹੈ। ਉਸਦੀਆਂ ਕੁਝ ਪਿਆਰੀਆਂ ਯਾਦਾਂ ਨੂੰ ਯਾਦ ਕਰਦਾ ਹਾਂ।

## ਸ਼ਗਨਾਂ ਵਰਗੀ ਘੜੀ

ਅਜੇ ਮੈਂ, ਕ੍ਰਿਸ਼ਨ ਕੋਰਪਾਲ ਅਤੇ ਰਾਮ ਕੁਮਾਰ ਨੇ ਲੋਕ ਸੰਗੀਤ ਮੰਡਲੀ ਭਦੌੜ ਨਹੀਂ ਸੀ ਬਣਾਈ। ਮੈਂ ਇਕੱਲਾ ਹੀ ਇਨਕਲਾਬੀ ਸਟੇਜਾਂ ਉੱਪਰ ਬਿਨਾਂ ਸਾਜਾਂ ਤੋਂ ਗੀਤ ਗਾਉਂਦਾ ਹੁੰਦਾ ਸੀ ਜਾਂ ਕਿਤੇ ਕਿਤੇ ਸਾਜਾਂ ਨਾਲ। ਪਲਸ ਮੰਚ ਪੰਜਾਬ ਦਾ ਦੇਸ ਭਗਤ ਹਾਲ ਜਲੰਧਰ ਵਿੱਚ ਪ੍ਰੋਗਰਾਮ ਸੀ। ਉਦਾਸੀ ਵੀ ਹਾਜ਼ਰ ਸੀ। ਉਸਨੇ ਆਪਣੀ ਬੁਲੰਦ ਆਵਾਜ਼ ਵਿੱਚ ਗੀਤ ਗਾਏ। ਲੋਕਾਂ ਦੀਆਂ ਖ਼ੂਬ ਤਾੜੀਆਂ ਨਾਲ ਉਹ ਮਾਣ-ਮੱਤਾ ਸ਼ਾਇਰ ਸਟੇਜ ਤੋਂ ਉਤਰਿਆ। ਮੈਂ ਵੀ ਗਾਉਣਾ ਸੀ, ਮੇਰੀ ਇੱਛਾ ਸੀ ਕਿ ਸੰਤ ਰਾਮ ਉਦਾਸੀ ਆਪਣੇ ਮੂੰਹੋ ਕੁਝ ਸ਼ਬਦ ਮੇਰੇ ਵਾਰੇ ਕਹੇ। ਅੱਜ ਮੈਂ ਉਸਨੂੰ ਸੁਣਕੇ, ਸੁਨਾਉਣਾ ਚਾਹੁੰਦਾ ਸਾਂ। ਸਟੇਜ ਤੋਂ ਮੇਰਾ ਨਾਂਅ ਬੋਲਿਆ ਗਿਆ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਉਹ ਸਟੇਜ ਤੋਂ ਹੇਠਾਂ ਦਰੀ ਉੱਪਰ ਸੱਜੇ ਪਾਸੇ ਬੈਠਾ ਸੀ। ਮੈਂ ਸਟੇਜ ਉੱਪਰ ਚੜ੍ਹ ਗਿਆ। ਉਦਾਸੀ ਵੱਲ ਝਾਕਿਆ। ਐਡੇ ਵੱਡੇ ਸ਼ਾਇਰ ਅਤੇ ਲੋਕ ਗਾਇਕ ਦੇ ਸਾਹਮਣੇ ਮੈਨੂੰ ਗੀਤ ਗਾਉਣਾ ਔਖਾ ਲੱਗ ਰਿਹਾ ਸੀ। ਉਸਨੇ ਮੇਰੇ ਵੱਲ ਨੀਝ ਨਾਲ ਝਾਕ ਕੇ ਕਿਹਾ, "ਹੂੰ! ਬਈ ਧੌਲੇ ਵਾਲਿਆ" ਮੇਰਾ ਹੌਂਸਲਾ ਵਧ ਗਿਆ। ਉਦਾਸੀ ਦੇ ਦੋ ਭਰਾ ਭੂਰਾ ਸਿੰਘ ਤੇ ਪਰਕਾਸ਼ ਮੇਰੇ ਪਿੰਡ ਧੌਲੇ ਹੀ ਵਿਆਹੇ ਹੋਏ ਹਨ ਤੇ ਉਨ੍ਹਾਂ ਦੇ ਘਰ ਵੀ ਮੇਰੇ ਗੁਆਂਢ ਵਿੱਚ ਹੀ ਹਨ। ਗੁਰਦੇਵ ਕੋਇਲ ਵੀ ਮੇਰੇ ਨਾਲ ਇੱਥੇ ਭੈਣ ਦਾਨੋ ਦੇ ਘਰੇ ਖੇਡਦਾ ਰਿਹਾ ਹੈ। ਮੈਂ ਉਦਾਸੀ

*ਉਦਾਸੀ ਦਾ ਸਮਕਾਲੀ ਜੁਝਾਰੂ ਗਾਇਕ ਤੇ ਗੀਤਕਾਰ

ਨੂੰ ਨਕਸਲਬਾੜੀ ਲਹਿਰ ਤੋਂ ਪਹਿਲਾਂ ਹੀ ਜਾਣਦਾ ਸਾਂ। ਉਹਦੇ ਭਰਾ ਭੂਰਾ ਸਿੰਘ ਦਾ ਪਰਿਵਾਰ ਧੌਲੇ ਹੀ ਰਹਿੰਦਾ ਹੈ। ਲੋਕਾਂ ਲਈ ਸੰਬੋਧਨੀ ਸ਼ਬਦ ਬੋਲਕੇ ਮੈਂ ਆਪਣਾ ਗੀਤ ਜਿਹੜਾ ਬੇਅੰਤ ਮੂੰਮ ਦੀ ਸ਼ਹੀਦੀ ਤੋਂ ਪ੍ਰੇਰਤ ਹੋ ਕੇ ਲਿਖਿਆ ਸੀ, ਸ਼ੁਰੂ ਕੀਤਾ।

"ਖੋਹਲਿਉ ਨਾ ਵਾਲ ਮੇਰੇ, ਭੰਨਿਉ ਨਾ ਚੂੜੀਆਂ ਤੇ ਪੂੰਝਿਓ ਨਾ ਮਾਂਗ ਦਾ ਸੰਧੂਰ।

ਮੇਰਾ ਕੰਤ ਮਰਿਆ ਨਹੀਂ, ਸੱਚ ਦਿਆਂ ਕਾਤਲਾਂ ਤੋਂ ਖੋਹਕੇ ਲੈ ਚਾਹੇ ਮੈਥੋਂ ਦੂਰ।

ਖੋਹਕੇ.....

ਲੋਕ ਮੈਨੂੰ ਚੁੱਪ ਕਰਕੇ ਸੁਣ ਰਹੇ ਸਨ, ਉਦਾਸੀ ਦੇ ਚਿਹਰੇ ਉੱਪਰ ਖੁਸ਼ੀ ਅਤੇ ਜੋਸ਼ ਰੁਮਕ ਰਿਹਾ ਸੀ। ਉਹ ਮਸਤੀ ਵਿੱਚ ਸਿਰ ਮਾਰ ਰਿਹਾ ਸੀ ਅਤੇ ਕਦੇ "ਹੂੰ" ਆਖ ਦਿੰਦਾ ਸੀ। ਜਦੋਂ ਮੈਂ ਗਾ ਹੱਟਿਆ, ਖੂਬ ਤਾੜੀਆਂ ਵਸੂਲੀਆਂ ਤਾੜੀਆਂ ਦੀ ਗੂੰਜ ਵਿੱਚ ਮੈਂ ਇੱਕ ਹੁਲਾਰੇ ਵਰਗੇ ਨਸ਼ੇ ਨਾਲ ਸਟੇਜ ਤੋਂ ਹੇਠਾਂ ਉੱਤਰ ਆਇਆ।

## ਤੁਰਿਆ! ਮੇਰੇ ਮਗਰ :

ਜਦੋਂ ਮੈਂ ਉਦਾਸੀ ਦੇ ਕੋਲ ਦੀ ਲੰਘਣ ਲੱਗਾ। ਉਸਨੇ ਉੱਠਕੇ ਮੈਨੂੰ ਜੱਫੀ ਪਾ ਲਈ। ਤੇ ਕਿਹਾ, "ਯਾਰ ਸੁਆਦ ਆ ਗਿਆ। "ਤੁਰਿਆ ਮੇਰੇ ਮਗਰ"। ਉਹ ਬਾਹਰ ਨੂੰ ਤੁਰ ਪਿਆ। ਮੈਂ ਉਸਦੇ ਮਗਰ ਤੁਰ ਪਿਆ। ਲੋਕ ਉਸ ਨਾਲ ਹੱਥ ਮਿਲਾ ਰਹੇ ਸਨ ਤੇ ਮੇਰੇ ਨਾਲ ਵੀ। ਮੈਨੂੰ ਲੋਕਾਂ ਵੱਲੋਂ ਪ੍ਰਵਾਨਿਤ ਸ਼ਾਇਰ ਤੇ ਗਾਇਕ ਨਾਲ ਤੁਰਕੇ ਮਾਣ ਮਹਿਸੂਸ ਹੋ ਰਿਹਾ ਸੀ। ਜਦੋਂ ਉਹ ਬਾਹਰ ਟੀ ਸਟਾਲ ਵੱਲ ਤੁਰ ਪਿਆ ਤਾਂ ਉਸਨੇ ਪਿਛਾਂਹ ਮੁੜਕੇ ਤੱਕਿਆ ਤੇ ਮਿੰਨਾ ਜਿਹਾ ਹੱਸਕੇ ਕਿਹਾ, "ਯਾਰ! ਤੂੰ ਤਾਂ ਸੱਚੀਂ ਮੇਰੇ ਮਗਰ ਤੁਰ ਪਿਆ"

"ਬਾਈ ਜੀ ਤੁਹਾਡਾ ਹੁਕਮ ਸੀ ਆ ਗਿਆ"

"ਉਏ! ਕਮਲਿਆ ਮੈਂ ਇਉਂ ਨਹੀਂ ਸੀ ਕਿਹਾ। ਚੰਗਾ ਆਜਾ ਚਾਹ ਪੀਨੇ ਆਂ ਘੁੱਟ ਘੁੱਟ।"

"ਨਾ ਫੇਰ ਕਿਵੇਂ ਕਿਹਾ ਸੀ?"

"ਮੇਰਾ ਮਤਲਬ ਸੀ ਇਨਕਲਾਬੀ ਗੀਤ ਲਿਖਣ ਤੇ ਗਾਉਣ ਲਈ ਮੇਰੇ ਮਗਰ ਆ ਜਾ। ਮੈਨੂੰ ਤੇਰੀ ਲਿਖਤ ਅਤੇ ਆਵਾਜ਼ ਤੋਂ ਬਹੁਤ ਆਸਾਂ ਨੇ। ਜੇ ਇਨਕਲਾਬ ਦਾ ਰਾਹ ਫੜਿਐ। ਤੁਰਦਾ ਰਹੀਂ। ਮੰਜ਼ਿਲ ਮਿਲੂਗੀ ਇੱਕ ਦਿਨ ਜ਼ਰੂਰ। ਉਸਨੇ ਮੈਨੂੰ ਜੱਫੀ ਵਿੱਚ ਲੈ ਕੇ ਟੀ ਸਟਾਲ ਵੱਲ ਰੁੱਖ ਕਰ ਲਿਆ। ਮੇਰੇ ਮਨ ਦੀ ਖੁਹਾਇਸ਼ ਪੂਰੀ ਹੋ ਗਈ। ਮੈਨੂੰ ਇਉਂ ਲੱਗਿਆ ਜਿਵੇਂ ਕਿਸੇ ਬਜ਼ੁਰਗ ਨੇ ਮੇਰਾ ਸਿਰ ਪਲੋਸ ਦਿੱਤਾ ਹੋਵੇ। ਅੱਜ ਵੀ ਉਦਾਸੀ ਦੀ ਦਿੱਤੀ ਅਸੀਸ ਮੇਰੇ ਅੰਗ ਸੰਗ ਹੈ। ਇਹ ਘੜੀ ਮੈਨੂੰ ਸੂਹੇ ਸ਼ਗਨਾਂ ਵਰਗੀ ਲੱਗੀ।

## ਇਸਲਾਹ

ਅਸੀਂ ਚਾਹ ਪੀ ਕੇ ਗਰਾਉਂਡ ਵੱਲ ਹੋ ਤੁਰੇ। ਮੈਂ ਉਦਾਸੀ ਨਾਲ ਤੁਰਿਆ ਫਿਰਦਾ ਪੂਰਾ ਗਿੱਠ ਉੱਚਾ ਮਹਿਸੂਸ ਕਰ ਰਿਹਾ ਸਾਂ। ਉਹ ਧਰਤੀ ਵੱਲ ਝਾਕਦਾ ਤੁਰ ਰਿਹਾ ਸੀ, ਜਿਵੇਂ ਕੁਝ ਸੋਚ ਰਿਹਾ ਹੋਵੇ। ਇੱਕ ਦਮ ਨੀਂਦ ਵਿੱਚ ਜਾਗਣ ਵਾਂਗ ਬੋਲਿਆ, "ਹਾਂ। ਸੱਚ ਧੌਲ਼ੇ ਯਾਰ ਮੈਨੂੰ ਗੀਤ ਦਾ ਮੁੱਖੜਾ ਸੁਣਾ।

"ਖੋਹਲਿਉ ਨਾ ਵਾਲ ਮੇਰੇ, ਭੰਨਿਉ ਨਾ ਚੂੜੀਆਂ ਤੇ ਪੂੰਝਿਉ ਨਾ ਮਾਂਗ ਦਾ ਸੰਧੂਰ।

ਮੇਰਾ ਕੰਤ ਮਰਿਆ ਨਹੀਂ ਯੁੱਗ ਦਿਆਂ ਕਾਤਲਾਂ ਤੋਂ, ਖੋਹਕੇ ਲੈ ਗਏ ਭਾਵੇਂ ਮੈਥੋਂ ਦੂਰ।

ਮੇਰੇ ਗੀਤ ਵਿੱਚ "ਯੁੱਗ" ਸ਼ਬਦ ਵਰਤਿਆ ਸੀ।

"ਯਾਰ ਯੁੱਗ ਦੀ ਥਾਵੇਂ ਸੱਚ ਕਰਲੈ। ਤੇਰਾ ਗੀਤ "ਸੱਚ" ਨੂੰ ਅਮਰ ਕਰਦੈ।

ਸੱਚ ਹੀ ਹਮੇਸ਼ਾ ਅਮਰ ਹੁੰਦਾ ਹੈ, ਜ਼ਾਲਮ ਤਾਂ ਸੱਚ ਦਾ ਖ਼ੁਰਾ ਖੋਜ ਮਿਟਾਉਣੇ ਦੀ ਕੌਸ਼ਿਸ਼ ਕਰਦਾ ਹੈ। ਪਰ 'ਸੱਚ" ਜ਼ਾਲਮ ਦਾ ਹਰ ਦੁੱਖੜਾ ਜ਼ਰਦੇ ਮਿੰਨਾ ਮਿੰਨਾ ਮੁਸਕਰਾ ਕੇ ਉੱਭਰ ਪੈਂਦਾ ਹੈ ਤੇ ਜ਼ੁਲਮ ਨੂੰ ਹਰਾਅ ਸੁੱਟਦਾ ਹੈ, ਤੇਰੇ ਗੀਤ ਅੰਦਰ ਇਨੇ ਸੱਚ ਦੀ ਜੁਆਲਾ ਹੈ, ਅੱਗ ਹੈ। ਮੈਂ ਕਾਪੀ ਕੱਢਕੇ ਯੁੱਗ ਦੀ ਥਾਂਵੇ "ਸੱਚ" ਕਰ ਲਿਆ।

"ਏਹਦੀ ਤਰਜ ਕੀਹਨੇ ਬਣਾਈ ਐ?"

"ਬਾਈ ਜੀ! ਅਹੀਰ ਭੈਰਵੀਂ ਰਾਗ ਵਿੱਚ ਇਹਦੀ ਬੰਦਸ਼ ਵੀ ਮੈਂ ਹੀ ਕੀਤੀ ਹੈ।"

"ਹੈਂ ਤੂੰ ਰਾਗ ਵੀ ਜਾਣਦੈਂ? ਹਾਂ ਸੱਚ ਬਈ! ਖਾਨਦਾਨੀ ਵਿਰਸੇ ਬਾਬੇ ਮਰਦਾਨੇ ਵਾਲਾ। ਵਰਤ ਵਿਰਸੇ ਨੂੰ ਦੱਬਕੇ। ਵਿਰਸੇ ਨਾਲੋਂ ਟੁੱਟਕੇ ਅਸੀਂ ਇਨਕਲਾਬ ਨਹੀਂ ਕਰ ਸਕਦੇ ਪਰ ਵਿਰਸੇ ਨੂੰ ਰੋਈਂ ਵੀ ਨਾ। ਬੱਸ ਉੱਥੇ ਕੁ ਤੱਕ ਵਰਤ ਜਿੰਨਾ ਕੁ ਇਨਕਲਾਬ ਦੇ ਹੱਕ 'ਚ ਭੁਗਤਦਾ ਹੈ। ਮਰਿਆਂ ਨੂੰ ਮਾਰੀਆਂ ਹਾਕਾਂ ਨੇ ਕੁਝ ਨਹੀਂ ਸੰਵਾਰਨਾ ਪਰ ਸਿੰਬਲ ਦੇ ਤੌਰ ਤੇ ਆਪਾਂ ਸਾਡੇ ਇਤਿਹਾਸਕ ਸਮਾਜਿਕ ਇੱਥੋਂ ਤੱਕ ਕਿ ਮਿਥਹਾਸਿਕ ਨਾਇਕਾਂ ਨੂੰ ਜ਼ਰੂਰ ਵਰਤਣਾ ਹੈ। ਤੈਨੂੰ ਆਪਣੀ ਗਲ ਕਹਿਣੀ ਸੌਖੀ ਰਹੂ ਤੇ ਲੋਕਾਂ ਦੇ ਵੱਧ ਸਮਝ ਵਿੱਚ ਆਉਂ। ਮੈਂ ਤੇਰੇ ਸ਼ਾਇਰੀ ਦੀ ਸ਼ੈਲੀ ਤੋਂ ਖੁਸ਼ ਹਾਂ। ਤੇਰੀ ਆਵਾਜ਼ ਦਾ ਦੀਵਾਨਾ ਹਾਂ। ਫੇਰ ਅਸੀਂ ਇਨਕਲਾਬੀ ਸਟੇਜਾਂ ਤੇ ਆਮ ਮਿਲਣ ਲੱਗ ਪਏ। ਉਹ ਧੌਲੇ ਜਦੋਂ ਵੀ ਆਉਂਦਾ ਸਾਡੇ ਘਰੇ ਜ਼ਰੂਰ ਆਉਂਦਾ। ਅਸੀਂ ਦੇਰ ਰਾਤ ਤੱਕ ਗੱਲਾਂ ਕਰਦੇ ਰਹਿੰਦੇ।

## ਜਦੋਂ ਮੈਂ ਉਦਾਸੀ ਲੁੱਟ ਲਿਆ

ਸਾਲ ਤਾਂ ਪੱਕੀ ਤਰ੍ਹਾਂ ਯਾਦ ਨਹੀਂ ਪਰ ਪਿੰਡ ਸੀ ਬੁੱਢੀ ਮਾੜੀ ਨੇੜੇ ਜੀਵਨ ਨਗਰ ਜ਼ਿਲ੍ਹਾ ਸਿਰਸਾ। ਇਨ੍ਹਾਂ ਪਿੰਡਾਂ ਵਿੱਚ ਹੀ ਉਦਾਸੀ ਖੇਡਿਆ ਪਲਿਆ, ਪੜ੍ਹਿਆ ਸੀ। ਗੁਰਦਾਸ ਘਾਰੂ ਤੇ ਪਰਕਾਸ਼ ਦਾ ਪਰਿਵਾਰ ਅਜੇ ਵੀ ਜੀਵਨ ਨਗਰ ਰਹਿੰਦੇ ਹਨ। ਪਿੰਡ ਬੁੱਚੀਮਾੜੀ ਸੰਤ ਤਰਨ ਸਿੰਘ ਵਹਿਮੀ ਦਾ ਪਿੰਡ ਹੈ। ਸੰਤ ਤਰਨ ਸਿੰਘ

ਵਹਿਮੀ ਨਾਮਧਾਰੀ ਨਾਮ ਲੇਵਾ ਇਤਿਹਾਸਕਾਰ ਤੇ ਕਵੀ ਸਨ। ਉਨ੍ਹਾਂ ਆਪਣੀ ਵਸੀਅਤ ਵਿੱਚ ਲਿਖਿਆ ਸੀ ਕਿ ਉਨ੍ਹਾਂ ਦੀ ਬਰਸੀ ਉੱਤੇ ਕਵੀ ਦਰਬਾਰ ਕਰਵਾਇਆ ਜਾਇਆ ਕਰੇ, ਆਪ ਜੀ ਨਾਮਧਾਰੀ ਸੰਪਰਦਾ ਅੰਦਰ ਬਤੌਰ ਇਤਿਹਾਸਕਾਰ, ਕਵੀ ਹੋਣ ਕਰਕੇ ਇੱਕ ਵਿਸ਼ੇਸ਼ ਸਥਾਨ ਰੱਖਦੇ ਸਨ। ਆਪ ਜੀ ਦੇ "ਕੂਕਾ ਇਤਿਹਾਸ" ਲਿਖਿਆ ਹੈ। ਹਰਿਆਣਾ ਸਰਕਾਰ ਵੱਲੋਂ ਉਨ੍ਹਾਂ ਦੇ ਨਾਂ 'ਤੇ ਪੁਰਸਕਾਰ ਵੀ ਦਿੱਤਾ ਜਾਂਦਾ ਹੈ। ਉਨ੍ਹਾਂ ਦੀ ਬਰਸੀ ਸੀ। ਉਨ੍ਹਾਂ ਦੇ ਵੱਡੇ ਸਪੁੱਤਰ ਸਾਧੂ ਸਿੰਘ ਕਿਸਾਨ ਜੋ ਕਵੀ ਹਨ ਤੇ ਮਾਸਟਰ ਅਮਰੀਕ ਸਿੰਘ ਜੀ ਜੋ ਗ਼ਜ਼ਲਗੋ ਹਨ, ਉਨ੍ਹਾਂ ਦੇ ਰਿਸ਼ਤੇਦਾਰ ਹਨ। ਦੋਹਾਂ ਨੇ ਨਾਮਧਾਰੀ ਸਾਹਿਤ ਸਭਾ ਜੀਵਨ ਨਗਰ ਰਾਹੀਂ ਕਵੀ ਦਰਬਾਰ ਰੱਖਿਆ ਸੀ ਜਿਸ ਵਿੱਚ ਦੀਪਕ ਜੈਤੋਈ, ਸੰਤ ਰਾਮ ਉਦਾਸੀ ਅਤੇ ਮੈਂ ਬਤੌਰ ਮਹਿਮਾਨ ਕਵੀ ਬੁਲਾਏ ਹੋਏ ਸਨ। ਨਾਮਧਾਰੀ ਸਾਹਿਤ ਸਭਾ ਦੇ ਸਾਰੇ ਮੈਂਬਰਾਨ ਗਾਇਕੀ ਦੇ ਮੁਰ-ਸੁਰ ਤੋਂ ਚੰਗੀ ਤਰ੍ਹਾਂ ਜਾਣੂੰ ਹਨ। ਹਰ ਕਵੀ ਦਰਬਾਰ ਵਿੱਚ ਸਾਜ਼ ਸਟੇਜ ਦਾ ਸ਼ਿੰਗਾਰ ਹੁੰਦੇ ਹਨ ਤੇ ਉਸ ਦਿਨ ਸਟੇਜ ਉੱਪਰ ਹਰਮੋਨੀਅਮ, ਢੋਲਕ ਤਬਲਾ ਤੇ ਸਾਜਿੰਦੇ ਹਾਜ਼ਰ ਸਨ। ਮੈਂ ਪਹਿਲਾਂ ਹੀ ਜਾ ਕੇ ਸਾਜਿੰਦਿਆਂ ਨੂੰ ਆਪਣੇ ਗੀਤਾਂ ਦਾ (ਸਕੇਲ) ਦੱਸ ਦਿੱਤਾ ਤੇ ਇੱਕ-ਇੱਕ ਪਹਿਰੇ ਦੀ ਰੀਹਰਸਲ ਵੀ ਕਰ ਲਈ।

ਅੱਜ ਦੀ ਤਾਰੀਖ਼ ਤੱਕ ਜਦੋਂ ਕਿਤੇ ਵੀ ਮੈਂ ਆਪਣਾ ਪ੍ਰੋਗਰਾਮ ਸ਼ੁਰੂ ਕੀਤਾ ਹੈ ਤਾਂ ਰਵਾਇਤੀ ਕਵੀਸ਼ਰਾਂ ਅਤੇ ਢਾਡੀਆਂ ਵਾਂਗੂੰ ਉਦਾਸੀ ਦੀ ਪ੍ਰਸਿੱਧ ਬੈਂਤ "ਚੜ੍ਹਨ ਵਾਲਿਉ ਹੱਕਾਂ ਦੀ ਭੇਟ ਉੱਤੇ" ਨੂੰ ਪਹਿਲ ਦੇ ਅਧਾਰਤ ਤੇ ਗਾ ਕੇ "ਮੰਗਲਾਂ ਚਰਨ" ਕਹਿੰਦਾ ਹਾਂ। ਅਸੀਂ ਬਾਹਰਲੇ ਕਵੀਆਂ ਨੇ ਤਿੰਨ-ਤਿੰਨ ਗੀਤ ਕਹਿਣੇ ਸਨ। ਮੇਰੀ ਵਾਰੀ ਆਈ ਤਾਂ ਮੈਂ ਕਿਹਾ, "ਪੇਸ਼ ਕਰ ਰਿਹਾ ਹਾਂ ਉਦਾਸੀ ਸਾਹਿਬ ਦੀ ਰਚਨਾ।" ਉਦਾਸੀ ਸਟੇਜ ਉੱਪਰ ਬੈਠਾ ਸੀ। ਬੋਲਿਆ ਬਈ ਵਾਹ! ਕਮਾਲ ਹੈ ਮਿੱਤਰਾ।" ਮੇਰਾ ਉਤਸ਼ਾਹ ਵੱਧ ਗਿਆ। ਹਾਰਮੋਨੀਅਮ ਨੇ ਸੁਰ ਵਿਖਾਇਆ। ਤਬਲੇ ਵਾਲੇ ਨੇ ਮਿੰਨੀ ਮਿੰਨੀ ਖੁੱਲ੍ਹੀ ਥਾਪ ਲਾਉਣੀ ਸ਼ੁਰੂ ਕਰ ਦਿੱਤੀ। ਮੈਨੂੰ ਉਤਸ਼ਾਹ ਸੀ। ਉਦਾਸੀ ਵਿੱਚ ਬੈਠਾ ਸੀ। ਉਸੇ ਦੀ ਰਚਨਾ ਕਹਿਣੀ ਸੀ ਦੂਜੇ ਸਰੋਤੇ ਵੀ "ਹੰਸ ਸਰੋਤੇ" ਸਨ ਕਾਗ ਨਹੀਂ। ਮੈਂ ਅਲਾਪ ਲੈ ਕੇ ਪਹਿਲੇ "ਕਾਲੇ" ਤੋਂ ਸ਼ੁਰੂ ਕਰ ਲਈ ਬੈਂਤ। ਹਵਾਈ ਕਿਲਾ ਉਸਰ ਗਿਆ। ਮੈਂ ਗਰਾਰੀਆਂ, ਮੁਰਕੀਆਂ ਪਾਉਣੀ ਸ਼ੁਰੂ ਕਰ ਦਿੱਤੀਆਂ। ਇਨਾਮ ਆਉਣ ਲੱਗ ਪਏ। ਮੈਂ ਲੈਅ ਵਿੱਚ ਲੈਅ ਹੋ ਗਿਆ। ਮੇਰੇ ਉੱਪਰ ਮਸਤੀ ਦਾ ਆਲਮ ਸਿਰਜਿਆ ਗਿਆ। ਮੈਂ ਬੈਂਤ ਨਾਲ ਬੈਂਤ ਹੋ ਗਿਆ। ਪੂਰੀ ਬੁਲੰਦੀ ਤੇ ਜਾ ਕੇ ਮੈਂ ਗਾਇਣ ਬੰਦ ਕਰ ਦਿੱਤਾ। ਤਬਲੇ ਦੀ ਆਖਰੀ ਥਾਪ ਨਾਲ ਹੀ ਉਦਾਸੀ ਉੱਠ ਖੜ੍ਹਾ ਹੋਇਆ ਉਸਨੇ ਮੈਨੂੰ ਜੱਫੀ ਵਿੱਚ ਲੈ ਕੇ ਕਿਹਾ, "ਉਏ ਮੁੰਡਿਆ ਲੁੱਟ ਲਿਆ ਉਏ। ਉਦਾਸੀ ਤੇ ਸਾਰਾ ਮੇਲਾ।"

"ਧੰਨ! ਧੰਨ ਹੋ ਗਈ। ਕਰਤੀ ਯਾਦ ਰੂਹ ਖੁਸ਼ ਧੌਲੇ ਤੂੰ ਮੇਰੀ ਰੀਝ ਪੂਰੀ ਕਰਤੀ। ਮੇਰੀ ਇੱਛਾ ਸੀ ਕਿ ਕੋਈ ਕਲਾਕਾਰ ਮੈਨੂੰ ਸਾਜ਼ਾਂ ਨਾਲ ਗਾਵੇ। ਅਨੰਦ ਆ ਗਿਆ। ਤੂੰ ਮੇਰੇ ਗੀਤ ਨਾਲ ਪੂਰਾ ਇਨਸਾਫ਼ ਕੀਤਾ ਹੈ।" ਫੇਰ ਉਸਨੇ ਪੰਜਾਂ ਦਾ ਨੋਟ ਮੇਰੇ ਸਿਰ ਉਪਰੋਂ ਵਾਰਿਆ ਤੇ ਮੇਰੀ ਜੇਬ ਵਿੱਚ ਪਾ ਦਿੱਤਾ। ਮੈਨੂੰ ਆਨੰਦਤ ਕਰਕੇ ਉਹ ਮਾਇਕ ਉੱਪਰ ਚਲਾ ਗਿਆ ਤੇ ਕਿਹਾ, "ਕਿ ਮੇਰੀ ਫਰਮਾਇਸ਼ ਹੈ ਕਿ ਧੌਲਾ, ਮਾਏ ਨੀ ਮਾਏ ਮੇਰੇ ਦਿਲਾਂ ਦੀਏ ਮਹਿਰਮੇ, ਬੁੱਝ ਮੇਰੀ ਮੁੱਠੀ ਵਿੱਚ ਕੀ? ਗੀਤ

ਗਾਏ।

ਇਹ ਗੀਤ ਹਰ ਬਰਸੀ ਉੱਤੇ ਮੈਥੋਂ ਖਾਸ ਤੌਰ ਤੇ ਨਾਮਧਾਰੀ ਸੰਗਤ ਦੀਆਂ ਬੀਬੀਆਂ ਸੁਨਣ ਵੇਲੇ ਮੁੱਕੀ ਉੱਚੀ ਕਰਕੇ ਫਰਮਾਇਸ਼ ਕਰਨ ਲੱਗ ਪਈਆਂ। ਕਾਰਨ ਸੀ ਉਦਾਸੀ ਦੇ ਦਿੱਤੇ ਪਿਆਰ ਸਦਕੇ॥

ਉਦਾਸੀ ਨੂੰ ਸਟੇਜਾਂ ਉੱਪਰ ਮੈਂ ਸਭ ਤੋਂ ਪਹਿਲਾਂ ਸਾਜ਼ਾਂ ਨਾਲ ਗਾਇਆ ਤੇ ਲੱਗਭੱਗ ਸਾਰਾ ਗਾਇਆ ਹੈ। ਉਸਨੂੰ ਰਿਕਾਰਡ ਵੀ ਮੈਂ ਹੀ ਪਹਿਲਾ ਆਪਣੀ ਆਵਾਜ਼ ਵਿੱਚ ਕੀਤਾ ਹੈ। ਸਾਲ 1995 ਵਿੱਚ ਮੈਂ ਗੁਰਸ਼ਰਨ ਭਾਅ ਜੀ ਸਦਕਾ ਅਮਰੀਕਾ, ਕੈਨੇਡਾ ਇੰਗਲੈਂਡ ਗਿਆ। ਉੱਥੇ ਦੇ ਲੋਕਾਂ ਵੀ ਮੈਥੋਂ ਉਦਾਸੀ ਹੀ ਵੱਧ ਸੁਣਿਆ, ਚਾਹੇ ਮੈਂ ਮਹਿੰਦਰਪਾਲ ਭੱਠਲ ਤੇ ਪਾਸ਼ ਨੂੰ ਵੀ ਗਾਇਆ। ਅਜੇ ਵੀ ਵੱਧ ਉਦਾਸੀ ਨੂੰ ਹੀ ਗਾਉਂਦੇ ਹਾਂ। ਮੈਨੂੰ ਇਸਤੇ ਮਾਣ ਹੈ।

## ਤੋਬਾ! ਤੋਬਾ! ਅੜੀ ਤੇ ਤੜੀ

ਬਾਬਾ ਜੈਤੋਈ ਤੇ ਉਦਾਸੀ ਦੀ ਪੀਣ ਵਾਲੀ ਆਦਤ ਨੂੰ ਸਾਧੂ ਸਿੰਘ ਕਿਸਾਨ ਹੋਰੀਂ ਜਾਣਦੇ ਸਨ। ਇਸ ਕਰਕੇ ਉਨ੍ਹਾਂ ਸਾਡਾ ਉਤਾਰਾ ਕਾਮਰੇਡ ਰਾਜ ਸਿੰਘ ਦੇ ਘਰੇ ਕਰ ਦਿੱਤਾ। ਕਾਮਰੇਡ ਖੁੱਲ੍ਹਾ ਸੀ। ਰਾਤ ਨੂੰ ਪੀਣ ਦਾ ਦੌਰ ਸ਼ੁਰੂ ਹੋ ਗਿਆ। ਮੈਂ ਨੀਮ ਗੁਲਾਬੀ ਹੋ ਗਿਆ। ਸਾਹਿਤਕ ਮਾਹੌਲ ਸੀ ਬਾਬਾ ਜੈਤੋਈ ਪੁਰਾਣੀਆਂ ਯਾਦਾਂ ਤਾਜ਼ਾ ਕਰ ਰਹੇ ਸਨ। ਮੈਂ ਉਦਾਸੀ ਨੂੰ ਕਿਹਾ, "ਬਾਈ ਜੀ! ਤੁਹਾਡੇ ਅੱਜ ਵਾਲੇ ਤੀਜੇ ਗੀਤ ਦੀਆਂ ਦੋ ਲਾਇਨਾਂ ਦੇ ਅਰਥ ਮੈਨੂੰ ਠੀਕ ਨਹੀਂ ਲੱਗੇ।"

"ਕੀ? ਅਰਥ ਠੀਕ ਨਹੀਂ ਲੱਗੇ। ਉਏ! ਕੱਲ੍ਹ ਦੀ ਭੂਤਨੀ ਸਿਵਿਆਂ 'ਚ ਅੱਧ। ਮੇਰੀਆਂ ਲਾਈਨਾਂ ਠੀਕ ਨਹੀਂ ਲੱਗੀਆਂ। ਗੱਲ ਕੀਹਦੇ ਨਾਲ ਕਰਦੈ। ਉਦਾਸੀ ਦੀ ਹਰ ਲਾਈਨ ਵਿੱਚ ਅਰਥ ਹੈ।" ਬਾਈ ਜੀ ਮੈਂ ਇਉਂ ਨਹੀਂ ਕਹਿੰਦਾ। ਤੁਹਾਡੀ ਕਵਿਤਾ ਤੇ ਗੀਤਾਂ ਦਾ ਸਾਨੀ ਕੋਈ ਨਹੀਂ ਪਰ ਮੈਨੂੰ ਸ਼ੱਕ ਜਿਹਾ ਪੈ ਗਿਆ। ਹੋ ਸਕਦੈ ਮੈਂ ਗਲਤ ਹੋਵਾਂ।

"ਤੂੰ ਠੀਕ ਹੋ ਹੀ ਨਹੀਂ ਸਕਦੈ। ਪਰ ਬਕ ਤਾਂ ਸਹੀ"
"ਜਿਵੇਂ ਵਿਹੜੇ ਵਿੱਚ ਬੈਠੀ ਮੇਰੇ ਵੀਰ ਦੀ ਮਕਾਣ ਵੇ
ਆਈਆਂ ਕੁੜਮੱਤਾਂ, ਮੇਰੀ ਭਾਬੀ ਨੂੰ ਵਿਰਾਣ ਵੇ!"
"ਫੇਰ ਗਲਤੀ ਕੀ ਹੈ, ਦੱਸ ਤਾਂ ਸਹੀ ਵੱਡਿਆ ਪੜਚੋਲੀਆ।"

"ਬਾਈ ਜੀ! ਗਲਤੀ ਮੈਨੂੰ ਇਉਂ ਲੱਗਦੀ ਐ! ਬਈ ਮੌਤ ਨੌਜਵਾਨ ਦੀ ਹੋਈ ਐ।" ਮੇਰੇ ਜੁਆਨ ਦੀ ਭੈਣ ਦਾ ਪਾਤਰ ਬੋਲਦਾ ਹੈ। ਮਕਾਣ ਉਸਦੇ ਸੋਹਰਿਆਂ ਤੋਂ ਆਈ ਹੋਈ ਹੈ। ਇਸਨੂੰ ਸੋਹਰਿਆਂ ਦੀ ਮਕਾਣ ਆਖਦੇ ਨੇ। ਕੜਮੱਤਾਂ ਤਾਂ ਕੁੜਮ ਮਰੇ ਤੋਂ ਆਉਂਦੀਆਂ ਨੇ। ਮੈਨੂੰ ਲੱਗਦਾ ਕੁੜਮੱਤ ਦਾ ਛੰਦੀ ਸੇਧ ਕਿਵੇਂ ਕੁੜਮ+ਮੌਤ ਹੋਵੇ। ਕੁੜਮ ਦੀ ਮੌਤ ਵੇਲੇ ਜਿਹੜੀ ਮਕਾਣ ਆਉਂਦੀ ਐ। ਉਸਨੂੰ ਕੁੱੜਮਤ ਆਖਦੇ ਨੇ। ਉਸ ਮਕਾਣ ਵਿੱਚ ਤਾਂ ਪੰਜਾਬੀ ਸੱਭਿਆਚਾਰ ਵਿੱਚ ਮੱਛਰੀਆਂ ਤੀਵੀਆਂ ਆਉਂਦੀਆਂ ਨੇ, ਉਥੇ ਤਾਂ ਵੈਣ ਸਿੱਠਣੀਆਂ ਵਰਗੇ ਪੈਂਦੇ ਨੇ ਜਿਵੇਂ : ਭੋਲਿਆ ਤੇਰਾ

ਬਾਪੂ ਮਰ ਗਿਆ, ਤੇਰੇ ਬੇਬੇ ਕੀਹਨੂੰ ਖ਼ਸਮ ਬਣਾਊ ਵੇ ਭੋਲਿਆ। ਖਿੱਲਾਂ ਸਿਟਦੀਆਂ ਆਉਂਦੀਆਂ ਨੇ। ਲੋਕਾਂ ਦੇ ਪਰਨਾਲੇ ਪੱਟਣ ਤਾਂਈ ਜਾਂਦੀਆਂ ਨੇ। ਅਗਲੇ ਵੀ ਲੱਡੂ ਜਲੇਬੀਆਂ ਪਕਾ ਕੇ "ਹੰਕਾਮਾ" ਧਰਦੇ ਨੇ। ਧੀ ਦੇ ਪੇਕੇ ਧੀ ਨੂੰ ਟੂੰਮਾਂ ਪਾਉਂਦੇ ਨੇ ਤੇ ਜੁਆਈ ਨੂੰ ਕੜਾ। ਜਦੋਂ ਮੂੰਹ ਪੱਲਾ ਪਾ ਕੇ ਵੈਣ ਪਾਉਂਦੀਆਂ ਨੇ ਤਾਂ ਰੰਡੀ ਹੋਈ ਕੁੜਮਣੀ ਸੁਣਕੇ ਧਰ ਦਿੰਦੀਆਂ ਨੇ। ਪਰ ਗੀਤ ਅੰਦਰ ਤਾਂ ਮੌਤ ਨੌਜੁਆਨ ਦੀ ਹੋਈ ਐ। ਇੱਥੇ ਕੁੜਮਤ ਸ਼ਬਦ ਠੀਕ ਨਹੀਂ ਹੈ। ਮਕਾਣਾਂ ਠੀਕ ਹੈ। ਇਹ ਇਉਂ ਹੋ ਸਕਦਾ ਸੀ।

"ਵਿਹੜੇ ਵਿੱਚ ਬੈਠੀ ਵੀਰ ਦੀ ਮਕਾਣ ਵੇ।
ਆਏ ਉਹਦੇ ਮਾਪੇ ਮੇਰੀ ਭਾਬੀ ਨੂੰ ਵਿਰਾਣ ਵੇ।"

"ਹੋਈ ਈ....ਨਹੀਂ ਸਕਦਾ। ਮੈਂ ਗਲਤ ਹੋਵਾਂ। ਉਹ ਕੁੜਮੱਤ ਹੀ ਹੁੰਦੀ ਹੈ। ਇਸੇ ਨੂੰ ਕੁੜਮੱਤ ਕਹਿੰਦੇ ਨੇ। ਤੂੰ ਕੱਲ੍ਹ ਦਾ ਛੋਕਰਾ ਤੈਨੂੰ ਕੀ ਪਤੈ।

"ਨਹੀਂ ਉਦਾਸੀ ਮੁੰਡਾ ਠੀਕ ਕਹਿੰਦੈ। ਇੱਥੇ ਕੁੜਮੱਤ ਠੀਕ ਨਹੀਂ। ਤੂੰ ਗਲਤੀ ਸੁਧਾਰ ਲੈ। ਕੀ ਹੋਇਆ ਜੇ ਇਸਦੀ ਉਮਰ ਘੱਟ ਹੈ। ਪਰ ਹੈ ਇਹ ਠੀਕ।"

"ਤੂੰ ਆਪਣੀ ਗ਼ਜ਼ਲ ਵਾਸਤੇ ਦਿੰਦਾ ਰਿਹਾ ਕਰ ਇਸਨੂੰ ਸਲਾਹਾਂ। ਸ਼ਬਦ ਕਬਾਬ ਸ਼ਬਾਬ ਦੀ ਗੱਲ ਕਰਨ ਵਾਲਾ ਉਹ ਵੀ ਬੁੱਢੇ ਵਾਰੇ ਤੈਨੂੰ ਕੀ ਪਤੈ ਲੋਕ-ਪੱਖੀ ਸ਼ਾਇਰੀ ਦਾ।"

"ਚੱਲ ਉਹ ਤਾਂ ਠੀਕ ਐ। ਯਾਰ! ਚਾਹੇ ਮੈਂ ਗ਼ਜ਼ਲਾਂ ਇਸੇ ਮਜ਼ਬੂਨ ਤੇ ਕਹਿੰਦਾ ਹਾਂ। ਪਰ ਸਭਿਆਚਾਰ ਦੀ ਸਮਝ ਤਾਂ ਮੈਨੂੰ ਵੀ ਐ।"

ਉਦਾਸੀ ਦੀਆਂ ਗੱਲਾਂ ਅਤੇ ਚਿਹਰੇ ਦੀ ਦਿੱਖ ਤੋਂ ਮੈਨੂੰ ਲੱਗਿਆ ਕਿ ਉਹ ਲੜਾਈ ਦੇ ਮੂਡ ਵਿੱਚ ਹੈ। ਮੈਂ ਹਾਲਾਤ ਨੂੰ ਪਲਟਾ ਦੇਣ ਲਈ ਉਸਨੂੰ ਕਿਹਾ, "ਚੱਲ ਬਾਈ ਬਾਬੇ ਦੀ ਗੱਲ ਛੱਡ ਤੂੰ ਮੇਰੇ ਨਾਲ ਸ਼ਰਤ ਲਾ ਲੈ।

"ਚੱਲ ਲੱਗੀ ਸੌ ਸੌ ਰੁਪੈ ਦੀ।" ਵੇਖ ਲੈ ਮੈਂ ਨਹੀਂ ਛੱਡਣਾ ਸੌ ਰੁਪਿਆ।

"ਠੀਕ ਐ।" ਉਸਨੇ ਮੇਰੇ ਹੱਥ ਤੇ ਹੱਥ ਮਾਰਿਆ ਤੇ ਕਹਿਣ ਲੱਗਾ। ਇਹਦੇ ਤੇ ਤਾਂ ਮੈਂ ਇਤਬਾਰ ਨਹੀਂ ਕਰਦਾ ਪਰ ਇਹਦਾ ਫੈਸਲਾ ਕੌਣ ਕਰੂ।"

ਕਾਮਰੇਡ ਰਾਜ ਸਿੰਘ ਨੇ ਕਿਹਾ, "ਯਾਰ! ਉਦਾਸੀ! ਫੈਸਲਾ ਕਰਨ ਲਈ ਮੇਰੇ ਕੋਲੇ ਵੱਡਾ ਜੱਜ ਹੈਗਾ।"

"ਕੌਣ?"

"ਮਾਤਾ ਜੀ! ਸਾਰੀ ਉਮਰ ਮਕਾਣਾ ਲਾਹੁੰਦੀ ਹੀ ਮਰ ਗਈ। ਮਾਈ ਤਾਂ ਸਾਈ ਤੇ ਜਾਂਦੀ ਐ ਮਕਾਣੀ।"

"ਚੱਲ ਠੀਕ ਐ" ਉਦਾਸੀ ਨੇ ਪੈੱਗ ਪੀ ਕੇ ਕਿਹਾ।

ਕਾਮਰੇਡ ਰਾਜ ਸਿੰਘ ਮਾਤਾ ਜੀ ਨੂੰ ਬੁਲਾ ਲਿਆਇਆ ਉਨ੍ਹਾਂ ਨਾਲ ਇੱਕ ਹੋਰ ਅਧਖੜ ਤੀਵੀਂ ਸੀ। ਆਉਣ ਸਾਰ ਮੈਂ ਮਾਤਾ ਜੀ ਨੂੰ ਗੱਲ ਸਮਝਾ ਦਿੱਤੀ। ਉਨ੍ਹਾਂ ਨੇ ਫ਼ੈਸਲਾ ਮੇਰੇ ਹੱਕ ਵਿੱਚ ਇਹ ਕਹਿ ਕੇ ਕਰ ਦਿੱਤਾ। "ਹਾਂ ਭਾਈ ਕੁੜਮੱਤ ਤਾਂ ਕੁੜਮ ਮਰੇ ਤੋਂ ਹੀ ਆਉਂਦੇ ਐ। ਇਹ ਮਕਾਣ ਤਾਂ ਸੋਹਰਿਆਂ ਦੀ ਮਕਾਣ ਹੋਈ।" ਫੈਸਲਾ ਕਰਕੇ ਉਹ ਚਲੀਆਂ ਗਈਆਂ। ਮੈਂ ਜਿੱਤ ਗਿਆ। "ਹੁਣ ਲਿਆ ਫੇਰ ਸੌ ਰੁਪਿਆ।"

"ਕਿਹੜਾ ਸੌ! ਮੈਂ ਹਰਿਆ ਹੀ ਨਹੀਂ। ਮੇਰੀ ਲਾਇਨ ਗਲਤ ਹੀ ਨਹੀਂ। ਮਾਤਾ ਜੀ ਨੂੰ ਕੀ ਪਤੈ। ਮੈਂ ਨਹੀਂ ਦਿੰਦਾ ਸੌ ਰੁਪਿਆ। ਫੈਸਲਾ ਤਾਂ ਲੋਕਾਂ ਨੇ ਕਰਨਾ ਹੁੰਦੈ।"

"ਨਾ ਮਾਤਾ ਜੀ ਲੋਕਾਂ ਵਿੱਚੋਂ ਨਹੀਂ।" ਰਾਜ ਸਿੰਘ ਨੇ ਤਨਜ਼ ਨਾਲ ਕਿਹਾ।

"ਬਾਈ ਰਾਜ ਸਿੰਘ ਮੈਂ ਤਾਂ ਲਾਇਨ ਇਉਂ ਹੀ ਰੱਖੂੰ। ਮੇਰੇ ਲੋਕ ਇਸਨੂੰ ਇਉਂ ਹੀ ਕਬੂਲ ਕਰਨਗੇ। ਲੋਕਾਇਤ ਵੱਲੋਂ ਕਬੂਲੀ ਗੱਲ ਹੀ ਪ੍ਰਵਾਨ ਚੜ੍ਹਦੀ ਐ। ਵੇਖ ਲਈ ਮੇਰੀ ਕਹੀ ਗਲ ਨੂੰ ਕਿਸੇ ਨੇ ਕਿੰਤੂ ਨਹੀਂ ਕਰਨਾ। ਤੇ ਫੇਰ ਮੈਂ ਕਿਉਂ ਬਦਲਾਂ।" ਕਹਿ ਕੇ ਉਹ ਆਪਣੇ ਸੱਜੇ ਉੱਪਰ ਜਾ ਪਿਆ। ਕੁਝ ਚਿਰ ਪਿੱਛੋਂ ਉਹ ਗੂੜੀ ਨੀਂਦ ਸੁੱਤਾ ਪਿਆ ਸੀ ਜਿਵੇਂ ਮੈਨੂੰ ਹਰਾ ਕੇ ਸ਼ਾਂਤੀ ਨਾਲ ਸੌਂ ਰਿਹਾ ਹੋਵੇ।

ਉਸਦੇ ਲੋਕ ਪਿਆਰ ਨੇ ਸੱਚੀ ਹੀ ਅੱਜ ਤੱਕ ਇਸ ਗੱਲ ਵੱਲ ਕਿਸੇ ਨੇ ਧਿਆਨ ਨਹੀਂ ਦਿੱਤਾ। ਕਿਸੇ ਵੀ ਪੜਚੋਲ ਕਰਨ ਵਾਲੇ ਡਾਕਟਰ ਦੇ ਇਹ ਲਾਇਨ ਨਿਗ੍ਹਾ ਵਿੱਚ ਨਹੀਂ ਆਈ। ਜਾਂ ਫਿਰ ਉਸਦੀ ਕਹੀ ਗੱਲ ਸਿੱਧ ਹੋ ਗਈ ਕਿ ਉਸਨੂੰ ਲੋਕ ਅਥਾਹ ਪਿਆਰ ਕਰਦੇ ਸਨ। ਉਸਦੀ ਕਹੀ ਹਰ ਗੱਲ ਨੂੰ ਲੋਕਾਂ ਨੇ ਪ੍ਰਵਾਨ ਕੀਤਾ ਹੈ। ਸੱਚੀਂ ਹੀ ਉਹ ਨਕਸਲਬਾੜੀ ਦਾ ਮਹਾਨ ਬੁਲਾਰਾ ਸੀ। ਜੇ ਮੈਂ ਠੀਕ ਹਾਂ ਤਾਂ ਇਸ ਲਾਇਨ ਨੂੰ ਪੰਜਾਬ ਵਿੱਚੋਂ ਦੋ ਮਨੁੱਖ ਹੀ ਬਦਲਵਾ ਸਕਦੇ ਹਨ। ਇੱਕ ਸਾਬਕਾ ਸਰਪੰਚ ਹਰਭਜਨ ਭੋਤਨਾ ਅਤੇ ਦੂਜਾ ਜਸਵੰਤ ਭੋਤਨਾ। ਜਰਨੈਲ ਅਚੱਰਵਾਲ ਸੁਭਾਅ ਦਾ ਨਰਮ ਹੋਣ ਕਰਕੇ ਉਸਨੂੰ ਕਹਿਣ ਵਿੱਚ ਅਸਮੱਰਥ ਹੁੰਦਾ ਪਰ ਇਹ ਵੀ ਆਖ ਦਿੰਦਾ ਤਾਂ ਸ਼ਾਇਦ ਇਹ ਲਾਇਨ ਬਦਲੀ ਜਾ ਸਕਦੀ ਸੀ। ਲੋਕਾਇਤ ਦੇ ਪਿਆਰ ਦੀ ਇਹ ਉੱਚ ਕੋਟੀ ਦਾ ਨਮੂਨਾ ਹੈ। ਲੋਕ ਉਸਨੂੰ ਸ਼ਰਧਾ ਤੋਂ ਵੀ ਉੱਪਰ ਜੇ ਕੋਈ ਸ਼ਬਦ ਹੋਵੇ, ਵਾਲਾ ਪਿਆਰ ਕਰਦੇ ਸਨ। ਉਹ ਪੰਜਾਬ ਦਾ ਲੋਰਕਾ ਸੀ ਤੇ ਉਸਦਾ ਕਾਵਿ ਸੰਸਾਰੀ ਪੱਧਰ ਤੱਕ ਜਾਂਦਾ ਸੀ। ਇਸ ਤਰ੍ਹਾਂ ਲੋਕਾਂ ਨੇ ਉਸਦੇ ਗੀਤਾਂ ਨੂੰ ਆਤਮਸਾਤ ਕੀਤਾ। ਯੂਨੀਵਰਸਿਟੀਆਂ ਦੇ ਮਹਾਂ-ਪੰਡਤ ਅਖਵਾਉਣ ਵਾਲਿਆਂ ਦੀ ਉਦਾਸੀ ਨੂੰ ਕੀ ਪਰਵਾਹ। ਉਹ ਤਾਂ ਲੋਕਾਇਤ ਨੂੰ ਯੂਨੀਵਰਸਿਟੀ ਮੰਨਦਾ ਸੀ।

ਕੁਝ ਸਿਰ ਫਿਰੇ, ਲੋਕਾਂ ਤੋਂ ਦੂਰੀ ਰੱਖਣ ਵਾਲੇ ਉਸਦੀ ਮੌਤ ਮਗਰੋਂ ਕਹਿਣ ਲੱਗ ਪਏ ਹਨ, "ਉਹ ਤਾਂ ਸ਼ਰਾਬੀ ਸੀ। ਅੜੀ ਖ਼ੋਰ ਸੀ। ਉਹ ਮੌਤ ਤੋਂ ਪਹਿਲਾਂ ਧਾਰਮਿਕ ਜਨੂੰਨੀਆਂ ਦੇ ਹੱਕ ਵਿੱਚ ਖੜ੍ਹ ਗਿਆ ਸੀ। ਪਤਾ ਨਹੀਂ ਇਹ ਕਿਉਂ ਸਾਜ਼ਸਾਂ ਰਚ ਰਹੇ ਹਨ। ਮੇਰੇ ਵਰਗਿਆਂ ਦੀ ਗਵਾਹੀ ਕਿਉਂ ਆਪਣੇ ਆਪ ਹੀ ਪਾਈ ਜਾਂਦੇ ਹਨ। ਜੇ ਧਾਰਮਿਕ ਜਾਨੂੰਨੀਆਂ ਨੇ ਆਪਣੇ ਲੈਕਚਰਾਂ, ਅਖ਼ਬਾਰੀ ਬਿਆਨਾਂ ਅਤੇ ਲੀਫਲੈਟਾਂ ਵਿੱਚ ਉਸਨੂੰ ਵਰਤਿਆ ਹੈ ਤਾਂ ਕੀ ਉਹ ਜਨੂੰਨੀ ਹੋ ਗਿਆ? ਸਾਜ਼ਸ਼ੀਆਂ ਦਾ ਆਪਣਾ ਕੋਈ ਵੀ ਟੀਚਾ ਹੋਵੇ ਪਰ ਉਹ ਅਖੀਰ ਤੱਕ ਲੋਕਾਇਤੀ ਰੁੱਖ ਤੋਂ ਪਾਸੇ ਨਹੀਂ ਹਟਿਆ। ਇਹ ਤਾਂ ਉਸਦੀ ਲੋਕ-ਸ਼ਾਇਰ ਹੋਣ ਦੀ ਮਹਾਨਤਾ ਹੈ ਕਿ ਦੁਸ਼ਮਣਾਂ ਨੂੰ ਵੀ ਉਸਦੀਆਂ ਤੁੱਕਾਂ ਲੋਕ ਮੁਹਾਵਰਿਆਂ ਵਰਗੀਆਂ ਲੱਗੀਆਂ ਤੇ ਉਨ੍ਹਾਂ ਦੀ ਮਜਬੂਰੀ ਸੀ ਕਿ ਉਹਨਾਂ ਨੂੰ ਉਨ੍ਹਾਂ ਵਰਤਿਆ ਹੈ। ਸਗੋਂ ਇਹ ਤਾਂ ਨਿਖੇੜਾ ਕਰਨ ਵਾਲੀ ਗੱਲ ਹੋਈ। ਇਹ ਲਹਿਰਾਂ ਜੇ ਲੋਕਾਂ ਨੇ ਆਤਮ-ਸਾਤ ਕੀਤੀਆਂ ਹੁੰਦੀਆਂ ਤੇ ਇਨ੍ਹਾਂ ਨੂੰ ਪ੍ਰਣਾਇਆ ਹੁੰਦਾ ਤਾਂ ਲਾਜ਼ਮੀ ਤੌਰ ਤੇ ਉਹ ਸਾਹਿਤ ਨੂੰ ਜਨਮ ਦਿੰਦੀਆਂ। ਬਾਂਝ ਲਹਿਰਾਂ ਕਦੇ ਲੋਕ-ਸਾਹਿਤ ਨਹੀਂ ਪੈਦਾ ਕਰ

ਸਕਦੀਆਂ। ਇਸੇ ਕਰਕੇ ਉਨ੍ਹਾਂ ਨੂੰ ਉਦਾਸੀ ਦੀਆਂ ਟੂਕਾਂ ਵਰਤਣ ਦੀ ਲੋੜ ਮਹਿਸੂਸ ਹੋਈ। ਇਹ ਤਾਂ ਸਾਜ਼ਸੀਆਂ ਦੇ ਮੂੰਹ ਉੱਪਰ ਸਗੋਂ ਚਪੇੜ ਹੈ ਜੋ ਆਪਣੇ ਮਾੜੇ ਗਲਤ ਟੀਚਿਆਂ ਨੂੰ ਪੂਰਾ ਕਰਨ ਤੇ ਆਪਣੇ ਲੋਕ ਵਿਰੋਧੀ ਆਕਾਵਾਂ ਨੂੰ ਖੁਸ਼ ਕਰਨ ਲਈ ਚਾਲਾਂ ਚੱਲ ਰਹੇ ਹਨ। ਉਹ ਕਹਿੰਦੇ ਹਨ। "ਅਸੀਂ ਤਾਂ ਇਸ ਤਰ੍ਹਾਂ ਕਰਕੇ ਚਰਚਾ ਵਿੱਚ ਰਹਿਣਾ ਚਾਹੁੰਦੇ ਹਾਂ। ਕਦੇ ਉਸਨੂੰ ਪੌੜੀ ਬਣਾ ਕੇ ਵਿਦੇਸ਼ੀ ਟੂਰਾਂ ਦਾ ਪ੍ਰਬੰਧ ਕਰਕੇ ਫਿਰਦੇ ਹਨ। ਜਦੋਂ ਲੋਕਾਂ ਨੇ ਇਸ ਸਦੰਰਭ ਵਿੱਚ ਉਨ੍ਹਾਂ ਤੋਂ ਮੂੰਹ ਮੋੜ ਲਿਆ। ਉਨ੍ਹਾਂ ਦਾ ਹਲਕਾਅ ਤੇਜ਼ ਹੋ ਗਿਆ ਤੇ ਉਹ ਉਦਾਸੀ ਨੂੰ ਦਹਾੜਨ ਦੌੜ ਪਏ। ਪਰ :

ਕੌਣ ਕਹੇ ਤੂੰ ਭਿੱਜਿਆ ਕਾਗ਼ਜ, ਜਾਂ ਬਿਸਕੁਟ ਵਾਂਗੂੰ ਭੁਰ ਗਿਆ।
ਥੱਕ ਹਾਰ ਅੱਧਵਾਟੇ ਡਿੱਗਿਆ, ਰਾਹ ਔਝੜੇ ਤੁਰ ਗਿਆ।
ਉਚ ਦੁਮਾਲਾ ਤੂੰ ਲੋਕਾਂ ਦਾ, ਰੂਹਾਂ ਵਿੱਚ ਫਰਵਾਹੇਂ।
ਤੂੰ ਅੰਬਰ ਦਾ ਤਾਰਾ ਬਣਕੇ, ਧਰਤੀ ਨੂੰ ਰੁਸ਼ਨਾਵੇ।
ਤੂੰ ਸਾਡੇ ਗੀਤਾਂ ਵਿੱਚ ਬੋਲੇਂ, ਰਲਕੇ ਵਿੱਚ ਹਵਾਵਾਂ।
ਸੁਰ–ਤਾਲ ਤੂੰ ਧਰਮ ਗਲੇ ਦੀ, ਤਾਂਹੀ ਤੈਨੂੰ ਗਾਵਾਂ
ਚੰਦ ਦੇ ਉੱਤੇ ਥੁੱਕੇ ਜਿਹੜਾ, ਉਸੇ ਮੂੰਹ ਤੇ ਪੈਂਦਾ।
ਉਹ ਕਾਲੇ ਨੇਰ੍ਹੇ ਦਾ ਆਸ਼ਕ, ਜੋ ਕਾਲ਼ਾ ਤੈਨੂੰ ਕਹਿੰਦਾ।
ਯਾਰੋ ! ਉਹ ਤਾਂ ਦਗਦਾ ਗੀਤ ਸੀ।
ਆਮੀਨ

# ਦੋ ਗਜ਼ ਜ਼ਮੀਂ ਭੀ ਨਾ ਮਿਲੀ...

-ਅੰਮ੍ਰਿਤ ਦੀਵਾਨਾ*

ਸੰਨ 1982 ਵਿੱਚ ਮੈਂ ਨਵਾਂ ਸ਼ਹਿਰ ਦੇ ਡੀ. ਏ.ਐਨ. ਕਾਲਿਜ ਆਫ ਐਜੂਕੇਸ਼ਨ ਦਾ ਵਿਦਿਆਰਥੀ ਸੀ। ਸਾਡੇ ਬੀ.ਐਡ. ਕੋਰਸ ਦੇ ਨਾਲ਼ ਹੀ ਆਰਟ ਐਂਡ ਕਰਾਫਟਸ ਦੀਆਂ ਕਲਾਸਾਂ ਵੀ ਚੱਲਦੀਆਂ ਸਨ। ਪੰਜਾਬ ਸਟੂਡੈਂਟਸ ਯੂਨੀਅਨ ਦਾ ਆਗੂ ਪਰਮਜੀਤ ਕਾਹਮਾ ਏ. ਸੀ. ਟੀ. ਦਾ ਵਿਦਿਆਰਥੀ ਸੀ। ਅਸੀਂ ਰਲ਼ ਕੇ ਕਾਲਿਜ ਵਿੱਚ ਇੱਕ ਫੰਕਸ਼ਨ ਕਰਵਾਇਆ ਜਿਸ ਵਿੱਚ ਅਸੀ ਸੰਤ ਰਾਮ ਉਦਾਸੀ ਨੂੰ ਉਚੇਚੇ ਤੌਰ 'ਤੇ ਸੱਦਾ ਭੇਜਿਆ। ਸਮਾਗਮ ਅੱਧਾ .ਖਤਮ ਹੋ ਚੁੱਕਾ ਸੀ ਪਰ ਉਦਾਸੀ ਅਜੇ ਨਹੀਂ ਸੀ ਆਇਆ। ਉਦਾਸੀ ਨੂੰ ਪਹਿਲੀ ਵਾਰ ਮਿਲਣਾ ਸੀ। ਸਾਨੂੰ ਸਾਰੇ ਦੋਸਤਾਂ ਨੂੰ ਬਹੁਤ ਚਾਅ ਸੀ ਪਰ ਉਸ ਦੇ ਨਾ ਆਉਣ ਕਰਕੇ ਬੇਸੁਆਦੀ ਜਿਹੀ ਮਹਿਸੂਸ ਹੋ ਰਹੀ ਸੀ। ਕੁੜੀਆਂ ਮੁੰਡੇ ਸਾਡੇ ਵੱਲ ਸਵਾਲੀਆ ਚਿੰਨ੍ਹ ਬਣਾ ਕੇ ਦੇਖ ਰਹੇ ਸੀ। ਅਚਾਨਕ ਕਾਲਿਜ ਦੇ ਗੇਟ ਅੱਗੇ ਰਿਕਸ਼ਾ ਰੁਕਿਆ, ਉਦਾਸੀ ਉਤਰਿਆ, ਕਾਲੀ ਪੱਗ,ਕਾਲੀ ਐਨਕ ਪਤਲਾ ਸਰੀਰ ਹੱਥ ਵਿੱਚ ਸੋਟੀ, ਇਹ ਸੀ ਸੰਤ ਰਾਮ ਉਦਾਸੀ ਜੋ ਆਪਣੀ ਇਨਕਲਾਬੀ ਤੇ ਲੋਕ ਪੱਖੀ ਸ਼ਾਇਰੀ ਅਤੇ ਆਵਾਜ਼ ਸਦਕਾ ਨੌਜਵਾਨਾਂ ਦੇ ਦਿਲਾਂ ਦੀ ਧੜਕਣ ਬਣ ਚੁੱਕਾ ਸੀ ਜੋ ਪੰਜਾਬ ਦੀ ਜਵਾਨੀ ਦੇ ਲਹੂ ਵਿੱਚ ਜੋਸ਼ ਬਣ ਕੇ ਦੌੜਦਾ ਸੀ। ਜੋ ਨੱਕ ਵਗਦੇ, ਅੱਖਾਂ ਚੁੰਨੀਆਂ ਅਤੇ ਕਰੇੜੇ ਵਾਲੇ ਦੰਦਾਂ ਵਾਲਿਆਂ ਦੇ ਵਿਹੜੇ ਵਿੱਚ ਸੂਰਜ ਬਣ ਕੇ ਮਘਦਾ ਸੀ। ਅਸੀਂ ਤਰੁੰਤ ਹੀ ਉਸ ਨੂੰ ਸਟੇਜ ਉੱਪਰ ਲੈ ਗਏ। ਉਸ ਨੇ ਪਹਿਲਾ ਹੀ ਗੀਤ ਛੋਹਿਆ:

"ਇੱਕ ਬੁੱਢੜੀ ਨੂੰ ਲੱਭ ਕੇ ਦੇਣੇ
ਪੁਲ ਤੋਂ ਨਕਸ਼ ਗੁਆਚੇ
ਪੁੱਤ ਮੇਰੀ ਝੋਲੀ ਵਿੱਚ ਪਾਉ
ਪਰ ਮੁੱਲ ਨਾ ਮੰਗਿਓ ਕੋਈ
ਲੋਕੋ ਵੇ ਮੈਂ ਅੱਜ ਭਿਖਾਰਨ ਹੋਈ........।"

ਚਾਰੋਂ ਤਰਫ ਸੰਨਾਟਾ ਛਾ ਗਿਆ ਸੀ, ਕਿਉਂਕਿ ਇੱਕ ਇਨਕਲਾਬੀ ਕਵੀ ਇੱਕ ਬੁੱਢੀ ਮਾਂ ਦਾ ਦਰਦ ਬਿਆਨ ਕਰ ਰਿਹਾ ਸੀ। ਜਿਸ ਦਾ ਪੁੱਤਰ ਨਹਿਰ ਦੇ ਪੁਲ 'ਤੇ ਝੂਠਾ ਪੁਲਿਸ ਮੁਕਾਬਲਾ ਬਣਾ ਕੇ ਮਾਰ ਦਿੱਤਾ ਸੀ। ਫਿਜ਼ਾ ਵਿੱਚ ਉਦਾਸੀ ਗੂੰਜ ਨਾਲ ਕਿੱਧਰੇ ਪੰਛੀ ਵੀ ਅਲਣਿਆਂ 'ਚ ਖਾਮੋਸ਼ ਹੋ ਗਏ ਸਨ। ਸਰੋਤੇ ਆਪਣੇ ਮਹਿਬੂਬ ਕਵੀ ਨੂੰ ਸੁਣ ਕੇ ਬਹੁਤ ਖੁਸ਼ ਸਨ। ਉਦਾਸੀ ਨੇ ਸਮੇਂ ਨੂੰ ਬੰਨ੍ਹੀ ਰੱਖਿਆ। ਫਿਰ ਮੈਂ ਆਪਣੇ ਦੋਸਤਾਂ ਨਾਲ ਰਲ਼ ਕੇ ਉਦਾਸੀ ਨੂੰ ਸਟੇਜ ਤੋਂ ਕੰਟੀਨ ਵੱਲ ਲੈ ਤੁਰਿਆ। ਮੇਰੀ ਮਿੱਤਰ ਕੁੜੀ ਵੀ ਆਪਣੀਆਂ ਸਹੇਲੀਆਂ ਨੂੰ ਨਾਲ਼ ਲੈ ਕੇ ਕੰਟੀਨ ਪਹੁੰਚ ਗਈ। ਅਸੀਂ ਸਾਥੀਆਂ ਨੇ ਉਦਾਸੀ ਜੀ ਨੂੰ ਉਨ੍ਹਾਂ ਦੇ ਜੀਵਨ ਬਾਰੇ "ਲੱਡੇ

*ਕੈਨੇਡੀਅਨ ਪੰਜਾਬੀ ਸ਼ਾਇਰ

ਦੀ ਕੋਠੀ" ਵਿੱਚ ਤਸ਼ੱਦਦ, ਜੇਲ੍ਹ ਯਾਤਰਾ ਬਾਰੇ ਬਹੁਤ ਸਵਾਲ ਪੁੱਛੇ। ਉਨ੍ਹਾਂ ਨੇ ਬੜੇ ਠੱਰਮੇਂ ਨਾਲ਼ ਜਵਾਬ ਦਿੱਤੇ। ਉਦਾਸੀ ਚਾਹੁੰਦਾ ਸੀ ਕਿ ਕੁੜੀਆਂ ਵੀ ਉਸ ਨੂੰ ਸਵਾਲ ਪੁੱਛਣ ਪਰ ਉਹ ਆਪਣੇ ਸੁਭਾਅ ਮੁਤਾਬਿਕ ਚੁੱਪ-ਚਾਪ ਉਦਾਸੀ ਵੱਲ ਟਿਕਟਿਕੀ ਲਗਾ ਕੇ ਦੇਖੀ ਜਾ ਰਹੀਆਂ ਸਨ। ਫਿਰ ਉਦਾਸੀ ਨੇ ਆਪ ਹੀ ਕਿਹਾ ਕੁੜੀਓ ! ਮੈਂ ਤੁਹਾਨੂੰ ਇਨਕਲਾਬੀ ਬੋਲੀਆਂ ਦੇਊਗਾਂ, ਉਹ ਤੁਸੀ ਗਿੱਧੇ ਵਿੱਚ ਪਾਇਆ ਕਰਿਉ। ਇਹ ਸੀ ਉਦਾਸੀ ਨਾਲ਼ ਇੱਕ ਛੋਟੀ ਜਿਹੀ ਮੁਲਾਕਾਤ, ਜਿਸ ਨੂੰ ਯਾਦ ਕਰਦਿਆਂ ਅੱਜ ਵੀ ਮਨ ਰੁਮਾਂਚਿਤ ਹੋ ਜਾਂਦਾ ਹੈਂ।

ਨਕਸਲਵਾੜੀ ਲਹਿਰ 'ਚ ਮੁੱਖ ਤੌਰ ਤੇ ਤਿੰਨ ਨਾਂ ਉੱਭਰ ਕੇ ਆਏ ਸਨ। ਪਾਸ਼, ਸੰਤ ਰਾਮ ਉਦਾਸੀ ,ਲਾਲ ਸਿੰਘ ਦਿਲ। ਪਾਸ਼ ਖਾਂਦੇ ਪੀਂਦੇ ਜੱਟ ਪ੍ਰੀਵਾਰ ਵਿੱਚੋਂ ਸੀ ਪਰ ਸੰਤ ਰਾਮ ਉਦਾਸੀ ਤੇ ਲਾਲ ਸਿੰਘ ਦਿਲ ਦਲਿਤ ਗਰੀਬ ਪ੍ਰੀਵਾਰ ਵਿੱਚੋਂ ਸਨ। ਪਾਸ਼ ਤੇ ਲਾਲ ਸਿੰਘ ਦਿਲ ਵਿੱਚ ਸਮਾਨਤਾ ਇਹ ਸੀ ਕਿ ਦੋਵੇਂ ਹੀ ਤੋਲ ਤੁਕਾਂਤ ਰਹਿਤ ਨਸਰੀ ਨਜ਼ਮਾਂ ਲਿਖਦੇ ਸਨ। ਜਿਨ੍ਹਾਂ ਵਿੱਚ ਬੌਧਿਕਤਾ ਅਤੇ ਦਾਰਸ਼ਨਿਕਤਾ ਕਾਫੀ ਭਾਰੂ ਸੀ। ਇਨ੍ਹਾਂ ਦੀ ਕਵਿਤਾ ਨੂੰ ਸਮਝਣ ਲਈ ਸਰੋਤੇ ਨੂੰ ਆਪਣੇ ਆਪ ਨੂੰ ਬੌਧਿਕ ਤੌਰ ਤੇ ਤਿਆਰ ਕਰਨਾ ਪੈਂਦਾ ਹੈ। ਪਾਸ਼ ਅਤੇ ਦਿਲ ਜਿਨ੍ਹਾਂ ਲੋਕਾਂ ਲਈ ਕਵਿਤਾ ਲਿਖਦੇ ਸਨ, ਉਨ੍ਹਾਂ ਦੀ ਸਮਝ ਤੋਂ ਕਿਤੇ ਦੂਰ ਉਹ ਕਵਿਤਾ ਹੁੰਦੀ ਸੀ। ਬੇਸ਼ੱਕ ਕਿਹਾ ਜਾ ਸਕਦਾ ਹੈ, ਉਕਤ ਦੋਨਾਂ ਦੀ ਕਵਿਤਾ ਵਿੱਚ ਚਿੰਤਨ ਦੀ ਗਹਿਰਾਈ ਸੰਤ ਰਾਮ ਉਦਾਸੀ ਤੋਂ ਜ਼ਿਆਦਾ ਸੀ ਪਰ ਸੰਤ ਰਾਮ ਉਦਾਸੀ ਦੀ ਕਵਿਤਾ ਹਾਲੀਆਂ ਪਾਲੀਆਂ ਦੀ ਕਵਿਤਾ ਬਣ ਗਈ ਸੀ। ਉਦਾਸੀ ਦੇ ਗੀਤ ਸੱਥਾਂ, ਹੱਟੀਆਂ ਭੱਠੀਆਂ ਦੀ ਰੌਣਕ ਬਣ ਗਏ ਸਨ। ਉਦਾਸੀ ਦੇ ਬੋਲ਼ ਖੇਤਾਂ, ਖਲਿਆਣਾਂ, ਮਜ਼ਦੂਰਾਂ, ਦਿਹਾੜੀਦਾਰਾਂ ਦੇ ਘਰਾਂ 'ਚ ਗੂੰਜਣੇ ਸ਼ੁਰੂ ਹੋ ਗਏ ਸਨ।

ਸੰਤ ਰਾਮ ਉਦਾਸੀ ਦੀ ਕਵਿਤਾ ਦਾ ਲੇਖਕਾਂ, ਅਲੋਚਕਾਂ ਨੇ ਕਾਫੀ ਮੁੱਲ ਪਾਇਆ। ਦੇਸ਼ ਬਦੇਸ਼ 'ਚ ਖਾਸ ਤੌਰ ਤੇ ਇੰਗਲੈਂਡ ਅਤੇ ਕੈਨੇਡਾ ਵਿੱਚ ਪਹੁੰਚਣ ਤੇ ਸਾਹਿਤਕਾਰਾਂ ਨੇ ਰੱਜ ਕੇ ਮਾਣ ਸਤਿਕਾਰ ਦਿੱਤਾ। ਕੈਨੇਡਾ ਵਿੱਚ ਤਾਂ ਉਸ ਦੇ ਗੀਤਾਂ ਦਾ ਐਲ.ਪੀ. ਰਿਕਾਰਡ ਵੀ ਉਸ ਦੀ ਆਵਾਜ਼ ਵਿੱਚ ਤਿਆਰ ਕਰਵਾਇਆ ਗਿਆ ਸੀ। ਇੱਥੋਂ ਦੇ ਇੱਕ ਅਗਾਂਹਵਧੂ ਗੋਰੇ ਮੀਡੀਆਕਾਰ ਨੇ ਉਸ ਦੇ ਗੀਤ "ਉੱਠਣ ਦਾ ਵੇਲਾ" ਉੱਪਰ ਇੱਕ ਦਸਤਾਵੇਜ਼ੀ ਫਿਲਮ ਵੀ ਤਿਆਰ ਕੀਤੀ ਸੀ। ਜਿਸ ਦਾ ਨਾਂ ਸੀ "ਟਾਇਮ ਟੂ ਰਾਈਜ਼"। ਉਦਾਸੀ ਨੂੰ ਪ੍ਰੋ. ਮੋਹਣ ਸਿੰਘ ਮੇਲੇ ਦੇ ਮੁੱਖੀ ਸ. ਜਗਦੇਵ ਸਿੰਘ ਜੱਸੋਵਾਲ ਨੇ ਸਿੱਕਿਆਂ ਨਾਲ਼ ਤੋਲਿਆ ਸੀ। ਉਸ ਨੂੰ ਦੇਸ਼ ਦੇ ਹਰ ਕੋਨੇ ਵਿੱਚੋਂ ਸੱਦੇ-ਪੱਤਰ ਮਿਲਦੇ ਸਨ। ਦਿੱਲੀ ਦੇ ਲਾਲ ਕਿਲ੍ਹੇ ਉੱਪਰ ਵੀ ਉਹ ਆਪਣੀ ਆਵਾਜ਼ ਦਾ ਜਾਦੂ ਬਿਖੇਰ ਆਇਆ ਸੀ ਪਰ ਸੰਤ ਰਾਮ ਉਦਾਸੀ ਦਾ ਅੰਤ ਬੜਾ ਹੀ ਦੁੱਖਦਾਈ ਹੋ ਨਿਬੜਿਆ। ਨੰਦੇੜ ਵਿਖੇ ਉਸ ਨੂੰ ਨਵੰਬਰ 1986 ਵਿੱਚ ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਪੁਰਬ ਤੇ ਗੀਤ ਕਵਿਤਾਵਾਂ ਬੋਲਣ ਲਈ ਸੱਦਿਆ ਗਿਆ ਸੀ ਪਰ ਵਾਪਸੀ ਸਮੇਂ ਹਜ਼ੂਰ ਸਾਹਿਬ ਤੋਂ ਥੋੜ੍ਹੀ ਦੂਰ ਹੀ ਇੱਕ ਸਟੇਸ਼ਨ ਮਨਵਾੜ 'ਤੇ ਉਨ੍ਹਾਂ ਦਾ ਦਿਲ ਫੇਲ੍ਹ ਹੋਣ ਕਾਰਨ ਅਚਾਨਕ ਉਨ੍ਹਾਂ ਦੀ ਮੌਤ ਹੋ ਗਈ। ਉਸ ਦੇ ਨਾਲ਼ ਪਟਿਆਲਾ ਯੂਨੀਵਰਸਿਟੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਵਿਭਾਗ ਦਾ ਮੁੱਖੀ ਡਾ. ਬਲਕਾਰ ਸਿੰਘ ਵੀ ਸਫ਼ਰ ਕਰ ਰਿਹਾ ਸੀ। ਲੱਖਾਂ

ਲੋਕਾਂ ਦੇ ਦਿਲਾਂ ਤੇ ਰਾਜ ਕਰਨ ਵਾਲ਼ੇ ਮਹਾਨ ਸ਼ਾਇਰ ਨੂੰ ਮਨਵਾੜ ਦੇ ਸਟੇਸ਼ਨ ਉੱਤੇ ਲਾਵਾਰਸ ਕਹਿ ਕੇ ਉਸ ਦਾ ਸਸਕਾਰ ਕਰ ਦਿੱਤਾ। ਚਾਹੀਦਾ ਤਾਂ ਇਹ ਸੀ ਕਿ ਇੱਕ ਟਰੱਕ ਵਿੱਚ ਲਾਸ਼ ਰੱਖ ਕੇ ਉੱਤੇ ਤਿੰਨ ਚਾਰ ਕਵਿੰਟਲ ਬਰਫ਼ ਰੱਖ ਕੇ ਉਸ ਦਾ ਸਸਕਾਰ ਉਸ ਦੇ ਜੱਦੀ ਪਿੰਡ ਜਾ ਕੇ ਕੀਤਾ ਜਾਂਦਾ। ਇਸ ਸਾਰੇ ਦਾ ਖਰਚ ਉਸ ਸਮੇਂ ਮੁਤਾਬਿਕ ਛੇ-ਸੱਤ ਹਜ਼ਾਰ ਆਉਣਾ ਸੀ। ਕੀ ਸਿੱਖਾਂ ਦੇ ਇੱਕ ਤਖ਼ਤ ਦੀ ਕਮੇਟੀ ਪਾਸ ਉਸ ਦਰਵੇਸ਼ ਸ਼ਾਇਰ ਲਈ ਸੱਤ ਹਜ਼ਾਰ ਰੁਪਏ ਵੀ ਨਹੀਂ ਸਨ? ਨਹੀਂ ਤਾਂ ਉਸ ਦਾ ਸਾਥੀ ਡਾ. ਬਲਕਾਰ ਸਿੰਘ ਵੀ ਅਜਿਹਾ ਉਪਰਾਲਾ ਕਰ ਸਕਦਾ ਸੀ। ਜੇ ਅਜਿਹਾ ਹੋ ਜਾਂਦਾ ਤਾਂ ਸੰਸਾਰ ਪੱਧਰ ਤੇ ਸਿੱਖੀ ਦਾ ਕਿੰਨਾ ਮਾਣ ਤਾਣ ਵੱਧਣਾ ਸੀ ਪਰ ਇਹ ਲੋਕ ਸਿੱਖੀ ਦਾ ਵਿਖਾਵਾ ਹੀ ਕਰਨ ਜੋਗੇ ਹਨ। ਸੰਤ ਰਾਮ ਉਦਾਸੀ ਦੇ ਅੰਤ ਦੀ ਤੁਲਨਾ ਤਾਂ ਹਿੰਦੋਸਤਾਨ ਵਿੱਚ ਮੁਗਲ ਸਲਤਨਤ ਦੇ ਆਖਰੀ ਸ਼ਾਇਰ ਬਾਦਸ਼ਾਹ ਬਹਾਦਰ ਜ਼ਫ਼ਰ ਨਾਲ਼ ਕਰਨੀ ਬਣਦੀ ਹੈ, ਜਿਸ ਨੂੰ ਅੰਗਰੇਜ਼ ਸਰਕਾਰ ਨੇ ਬਰਮਾ ਦੇ ਸ਼ਹਿਰ ਰੰਗੂਨ ਵਿੱਚ ਕੈਦ ਕੀਤਾ ਹੋਇਆ ਸੀ ਜਿਸ ਨੇ ਆਪਣੀ ਮੌਤ ਤੋਂ ਕੁਝ ਸਮਾਂ ਪਹਿਲਾਂ ਹੀ ਆਖਿਆ ਸੀ :

"ਕਿਤਨਾ ਬਦਨਸੀਬ ਹੈ ਜ਼ਫ਼ਰ ਕਫ਼ਨ ਕੇ ਲੀਏ
ਦੋ ਗਜ਼ ਜ਼ਮੀਂ ਭੀ ਨਾ ਮਿਲੀ ਕੂਏ ਯਾਰ ਮੇਂ"।

ਕੈਨੇਡਾ ਫੇਰੀ

# ਮੇਰਾ ਜਮਾਤੀ ਮੇਰਾ ਸਾਥੀ ਕਲਾਕਾਰ

-ਗੁਰਚਰਨ ਟੱਲੇਵਾਲੀਆ*

ਉਦਾਸੀ ਮੇਰੇ ਤੋਂ ਉਮਰ ਵਿੱਚ ਦੋ ਕੁ ਮਹੀਨੇ ਛੋਟਾ ਸੀ, ਪਿੰਡ ਬਖ਼ਤਗੜ੍ਹ, ਜ਼ਿਲ੍ਹਾ ਬਰਨਾਲਾ, ਦੇ ਹਾਈ ਸਕੂਲ 'ਚ ਸੰਤ ਰਾਮ ਉਦਾਸੀ ਅਤੇ ਮੈਂ, ਨੌਵੀਂ-ਦਸਵੀਂ ਜਮਾਤ ਵਿੱਚ, ਸਹਿਪਾਠੀ ਸਾਂ। ਇਹ 1956-57 ਦਾ ਸਮਾਂ ਸੀ, ਮੇਰਾ ਵੱਡਾ ਭਰਾ ਸੁਖਪਾਲ ਸਿੰਘ ਉਸ ਸਕੂਲ ਵਿੱਚ ਮਾਸਟਰ ਸੀ। ਸਕੂਲ ਸ਼ੁਰੂ ਹੋਣ ਵੇਲੇ ਮੈਂ ਅਤੇ ਉਦਾਸੀ ਨੇ ਪ੍ਰਾਰਥਨਾ ਸ਼ੁਰੂ ਕਰਨੀ :

"ਮੁਝ ਕੋ ਹੈ ਤੇਰੀ ਜੁਸਤਜੂਅ
ਮੁਝ ਕੋ ਤੇਰੀ ਤਲਾਸ਼ ਹੈ"

ਸਾਲ ਬਾਅਦ ਫਿਰ ਇਕੱਲਾ ਉਦਾਸੀ ਪ੍ਰਾਰਥਨਾ ਸ਼ੁਰੂ ਕਰਦਾ ਸੀ :

"ਐ ਮੇਰੇ ਪਿਆਰੇ ਵਤਨ
ਐ ਮੇਰੇ ਬਿਛੜੇ ਚਮਨ
ਤੁਝ ਪੇ ਦਿਲ ਕੁਰਬਾਨ"

ਅਸੀਂ ਦੋਵੇਂ ਸਕੂਲ 'ਚ ਕੋਰੀਓਗ੍ਰਾਫੀ, ਡਰਾਮੇ ਕਰਦੇ 'ਤੇ ਰਾਮਲੀਲਾ 'ਚ ਗਾਉਂਦੇ। ਸੰਤ ਰਾਮ ਉਦਾਸੀ ਨੇ ਚਾਦਰਾ ਬੰਨ੍ਹ ਕੇ ਆਦਮੀ ਬਨਣਾ ਅਤੇ ਮੈਂ ਇਨ੍ਹਾਂ ਪ੍ਰੋਗਰਾਮਾਂ ਵਿੱਚ ਇੱਕ ਔਰਤ ਬਣ ਕੇ ਉਦਾਸੀ ਨਾਲ ਮਿਲਕੇ ਦੋਗਾਣੇ ਗਾਣੇ :

'ਘੁੱਟ ਪਾਣੀ ਪਿਲਾ ਦੇ ਨੀਂ
ਸੋਹਣੀਏ ਘੜਾ ਭਰੇਂਦੀਏ ਨਾਰੇ"

ਜਾਂ

"ਛੱਡ ਦੇ ਤੂੰ ਮਾਹੀਆ
ਮੇਰੀ ਵੀਣੀ ਨੂੰ ਮਰੋੜ ਨਾ
ਅੱਜ ਹੀ ਚੜ੍ਹਾਈਆਂ ਵੰਗਾਂ
ਇਨ੍ਹਾਂ ਨੂੰ ਤਰੋੜ ਨਾ"

ਜਾਂ

ਕਈ ਵਾਰੀ ਅਸੀਂ ਟੱਪੇ ਗਾਂਦੇ :

---

*ਤਰਕਸ਼ੀਲ ਸੁਸਾਇਟੀ ਕੈਨੇਡਾ ਅਤੇ ਹੋਰ ਪ੍ਰੋਗੇਸਿਵ ਜਥੇਬੰਦੀਆਂ ਦੇ ਨਾਟਕ ਵਿੰਗ ਵਿੱਚ ਸਰਗਰਮ ਰੰਗਕਰਮੀ।

"ਰਾਜ ਕਾਂਗਰਸੀ ਆਇਆ ਏ"

ਦਸਵੀਂ ਪਾਸ ਕਰਨ ਪਿੱਛੋਂ ਉਦਾਸੀ ਉੱਥੇ ਹੀ ਬੇਸਿਕ ਦਾ ਕੋਰਸ ਪਾਸ ਕਰਕੇ ਟੀਚਰ ਬਣ ਗਿਆ ਅਤੇ ਮੈਂ ਆਈ. ਟੀ. ਆਈ. ਕਰਕੇ ਬਿਜਲੀ ਮਾਸਟਰ ਬਣ ਗਿਆ। ਕਈ ਸਾਲਾਂ ਬਾਅਦ ਸੰਤ ਰਾਮ ਉਦਾਸੀ ਪਿੰਡ ਬੀਹਲੇ ਟੀਚਰ ਲੱਗ ਗਿਆ, ਉੱਥੇ ਮੇਰਾ ਵੱਡਾ ਭਰਾ ਹੈੱਡਮਾਸਟਰ ਸੀ, ਉਦੋਂ ਮੈਂ ਆਈ. ਟੀ. ਆਈ. ਮੋਗਾ ਵਿੱਚ ਸੀ। ਇਹ ਕੋਈ 1965 ਦਾ ਸਮਾਂ ਸੀ।

ਇੱਥੇ ਹੈੱਡਮਾਸਟਰ ਸੁਖਪਾਲ ਨੇ ਉਸਨੂੰ ਮਾਰਕਸਿਜ਼ਮ ਪੜ੍ਹਾਇਆ। ਉਸ ਨੇ ਉਦਾਸੀ ਨੂੰ ਜਰਨੈਲ ਸਿੰਘ ਅਰਸ਼ੀ ਦੇ ਮੈਗਜ਼ੀਨ 'ਲਲਕਾਰ' ਅਤੇ 'ਪ੍ਰੀਤ ਲੜੀ' ਨਾਲ ਜੋੜਿਆ। ਉਸਨੇ ਉਦਾਸੀ ਨੂੰ ਪੜ੍ਹਣ ਲਈ ਅਨੇਕਾਂ ਚੰਗੀਆਂ ਕਿਤਾਬਾਂ ਵੀ ਦਿੱਤੀਆਂ। ਅਖੀਰ 1967 ਵਿੱਚ ਮੇਰਾ ਭਰਾ ਕੈਨੇਡਾ ਆ ਗਿਆ।

1970 ਵਿੱਚ ਮੈਂ ਸੰਤ ਰਾਮ ਉਦਾਸੀ ਨੂੰ ਪਿੰਡ ਚੰਨਣਵਾਲ ਮਿਲਿਆ। ਉਦੋਂ ਤੱਕ ਨਕਸਲਬਾੜੀ ਲਹਿਰ ਸ਼ੁਰੂ ਹੋ ਚੁੱਕੀ ਸੀ। ਮੈਂ ਸੰਤ ਰਾਮ ਉਦਾਸੀ ਨੂੰ ਕਿਹਾ ਕਿ ਮੇਰੇ ਨਾਲ ਕੈਨੇਡਾ ਚੱਲ। ਮੈਂ ਤੇਰੇ ਕਿਰਾਏ ਦਾ ਇੰਤਜ਼ਾਮ ਕਰਦਾ ਹਾਂ, ਉਹ ਕਹਿੰਦਾ ਤੂੰ ਮੇਰੇ ਨਾਲ ਫਗਵਾੜੇ ਕਾਮਰੇਡ ਬੂਝਾ ਸਿੰਘ ਕੋਲ ਚੱਲ। ਮੈਂ ਇਸਦਾ ਕਾਰਨ ਦੱਸਿਆ ਕਿ ਜਦੋਂ ਮੇਰਾ ਵੱਡਾ ਭਰਾ ਕੈਨੇਡਾ ਗਿਆ ਤਾਂ ਪਿੰਡ 'ਚੋਂ ਕਿਸੇ ਨੇ ਠਾਣੇ ਜਾ ਕੇ ਡਾਇਰੀ ਦੇ ਦਿੱਤੀ ਕਿ ਇਹ ਕਾਮਰੇਡ ਹੈ। ਅਸੀਂ 25 ਦਿਨ ਦਿੱਲੀ ਕਾਮਰੇਡ ਸਤੀਸ਼ ਲੂੰਬੇ ਦੇ ਦਫ਼ਤਰ 'ਚ ਪੰਜੇ ਭਰਾ ਰਹੇ ਤੇ ਦੁਬਾਰਾ ਨੋ ਓਬਜੈਕਸ਼ਨ ਸਰਟੀਫਿਕੇਟ ਲਿਆ ਕੇ ਇਮੀਗਰੇਸ਼ਨ ਨੂੰ ਦਿੱਤਾ। ਬੜੇ ਪ੍ਰੇਸ਼ਾਨ ਹੋਏ।

ਫਿਰ ਇੱਕ ਦਿਨ, ਮੈਂ ਚੋਰੀਓ ਪਾਸਪੋਰਟ ਬਣਾ ਕੇ 1970 'ਚ ਕੈਨੇਡਾ ਆ ਗਿਆ ਅਤੇ ਧਰਤੀ ਦੇ ਦੂਸਰੇ ਪਾਸੇ ਦੀ ਦੁਨੀਆਂ ਬਾਰੇ ਸੰਤ ਰਾਮ ਉਦਾਸੀ ਨੂੰ ਚਿੱਠੀ ਲਿਖੀ, ਪ੍ਰੰਤੂ ਉਹ ਉਦੋਂ ਤੱਕ ਨਕਸਲਬਾੜੀ ਲਹਿਰ ਦੀਆਂ ਸਰਗਰਮੀਆਂ ਵਿੱਚ ਪੂਰੀ ਤਰ੍ਹਾਂ ਸ਼ਾਮਿਲ ਹੋ ਚੁੱਕਾ ਸੀ।

ਪੰਜਾਬ ਪੁਲਿਸ ਨੇ ਸੰਤ ਰਾਮ ਉਦਾਸੀ ਉਪਰ ਬਹੁਤ ਅਣ-ਮਨੁੱਖੀ ਤਸ਼ੱਦਦ ਕੀਤਾ। ਪੰਜਾਬ ਪੁਲਿਸ ਦੇ ਦਰਿੰਦਿਆਂ ਨੇ ਸੰਤ ਰਾਮ ਉਦਾਸੀ ਨੂੰ ਇੰਟੈਰੋਗੇਸ਼ਨ ਸੈਂਟਰਾਂ ਵਿੱਚ ਛੱਤ ਨਾਲ ਪੁੱਠਾ ਲਟਕਾ ਕੇ ਉਸਦੇ ਸਿਰ ਹੇਠਾਂ ਸਟੋਵ ਬਾਲ ਕੇ ਉਸ ਦੇ ਸਿਰ ਵਿੱਚੋਂ 'ਮਾਓ-ਜੇ-ਤੁੰਗ' ਦੇ ਇਨਕਲਾਬੀ ਵਿਚਾਰ ਕੱਢਣੇ ਚਾਹੇ। ਸੰਤ ਰਾਮ ਉਦਾਸੀ ਦੀ ਕਵਿਤਾ ਅਜਿਹੇ ਤਸ਼ੱਦਦ ਅਤੇ ਤਸੀਹਿਆਂ ਵਿੱਚੋਂ ਹੀ ਪੈਦਾ ਹੋਈ। ਉਸਦੇ ਇਨਕਲਾਬੀ ਗੀਤ ਕਿਊਬਾ ਦੇ ਇਨਕਲਾਬੀ ਚੀ ਗਵੇਰਾ ਵਾਂਗ ਹੀ ਗਰੀਬ ਅਤੇ ਦੱਬੇ-ਕੁਚਲੇ ਲੋਕਾਂ ਵਿੱਚ ਇਨਕਲਾਬੀ ਵਿਚਾਰਧਾਰਾ ਦੀ ਰੌਸ਼ਨੀ ਵੰਡਦੇ ਰਹੇ।

ਸੰਤ ਰਾਮ ਉਦਾਸੀ ਦੀ ਬੁਲੰਦ ਆਵਾਜ਼ ਹੌਲੀ ਹੌਲੀ ਸਾਰੀ ਦੁਨੀਆਂ ਵਿੱਚ ਫ਼ੈਲ ਗਈ। ਵੈਨਕੂਵਰ ਬੀ. ਸੀ. ਦੀ ਅਗਾਂਹਵਧੂ ਸੰਸਥਾ ਦੇ ਸੰਚਾਲਕ ਰਾਜ ਚੌਹਾਨ (ਅੱਜ ਕੱਲ੍ਹ ਐਮ. ਐਲ. ਏ. ਐਨ. ਡੀ. ਪੀ. ਹਨ) ਅਤੇ ਸਾਥੀ ਹਰਿੰਦਰ ਮਾਹਲ ਨੇ ਇਪਾਨਾ (ਇੰਡੀਅਨ ਪੀਪਲਜ਼ ਇਨ ਨੌਰਥ ਅਮਰੀਕਾ) ਵੱਲੋਂ ਅਗਸਤ 1979 ਵਿੱਚ ਕੈਨੇਡਾ ਵਿੱਚ ਸੰਤ ਰਾਮ ਉਦਾਸੀ ਨੂੰ ਮੰਗਾਇਆ ਅਤੇ ਇੱਥੋਂ ਉਸਦੇ ਕਈ ਪ੍ਰੋਗਰਾਮ ਕੀਤੇ। 'ਇਪਾਨਾ' ਨੇ ਉਸਦੀ ਪੁਸਤਕ 'ਲਹੂ ਤੋਂ ਲੋਹੇ ਤੱਕ' ਕਾਵਿ-ਸੰਗ੍ਰਹਿ

1979 'ਚ ਸੰਪਾਦਿਤ ਕੀਤੀ ਅਤੇ ਨਾਲ ਹੀ ਉਦਾਸੀ ਦੇ ਅਗਾਂਹਵਧੂ ਗੀਤਾਂ ਦਾ ਐਲ. ਪੀ. ਰਿਕਾਰਡ ਕਰਵਾ ਕੇ ਜਾਰੀ ਕੀਤਾ, ਉਨ੍ਹਾਂ ਨੇ ਪੋਰਟ ਅਲਬਰਨੀ, ਐਬਸਫੋਰਡ ਦੇ ਆਸ ਪਾਸ ਰਹਿੰਦੇ ਅਗਾਂਹਵਧੂ ਸਾਹਿਤਕਾਰਾਂ ਸਾਧੂ ਬਿਨਿੰਗ, ਡਾ. ਹਰੀ ਸ਼ਰਮਾ, ਮੱਖਣ ਟੁੱਟ, ਸਰਬਨ ਬੋਲ, ਸੁਖਵੰਤ ਹੁੰਦਲ, ਪਾਲ ਬਿਨਿੰਗ ਅਤੇ ਕਰਨੈਲ ਮਾਨ ਨਾਲ ਵੀ ਸੰਤ ਰਾਮ ਉਦਾਸੀ ਨੂੰ ਮਿਲਵਾਇਆ ਅਤੇ ਉਨ੍ਹਾਂ ਨਾਲ ਵਿਚਾਰਾਂ ਸਾਂਝੀਆਂ ਕੀਤੀਆਂ।

ਵਿਨੇ ਸ਼ਰਮਾ ਨੇ ਸਰੀ-ਡੈਲਟਾ ਦੇ ਇਲਾਕੇ 'ਚ 'ਚੇਤਨਾ' ਸੰਸਥਾ ਵੱਲੋਂ ਸੰਤ ਰਾਮ ਉਦਾਸੀ ਦਾ ਗੀਤ 'ਕੰਮੀਆਂ ਦਾ ਵਿਹੜਾ' ਤੇ ਕੋਰੀਓਗਰਾਫੀ ਸਟੇਜ ਉੱਤੇ ਕਰਵਾਈ, ਜਿਸ ਵਿੱਚ ਔਮੀ ਘੁੰਮਣ, ਮੈਂ (ਗੁਰਚਰਨ ਟੱਲੇਵਾਲੀਆਂ) ਅਤੇ ਹੋਰ ਕਾਲਾਕਾਰਾਂ ਨੇ ਭਾਗ ਲਿਆ।

ਇਹ ਦੇਖ ਕੇ ਬੜਾ ਅਫਸੋਸ ਹੁੰਦਾ ਹੈ ਕਿ ਕਈ ਪਿਛਾਂਹਖਿੱਚੂ ਲੋਕ 'ਫੇਸਬੁੱਕ' ਉੱਤੇ ਅਤੇ ਕੈਲੰਡਰਾਂ ਉੱਤੇ ਸੰਤ ਰਾਮ ਉਦਾਸੀ ਦੀ ਇਨਕਲਾਬੀ ਗੀਤਾਂ ਨੂੰ ਤੋੜ-ਮਰੋੜ ਕੇ ਅਤੇ ਗਲਤ ਢੰਗ ਨਾਲ ਪੇਸ਼ ਕਰ ਰਹੇ ਹਨ ਅਤੇ ਆਪਣੇ ਨਾਵਾਂ ਹੇਠ ਪੇਸ਼ ਕਰ ਰਹੇ ਹਨ। ਕਈ ਆਪਣੇ ਆਪ ਨੂੰ ਅਗਾਂਹਵਧੂ ਕਹਾਉਣ ਵਾਲੇ ਅਖੌਤੀ ਕਰਾਂਤੀਕਾਰੀ ਲੋਕ ਵੀ ਜਾਤ-ਪਾਤ ਦੇ ਚਿੱਕੜ ਵਿੱਚ ਖੁੱਭ ਕੇ ਸੰਤ ਰਾਮ ਉਦਾਸੀ ਦੇ ਕਰਾਂਤੀਕਾਰ ਗੀਤਾਂ ਨੂੰ ਆਮ ਲੋਕਾਂ ਤੱਕ ਪਹੁੰਚਣ ਦੇ ਰਾਹ ਵਿੱਚ ਰੁਕਾਵਟ ਬਣ ਰਹੇ ਹਨ।

ਅੱਜ ਲੋੜ ਹੈ ਕਿ ਪੰਜਾਬ ਦਾ ਨੌਜਵਾਨ, ਪੰਜਾਬ 'ਚ ਹੋ ਰਹੇ ਨਿਤਾਪ੍ਰਤੀ ਜ਼ੁਲਮ, ਨਸ਼ਿਆਂ ਦੇ ਵਗ ਰਹੇ ਛੇਵੇਂ ਦਰਿਆ, ਕਿਸਾਨਾਂ ਦੀਆਂ ਖੁਦਕਸ਼ੀਆਂ, ਨੌਜਵਾਨ ਔਰਤਾਂ ਦੇ ਹੋ ਰਹੇ ਬਲਾਤਕਾਰਾਂ ਨੂੰ ਠੱਲ੍ਹ ਪਾਉਣ ਲਈ ਗ਼ਦਰੀ ਯੋਧਿਆਂ, ਸ਼ਹੀਦ ਭਗਤ ਸਿੰਘ, ਪਾਸ਼, ਗੁਰਸ਼ਰਨ ਸਿੰਘ ਨਾਟਕਕਾਰ, ਸੁਖਰਾਜ ਖੱਦਰ, ਜੈਮਲ ਪੱਡਾ, ਗੁਰਦਾਸ ਰਾਮ ਆਲਮ, ਸੰਤ ਰਾਮ ਉਦਾਸੀ ਅਤੇ ਲਾਲ ਸਿੰਘ ਦਿਲ ਜਿਹੇ ਕਰਾਂਤੀਕਾਰੀਆਂ ਤੋਂ ਉਤਸ਼ਾਹ ਲੈ ਕੇ ਮੈਦਾਨ ਵਿੱਚ ਆਵੇ।

**ਇਨਕਲਾਬ ਜ਼ਿੰਦਾਬਾਦ**

(**ਧੰਨਵਾਦ ਸਹਿਤ ਸੰਵਾਦ ਜੂਨ 2016 ਤੋਂ**)

# ਭਾਗ ਤਿੰਨ
# *ਪਰਿਵਾਰ ਤੇ ਸੰਗੀ ਸਾਥੀਆਂ ਦਾ ਬਾਇਸਕੋਪ*

---

## ਉਦਾਸੀ ਨੂੰ ਅਗਵਾ ਕਰਨ ਦੇ ਨਾਕਾਮ ਯਤਨ

**-ਦਰਸ਼ਨ ਸਿੰਘ ਖਟਕੜ***

1.

ਸਾਥੀ ਸੰਤ ਰਾਮ ਉਦਾਸੀ ਇੱਕ ਪੱਕਾ ਪ੍ਰਤੀਬੱਧ, ਲੋਕ ਪੱਖੀ ਤੇ ਇਨਕਲਾਬੀ ਕਵੀ ਸੀ। ਉਸਦਾ ਆਰੰਭਕ ਜੀਵਨ ਨਾਮਾਧਾਰੀ ਸੰਪਰਦਾਇ ਦੇ ਪ੍ਰਭਾਵ ਅਧੀਨ ਗੁਜ਼ਰਿਆ ਸੀ। ਜਿਸ ਕਰਕੇ ਉਹ ਕੂਕਾ ਲਹਿਰ ਦੇ ਬਰਤਾਨਵੀ, ਬਸਤੀਵਾਦ, ਸਰਕਾਰ ਅਤੇ ਭਾਰਤ ਵਿਚਲੀ ਉਸਦੀ ਅੰਗਰੇਜ਼ ਸਰਕਾਰ ਵਿਰੁੱਧ ਕੀਤੇ ਸੰਘਰਸ਼ ਅਤੇ ਕੀਤੀਆਂ ਕੁਰਬਾਨੀਆਂ ਦੇ ਇਤਿਹਾਸ ਦਾ ਗੂੜ੍ਹ ਗਿਆਤਾ ਸੀ। ਇਸ ਦੀ ਆਰੰਭਕ ਕਾਵਿ ਰਚਨਾ ਵੀ ਇਸੇ ਕਾਲ ਵਿੱਚ ਸਾਕਾਰ ਹੋਈ ਅਤੇ ਪਿੰਗਲ ਦੀ ਛੰਦਾਬੰਦੀ ਦੇ ਨਿਯਮਾਂ ਵਿੱਚ ਢਲ ਕੇ ਰੂਪਕ ਪੱਖੋਂ ਵੀ ਪਰਪੱਕਤਾ ਧਾਰਨ ਕਰ ਗਈ ਸੀ, ਇਸੇ ਕਰਕੇ ਉਦਾਸੀ-ਕਾਵਿ ਦਾ ਵੱਡਾ ਭਾਗ ਤੁਕਾਂਤੀ-ਕਾਵਿ ਵਿੱਚ ਢਲਿਆ ਹੋਇਆ ਹੈ।

ਭਾਰਤ ਤੇ ਪੰਜਾਬ ਵਿੱਚ ਨਕਸਲਵਾਦੀ ਲਹਿਰ ਦੀ ਆਮਦ ਇੱਕ ਹਥਿਆਰਬੰਦ ਕਿਸਾਨ ਬਗਾਵਤ ਦੇ ਰੂਪ ਵਿੱਚ ਉਭਰੀ ਸੀ। ਇਸ ਲਹਿਰ ਦਾ ਜਨਮ ਵੀ ਮਾਰਕਸਵਾਦ, ਲੈਨਿਨਵਾਦ, ਮਾਓ ਵਿਚਾਰਧਾਰਾ ਦੇ ਬੁਨਿਆਦੀ ਅਸੂਲਾਂ ਨੂੰ ਅਪਨਾਉਣ ਅਤੇ ਲਾਗੂ ਕਰਨ ਨਾਲ ਹੀ ਹੋਇਆ ਸੀ ਅਤੇ ਨਾਲ ਹੀ ਲਿਖ ਕੇ ਆਪਣੀ ਰਣਨੀਤੀ ਅਤੇ ਦਾਅਪੇਚ ਵੀ ਇਹਨਾਂ ਅਸੂਲਾਂ ਨੂੰ ਅਪਣਾ ਕੇ ਹੀ ਘੜੇ ਸਨ। ਪੰਜਾਬ ਵਿੱਚ ਇਸ ਦੀ ਆਮਦ ਵੀ ਬੇਜ਼ਮੀਨੇ ਕਿਸਾਨਾਂ, ਉਜਾੜੇ ਗਏ ਕਿਸਾਨਾਂ, ਗਰੀਬ ਕਿਸਾਨਾਂ ਦੇ ਜ਼ਮੀਨੀ ਕਬਜ਼ੇ ਦੇ ਜਨਤਕ ਸੰਘਰਸ਼ਾਂ ਵਜੋਂ ਹੋਈ ਸੀ। ਇਹ ਲਹਿਰ ਇੱਕ ਖਾੜਕੂ ਤੇ ਇਨਕਲਾਬੀ ਕਿਸਾਨ ਲਹਿਰ ਤਾਂ ਹੈ ਹੀ ਸੀ। ਪਰ ਇਸ ਨੇ ਇੱਕ ਸਾਹਿਤਕ ਤੇ ਸੱਭਿਆਚਾਰਕ ਲਹਿਰ ਨੂੰ ਵੀ ਜਨਮ ਦਿੱਤਾ। ਜਿਸ ਦੇ ਬੰਗਾਲੀ ਮੋਹਰੀ ਸਾਹਿਤਕ, ਸੱਭਿਆਚਾਰਕ ਕਾਮਿਆਂ ਵਿੱਚ ਸ੍ਰੀ ਉੱਤਪਲ ਦੱਤ ਦਾ ਪ੍ਰਸਿੱਧ ਬੰਗਾਲੀ ਨਾਟਕ 'ਤੀਨੇਰ-ਤਲਵਾਰ' ਵੀ ਸ਼ਾਮਲ ਸੀ।

ਪੰਜਾਬ ਵਿੱਚ ਇਸ ਲਹਿਰ ਦੀ ਆਮਦ ਨਾਲ ਇੱਕ ਖਾੜਕੂ ਜਾਂ ਜੁਝਾਰਵਾਦੀ ਸਾਹਿਤਕ ਲਹਿਰ ਦਾ ਜਨਮ ਹੋਇਆ। ਜਿਸਨੇ ਇੱਕ ਸੱਭਿਆਚਾਰਕ ਲਹਿਰ ਬਣਨ

---

*ਸੀ. ਪੀ. ਆਈ. (ਐਮ. ਐਲ.) ਨਿਊ ਡੈਮੋਕਰੈਸੀ ਪੰਜਾਬ ਦਾ ਸੂਬਾ ਆਗੂ-ਜੁਝਾਰਵਾਦੀ ਸ਼ਾਇਰ ਅਤੇ ਉਦਾਸੀ ਦਾ ਸੰਗੀ ਸਾਥੀ

ਵੱਲ ਵੀ ਕਦਮ ਪੁੱਟੇ। ਹੋਰ ਅਨੇਕਾਂ ਕਵੀਆਂ ਵਾਂਗ ਉਦਾਸੀ ਵੀ ਇਸ ਲਹਿਰ ਤੋਂ ਅਣਭਿੱਜ ਨਹੀਂ ਸੀ। ਇਸ ਲਹਿਰ ਦੀ ਆਮਦ ਤੇ ਪਸਾਰ ਨੇ ਉਸ ਦੇ ਗਿਆਨ ਨੂੰ ਇੱਕ ਰੌਸ਼ਨੀ ਅਤੇ ਨਵਾਂ ਦ੍ਰਿਸ਼ਟੀਕੋਣ ਪ੍ਰਦਾਨ ਕੀਤਾ। ਜਿਸ ਦੇ ਤਹਿਤ ਉਸ ਨੇ ਸਿੱਖ ਇਤਿਹਾਸ ਦੀ ਮੁੜ ਵਿਆਖਿਆ ਦਾ ਯਤਨ ਕੀਤਾ ਅਤੇ ਉਹਨਾਂ ਪ੍ਰਸੰਗਾਂ ਨੂੰ ਨਕਸਲਵਾੜੀ ਲਹਿਰ ਦੇ ਸਮੁੱਚੇ ਪ੍ਰਸੰਗ ਨਾਲ ਜੋੜਿਆ।

**ਇਸ ਮੁੜ ਵਿਆਖਿਆ ਕਾਰਨ ਹੀ ਉਸਨੇ ਜਾਤ-ਪਾਤ ਦਾ ਵਿਰੋਧ ਕੀਤਾ, ਕਿਰਤੀ ਦਲਿਤਾਂ ਦੇ ਹੱਕਾਂ ਦੀ ਹਮੈਤ ਕੀਤੀ, ਉਹਨਾਂ ਦੀ ਮੰਦਹਾਲੀ ਨੂੰ ਉਜਾਗਰ ਕੀਤਾ। ਕਾਰੂੰਆਂ, ਮਲਕ ਭਾਗੋਆਂ ਦੇ ਜਮਾਤੀ ਪ੍ਰਸੰਗ ਨੂੰ ਵਰਤਮਾਨ ਮੌਕੇ ਦੇ ਮਾਇਆਧਾਰੀਆਂ ਰਾਠਾਂ ਤੇ ਸ਼ਾਹਾਂ ਨਾਲ ਜੋੜਿਆ, ਮੀਰ ਮੰਨੂੰਆਂ, ਵਜ਼ੀਰ ਖਾਨਾਂ ਦੇ ਜ਼ੁਲਮ ਜਬਰ ਦੇ ਵਿਰੁੱਧ ਚੱਲੇ ਸਿੱਖ ਸੰਘਰਸ਼ਾਂ ਨੂੰ ਵਰਤਮਾਨ ਦੀਆਂ ਕੇਂਦਰੀ ਤੇ ਸੂਬਾਈ ਸਰਕਾਰਾਂ ਵੱਲੋਂ ਕੀਤੇ ਜਾਂਦੇ ਜ਼ੁਲਮਾਂ ਨਾਲ ਜੋੜਿਆ, ਫੌਜੀ ਖਾਲਸੇ ਨੂੰ ਨਕਸਲੀ-ਲਹਿਰ ਦੇ ਆਗੂਆਂ ਅਤੇ ਕਾਰਕੁਨਾਂ ਨਾਲ ਜੋੜਿਆ, ਸੀ. ਪੀ. ਆਈ ਤੇ ਸੀ. ਪੀ. ਐਮ ਦੇ ਆਗੂਆਂ ਨੂੰ ਬੇਦਾਵਾ ਲਿਖਣ ਵਾਲੇ ਸਿੰਘਾਂ ਨਾਲ ਜੋੜਿਆ ਅਤੇ ਇਸ ਤਰ੍ਹਾਂ ਸਿੱਖ ਇਤਿਹਾਸ ਨੂੰ ਵਰਤਮਾਨ ਕਿਰਤੀ ਪੱਖੀ ਸੰਘਰਸ਼ ਨਾਲ ਜੋੜ ਕੇ ਮੁੜ ਸੁਰਜੀਤ ਕਰ ਦਿੱਤਾ, ਜਿਹੜਾ ਆਮ ਲੋਕਾਂ ਦੀ ਵਿਰਾਸਤ ਹੋਣ ਕਰਕੇ ਇੱਕ ਦਮ ਆਪਣਾ ਭਾਵ ਸੰਚਰਤ ਕਰ ਜਾਂਦਾ ਸੀ ਅਤੇ ਵਰਤਮਾਨ ਦੇ ਕਿਰਤੀ ਪੱਖੀ ਸੰਘਰਸ਼ ਨੂੰ ਪਿਛਲੇ ਜਮਹੂਰੀ ਇਨਕਲਾਬੀ ਸੰਘਰਸ਼ ਦੀ ਲਗਾਤਾਰਤਾ ਦਰਸਾ ਕੇ ਇਸ ਨੂੰ ਹੋਰ ਵਾਜਬੀਅਤ ਅਤੇ ਹੋਰ ਲੋਕ ਪ੍ਰਵਾਨਗੀ ਦੁਆਉਣ ਵਿੱਚ ਸਹਾਈ ਹੋਣ ਦੇ ਨਾਲ ਨਾਲ ਇਸ ਸੰਘਰਸ਼ ਨੂੰ ਆਧੁਨਿਕ ਦਿੱਖ ਪ੍ਰਦਾਨ ਕੀਤੀ ਹੈ। ਸਿੱਖ ਮੱਤ ਦੇ ਕੁਝ ਮੁੱਦੇ ਅੱਜ ਵੀ ਪ੍ਰਸੰਗਿਕ ਹਨ। ਕਿਰਤ ਦਾ ਉੱਚਤਮ ਦਰਜਾ, ਸਾਂਝੀ-ਵਾਲਤਾ, ਦਸਵੰਧ ਕੱਢਣਾ, ਸੰਗਤ-ਪੰਗਤ ਰਾਹੀਂ ਬਰਾਬਰੀ, ਹਰੇਕ ਪ੍ਰਕਾਰ ਦੇ ਜ਼ੁਲਮ ਜਬਰ ਦਾ ਵਿਰੋਧ, ਧਾਰਮਿਕ ਕੱਟੜਤਾ ਦਾ ਵਿਰੋਧ, ਵਿਚਾਰਾਂ ਦੀ ਆਜ਼ਾਦੀ, ਪੰਜ-ਪਿਆਰਿਆਂ ਤੋਂ ਗੁਰੂ ਸਾਹਿਬ ਦਾ ਅੰਮ੍ਰਿਤ ਛੱਕ ਕੇ ਆਗੂ ਅਤੇ ਅਨੁਆਈ ਦੀ ਬਰਾਬਰੀ, ਜਾਤ-ਪਾਤ ਦਾ ਖੰਡਨ, ਮਾਇਆਧਾਰੀਆਂ ਦਾ ਖੰਡਨ। ਸਿੱਖ ਧਰਮ ਦੀ ਵਿਚਾਰਧਾਰਾ ਅਧਿਆਤਮਵਾਦੀ ਹੈ। ਜਿਸ ਨੂੰ ਕੋਈ ਕਮਿਊਨਿਸਟ ਤਾਂ ਕੀ ਕੋਈ ਅਸਲੀ ਆਧੁਨਿਕ ਸੋਚ ਵਾਲਾ ਵੀ ਪ੍ਰਵਾਨ ਕਰਨਾ ਪਸੰਦ ਨਹੀਂ ਕਰਦਾ। ਕਮਿਊਨਿਸਟ ਸਾਰੇ ਹੀ ਧਰਮਾਂ ਦੇ ਅਧਿਆਤਮਕ ਅਤੇ ਆਸਤਕਤਾ ਨੂੰ ਪਰਵਾਨ ਨਹੀਂ ਕਰਦੇ। ਜਿੱਥੇ ਆਸਤਕਾਂ ਨੂੰ ਆਪੋ ਆਪਣਾ ਵਿਸ਼ਵਾਸ ਤੇ ਮੱਤ ਅਪਨਾਉਣ ਦਾ ਅਧਿਕਾਰ ਹੈ। ਉੱਥੇ ਨਾਸਤਕਾਂ ਨੂੰ ਵੀ ਆਪਣਾ ਵਿਚਾਰ ਅਤੇ ਵਿਸ਼ਵਾਸ ਅਪਨਾਉਣ ਦਾ ਅਧਿਕਾਰ ਹੈ। ਉਦਾਸੀ ਇਹਨਾਂ ਸਾਰੇ ਵਿਚਾਰਾਂ ਦਾ ਗਿਆਤਾ ਸੀ।**

ਖਾਲਿਸਤਾਨੀ ਸਰਗਰਮੀ ਦੇ ਦਿਨਾਂ ਵਿੱਚ ਉਦਾਸੀ ਸਮੇਤ ਨਕਸਲੀ ਲਹਿਰ ਦੇ ਆਗੂਆਂ ਅਤੇ ਕਾਰਕੁਨਾਂ ਨੂੰ ਕਈ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਇੱਕ ਪਾਸੇ ਸਰਕਾਰੀ ਤਸ਼ੱਦਦ ਦਾ ਵਿਰੋਧ, ਨਕਸਲੀ ਲਹਿਰ, ਖਾਸ ਕਰਕੇ ਸੀ. ਪੀ. ਆਈ (ਐਮ. ਐਲ) ਦੀਆਂ ਸਰਗਰਮੀਆਂ ਲਾਜ਼ਮੀ ਤੇ ਸਰਗਰਮ ਮੁੱਦਾ ਸੀ। ਦੂਸਰੇ ਪਾਸੇ ਕਮਿਊਨਿਸਟਾਂ, ਖਾਸ ਕਰਕੇ ਨਕਸਲੀਆਂ ਦੇ ਕਤਲ ਵੀ ਅਤਿਅੰਤ ਮਹੱਤਵ ਵਾਲਾ ਮੁੱਦਾ ਸੀ, ਆਪਾ ਬਚਾਉ ਦਾ ਮੁੱਦਾ ਸੀ। ਘੱਟ ਗਿਣਤੀ ਹਿੰਦੂ ਭਾਈਚਾਰੇ ਦੇ ਬੇ-ਰਹਿਮ ਕਤਲ ਵੀ ਖਾਸ ਅਤੇ ਵਿਰੋਧਯੋਗ ਮੁੱਦਾ ਸੀ। ਖਾਲਿਸਤਾਨੀ

ਸਮਰੱਥਕਾਂ ਵੱਲੋਂ ਠੋਸੇ ਜਾਂਦੇ ਰਹਿਤ-ਮਰਿਯਾਦਾ ਦੇ ਮੁੱਦੇ ਕਿਸੇ ਔਰੰਗਜੇਬੀ ਫੁਰਮਾਨਾਂ ਨਾਲੋਂ ਕਿਸੇ ਗੱਲੋਂ ਵੀ ਘੱਟ ਨਹੀਂ ਸਨ। ਮੈਂ ਅਤੇ ਮੇਰੀ ਪਾਰਟੀ ਨੇ ਇਹਨਾਂ ਸਾਰੀਆਂ ਚੁਣੌਤੀਆਂ ਦਾ ਡੱਟਕੇ ਮੁਕਾਬਲਾ ਕੀਤਾ। ਆਪਣੀ ਹੋਂਦ ਨੂੰ ਬਚਾਕੇ ਨਾ ਰੱਖਣ ਦਾ ਅਰਥ ਅਕਾਲੀ ਦਲਾਂ ਦੀ ਫਿਰਕਾਪ੍ਰਸਤੀ, ਸੌੜੇ ਸਿਆਸੀ ਹਿੱਤਾਂ, ਖਾਲਿਸਤਾਨ ਪੱਖੀਆਂ ਦੇ ਧਰਮ-ਤੰਤਰੀ ਰਾਜ ਅਤੇ ਸਰਕਾਰੀ ਦਮਨ ਮੂਹਰੇ ਸਮਰਪਣ ਕਰ ਜਾਣ ਦੇ ਬਰਾਬਰ ਸੀ। ਜਿਹੜਾ ਅਸੀਂ ਕਿਸੇ ਹਾਲਤ ਵਿੱਚ ਵੀ ਸਵੀਕਾਰ ਨਹੀਂ ਕਰ ਸਕਦੇ ਸਾਂ।

ਪੰਜਾਬ ਵਿੱਚ ਖਾਲਿਸਤਾਨ ਦੇ ਮੁੱਦੇ ਨੂੰ ਸਿਰਫ ਕੇਂਦਰ ਦੀ ਕਾਂਗਰਸ ਸਰਕਾਰ ਤੇ ਕਾਂਗਰਸ ਦੀਆਂ ਸੂਬਾ ਇਕਾਈਆਂ ਜਾਂ ਕਾਂਗਰਸੀ ਸਰਕਾਰਾਂ ਹੀ ਨਹੀਂ ਸਨ ਵਰਤਦੀਆਂ ਸਗੋਂ ਭਾਰਤੀ ਜਨਤਾ ਪਾਰਟੀ, ਵਰਗੀਆਂ ਪਾਰਟੀਆਂ ਵੀ ਵਰਤਦੀਆਂ ਸਨ। ਜਿੱਥੋਂ ਤੱਕ ਹਰਿਮੰਦਰ ਸਾਹਿਬ ਤੇ ਫੌਜੀ ਕਾਰਵਾਈ ਦੇ ਸਪੱਸ਼ਟ ਵਿਰੋਧ ਤੇ ਖੰਡਨ ਦਾ ਸਵਾਲ ਹੈ, ਇਸ ਦਾ ਸਭ ਤੋਂ ਪਹਿਲਾਂ ਬੇਸ਼ਰਤ ਖੰਡਨ ਸਾਡੀ ਪਾਰਟੀ ਨੇ ਆਪਣੇ ਜਨਰਲ ਸਕੱਤਰ ਮਰਹੂਮ ਸਾਥੀ ਚੰਦਰਪੂਲਾ ਰੈਡੀ ਦੇ ਬਿਆਨ ਰਾਹੀਂ ਕੀਤਾ ਸੀ। ਫੌਜੀ ਕਾਰਵਾਈ ਦਾ ਇਹ ਸਭ ਤੋਂ ਪਹਿਲਾਂ ਖੰਡਨ ਭਾਰਤ ਵਿੱਚ ਸਾਥੀ ਪੂਲਾਰੈਡੀ ਅਤੇ ਦੂਸਰਾ ਖੰਡਨ ਮਗਰੋਂ ਪ੍ਰਧਾਨ ਮੰਤਰੀ ਬਣੇ ਸ੍ਰੀ ਚੰਦਰ ਸ਼ੇਖਰ ਨੇ ਕੀਤਾ ਸੀ ਅਤੇ ਦੋਨੋਂ ਬਿਆਨ ਆਕਾਸ਼ਬਾਣੀ ਤੋਂ ਪ੍ਰਸਾਰਤ ਹੋਏ ਸਨ।

ਸਾਡੀ ਪਾਰਟੀ ਨੇ ਦਿੱਲੀ ਅਤੇ ਹੋਰ ਸ਼ਹਿਰਾਂ ਵਿੱਚ ਹੋਏ ਸਿੱਖ ਕਤਲੇਆਮ ਦੀ ਨਿਖੇਧੀ ਹੀ ਨਹੀਂ ਸੀ ਕੀਤੀ ਸਗੋਂ ਇਹਨਾਂ ਸ਼ਹਿਰਾਂ ਵਿੱਚ ਵਸਦੇ ਤੇ ਕੰਮ ਕਰਦੇ ਸਾਡੇ ਗੈਰ ਸਿੱਖ ਕਾਮਰੇਡਾਂ ਨੇ ਆਪਣੇ ਸਿੱਖ ਭਰਾਵਾਂ ਦੀ ਰਾਖੀ ਵੀ ਕੀਤੀ ਸੀ।

**ਉਦਾਸੀ ਇਸ ਸਾਰੇ ਘਟਨਾਕ੍ਰਮ ਤੋਂ ਪੀੜਤ ਸੀ। ਅਸੀਂ ਵੀ ਪੀੜਤ ਸਾਂ। ਗੁੰਮਰਾਹ ਕੀਤੀ ਗਈ ਪੰਜਾਬ ਦੀ ਜਵਾਨੀ ਨੂੰ ਬੇਰਹਿਮੀ ਨਾਲ ਝੂਠੇ ਮੁਕਾਬਲਿਆਂ ਵਿੱਚ ਮਾਰੇ ਜਾਣਾ ਸਾਨੂੰ ਵੀ ਪੀੜਤ ਕਰਦਾ ਸੀ। ਬੇਕਸੂਰ ਹਿੰਦੂਆਂ ਦਾ ਕਤਲ ਵੀ ਸਾਡੇ ਲਈ ਆਪਣਿਆਂ ਦਾ ਹੀ ਕਤਲ ਸੀ। ਇਸ ਸੰਦਰਭ ਵਿੱਚ ਜੇ ਖਾਲਿਸਤਾਨੀ "ਖਾੜਕੂ" ਉਦਾਸੀ ਦੀਆਂ ਕਾਵਿ-ਸਤਰਾਂ ਪਸੰਦ ਕਰਦੇ ਸਨ ਜਾਂ ਉਹ ਉਹਨਾਂ ਲਈ ਪ੍ਰੇਰਣਾ ਦਾ ਸਰੋਤ ਬਣਦੀਆਂ ਸਨ ਤਾਂ ਇਸ ਵਿੱਚ ਉਦਾਸੀ ਦਾ ਕੀ ਕਸੂਰ ਸੀ? ਬੀਤਿਆ ਇਤਿਹਾਸ ਦੋਧਾਰਾ ਖੰਡਾ ਹੁੰਦਾ ਹੈ। ਇਸ ਨੂੰ ਉਸਦੇ ਮਿੱਤਰ ਅਤੇ ਅਸਲੀ ਹਿਤੈਸ਼ੀ ਵੀ ਵਰਤਦੇ ਹਨ ਅਤੇ ਵਿਰੋਧੀ ਵੀ। ਉਦਾਸੀ ਦੀਆਂ ਸਤਰਾਂ ਦਾ ਖਾਲਿਸਤਾਨੀਆਂ ਵਿੱਚ ਵਿਚਰਨਾ ਉਦਾਸੀ ਦਾ ਖਾਲਿਸਤਾਨੀ ਪੱਖੀ ਹੋ ਜਾਣਾ ਨਹੀਂ ਬਣ ਜਾਂਦਾ।**

ਉਦਾਸੀ ਦੀ ਇਹ ਚਿੰਤਾ ਵਾਜਬ ਸੀ ਕਿ ਸਿੱਖ ਇਤਿਹਾਸ ਤੇ ਸਿੱਖੀ ਸਿਧਾਂਤਾਂ ਦੇ ਜਿਹੜੇ ਪ੍ਰਸੰਗਾਂ ਨੂੰ ਉਸ ਨੇ ਮੁੜ ਸਿਰਜਿਆ ਤੇ ਮੁੜ ਵਿਆਖਿਅਤ ਕੀਤਾ ਸੀ, ਅੱਜ ਖਾਲਿਸਤਾਨ ਦੇ ਪੱਖੀ ਉਹਨਾਂ ਨੂੰ ਪੈਰਾਂ ਹੇਠ ਰੋਲ ਕੇ ਬਲਦੇਵ ਮਾਨ ਵਰਗੇ ਨਕਸਲੀਆਂ ਦੇ ਕਤਲ ਕਰ ਰਹੇ ਸਨ। ਉਸ ਦੀ ਇਸ ਪੀੜ ਦੇ ਲਿਖਤੀ ਪ੍ਰਮਾਣ ਵੀ ਮੌਜੂਦ ਹਨ। ਇਸ ਪੱਖ ਨੂੰ ਉਦਾਸੀ ਦੀ ਬੇਟੀ ਇਕਬਾਲ ਉਦਾਸੀ ਨੇ ਵੀ ਮੇਰੇ ਨਾਲ ਸਾਂਝਾ ਕੀਤਾ ਸੀ।

ਸਾਥੀ ਬਲਦੇਵ ਮਾਨ ਦੀ ਸ਼ਹੀਦੀ ਮਗਰੋਂ ਉਦਾਸੀ ਨੇ ਆਪਣਾ ਦਰਦ ਕਿਸ ਤਰ੍ਹਾਂ ਸਾਥੀ ਛੋਟਾ ਸਿੰਘ ਸੁਲਤਾਨਪੁਰੀ ਨਾਲ ਸਾਂਝਾ ਕੀਤਾ ਸੀ ਅਤੇ ਕਿਵੇਂ

ਨਕਸਲੀਆਂ ਦੇ ਹੋਰ ਕਤਲਾਂ ਦੀ ਸੰਭਾਵਨਾ ਦੇ ਹੌਲ ਨੂੰ ਹੰਢਾਇਆ ਸੀ ਇਹ ਪੁਸਤਕਾਂ ਦੇ ਸਫ਼ਿਆਂ 'ਤੇ ਅੰਕਿਤ ਹੈ। ਅਜਿਹੀ ਸਥਿਤੀ ਵਿੱਚ ਉਸ ਦਾ ਖਾਲਿਸਤਾਨ ਪੱਖੀਆਂ ਵੱਲ ਝੁਕ ਜਾਣਾ ਇੱਕ ਥੋਥੀ ਕਲਪਨਾ ਤੋਂ ਬਿਨਾਂ ਹੋਰ ਕੁੱਝ ਵੀ ਨਹੀਂ ਹੈ।

ਅਸੀਂ ਤਾਂ ਇਹ ਵੀ ਕਿਹਾ ਹੈ ਕਿ ਖਾਲਿਸਤਾਨ ਦੇ ਨਾਂ 'ਤੇ ਹਊਆ ਖੜ੍ਹਾ ਕਰਨਾ ਉੱਚਿਤ ਨਹੀਂ ਸੀ। ਨਾ ਹੀ ਖਾਲਿਸਤਾਨ ਸਮਰਥਕਾਂ ਨੂੰ ਸਿਰਫ ਇਸਦੇ ਨਾਮ ਨੂੰ ਲੈ ਕੇ ਇਸ ਨੂੰ ਉਚਿਤ ਠਹਿਰਾਈ ਜਾਣਾ ਦਰੁੱਸਤ ਹੈ। ਨਾ ਹੀ ਇਸ ਨੂੰ "ਹਲੀਮੀ ਰਾਜ ਦੀ ਕਾਇਮੀ", "ਸਿੱਖਾਂ ਦੇ ਬੋਲ ਬਾਲੇ", "ਸਿੱਖਾਂ ਦੀ ਆਜ਼ਾਦੀ ਦੀ ਤੜਪ" ਦੀ ਦਲੀਲ ਦੇ ਕੇ ਇਸ ਨੂੰ ਤਰਕ ਸੰਗਤ ਬਣਾਇਆ ਜਾ ਸਕਦਾ ਹੈ। ਜੇ ਉਹ ਅਧੌਲੇ ਹੀ ਖਾਲਿਸਤਾਨ ਸਟੇਟ/ਰਾਜ ਬਾਰੇ ਸੁਹਿਰਦ ਤੇ ਗੰਭੀਰ ਹਨ ਤਾਂ ਉਹਨਾਂ ਨੂੰ ਇਸ ਦੇ ਆਰਥਿਕ, ਰਾਜਨੀਤਕ, ਵਿੱਦਿਅਕ, ਸੱਭਿਆਚਾਰਕ, ਸਰਕਾਰੀ ਪ੍ਰਬੰਧਕੀ ਢਾਂਚੇ, ਘੱਟ ਗਿਣਤੀਆਂ ਪ੍ਰਤੀ ਨੀਤੀ ਅਤੇ ਵੱਖਰੇ ਵਿਚਾਰ ਰੱਖਣ ਵਾਲਿਆਂ ਪ੍ਰਤੀ ਨੀਤੀ ਦਾ ਸਪੱਸ਼ਟ ਐਲਾਨ ਕਰਨਾ ਚਾਹੀਦਾ ਹੈ ਪਰ ਇਹ ਕੰਮ ਉਸ ਧਿਰ ਨੇ ਅੱਜ ਤੱਕ ਵੀ ਨਹੀਂ ਕੀਤਾ। ਅਜਿਹੀ ਸਥਿਤੀ ਵਿੱਚ ਅਸੀਂ ਇਸ ਬੁਨਿਆਦੀ ਉਣਤਾਈ ਅਤੇ ਭਟਕਾਅ ਵਾਲੀਆਂ ਧਿਰਾਂ ਪ੍ਰਤੀ ਗੈਰ-ਜ਼ਿੰਮੇਦਾਰ ਨੀਤੀ ਧਾਰਨ ਨਹੀਂ ਕਰ ਸਕਦੇ, ਨਾ ਉਦੋਂ ਤੇ ਨਾ ਹੀ ਹੁਣ।

## ਉਦਾਸੀ ਨੂੰ ਇਹਨਾਂ ਸਾਰੀਆਂ ਪੁਜ਼ੀਸਨਾਂ ਦਾ ਪਤਾ ਸੀ

ਖਾਲਿਸਤਾਨੀ ਸਮਰਥਕਾਂ ਦੇ ਇੱਕ ਨਵੇਂ ਨਿਤਰੇ, ਸਾਹਿਤ ਆਲੋਚਕ ਰਾਜਨੀਤਕ ਅਤੇ ਵਿਚਾਰਧਾਰਕ ਸਮੀਖਿਆਕਾਰ ਰਾਜਵਿੰਦਰ ਸਿੰਘ ਰਾਹੀ ਨੇ ਉਦਾਸੀ ਦੇ ਖਾਲਿਸਤਾਨੀ ਪੱਖੀਆਂ ਵੱਲ ਅਖੌਤੀ ਝੁਕਾਅ ਨੂੰ ਦਰਸਾਉਣ ਲਈ ਸ. ਸੁਰਿੰਦਰ ਧੰਜਲ ਨੂੰ ਲਿਖੇ ਇੱਕ ਖ਼ਤ ਦੀ ਟੂਕ ਭੁਗਤਾਈ ਹੈ ਪਰ ਉਸ ਦੀ ਗੈਰ ਦਿਆਨਤਦਾਰੀ ਤੇ ਪਾਠ ਨੂੰ ਗਲਤ ਭੁਗਤਾਉਣ ਦੀ ਮੁਹਾਰਤ ਉਸ ਦੇ ਉਲਟ ਖੜ੍ਹਦੀ ਹੈ। ਇਸ ਖ਼ਤ ਵਿੱਚ ਜਿੱਥੇ ਕਮਿਊਨਿਸਟਾਂ ਵੱਲੋਂ ਪੰਜਾਬ ਦੇ ਮਸਲੇ ਨਾ ਉਠਾਉਣ ਦਾ ਜ਼ਿਕਰ ਹੈ, ਉਹ ਨਕਸਲੀ ਕਮਿਊਨਿਸਟਾਂ ਬਾਰੇ ਨਹੀਂ, ਸਗੋਂ ਸੀ. ਪੀ. ਆਈ ਤੇ ਸੀ. ਪੀ. ਐਮ ਬਾਰੇ ਹੈ। "ਜੈਕਾਰੇ" ਤੇ ਦੋਸ਼ ਹੈ ਕਿ ਉਹ ਤੁਹਾਨੂੰ ਪੰਜਾਬ ਮਸਲੇ ਬਾਰੇ ਨਹੀਂ ਦੱਸ ਸਕਦਾ। ਇਸ ਭੱਦਰਪੁਰਸ਼ ਨੂੰ ਇਹ ਵੀ ਪਤਾ ਸੀ ਕਿ "ਜੈਕਾਰਾ" ਇੱਕ ਨਕਸਲੀ ਧਿਰ ਦਾ ਬੁਲਾਰਾ ਸੀ। ਨਾ ਕਿ ਸਾਰੀਆਂ ਨਕਸਲੀ ਧਿਰਾਂ ਦਾ। ਇਸ ਸਾਰੀ ਟੂਕ ਵਿੱਚ ਉਦਾਸੀ ਦਾ ਖਾਲਿਸਤਾਨ ਪੱਖੀ ਹੋ ਜਾਣਾ ਤੇ ਨਕਸਲੀਆਂ ਤੋਂ ਦੂਰ ਹੋ ਜਾਣ ਦੀ ਦੁਬਿਧਾ ਕਿਧਰੇ ਵੀ ਨਹੀਂ ਹੈ।

ਇਸੇ ਤਰ੍ਹਾਂ ਇਸ 'ਵਿਦਵਾਨ' ਨੇ ਇੱਕ ਕੈਸਿਟ ਦਾ ਜ਼ਿਕਰ ਵੀ ਕੀਤਾ ਹੈ ਜਿਸ ਵਿੱਚ ਉਸ ਤੋਂ ਬਿਨਾਂ ਚਾਰ ਪੰਜ ਹੋਰ ਸੱਜਣਾਂ ਦੀ ਹਾਜ਼ਰੀ ਵੀ ਅੰਕਤ ਸੀ। ਉਹਨਾਂ ਦੇ ਕੁਲ ਵਿਚਾਰ ਉਦਾਸੀ ਬਾਰੇ ਕੀ ਸਨ, ਇਹ ਦੱਸੇ ਬਗੈਰ ਹੀ ਆਪਣੇ ਪ੍ਰਭਾਵ ਨੂੰ ਬਾਕੀਆਂ ਦੇ ਪ੍ਰਭਾਵ ਬਣਾ ਕੇ ਪੇਸ਼ ਕਰ ਦਿੱਤਾ ਗਿਆ। ਮਨ ਮਰਜ਼ੀ ਦੇ ਸਿੱਟੇ ਕੱਢਣ ਵਾਲੇ ਇਸ ਮਨ-ਮਤੀਏ ਨੂੰ ਕੋਈ ਕੀ ਕਹਿ ਸਕਦਾ ਹੈ। ਇਸ ਨੇ ਉਦਾਸੀ ਦੇ ਇਨਕਲਾਬੀ ਕਮਿਊਨਿਸਟ ਤੇ ਜੁਝਾਰਵਾਦੀ ਨਕਸਲੀ ਕਵੀ ਹੋਣ ਦੇ ਨੇਕ ਨਾਮੀ ਨੂੰ ਖਾਲਿਸਤਾਨੀ "ਖਾੜਕੂਵਾਦ" ਨਾਲ ਸੱਲੜ ਲਾ ਕੇ ਜਾਂ ਨੱਥੀ ਕਰਕੇ,

ਉਸ ਦੀ ਇਤਿਹਾਸਕ ਮਹੱਤਤਾ ਨੂੰ ਅਗਵਾ ਕਰਨ ਦੀ ਨਾਕਾਮ ਕੋਸ਼ਿਸ਼ ਕੀਤੀ ਹੈ।

ਉਦਾਸੀ ਦੇ ਪਰਿਵਾਰ ਤੇ ਨਿੱਜੀ ਸਰੋਕਾਰਾਂ, ਮਾੜੀ ਆਰਥਿਕ ਹਾਲਤ ਅਤੇ ਉਸ ਨੂੰ ਨਕਸਲੀ ਧਿਰਾਂ ਵੱਲੋਂ ਅਣਗੌਲੇ ਜਾਣ ਦਾ ਜ਼ਿਕਰ ਵੀ ਕੀਤਾ ਜਾਂਦਾ ਹੈ। ਜਿੱਥੇ ਤੱਕ ਮੇਰਾ ਅਤੇ ਮੇਰੀ ਪਾਰਟੀ ਦਾ ਸੰਬੰਧ ਹੈ, ਅਸੀਂ 1983 ਦੇ ਮਾਰਚ-ਅਪ੍ਰੈਲ ਵਿੱਚ ਇਹਨਾਂ ਸਾਰੀਆਂ ਸਮੱਸਿਆਵਾਂ ਤੇ ਉਦਾਸੀ ਨਾਲ ਲੰਬੀ ਗੱਲਬਾਤ ਕੀਤੀ ਸੀ। ਸਾਨੂੰ ਉਸਦੀ ਸ਼ਰਾਬਨੋਸ਼ੀ ਦੇ ਵਧਣ ਦੀ ਵੀ ਚਿੰਤਾ ਸੀ। ਅਸੀਂ ਉਸਦੇ ਦਲਿਤ ਹੋਣ ਦੀ ਸੁਭਾਵਕ ਹੀਣ-ਭਾਵਨਾ, ਉਸ ਨਾਲ ਉੱਚ ਜਾਤੀ ਦੇ ਅਗਿਆਨੀ ਲੋਕਾਂ ਵੱਲੋਂ ਕੀਤਾ ਨਿਰਾਦਰ, ਉਸਦੇ ਵਿਦੇਸ਼ੀ ਦੌਰਿਆਂ ਸਮੇਂ ਅਗਾਂਹਵਧੂ ਲੋਕਾਂ ਦੇ ਸੈਟਲਡ ਪਰਿਵਾਰਾਂ ਦੀ ਲਾਭਕਾਰੀ ਸਥਿਤੀ, ਉਦਾਸੀ ਦੀਆਂ ਬੇਟੀਆਂ ਦੀ ਵਿਦੇਸ਼ਾਂ ਵਿੱਚ ਸ਼ਾਦੀ ਦੀ ਅਣਦੱਸੀ ਪਰ ਕਿਤੇ ਅਚੇਤ ਮਨ ਵਿੱਚ, ਪਲਦੀ ਖਾਹਿਸ਼ ਲਈ ਠੋਸ ਤੇ ਕੰਮ ਆਉ ਸੁਝਾਅ ਰੱਖੇ ਸਨ ਅਤੇ ਆਪਣੇ ਵੱਲੋਂ ਹਰ ਤਰ੍ਹਾਂ ਦੇ ਸਹਿਯੋਗ ਦਾ ਵਚਨ ਦਿੱਤਾ ਸੀ। ਦੁਆਬੇ ਦੇ ਪਿੰਡਾਂ ਵਿੱਚ ਉਦਾਸੀ ਨੂੰ ਕਦੇ ਕਿਸੇ ਸ਼ਿਕਾਇਤ ਦਾ ਮੌਕਾ ਨਹੀਂ ਸੀ ਦਿੱਤਾ ਗਿਆ। ਪਾਰਟੀ ਦੇ ਸਨੇਹੀਆਂ ਨੂੰ ਹਿਦਾਇਤ ਸੀ ਕਿ ਉਸਦੇ ਸੁੱਖ ਆਰਾਮ ਦਾ ਕਿਰਾਏ ਭਾੜੇ ਤੋਂ ਵੱਧ ਮਾਈਕ ਮੱਦਦ ਨੂੰ ਯਕੀਨੀ ਬਣਾਇਆ ਜਾਵੇ। ਮਾਝੇ ਮਾਲਵੇ ਦੇ ਸਾਥੀਆਂ ਨੂੰ ਵੀ ਇਹ ਹੀ ਹਿਦਾਇਤ ਸੀ। ਫਿਰ ਇਹ ਕਹਿਣਾ ਕਿ ਉਦਾਸੀ ਕਈ ਪੱਖਾਂ ਤੋਂ ਅਣਗੌਲਿਆ ਗਿਆ ਸੀ। ਉੱਕਾ ਹੀ ਗਲਤ ਅਤੇ ਬੇ-ਬੁਨਿਆਦਾ ਦੋਸ਼ ਹੀ ਹੈ।

ਇਸ ਸੰਖੇਪ ਟਿੱਪਣੀ ਦੇ ਅੰਤ ਵਿੱਚ ਰਾਹੀ ਵੱਲੋਂ ਇੱਕ ਹੋਰ ਲਾਏ ਦੋਸ਼ ਦਾ ਸਪੱਸ਼ਟੀਕਰਨ ਦੇਣਾ ਵੀ ਜ਼ਰੂਰੀ ਹੈ। ਇਹ ਕਿਹਾ ਗਿਆ ਹੈ ਕਿ ਪਾਸ਼ ਦੀ ਸ਼ਹਾਦਤ ਤੋਂ ਪਹਿਲੀ ਰਾਤ ਦਰਸ਼ਨ ਖਟਕੜ ਨੇ ਆਪਣੇ ਕੁਝ ਸਾਥੀਆਂ ਨਾਲ ਸਮੇਤ ਪਾਸ਼ ਦੇ, ਪਾਸ਼ ਦੇ ਚੁਬਾਰੇ ਵਿੱਚ ਬੈਠ ਕੇ ਸ਼ਰਾਬ ਪੀਤੀ, ਖਾਲਸਤਾਨੀਆਂ ਨੂੰ ਗਾਲ੍ਹਾਂ ਕੱਢੀਆਂ ਅਤੇ ਬੱਕਰੇ ਬੁਲਾਏ। ਪਹਿਲਾ ਤੱਥ ਇਹ ਹੈ ਕਿ ਮੇਰੇ ਤੇ ਮੇਰੀ ਪਾਰਟੀ ਦਾ ਅਜਿਹਾ ਗਲੀਜ਼ ਤੇ ਗੈਰ-ਸਿਧਾਂਤਕ ਪੈਂਤੜਾ ਹੀ ਨਹੀਂ ਸੀ। ਅਸੀਂ ਲਿਖਤਾਂ ਰਾਹੀ ਉਹਨਾਂ ਦੀ ਰਾਜਨੀਤੀ, ਦਾਅਪੇਚਾਂ ਤੇ ਬੇਦੋਸ਼ਿਆਂ ਨੂੰ ਮਾਰਨ ਦੀ ਨਿੱਡਰ ਤੇ ਸਿਧਾਂਤਕ ਆਲੋਚਨਾ ਕੀਤੀ ਹੈ। ਸਾਡੀਆਂ ਲਿਖਤਾਂ ਇਸ ਤੱਥ ਦਾ ਪ੍ਰਮਾਣ ਹਨ। ਦੂਸਰਾ ਤੱਥ ਇਹ ਕਿ ਜੇ ਸਾਡੀ ਸੇਧ ਇਹ ਰਹੀ ਹੁੰਦੀ ਤਾਂ ਮੈਂ ਬਿਨਾਂ ਕਿਸੇ ਡਰ ਡੁੱਕਰ ਦੇ ਇਸ ਨੂੰ ਸਵੀਕਾਰ ਕਰ ਸਕਦਾ ਹਾਂ। ਇਸ ਕਰਕੇ ਇਹ ਦੋਸ਼ ਆਧਾਰਹੀਣ, ਹਾਸੋਹੀਣਾ ਅਤੇ ਮਨਘੜਤ ਹੈ।

ਉਸ ਰਾਤ ਜਾਂ ਉਸ ਤੋਂ ਪਹਿਲੇ ਦਿਨ ਮੈਂ ਅਤੇ ਮੇਰੇ ਸਾਥੀਆਂ ਦੀ ਹਾਜ਼ਰੀ ਤਾਂ ਕੀ ਸਾਡਾ ਪਰਛਾਵਾਂ ਵੀ ਤਲਵੰਡੀ ਸਲੇਮਾਂ ਦੇ ਆਲ਼ੇ ਦੁਆਲ਼ੇ ਨਹੀਂ ਸੀ। ਅਸੀਂ ਤਾਂ ਇਸ ਤੋਂ ਦੂਰ ਨਵਾਂ ਸ਼ਹਿਰ ਇਲਾਕੇ 'ਚ 23 ਮਾਰਚ ਦੇ ਸ਼ਹੀਦੀ ਸਮਾਗਮ ਵਿੱਚ ਮਸ਼ਰੂਫ਼ ਸਾਂ। 21-22 ਮਾਰਚ ਨੂੰ ਸ਼ਹੀਦੀ ਸਮਾਗਮ ਦੀਆਂ ਤਿਆਰੀਆਂ ਅਤੇ ਪ੍ਰਬੰਧਾਂ ਨੂੰ ਉਲੀਕਦੇ ਰਹੇ ਸਾਂ। 23 ਮਾਰਚ ਦੀ ਸਿਆਸੀ ਕਾਨਫਰੰਸ ਭੁਗਤਾਉਣ ਦੇ ਬਾਅਦ ਸ਼ਾਮ ਨੂੰ ਕਿਸੇ ਸਾਥੀ ਨੇ ਟੀ. ਵੀ ਤੋਂ ਪ੍ਰਸਾਰਤ ਖ਼ਬਰ ਸਾਨੂੰ ਸੁਣਾਈ ਸੀ ਕਿ ਅਵਤਾਰ ਸਿੰਘ ਅਤੇ ਉਸਦੇ ਇੱਕ ਸਾਥੀ ਨੂੰ ਪਾਸ਼ ਦੇ ਪਿੰਡ ਉਸਦੀ ਬੰਬੀ 'ਤੇ ਖਾਲਿਸਤਾਨੀਆਂ ਨੇ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ ਸੀ। ਅਸੀਂ ਸਮਝ ਗਏ ਸਾਂ ਕਿ ਇਹ

ਅਵਤਾਰ ਸਿੰਘ ਹੋਰ ਕੋਈ ਨਹੀਂ ਸਗੋਂ ਪਾਸ਼ ਹੀ ਸੀ।

ਸਰਕਾਰੀ ਦਹਿਸ਼ਤ ਅਤੇ ਖਾਲਿਸਤਾਨੀ ਦਹਿਸ਼ਤ ਦੇ ਦੌਰ ਵਿੱਚ ਕਵੀਆਂ ਅਤੇ ਹੋਰ ਸਾਹਿਤਕਾਰਾਂ ਦੀ "ਸਿਰਜਣ ਖੜੋਤ" ਦਾ ਮੁੱਦਾ ਉਠਾਇਆ ਗਿਆ ਹੈ। ਪਰ ਇਸ ਸੰਤਾਪ ਨੂੰ ਭੋਗਦੇ ਪੰਜਾਬ ਦੇ ਚੋਟੀ ਦੇ ਕਵੀਆਂ ਦੀ ਰਚਨਾ ਵਿੱਚ ਕਿਸੇ ਖੜੋਤ ਦਾ ਅਕਸ ਨਹੀਂ ਮਿਲਦਾ, ਸਗੋਂ ਇਸ ਗੁੰਝਲਦਾਰ ਸਥਿਤੀ ਦੇ ਯਥਾਰਥ ਨੂੰ ਜ਼ੋਰਦਾਰ ਕਲਾਤਮਕ ਰਚਨਾਵਾਂ ਰਾਹੀਂ ਪੇਸ਼ ਕਰਨ ਦਾ ਸਿਹਰਾ ਉਹਨਾਂ ਦੇ ਸਿਰ ਬੱਝਦਾ ਹੈ। ਸ੍ਰੀ ਸੁਰਜੀਤ ਪਾਤਰ, ਡਾ. ਜਗਤਾਰ, ਗੁਰਤੇਜ ਕੁਹਾਰਵਾਲਾ ਆਦਿ ਦੀਆਂ ਕਈ ਰਚਨਾਵਾਂ ਇਸ ਦਾ ਪ੍ਰਮਾਣ ਹਨ। ਖਾਲਿਸਤਾਨ ਪੱਖੀ ਆਲੋਚਕਾਂ ਦੀ ਖਾਹਿਸ਼ ਸੀ ਕਿ ਇਹ ਸਾਰੇ ਲੇਖਕ ਉਹਨਾਂ ਦੀ ਸੋਚ ਦੀ ਪੱਟੜੀ ਤੇ ਚੜ੍ਹ ਜਾਣ ਅਤੇ ਉਹਨਾਂ ਦੇ ਔਰੰਗਜ਼ੇਬੀ ਹੁਕਮਾਂ ਦੀ ਪਾਲਣਾ ਕਰਨ ਲੱਗ ਜਾਣ। ਇਹ ਇਹਨਾਂ ਲੇਖਕਾਂ ਦੀਆਂ ਰਚਨਾਵਾਂ ਨੂੰ ਆਪਣੇ ਹੱਕ ਪੱਖ ਵਿੱਚ ਭੁਗਤਾਉਣ ਤੋਂ ਅਸਮੱਰਥ ਹਨ। ਉਦਾਸੀ ਵੱਲੋਂ ਸਿੱਖ ਪ੍ਰਸੰਗਾਂ ਦੀ ਮੁੜ ਸਿਰਜਣਾ ਉਹਨਾਂ ਨੂੰ ਤਤਕਾਲੀ ਸਮੱਗਰੀ ਪ੍ਰਦਾਨ ਕਰ ਦਿੰਦੀ ਹੈ। ਜਿਸ ਕਰਕੇ ਉਹਨਾਂ ਦਾ ਸਾਰਾ ਜ਼ੋਰ ਇਸ ਨੂੰ ਪ੍ਰਸੰਗੋਂ ਤੋੜ ਕੇ, ਖਾਲਿਸਤਾਨੀ ਧਿਰ ਦੇ ਹੱਕ ਵਿੱਚ ਭੁਗਤਾਉਣ 'ਚ ਲੱਗਾ ਹੋਇਆ ਹੈ। ਇਸੇ ਕਰਕੇ ਹੀ ਉਹ ਉਦਾਸੀ ਨੂੰ ਅਗਵਾ ਕਰਕੇ ਆਪਣਾ ਪੈਂਤੜਾ ਮਜ਼ਬੂਤ ਕਰਨ ਦੀ ਜ਼ਿੱਦ ਪੁਗਾਅ ਰਹੇ ਹਨ ਪਰ ਉਦਾਸੀ ਕਾਵਿ ਅਤੇ ਸਮੁੱਚਾ ਪੰਜਾਬੀ ਕਾਵਿ ਹੈ ਕਿ ਉਹਨਾਂ ਦੀ ਇਸ ਕੁਰੇਸ਼ਟਾ ਨੂੰ ਸਫ਼ਲ ਨਹੀਂ ਹੋਣ ਦੇ ਰਿਹਾ।

# ਸਾਂਝੇ ਪਲਾਂ ਦੀ ਯਾਦ

**-ਬਾਰੂ ਸਤਵਰਗ***

ਹੁਣ ਮਹੀਨਾ ਤੇ ਤਰੀਕ ਯਾਦ ਨਹੀਂ ਆ ਰਹੇ। ਇਹ ਯਾਦ ਹੈ ਕਿ ਸਾਲ 1971 ਚੱਲ ਰਿਹਾ ਸੀ। ਰਾਮਪੁਰਾ ਮੰਡੀ ਦੀ ਪਬਲਿਕ ਲਾਇਬਰੇਰੀ ਨੇੜਲੀ ਖੁੱਲ੍ਹੀ ਡੁੱਲੀ ਥਾਂ (ਹੁਣ ਜਿਸਦਾ ਨਾਮ ਸ਼ਹੀਦ ਭਗਤ ਸਿੰਘ ਚੌਂਕ ਹੈ) ਬਿਜਲੀ ਦੇ ਬਲਬਾਂ ਨੇ ਰੁਸ਼ਨਾਈ ਹੋਈ ਸੀ। ਉਸ ਥਾਂ ਦੇ ਪੂਰਬ ਵਾਲੇ ਪਾਸੇ ਵੱਲ ਨੂੰ ਤਖਤਪੋਸ਼ਾਂ ਦੀ ਸਟੇਜ ਬਣੀ ਹੋਈ ਸੀ। ਸਟੇਜ ਉਤਲੇ ਮਾਇਕ ਮੂਹਰੇ, ਸਾਂਵਲੇ ਰੰਗ, ਦਰਮਿਆਨੇ ਕੱਦ, ਭਰਵੇਂ ਸਰੀਰ, ਪਤਲੀਆਂ ਮੁੱਛਾਂ, ਠੋਡੀ ਉਤਲੀ ਵਿਰਲੀ ਦਾੜ੍ਹੀ, ਕਾਲੇ ਸ਼ੀਸ਼ਿਆਂ ਵਾਲੀ ਐਨਕ, ਸੁਰਮੇ ਰੰਗੀ ਪੱਗ ਵਾਲਾ ਸੰਤ ਰਾਮ ਉਦਾਸੀ ਆਪਣਾ ਖੱਬਾ ਹੱਥ ਕੰਨ 'ਤੇ ਧਰੀ ਅਤੇ ਸੱਜਾ ਹੱਥ ਸਿਰ ਤੋਂ ਥੋੜ੍ਹਾ ਜਿਹਾ ਉਪਰ ਕਰੀ ਅਤੇ ਹਵਾ 'ਚ ਲਹਿਰਾਈ ਗਾ ਰਿਹਾ ਸੀ,

'ਹਾੜ੍ਹੀਆਂ ਦੇ ਹਾਣੀਓ ਵੇ, ਸਾਉਣੀਆਂ ਦੇ ਸਾਥੀਓ ਵੇ, ਕਰ ਲਵੋ ਦਾਤੀਆਂ ਤਿਆਰ।

ਚੁੱਕੋ ਵੇ ਹਥੌੜਿਆਂ ਨੂੰ, ਤੋੜੋ ਹਿੱਕ ਪੱਥਰਾਂ ਦੀ, ਅੱਜ ਸਾਨੂੰ ਲੋੜੀਂਦੇ ਅੰਗਾਰ .... ।'

ਸਟੇਜ ਸਾਹਮਣੇ ਬੈਠੇ ਸੈਂਕੜੇ ਮਰਦ ਔਰਤਾਂ ਆਪਣਾ ਆਪਣਾ ਸਾਹ ਰੋਕੀ ਉਸਦੇ ਬੋਲਾਂ ਨੂੰ ਸੁਣਨ 'ਚ ਲੀਨ ਹੋਏ ਨਜ਼ਰ ਆ ਰਹੇ ਸਨ। ਕਿਸੇ ਪਾਸਿਓਂ ਕੋਈ ਆਵਾਜ਼ ਨਹੀਂ ਆ ਰਹੀ ਸੀ। ਉਦਾਸੀ ਆਪਣੇ ਅੱਗ 'ਚ ਤਪੇ ਲੋਹੇ ਵਾਂਗ ਭਾਅ ਮਾਰਦੇ ਚਿਹਰੇ ਦੇ ਹਾਵਾਂ-ਭਾਵਾਂ ਕਰਕੇ ਇਉਂ ਦਿਖਾਈ ਦੇ ਰਿਹਾ ਸੀ ਜਿਵੇਂ ਉਹ ਸੱਚੀਓਂ ਆਪਣੇ ਸਾਹਮਣੇ ਬੈਠੇ ਸਰੋਤਿਆਂ ਨੂੰ ਜੰਗੇ ਮੈਦਾਨ 'ਚ ਲੈ ਕੇ ਜਾਣ ਲਈ ਦਾਤੀਆਂ ਅਤੇ ਹਥੌੜੇ ਚੁੱਕਣ ਦਾ ਹੋਕਾ ਦੇ ਰਿਹਾ ਹੋਵੇ। ਉਸ ਦਾ ਇੱਕ ਇੱਕ ਬੋਲ ਧੁਰ ਦਿਲੋਂ ਨਿਕਲਿਆ ਮਹਿਸੂਸ ਹੋ ਰਿਹਾ ਸੀ। ਸਾਰੇ ਸਰੋਤਿਆਂ ਦੀਆਂ ਨਜ਼ਰਾਂ ਉਸ ਤੇ ਟਿੱਕੀਆਂ ਹੋਈਆਂ ਸਨ। ਉਦਾਸੀ ਦੇ ਗੀਤ ਦੀ ਸਮਾਪਤੀ ਹੋਣ ਦੇ ਨਾਲ ਹੀ ਸਰੋਤਿਆਂ ਵਿੱਚੋਂ ਜੋਸ਼ੀਲੀਆਂ ਆਵਾਜਾਂ 'ਚ ਨਾਅਰੇ ਗੂੰਜਣੇ ਸ਼ੁਰੂ ਹੋ ਗਏ ਸਨ।

'ਲੋਕ ਕਵੀ ਸੰਤ ਰਾਮ ਉਦਾਸੀ 'ਤੇ ਜਬਰ ਢਾਉਣ ਵਾਲੀ ਬੁੱਚੜ ਸਰਕਾਰ! .......', 'ਮੁਰਦਾਬਾਦ !....',

'ਭਾਰਤ ਦਾ ਨਵਲੋਕ ਜਮਹੂਰੀ ਇਨਕਲਾਬ !....', 'ਜ਼ਿੰਦਾਬਾਦ !....' ।

ਅਜਿਹੇ ਨਾਅਰੇ ਡੇਢ ਦੋ ਮਿੰਟ ਗੂੰਜਦੇ ਰਹੇ ਸਨ । ਮੇਰੇ ਕੋਲ ਹੀ ਮੇਰਾ ਦਸਵੀਂ ਜਮਾਤ ਤੱਕ ਜਮਾਤੀ ਰਿਹਾ ਰਾਮ ਸਿੰਘ ਬੈਠਾ ਸੀ । ਮੈਂ ਖੁਸ਼ੀ ਨਾਲ ਨੱਕੋ ਨੱਕ ਭਰੇ ਨੇ ਰਾਮ ਸਿੰਘ ਨੂੰ ਕਿਹਾ, 'ਯਾਰ ! ਹੈ ਉਦਾਸੀ ਉਹੋ ਜਿਹਾ, ਜਿਹੋ ਜਿਹਾ ਸੁਣੀਂਦਾ ਸੀ। ਮੇਰੀ ਇਸ ਗੱਲ ਦੇ ਜਵਾਬ 'ਚ ਭਾਵੁਕ ਹੋਏ ਰਾਮ ਸਿੰਘ ਨੇ ਕਿਹਾ, 'ਏਹਦਾ ਪ੍ਰੋਗਰਾਮ ਆਪਾਂ ਵੀ ਆਪਣੇ ਪਿੰਡ ਕਰਵਾਈਏ।'

'ਠੀਕ ਐ, ਜ਼ਰੂਰ ਕਰਵਾਵਾਂਗੇ'

ਉਦਾਸੀ ਦੇ ਰਾਮਪੁਰਾ ਫੂਲ ਵਾਲੇ ਪ੍ਰੋਗਰਾਮ ਤੋਂ ਕੁਝ ਦਿਨ ਬਾਅਦ 'ਚ

---

*ਜੁਝਾਰਵਾਦੀ ਨਾਵਲਕਾਰ ਅਤੇ ਕ੍ਰਾਂਤੀਕਾਰੀ ਸਾਹਿਤ ਸਭਾ ਪੰਜਾਬ ਦੇ ਸੂਬਾ ਆਗੂ

ਅਸੀਂ ਆਪਣੇ ਪਿੰਡ ਦੀ ਮਜ਼ਦੂਰ ਸਭਾ ਦੀ ਮੀਟਿੰਗ ਬੁਲਾਈ। ਮੀਟਿੰਗ 'ਚ ਰਾਮ ਸਿੰਘ ਨੇ ਪਿੰਡ 'ਚ ਸੰਤ ਰਾਮ ਉਦਾਸੀ ਦਾ ਪ੍ਰੋਗਰਾਮ ਕਰਵਾਉਣ ਦਾ ਏਜੰਡਾ ਰੱਖਿਆ। ਇਸ ਏਜੰਡੇ 'ਤੇ ਹੋਈ ਗੱਲਬਾਤ ਦੌਰਾਨ ਮੇਰੇ ਅਤੇ ਰਾਮ ਸਿੰਘ ਵੱਲੋਂ ਸੰਤ ਰਾਮ ਉਦਾਸੀ ਦੀ ਕੁਰਬਾਨੀ ਅਤੇ ਗੀਤਾਂ ਬਾਰੇ ਕੀਤੀਆਂ ਗੱਲਾਂ ਸੁਣ ਕੇ, ਮੀਟਿੰਗ 'ਚ ਹਾਜ਼ਰ ਸਾਰੇ ਮਜ਼ਦੂਰ ਉਦਾਸੀ ਦਾ ਪ੍ਰੋਗਰਾਮ ਕਰਵਾਉਣ ਲਈ ਉਤਾਵਲੇ ਹੋਏ। ਫਿਰ ਸਾਡੇ ਸਾਹਮਣੇ ਇਹ ਸਵਾਲ ਖੜ੍ਹਾ ਹੋਇਆ ਕਿ ਉਦਾਸੀ ਕੋਲੋਂ ਪ੍ਰੋਗਰਾਮ ਲਈ ਸਮਾਂ ਕਿਸ ਰਾਹੀਂ ਲਿਆ ਜਾਵੇ? ਕਿਉਂਕਿ ਉਦੋਂ ਮੇਰੀ ਉਦਾਸੀ ਨਾਲ ਨਿੱਜੀ ਜਾਣ ਪਛਾਣ ਨਹੀਂ ਸੀ। ਮੈਂ ਤਾਂ ਉਦਾਸੀ ਬਾਰੇ ਸਿਰਫ ਉਨ੍ਹਾਂ ਸਮਿਆਂ ਦੇ ਰੂਪੋਸ਼ ਕਾਮਰੇਡਾਂ, ਗੁਰਦਿਆਲ ਸ਼ੇਰਪੁਰ ਅਤੇ ਸਮਰਜੀਤ ਖੀਵੇ ਹੋਰਾਂ ਕੋਲੋਂ ਹੀ ਸੁਣਿਆ ਸੀ। ਉਹ ਦੋਵੇਂ ਰੂਪੋਸ਼ ਕਾਮਰੇਡ ਇੱਕ ਰਾਤ ਮੇਰੇ ਝੁਨੀਰ ਬਲਾਕ ਦੇ ਛਾਪਿਆਂਵਾਲੀ ਪਿੰਡ 'ਚ ਆਏ। ਮੈਂ ਉਨ੍ਹਾਂ ਸਮਿਆਂ ਵਿੱਚ ਛਾਪਿਆਂਵਾਲੀ ਦੇ ਸਕੂਲ ਵਿੱਚ ਮਾਸਟਰ ਲੱਗਿਆ ਹੋਇਆ ਸੀ ਅਤੇ ਮੇਰੀ ਰਿਹਾਇਸ਼ ਵੀ ਉਥੋਂ ਦੇ ਇੱਕ ਕੱਚੇ ਜਿਹੇ ਕੋਠੜੇ ਵਿੱਚ ਸੀ। ਮੈਂ ਉਹਨਾਂ ਨਾਲ ਆਪਣੇ ਪਿੰਡ ਉਦਾਸੀ ਦਾ ਪ੍ਰੋਗਰਾਮ ਕਰਵਾਉਣ 'ਚ ਆ ਰਹੀ ਸਮੱਸਿਆ ਸਾਂਝੀ ਕੀਤੀ। ਗੁਰਦਿਆਲ ਸ਼ੇਰਪੁਰ ਪੂਰੇ ਸਵੈ-ਵਿਸ਼ਵਾਸ ਨਾਲ ਬੋਲਿਆ,

'ਵਾਹ ਬਈ ਵਾਹ ! ਇਹ ਵੀ ਕੋਈ ਵੱਡੀ ਗੱਲ ਐ, ਤੁਸੀਂ ਪੰਦਰਾਂ ਪੈਸਿਆਂ ਦੇ ਪੋਸਟ ਕਾਰਡ ਰਾਹੀਂ ਉਦਾਸੀ ਨੂੰ ਆਉਣ ਦਾ ਸੱਦਾ ਦਿਓ। ਉਹ ਲਾਜ਼ਮੀ ਆਵੇਗਾ।'

'ਇਉਂ ਆਜੂ?' ਮੈਂ ਹੈਰਾਨੀ ਨਾਲ ਪੁੱਛਿਆ ਸੀ। ਮੇਰੀ ਹੈਰਾਨੀ ਦੂਰ ਕਰਨ ਲਈ ਗੁਰਦਿਆਲ ਸ਼ੇਰਪੁਰ ਫਿਰ ਬੋਲਿਆ ਸੀ,

'ਭਾਈ ਸਾਹਿਬ! ਉਦਾਸੀ ਬੁਰਜੂਆ ਕਲਾਕਾਰ ਥੋੜ੍ਹਾ ਐ ਜਿਹੜਾ ਨਾ ਆਊਂ, ਉਹ ਕਿਰਤੀ ਲੋਕਾਂ ਦਾ ਕਵੀ ਐ।'

'ਮਜ਼ਦੂਰਾਂ ਦੇ ਪ੍ਰੋਗਰਾਮ ਨੂੰ ਤਾਂ ਉਦਾਸੀ ਉਕਾ ਮਿਸ ਨਹੀਂ ਕਰਦਾ।' ਸਮਰਜੀਤ ਖੀਵੇ ਨੂੰ ਉਦਾਸੀ ਦੇ ਆਉਣ ਦਾ ਪੱਕਾ ਭਰੋਸਾ ਸੀ । ਉਨ੍ਹਾਂ ਦੋਵਾਂ ਦੀਆਂ ਇਹਨਾਂ ਗੱਲਾਂ ਨੇ ਮੈਨੂੰ ਹੌਸਲਾ ਦਿੱਤਾ। ਮੈਂ ਛਾਪਿਆਂਵਾਲੀ ਤੋਂ ਆਪਣੇ ਪਿੰਡ ਮਹਿਰਾਜ ਆਇਆ। ਰਾਮ ਸਿੰਘ ਨਾਲ ਉਦਾਸੀ ਨੂੰ ਪੋਸਟ ਕਾਰਡ ਲਿਖਣ ਦੀ ਗੱਲ ਸਾਂਝੀ ਕੀਤੀ। ਫਿਰ ਸਾਡੇ ਸਾਹਮਣੇ ਇਹ ਸਮੱਸਿਆ ਆਈ ਕਿ ਪੋਸਟ ਕਾਰਡ ਲਿਖਿਆ ਜਾਵੇ ਤਾਂ ਕਿਵੇਂ ਲਿਖਿਆ ਜਾਵੇ? ਕਿਉਂਕਿ ਅਸੀਂ ਆਪਣੇ ਮੁਕਾਬਲੇ ਵਿੱਚ ਉਦਾਸੀ ਨੂੰ ਬਹੁਤ ਵੱਡਾ ਬੰਦਾ ਸਮਝਦੇ ਸੀ। ਪੰਦਰਾਂ ਵੀਹ ਮਿੰਟਾਂ ਦੀ ਸੋਚ ਵਿਚਾਰ ਬਾਅਦ ਰਾਮ ਸਿੰਘ ਨੇ ਉਦਾਸੀ ਨੂੰ ਕਿਸੇ ਵੱਡੇ ਅਫਸਰ ਨੂੰ ਬੇਨਤੀ ਪੱਤਰ ਲਿਖਣ ਵਾਲੇ ਲਹਿਜੇ 'ਚ ਜਵਾਬੀ ਪੋਸਟ ਕਾਰਡ ਲਿਖਿਆ। ਲਿਖੇ ਪੋਸਟ ਕਾਰਡ ਦੇ ਨਾਲ ਵਾਲੇ ਖਾਲੀ ਪੋਸਟ ਕਾਰਡ 'ਤੇ ਮੇਰਾ ਪਿੰਡ ਵਾਲਾ ਪਤਾ ਲਿਖਿਆ। ਫਿਰ ਤਕਰੀਬਨ ਅੱਠ ਦਸ ਦਿਨਾਂ ਬਾਅਦ ਜਵਾਬੀ ਕਾਰਡ ਵਾਪਸ ਆਇਆ। ਉਸ ਕਾਰਡ ਦੇ ਸ਼ੁਰੂ 'ਚ ਹੀ ਅਪਣੱਤ ਭਰੇ ਜ਼ਜ਼ਬੇ ਨਾਲ ਇਹ ਦੋ ਲਾਈਨਾਂ ਲਿਖੀਆਂ ਹੋਈਆਂ ਸਨ,

'ਸੱਦੀ ਹੋਈ ਮਿੱਤਰਾਂ ਦੀ, ਪੈਰ ਜੁੱਤੀ ਨਾ ਪਾਵਾਂ'

ਇਹ ਦੋਵੇਂ ਲਾਈਨਾਂ ਅਤੇ ਜਵਾਬੀ ਕਾਰਡ ਦੇ ਬਾਕੀ ਸ਼ਬਦ ਪੜ੍ਹ ਕੇ ਮੈਂ

ਅਤੇ ਰਾਮ ਸਿੰਘ ਫੁੱਲੇ ਨਾ ਸਮਾਏ। ਸਾਨੂੰ ਦੋਵਾਂ ਨੂੰ ਇਉਂ ਮਹਿਸੂਸ ਹੋਣ ਲੱਗਿਆ ਜਿਵੇਂ ਉਦਾਸੀ ਸਾਨੂੰ ਪਹਿਲਾਂ ਤੋਂ ਹੀ ਜਾਣਦਾ ਹੋਵੇ ਅਤੇ ਸਾਨੂੰ ਆਪਣੇ ਬਹੁਤ ਨੇੜਲੇ ਮਿੱਤਰ ਸਮਝਦਾ ਹੋਵੇ ਅਤੇ ਉਹ ਸਾਡੇ ਪ੍ਰੋਗਰਾਮ 'ਚ ਆਉਣ ਲਈ ਉਤਾਵਲਾ ਹੋਵੇ। ਜਵਾਬੀ ਕਾਰਡ ਆਉਣ ਤੋਂ ਦੂਜੇ ਦਿਨ ਹੀ ਮੈਂ ਅਤੇ ਰਾਮ ਸਿੰਘ ਨੇ ਆਪਣੇ ਪਿੰਡ ਦੀ ਮਜ਼ਦੂਰ ਸਭਾ ਦੇ ਵਰਕਰਾਂ ਨੂੰ ਨਾਲ ਲੈ ਕੇ ਚਾਅ ਅਤੇ ਉਤਸ਼ਾਹ ਭਰੇ ਜ਼ਜ਼ਬੇ ਨਾਲ ਪ੍ਰੋਗਰਾਮ ਦੀ ਤਿਆਰੀ ਕਰਨੀ ਸ਼ੁਰੂ ਕੀਤੀ। ਕਿਉਂਕਿ ਇੱਕ ਤਾਂ ਅਸੀਂ ਆਪਣੇ ਵੱਲੋਂ ਆਪਣੇ ਪਿੰਡ ਵਿੱਚ ਪਹਿਲਾ ਪ੍ਰੋਗਰਾਮ ਕਰਵਾ ਰਹੇ ਸੀ ਅਤੇ ਦੂਸਰਾ ਉਦਾਸੀ ਦੇ ਆਉਣ ਦੀ ਅਥਾਹ ਖੁਸ਼ੀ ਨਾਲ ਨੱਕੋ ਨੱਕ ਭਰੇ ਹੋਏ ਸੀ।

ਪ੍ਰੋਗਰਾਮ ਵਾਲੇ ਦਿਨ ਸਟੇਜ ਮਜ਼ਦੂਰਾਂ (ਮਜ਼੍ਹਬੀ ਸਿੱਖਾਂ, ਰਮਦਾਸੀਆ ਸਿੱਖਾਂ) ਦੀਆਂ ਜੌੜੀਆਂ ਖੂਹੀਆਂ ਵਾਲੇ ਵੇਹੜੇ ਨੇੜਲੀ ਖੁੱਲ੍ਹੀ ਥਾਂ ਵਿੱਚ ਬਣਾਈ ਗਈ ਸੀ। ਉਦਾਸੀ ਮਜ਼ਦੂਰ ਵੇਹੜੇ ਨੇੜੇ ਬਣੀ ਸਟੇਜ ਵੇਖ ਕੇ ਗੁਲਾਬ ਦੇ ਫੁੱਲ ਵਾਂਗ ਖਿੜਿਆ ਸੀ। ਉਸਦੇ ਹਿਰਦੇ 'ਚ ਕੰਮੀਆਂ ਦੇ ਵੇਹੜਿਆਂ ਨੂੰ ਜਾਗਰਤ ਕਰਕੇ ਇਨਕਲਾਬ ਦੇ ਰਾਹ ਤੋਰਨ ਦਾ ਜੋਸ਼ ਖਰੋਸ ਠਾਠਾਂ ਮਾਰ ਰਿਹਾ ਸੀ। ਪ੍ਰੋਗਰਾਮ ਦੇ ਸ਼ੁਰੂ 'ਚ ਹੀ ਸਟੇਜ ਸਕੱਤਰ ਰਾਮ ਸਿੰਘ ਲਿੱਸੇ ਮੂੰਹਾਂ ਅਤੇ ਮੈਲੇ ਕਚੈਲੇ ਲੀੜਿਆਂ ਵਾਲੇ ਮਜ਼ਦੂਰ, ਮਜ਼ਦੂਰਨਾਂ ਨੂੰ ਸੰਤ ਰਾਮ ਉਦਾਸੀ ਬਾਰੇ ਜਾਣਕਾਰੀ ਦੇਣ ਲੱਗਿਆ:-

'ਮਜ਼ਦੂਰ ਭਰਾਵੋ ਅਤੇ ਭੈਣੋ ! ਅੱਜ ਦਾ ਦਿਨ ਭਾਗਾਂ ਵਾਲਾ ਦਿਨ ਐ। ਕਿਉਂਕਿ ਆਪਣੇ ਦੁੱਖਾਂ ਅਤੇ ਹੱਕਾਂ ਦੇ ਗੀਤ ਗਾਉਣ ਵਾਲੇ ਪੰਜਾਬ ਦੇ ਮਹਾਨ ਕਵੀ ਸੰਤ ਰਾਮ ਉਦਾਸੀ ਜੀ ਆਪਣੇ ਵਿਚਕਾਰ ਪਹੁੰਚੇ ਹੋਏ ਹਨ। ਇਸ ਯੋਧੇ ਕਵੀ ਨੂੰ ਆਪਣੇ ਲੋਕਾਂ ਦੇ ਗੀਤ ਲਿਖਣ ਅਤੇ ਗਾਉਣ ਬਦਲੇ ਅੰਮ੍ਰਿਤਸਰ ਦੇ ਪੁੱਛਗਿੱਛ ਕੇਂਦਰ 'ਚ ਮੌਜੂਦਾ ਸਰਕਾਰ ਵੱਲੋਂ ਪੁੱਠਾ ਲਟਕਾਇਆ ਗਿਆ ਸੀ ਅਤੇ ਇਸ ਦੇ ਸਿਰ ਹੇਠ ਸਟੋਵ ਬਾਲਿਆ ਗਿਆ ਸੀ। ਹੋਰ ਕਿੰਨੇ ਹੀ ਕਿਸਮ ਦੇ ਅਣਮਨੁੱਖੀ ਤਸੀਹੇ ਦਿੱਤੇ ਗਏ ਸਨ। ਜੇਲ੍ਹ ਦੀਆਂ ਕਾਲ ਕੋਠੜੀਆਂ ਵਿੱਚ ਬੰਦ ਕੀਤਾ ਗਿਆ ਸੀ ਪਰ ਫਿਰ ਵੀ ਇਸ ਸੂਰਬੀਰ ਕਵੀ ਨੇ ਕਿਰਤੀ ਲੋਕਾਂ ਦੇ ਗੀਤ ਗਾਉਣੇ ਬੰਦ ਨਹੀਂ ਕੀਤੇ.......।' ਦੋ ਢਾਈ ਮਿੰਟ ਹੋਰ ਰਾਮ ਸਿੰਘ ਸੰਤ ਰਾਮ ਉਦਾਸੀ ਬਾਰੇ ਜਾਣਕਾਰੀ ਦਿੰਦਾ ਰਿਹਾ। ਫਿਰ ਉਸ ਨੇ ਗੀਤ ਗਾਉਣ ਲਈ ਉਦਾਸੀ ਦਾ ਨਾਮ ਬੋਲਿਆ। ਉਦਾਸੀ ਮਾਇਕ ਮੂਹਰੇ ਆਇਆ ਉਸ ਨੇ 'ਗਲ਼ ਲੱਗ ਕੇ ਸੀਰੀ ਦੇ ਜੱਟ ਰੋਵੇ, ਬੋਹਲਾਂ ਵਿਚੋਂ ਨੀਰ ਵਗਿਆ....', ਗੀਤ ਗਾਇਆ। ਫਿਰ ਉਸ ਨੇ ਸਮੇਂ ਸਮੇਂ ਸਿਰ ਆਪਣੇ ਕਈ ਹੋਰ ਗੀਤ ਵੀ ਗਾਏ। ਉਸਦੇ ਗੀਤਾਂ ਅੰਦਰਲੀ ਸਚਾਈ ਨੇ ਕਿਰਤੀ ਮਰਦ ਔਰਤਾਂ ਦੀ ਚੇਤਨਾ ਤੇ ਆਪਣੀ ਅਮਿੱਟ ਛਾਪ ਛੱਡੀ। ਪ੍ਰੋਗਰਾਮ ਦੀ ਸਮਾਪਤੀ ਤੋਂ ਤਕਰੀਬਨ ਪੰਦਰਾਂ ਵੀਹ ਮਿੰਟ ਬਾਅਦ ਤੱਕ ਵੀ ਉਦਾਸੀ ਮਜ਼ਦੂਰਾਂ ਨਾਲ ਆਪਣਿਆਂ ਵਾਂਗ ਗੱਲਾਂ ਕਰਦਾ ਰਿਹਾ ਸੀ। ਫਿਰ ਮੈਂ ਅਤੇ ਉਹ ਸਾਡੇ ਘਰ ਆਏ ਸੀ। ਉਹ ਕਧੋਲੀ 'ਤੇ ਬਲ੍ਹ ਰਹੇ ਮਿੱਟੀ ਦੇ ਤੇਲ ਵਾਲੇ ਦੀਵੇ ਦੀ ਮਿੰਨੀ ਮਿੰਨੀ ਲੋਅ 'ਚ ਡਹੇ ਮੰਜੇ 'ਤੇ ਬੈਠ ਕੇ ਸਾਡੇ ਪਰਿਵਾਰ ਦੇ ਮੈਂਬਰਾਂ ਨਾਲ ਇਉਂ ਗੱਲਾਂ ਕਰਨ ਲੱਗ ਗਿਆ ਸੀ ਜਿਵੇਂ ਉਹ ਉਹਨਾਂ ਨੂੰ ਪਹਿਲਾਂ ਤੋਂ ਹੀ ਜਾਣਦਾ ਹੋਵੇ। ਮੇਰੀ ਮਾਂ ਸਾਡੇ ਦੋਵਾਂ ਲਈ ਰੋਟੀ ਪਰੋਸ ਕੇ ਲਿਆਈ। ਛੰਨੇ ਵਿੱਚਲੀ ਗੁਆਰੇ ਦੀਆਂ ਫਲੀਆਂ

ਦੀ ਸਬਜ਼ੀ ਉੱਤੋਂ ਦੀ ਤੈਰਦੇ ਦੇਸੀ ਘਿਉ ਵੱਲ ਖੁਸ਼ ਹੋ ਕੇ ਤੱਕਦਾ ਅਤੇ ਹੱਸਦਾ ਉਦਾਸੀ ਬੋਲਿਆ ਸੀ, 'ਬੇਬੇ ! ਸਵੇਰੇ ਦਹੀਂ ਵੀ ਖਵਾਉਣਾ ਹੋਊ', 'ਦਹੀਂ ਭਾਈ! ਥੋਡੇ ਵਰਗੇ ਪੁੱਤਾਂ ਨਾਲੋਂ ਕੀ ਚੰਗਾ ਐ 'ਮਾਂ ਉਦਾਸੀ ਦੇ ਗੀਤਾਂ ਅਤੇ ਅਪਣੱਤ ਭਰੇ ਰਵੱਈਏ ਤੋਂ ਤੱਕੜੀ ਪ੍ਰਭਾਵਿਤ ਹੋਈ ਵੀ ਸੀ। ਭਾਦੋਂ ਦੇ ਹੁੰਮਸ ਅਤੇ ਮਿੱਟੀ ਦੇ ਤੇਲ ਦੇ ਦੀਵੇ ਦੀ ਬੱਤੀ ਵੱਲੋਂ ਛੱਡੇ ਜਾ ਰਹੇ ਧੂੰਏ ਤੋਂ ਬੇਖ਼ਬਰ ਹੋਏ ਉਦਾਸੀ ਨੇ ਉਵੇਂ ਰੋਟੀ ਖਾਧੀ ਸੀ ਜਿਵੇਂ ਉਹ ਪਹਿਲਾਂ ਤੋਂ ਹੀ ਅਜਿਹੇ ਮਾਹੌਲ 'ਚ ਰੋਟੀ ਖਾਣ ਦਾ ਆਦੀ ਬਣਿਆ ਹੋਇਆ ਸੀ। ਰੋਟੀ ਖਾਣ ਤੋਂ ਬਾਅਦ ਮੈਂ ਅਤੇ ਉਦਾਸੀ ਸਾਡੇ ਦਰਵਾਜ਼ੇ ਨੂੰ ਲੱਗੀ ਲੱਕੜ ਦੀ ਪੌੜੀ ਰਾਹੀ ਦਰਵਾਜ਼ੇ ਦੀ ਛੱਤ 'ਤੇ ਗਏ। ਛੱਤ 'ਤੇ ਪਹਿਲਾਂ ਤੋਂ ਹੀ ਉਥੇ ਡਹੇ ਹੋਏ ਮੰਜਿਆਂ ਤੇ ਬੈਠ ਗਏ। ਸਹਿਜ ਸੁਭਾ ਹੀ ਅਸੀਂ ਪ੍ਰੋਗਰਾਮ ਦਾ ਰਿਵਿਊ ਕਰਨ ਲੱਗੇ। ਰਿਵਿਊ ਕਰਨ ਦੌਰਾਨ ਸਾਡਾ ਦੋਵਾਂ ਦਾ ਜੋ ਸਾਂਝਾ ਮੱਤ ਬਣਿਆ ਉਹ ਕੁਝ ਇਸ ਤਰ੍ਹਾਂ ਦਾ ਸੀ,

ਪੇਂਡੂ ਕਿਰਤੀਆਂ ਦੇ ਹਿੱਤਾਂ ਅਤੇ ਉਨਾਂ ਦੀ ਜਮਾਤੀ ਸਾਂਝ ਨੂੰ ਉਭਾਰਨ ਦੀ ਨੁਕਤਾ ਨਜ਼ਰ ਤੋਂ, ਪੇਂਡੂ ਲੋਕ ਮੁਹਾਵਰੇ ਅਤੇ ਸਰਲ ਤੋਂ ਸਰਲ ਬੋਲੀ 'ਚ ਲਿਖੀਆਂ ਕਵੀਸ਼ਰੀਆਂ, ਬੋਲੀਆਂ, ਬਾਰਾਂ, ਕਲੀਆਂ ਅਤੇ ਗੀਤ ਆਦਿ ਪੇਂਡੂ ਲੋਕਾਂ ਨੂੰ ਜਾਗਰਤ ਕਰਨ 'ਚ ਵਧੇਰੇ ਸਾਜਗਾਰ ਸਿੱਧ ਹੋ ਸਕਦੇ ਹਨ ਪਰ ਅੱਜ ਕੱਲ੍ਹ ਅਜਿਹਾ ਸਹਿਤ ਨਾ ਮਾਤਰ ਹੀ ਹੋਂਦ 'ਚ ਆ ਰਿਹਾ ਹੈ। ਫਿਰ ਸਾਡੇ ਦਰਮਿਆਨ ਅਜਿਹੇ ਸਾਹਿਤ ਦੀ ਘਾਟ ਨੂੰ ਦੂਰ ਕਰਨ ਲਈ ਕੀਤੇ ਜਾਣ ਵਾਲੇ ਉਪਰਾਲਿਆਂ ਬਾਰੇ ਕੁਝ ਸਮਾਂ ਗੱਲਬਾਤ ਚੱਲਦੀ ਰਹੀ ਸੀ।

ਮਹਿਰਾਜ ਪ੍ਰੋਗਰਾਮ ਤੋਂ ਤਕਰੀਬਨ ਚਾਰ ਪੰਜ ਦਿਨ ਬਾਅਦ 'ਚ ਮੈਂ, ਸਮਰਜੀਤ ਖੀਵਾ ਅਤੇ ਗੁਰਦਿਆਲ ਸ਼ੇਰਪੁਰ ਆਪਸ ਵਿੱਚ ਮਿਲੇ। ਮੈਂ ਉਨ੍ਹਾਂ ਨਾਲ ਆਪਣਾ ਅਤੇ ਉਦਾਸੀ ਵਾਲਾ ਮੱਤ ਸਾਂਝਾ ਕੀਤਾ। ਉਨ੍ਹਾਂ ਨੂੰ ਵੀ ਉਹ ਮੱਤ ਠੀਕ ਲੱਗਿਆ। ਅਸੀਂ ਉਸ ਮੱਤ ਨੂੰ ਅਮਲੀ ਜਾਮਾ ਪਹਿਨਾਉਣ ਲਈ ਪਿੰਡਾਂ ਦੇ ਅਨਪੜ੍ਹ ਅਤੇ ਥੋੜ੍ਹੇ ਪੜ੍ਹਿਆਂ ਖਾਤਰ 'ਕਿਰਤੀ ਕਿੱਸਾ' ਨਾਂ ਦਾ ਦੋ-ਮਾਸਕ ਪਰਚਾ ਕੱਢਣ ਦੀ ਵਿਉਂਤ ਬਣਾਈ। ਵਿਉਂਤ ਮੁਤਾਬਿਕ ਫਿਰ ਸਾਡੇ ਵੱਲੋਂ ਬਠਿੰਡਾ ਜ਼ਿਲ੍ਹੇ ਅਤੇ ਆਪਣੀ ਸਿਆਸੀ ਧਿਰ ਨਾਲ ਸਬੰਧਿਤ ਅਤੇ ਅਨਰਜਿਸਟਰਡ ਕੇਂਦਰੀ ਲੇਖਕ ਸਭਾ ਅੰਦਰਲੇ ਸਾਹਿਤਕ ਰੁਚੀਆਂ ਵਾਲੇ ਸਾਥੀਆਂ ਦੀ ਮੀਟਿੰਗ ਬੁਲਾਈ ਗਈ। ਕਰਮਜੀਤ ਜੋਗਾ, ਸੁਰਜੀਤ ਅਰਮਾਨੀ, ਸਵ: ਮੁਖਤਿਆਰ ਸਿੰਘ ਸਾਇੰਸ ਮਾਸਟਰ ਭਾਈ ਰੂਪਾ, ਬੋਘੜ ਤੇ ਕੁਝ ਹੋਰ ਮੀਟਿੰਗ 'ਚ ਸ਼ਾਮਿਲ ਹੋਏ। ਮੀਟਿੰਗ ਨੇ 'ਕਿਰਤੀ ਕਿੱਸਾ' ਕੱਢਣ ਦੇ ਏਜੰਡੇ ਨੂੰ ਖੁਸ਼ੀ ਖੁਸ਼ੀ ਪਾਸ ਕੀਤਾ। ਕਿਰਤੀ ਕਿੱਸੇ ਵਿੱਚ ਸਮਰਜੀਤ ਖੀਵਾ (ਵੱਖ-ਵੱਖ ਨਾਵਾਂ ਹੇਠ), ਸੁਰਜੀਤ ਅਰਮਾਨੀ, ਬੋਘੜ, ਮੇਜਰ ਗਿੱਲ, ਕਰਮਜੀਤ ਜੋਗਾ, ਮੁਖਤਿਆਰ ਸਿੰਘ ਭਾਈ ਰੂਪਾ, ਸੰਤ ਰਾਮ ਉਦਾਸੀ ਅਤੇ ਮੈਂ ਛਪਣ ਲੱਗੇ। ਲੋਕ ਮੁਹਾਵਰੇ ਅਤੇ ਸਰਲ ਤੋਂ ਸਰਲ ਬੋਲੀ ਵਿਚਲੀਆਂ ਕਵੀਸ਼ਰੀਆਂ, ਕਲੀਆਂ, ਬੋਲੀਆਂ, ਬਾਰਾਂ ਅਤੇ ਗੀਤ ਛਾਪੇ ਜਾਣ ਕਾਰਨ ਕਿਰਤੀ ਕਿੱਸਾ ਪੇਂਡੂ ਕਿਰਤੀਆਂ ਦਾ ਹਰਮਨ ਪਿਆਰਾ ਕਿੱਸਾ ਬਣਿਆ। ਸੰਤ ਰਾਮ ਉਦਾਸੀ ਅਤੇ ਕਈ ਹੋਰ ਲੋਕ ਕਵੀਆਂ ਦੇ ਗੀਤ, ਕਵੀਸ਼ਰੀਆਂ ਅਤੇ ਬਾਰਾਂ ਬੋਲੀਆਂ ਆਦਿ ਹਾਲੀਆਂ ਪਾਲੀਆਂ ਅਤੇ ਆਜੜੀਆਂ ਦੇ ਬੁੱਲਾਂ ਤੱਕ ਪਹੁੰਚਾਉਣ 'ਚ ਸਟੇਜੀ ਪ੍ਰੋਗਰਾਮਾਂ ਦੇ ਨਾਲ ਨਾਲ

ਕਿਰਤੀ ਕਿੱਸਾ ਵੱਲੋਂ ਵੀ ਅਹਿਮ ਭੂਮਿਕਾ ਨਿਭਾਈ ਜਾਂਦੀ ਰਹੀ। ਫਿਰ ਜੂਨ 1974 'ਚ ਲੱਗੀ ਐਮਰਜੈਂਸੀ ਦੀ ਮਾਰ ਹੇਠ ਆਏ ਕਈ ਹੋਰ ਇਨਕਲਾਬੀ ਪਰਚਿਆਂ ਵਾਂਗੂ ਕਿਰਤੀ ਕਿੱਸਾ ਵੀ ਐਮਰਜੈਂਸੀ ਦੀ ਮਾਰ ਹੇਠ ਆਇਆ। ਕਿਉਂਕਿ ਸੰਤ ਰਾਮ ਉਦਾਸੀ, ਸੁਰਜੀਤ ਅਰਮਾਨੀ, ਬੋਘੜ ਅਤੇ ਮੈਨੂੰ ਡੀ. ਆਈ. ਆਰ. (ਡਿਫੈਂਸ ਇੰਡੀਆ ਰੂਲ ਐਕਟ) ਅਧੀਨ ਗ੍ਰਿਫਤਾਰ ਕਰਕੇ ਜੇਲ੍ਹ 'ਚ ਬੰਦ ਕੀਤਾ ਗਿਆ ਸੀ। ਕਰਮਜੀਤ ਜੋਗੇ ਨੂੰ ਰੂਪੋਸ਼ ਹੋਣਾ ਪੈ ਗਿਆ ਸੀ। ਮੁਖਤਿਆਰ ਭਾਈ ਰੂਪਾ ਪਹਿਲਾਂ ਹੀ ਬੇਰੁਜ਼ਗਾਰ ਅਧਿਆਪਕ ਯੂਨੀਅਨ ਦੇ ਸੰਘਰਸ ਦੌਰਾਨ ਸ਼ਹੀਦੀ ਜਾਮ ਪੀ ਗਿਆ ਸੀ।

ਮੈਂ ਅਤੇ ਸੰਤ ਰਾਮ ਉਦਾਸੀ ਐਮਰਜੈਂਸੀ ਟੁੱਟਣ ਅਤੇ ਜੇਲ੍ਹੋਂ ਰਿਹਾਅ ਹੋ ਕੇ ਆਉਣ ਬਾਅਦ, ਬਠਿੰਡਾ ਜ਼ਿਲ੍ਹੇ ਦੇ ਤਲਵੰਡੀ ਸਾਬੋ ਨੇੜਲੇ ਗੁਰੂਸਰ ਪਿੰਡ 'ਚ ਮਿਲੇ। ਉਸ ਪਿੰਡ ਅਤੇ ਨਕਸਲਵਾੜੀ ਲਹਿਰ ਦੇ ਸ਼ਹੀਦ ਭੋਲਾ ਸਿੰਘ ਗੁਰੂਸਰ ਦਾ ਸ਼ਹੀਦੀ ਸਮਾਗਮ ਸੀ। ਸਾਨੂੰ ਸਮਾਗਮ ਦੀ ਸਮਾਪਤੀ ਤੋਂ ਪਿੱਛੋ ਕੁਝ ਸਮਾਂ ਦੋਵਾਂ ਨੂੰ ਇਕੱਲਿਆਂ ਬੈਠਣ ਦਾ ਮੌਕਾ ਮਿਲਿਆ। ਉਸ ਸਮੇਂ ਸਾਡੇ ਦਰਮਿਆਨ ਫਿਕਰਮਈ ਮਹੌਲ 'ਚ ਭੋਲਾ ਸਿੰਘ ਗੁਰੂਸਰ ਦੇ ਬਿਰਧ ਮਾਪਿਆਂ ਦੀ ਮਾੜੀ ਆਰਥਿਕ ਹਾਲਤ ਬਾਰੇ ਹੀ ਗੱਲ ਚਲਦੀ ਰਹੀ ਸੀ। ਉਨ੍ਹਾਂ ਦੀ ਅਜਿਹੀ ਆਰਥਕ ਹਾਲਤ ਦੇ ਦੁੱਖ ਨਾਲ ਧੁਰ ਦਿਲ ਤਕ ਪਸੀਜੇ ਉਦਾਸੀ ਵਲੋਂ ਅਫਸੋਸੇ ਅਜਿਹੇ ਅੰਦਾਜ਼ 'ਚ ਮੈਨੂੰ ਆਪਣੀ 'ਮਰਦਾਨੇ ਨੂੰ ਮਰਦਾਨਣ ਦਾ ਖ਼ਤ' ਨਾਂ ਦੀ ਕਵਿਤਾ ਵੀ ਸੁਣਾਈ ਗਈ ਸੀ।

ਗੁਰੂਸਰ ਸਮਾਗਮ ਪਿੱਛੋਂ, ਮੇਰਾ ਬਹੁਤ ਸਮਾਂ (ਕਿਰਤੀ ਕਿੱਸਾ ਅਤੇ ਕਿਰਤੀ ਯੁੱਗ ਨਾਂ ਦੇ ਪਰਚਿਆਂ ਉੱਤੇ ਨਿਕਲਣ ਲੱਗਾ) ਮਾਸਿਕ ਪਰਚੇ 'ਪਰਚੰਡ' ਦੇ ਕੰਮਾਂ ਧੰਦਿਆਂ 'ਚ ਲੰਘਣ ਲੱਗਿਆ ਸੀ। ਫਿਰ ਕਰਾਂਤੀਕਾਰੀ ਸਾਹਿਤ ਸਭਾ ਪੰਜਾਬ ਨਾਂ ਦੀ ਜਥੇਬੰਦੀ ਹੋਂਦ 'ਚ ਲਿਆਉਣ ਲਈ ਅਲੱਗ-ਅਲੱਗ ਜ਼ਿਲ੍ਹਿਆਂ ਦੇ ਇਨਕਲਾਬੀ ਸੱਭਿਆਚਾਰਕ ਕਾਮਿਆਂ ਨੂੰ ਮਿਲਣ ਦੀ ਮੁਹਿੰਮ ਚੱਲੀ। ਮੈਂ ਅਤੇ ਸਵਃ ਜਸਰਾਜਜੀਤ ਔਲਖ ਉਦਾਸੀ ਨੂੰ ਮਿਲਣ, ਉਦਾਸੀ ਦੇ ਪਿੰਡ ਰਾਏਸਰ ਗਏ। ਉਹ ਸਾਨੂੰ ਮਿਲ ਨਾ ਸਕਿਆ। ਸ਼ਾਇਦ ਕਿਸੇ ਬਾਹਰੀ ਦੌਰੇ 'ਤੇ ਗਿਆ ਹੋਇਆ ਸੀ ਜਿਸ ਕਾਰਨ ਸੰਤ ਰਾਮ ਉਦਾਸੀ ਤਾਂ 22 ਅਪਰੈਲ 1981 ਨੂੰ ਝੁਨੀਰ ਵਿਖੇ ਹੋਈ ਕਰਾਂਤੀਕਾਰੀ ਸਾਹਿਤ ਸਭਾ ਦੀ ਸਥਾਪਨਾ ਕਨਵੈਨਸ਼ਨ ਵਿੱਚ ਸ਼ਾਮਲ ਨਹੀਂ ਹੋ ਸਕਿਆ ਸੀ ਪਰ ਉਸ ਦਾ ਵੱਡਾ ਭਰਾ ਗੁਰਦਾਸ ਘਾਰੂ ਉਸ ਕਨਵੈਨਸ਼ਨ ਵਿੱਚ ਪਹੁੰਚਿਆ ਸੀ।

ਸਾਲ 1984 'ਚ ਭਾਰਤ ਦੇ ਇਨਕਲਾਬੀ ਸੱਭਿਆਚਾਰਕ ਕਾਮਿਆਂ ਦੀ ਦਿੱਲੀ ਵਿਖੇ ਕਾਨਫਰੰਸ ਹੋਈ। ਉਸ ਕਾਨਫਰੰਸ 'ਚ ਕਰਾਂਤੀਕਾਰੀ ਸਾਹਿਤ ਸਭਾ ਪੰਜਾਬ ਵੀ ਸ਼ਾਮਲ ਹੋਈ ਸੀ। ਸੰਤ ਰਾਮ ਉਦਾਸੀ ਉਸ ਕਾਨਫਰੰਸ ਵਿੱਚ ਵੀ ਨਹੀਂ ਪਹੁੰਚ ਸਕਿਆ ਸੀ। ਜਦੋਂ ਕਿ ਦਿੱਲੀ ਕਨਫਰੰਸ ਦੇ ਪ੍ਰਬੰਧਕਾਂ ਵਲੋਂ ਉਸ ਨੂੰ ਵੀ ਸੱਦਾ ਪੱਤਰ ਭੇਜਿਆ ਗਿਆ ਸੀ। ਸੰਤ ਰਾਮ ਉਦਾਸੀ ਦੀ ਅਣਹੋਂਦ ਤਕਰੀਬਨ ਸਾਰਿਆਂ ਨੂੰ ਰੜਕ ਰਹੀ ਸੀ। ਹੰਸ ਰਾਜ ਰਹਿਬਰ, ਕੇ.ਵੀ.ਆਰ., ਵਰਵਰਾ ਰਾਓ ਅਤੇ ਗ਼ਦਰ ਹੋਰਾਂ ਵੱਲੋਂ ਤਾਂ ਮੇਰੇ ਅਤੇ ਗੁਰਸ਼ਰਨ ਸਿੰਘ ਜੀ ਕੋਲੋ ਸੰਤ ਰਾਮ ਉਦਾਸੀ ਦੇ ਨਾ ਪਹੁੰਚਣ ਬਾਰੇ ਪੁੱਛਿਆ ਵੀ ਗਿਆ ਸੀ। ਗੁਰਸ਼ਰਨ ਸਿੰਘ ਜੀ ਵੱਲੋਂ ਪਤਾ

ਨਹੀਂ ਕੋਈ ਜਵਾਬ ਦਿੱਤਾ ਗਿਆ ਸੀ ਜਾਂ ਨਹੀਂ ਦਿਤਾ ਸੀ ਪਰ ਮੈਂ ਉਨ੍ਹਾਂ ਨੂੰ ਉਨ੍ਹਾਂ ਦੇ ਸਵਾਲ ਦਾ ਕੋਈ ਠੋਸ ਜਵਾਬ ਨਹੀਂ ਦੇ ਸਕਿਆ ਸੀ ਕਿਉਂਕਿ ਮੈਨੂੰ ਖੁਦ ਨੂੰ ਵੀ ਉਦਾਸੀ ਦੇ ਦਿੱਲੀ ਕਾਨਫਰੰਸ 'ਚ ਨਾ ਪਹੁੰਚਣ ਦੇ ਕਾਰਨ ਦਾ ਪਤਾ ਨਹੀਂ ਸੀ।

ਦਰਅਸਲ ਉਨ੍ਹੀਂ ਦਿਨੀ ਕਰਾਂਤੀਕਾਰੀ ਕਵੀ ਸੰਤ ਰਾਮ ਉਦਾਸੀ ਸਥਾਪਤੀ ਪੱਖੀ ਚਾਪਲੂਸਾਂ ਨੇ ਆਪਣੇ ਘੇਰੇ 'ਚ ਲਿਆ ਹੋਇਆ ਸੀ। ਕਿਉਂਕਿ ਇਨਟੈਰੋਗੇਸ਼ਨਾਂ ਦੇ ਤਸੀਹੇ ਅਤੇ ਜੇਲ੍ਹਾਂ ਦੀਆਂ ਕਾਲ ਕੋਠੜੀਆਂ ਤਾਂ ਉਦਾਸੀ ਅੰਦਰਲੇ ਕਰਾਂਤੀਕਾਰੀ ਕਵੀ ਨੂੰ ਹਰਾ ਨਹੀਂ ਸਕੀਆਂ ਸਨ। ਜਦੋਂ ਕਿ ਸਥਾਪਤੀ ਇਹ ਕੁਕਰਮ ਹਰ ਹੀਲੇ ਕਰਨਾ ਚਾਹੁੰਦੀ ਸੀ। ਇਸੇ ਲਈ ਸਥਾਪਤੀ ਵੱਲੋਂ ਉਦਾਸੀ ਦੁਆਲ਼ੇ ਆਪਣੇ ਚਾਪਲੂਸਾਂ ਦਾ ਘੇਰਾ ਪਵਾਇਆ ਗਿਆ ਸੀ। ਉਦਾਸੀ ਨੂੰ ਵੀ ਇਸ ਸਾਰੇ ਕੁਝ ਦਾ ਇਲਮ ਸੀ ਪਰ ਉਸ ਨੂੰ ਕਿਰਤੀ ਲੋਕਾਂ ਨਾਲ ਆਪਣੀ ਪ੍ਰਤੀਬੱਧਤਾ ਉਤੇ ਅਥਾਹ ਵਿਸ਼ਵਾਸ ਸੀ। ਇਸੇ ਵਿਸ਼ਵਾਸ ਕਰਕੇ ਉਹ 26 ਜਨਵਰੀ ਨੂੰ ਲਾਲ ਕਿਲੇ 'ਤੇ ਗਿਆ। 1984 ਦੇ ਵਿਸਾਖੀ ਵਾਲੇ ਦਿਨ ਸਿੱਕਿਆਂ ਨਾਲ ਤੁਲਿਆ। ਬਿਨਾਂ ਸ਼ੱਕ ਉਸ ਨੇ ਇਹਨਾਂ ਦੋਵੇਂ ਸਰਕਾਰੀ ਥਾਵਾਂ ’ਤੇ ਆਪਣੇ ਕਰਾਂਤੀਕਾਰੀ ਗੀਤ ਹੀ ਪੇਸ਼ ਕੀਤੇ ਸਨ ਪਰ ਫਿਰ ਵੀ, (ਸ਼ਾਹਾਂ ਦੀ ਨੂੰਹ ਦੀਆਂ ਵੰਗਾਂ ਦੀ ਛਣਕਾਰ ਨਾਲ ਇਨਕਲਾਬੀ ਦੇ ਸੱਥਰ 'ਤੇ ਬੈਠੀ ਇਨਕਲਾਬੀ ਦੀ ਭੈਣ ਅਤੇ ਪਤਨੀ ਦੇ ਮਨ ਨੂੰ ਪਹੁੰਚੇ ਦੁੱਖ ਦੀ ਪੀੜ ਨੂੰ ਮਹਿਸੂਸ ਕਰਨ ਵਾਲੇ) ਉਦਾਸੀ ਅੰਦਰਲੇ ਕਰਾਂਤੀਕਾਰੀ ਕਵੀ ਦੀ ਚੈਨ ਪ੍ਰਭਾਵਿਤ ਹੋਣੋ ਨਹੀਂ ਰਹਿ ਸਕੀ ਸੀ। ਇਸ ਲਈ ਤਾਂ ਲਾਲ ਕਿਲੇ ਤੇ ਗਾਉਣ ਅਤੇ ਸਿੱਕਿਆਂ ਨਾਲ ਤੁਲਣ ਤੋਂ ਬਾਅਦ ਉਦਾਸੀ ਗਵਾਚਿਆ ਗਵਾਚਿਆ ਰਹਿਣ ਲੱਗ ਪਿਆ ਸੀ।

ਸਤੰਬਰ, 1986 ਨੂੰ ਕਰਾਂਤੀਕਾਰੀ ਸਾਹਿਤ ਸਭਾ ਪੰਜਾਬ ਵੱਲੋਂ, ਮੈਂ, ਰਾਜਿੰਦਰ ਰਾਹੀ, ਜਗਰਾਜ ਧੌਲਾ, ਸੁਰਜੀਤ ਅਰਮਾਨੀ, ਕਰਮਜੀਤ ਜੋਗਾ ਅਤੇ ਗੁਰਦਾਸ ਘਾਰੂ ਸੰਤ ਰਾਮ ਉਦਾਸੀ ਨਾਲ ਮੁਲਾਕਾਤ ਕਰਨ ਲਈ ਉਸ ਦੇ ਘਰ ਪਹੁੰਚੇ। ਉਦਾਸੀ ਮਿੱਥੇ ਪ੍ਰੋਗਰਾਮ ਅਨੁਸਾਰ ਘਰ ਹੀ ਸੀ। ਸਾਡੇ ਵੱਲੋਂ ਉਸ ਨਾਲ ਇੱਕ ਮੁਲਾਕਾਤ ਕੀਤੀ ਗਈ ਅਤੇ ਇਸ ਦੀ ਟੇਪ ਰਿਕਾਉਡਿੰਗ ਵੀ ਕੀਤੀ ਗਈ। ਕੁਝ ਹਫਤਿਆਂ ਬਾਅਦ ਜਦ ਮੁਲਾਕਾਤ ਨੂੰ ਲਿਖਤੀ ਰੂਪ ਦੇਣ ਦੇ ਮਨੋਰਥ ਨਾਲ ਟੇਪ ਵਾਰ ਵਾਰ ਚਲਾਈ ਅਤੇ ਬੰਦ ਕੀਤੀ ਜਾ ਰਹੀ ਸੀ ਤਾਂ ਕੈਸਟ ਦੀ ਰੀਲ ਟੇਪ ਵਿੱਚ ਫਸ ਗਈ ਸੀ। ਉਸ ਨੂੰ ਕੱਢਣ ਦੀ ਕੋਸ਼ਿਸ਼ ਕਰਨ ਦੌਰਾਨ ਉਹ ਕਈ ਥਾਵਾਂ ਤੋਂ ਟੁੱਟ ਕੇ ਬੇਕਾਰ ਹੋ ਗਈ ਸੀ। ਅਫਸੋਸ! ਉਸ ਮੁਲਾਕਾਤ ਤੋਂ ਤਕਰੀਬਨ ਦੋ ਮਹੀਨੇ ਬਾਅਦ ਉਦਾਸੀ ਮਹਾਂਰਾਸ਼ਟਰ ਤੋਂ ਵਾਪਸ ਪਰਤ ਰਿਹਾ ਮਨਵਾਹੜ ਸਟੇਸ਼ਨ ਨੇੜੇ ਰੇਲ ਗੱਡੀ 'ਚ ਹੀ ਆਪਣੇ ਕਿਰਤੀ ਲੋਕਾਂ ਨੂੰ ਸਦੀਵੀ ਵਿਛੋੜਾ ਦੇ ਗਿਆ ਸੀ। ਉਦਾਸੀ ਦੇ ਜਿਉਂਦਿਆਂ ਹੀ ਲਾਲ ਕਿਲੇ ਤੇ ਗਾਉਣ ਅਤੇ ਸਿੱਕਿਆਂ ਨਾਲ ਤੁਲਣ ਜਿਹੇ ਮੰਦਭਾਗੇ ਵਰਤਾਰਿਆਂ ਨੂੰ ਲੈ ਕੇ ਜਿੱਥੇ ਕੁਝ ਵਿਅਕਤੀ ਉਦਾਸੀ ਨੂੰ 'ਸਰਕਾਰੀ ਬੰਦਾ' ਗਰਦਾਨਣ ਲੱਗ ਪਏ ਸਨ। ਉਥੇ ਉਦਾਸੀ ਦੇ ਸਦੀਵੀ ਵਿਛੋੜੇ ਬਾਅਦ ਕੁਝ ਵਿਅਕਤੀਆਂ ਨੇ ਉਦਾਸੀ ਨੂੰ ਖਾਲਿਸਤਾਨੀ ਸਿੱਧ ਕਰਨ ਲਈ ਕਮਰਕੱਸੇ ਕੱਸ ਲਏ ਹਨ। ਦੁੱਖ ਦੀ ਗੱਲ ਇਹ ਹੈ ਕਿ ਕਮਿਊਨਿਸਟ ਇਨਕਲਾਬੀ ਕਵੀ ਸੰਤ ਰਾਮ ਉਦਾਸੀ ਨੂੰ ਖਾਲਿਸਤਾਨੀ ਸਿੱਧ ਕਰਨ ਵਾਲੇ ਸੱਜਣ (ਰਾਜਿੰਦਰ ਰਾਹੀ), ਕਰਾਂਤੀਕਾਰੀ ਸਾਹਿਤ ਸਭਾ, ਪੰਜਾਬ ਵੱਲੋਂ ਸਤੰਬਰ 1986 ਵਿੱਚ

ਕੀਤੀ ਗਈ ਮੁਲਾਕਾਤ ਦੇ ਆਪਣੀ ਮਰਜ਼ੀ ਮੁਤਾਬਿਕ ਅਰਥ ਕੱਢ ਕੇ ਉਸ ਦੇ ਹਵਾਲੇ ਦੇਣ ਲੱਗੇ ਹਨ। ਜਦੋਂ ਕਿ ਉਸ ਮੁਲਾਕਾਤ ਦੌਰਾਨ ਸੰਤ ਰਾਮ ਉਦਾਸੀ ਨੇ ਅਜਿਹਾ ਕੋਈ ਵੀ ਵਿਚਾਰ ਪਰਗਟ ਨਹੀਂ ਕੀਤਾ ਸੀ ਜਿਸ ਵਿਚਾਰ ਦੇ ਆਧਾਰ 'ਤੇ ਉਸ ਨੂੰ ਖਾਲਿਸਤਾਨੀ ਬਣੇ ਹੋਣ ਦਾ ਫਤਵਾ ਦਿੱਤਾ ਜਾ ਸਕਦਾ ਹੋਵੇ। ਉਸ ਮੁਲਾਕਾਤ ਦੌਰਾਨ ਕਰਾਂਤੀਕਾਰੀ ਕਵੀ ਸੰਤ ਰਾਮ ਉਦਾਸੀ ਵੱਲੋਂ ਕਮਿਊਨਿਸਟਾਂ ਪ੍ਰਤੀ ਆਪਣੇ ਕੁਝ ਗਿਲੇ ਸ਼ਿਕਵੇ ਤਾਂ ਜ਼ਰੂਰ ਪ੍ਰਗਟ ਕੀਤੇ ਗਏ ਸਨ। ਉਹ ਗਿਲੇ ਸ਼ਿਕਵੇ ਕੁਝ ਇਸ ਤਰ੍ਹਾਂ ਦੇ ਸਨ :

ਜਿੱਥੇ ਲੋਕ ਹਨ, ਉਥੇ ਸਾਡੀ ਹਾਜ਼ਰੀ ਜ਼ਰੂਰੀ ਹੈ। ਮੈਂ ਨਹੀਂ ਸਮਝਦਾ ਕਿ ਕੋਈ ਸਰਕਾਰੀ ਅਦਾਰੇ ਵਿੱਚ ਜਾ ਕੇ ਸਰਕਾਰੀ ਬੰਦਾ ਬਣ ਜਾਂਦਾ ਹੈ। ਮੈਂ ਲਾਲ ਕਿਲ੍ਹੇ ਤੇ ਗਿਆ ਉਥੇ ਵੀ ਆਪਣੇ ਇਨਕਲਾਬੀ ਵਿਚਾਰਾਂ 'ਤੇ ਪਹਿਰਾਂ ਦਿੰਦਿਆਂ ਇਨਕਲਾਬੀ ਗੀਤ ਗਾਏ ਸਨ ਪਰ ਕਈ ਇਨਕਲਾਬੀ ਗਰੁੱਪ ਲਾਲ ਕਿਲ੍ਹੇ 'ਤੇ ਜਾਣ ਨੂੰ ਲੈ ਕੇ ਹੀ ਮੈਨੂੰ ਸਰਕਾਰੀ ਬੰਦਾ ਐਲਾਨਣ ਲੱਗ ਪਏ ਹਨ। ........ਅਸੀਂ ਅੱਜ ਤੱਕ ਵੀ ਭਾਰਤੀ ਸਮਾਜ ਅੰਦਰਲੀ ਜਾਤ ਪ੍ਰਥਾ ਵਿਰੁੱਧ ਲੜਨ ਵੱਲ ਬਣਦਾ ਧਿਆਨ ਨਹੀਂ ਦੇ ਸਕੇ ......ਜ਼ੁਲਮ ਜਬਰ ਵਿਰੋਧੀ ਸਿੱਖ ਇਤਿਹਾਸ ਦੇ ਸ਼ਾਨਦਾਰ ਵਿਰਸੇ ਨੂੰ ਜਮਾਤੀ ਜਦੋਜਹਿਦ ਦੇ ਪੱਖ 'ਚ ਭੁਗਤਾਉਣੋਂ ਖੁੰਝਦੇ ਆ ਰਹੇ ਹਾਂ..... ਮਾਰਕਸਵਾਦੀ ਨਜ਼ਰੀਏ ਮੁਤਾਬਕ ਪੰਜਾਬ ਦਾ ਮਸਲਾ, ਜੋ ਕੇਂਦਰ ਕੋਲੋਂ ਵੱਧ ਅਧਿਕਾਰ ਲੈਣ ਦਾ ਮਸਲਾ ਬਣਦਾ ਹੈ ਅਤੇ ਜੋ ਅਕਾਲੀਆਂ ਵੱਲੋਂ ਉਠਾਇਆ ਗਿਆ ਹੈ, ਇਸ ਮਸਲੇ ਨੂੰ ਅਸੀਂ ਨਹੀਂ ਉਠਾ ਸਕੇ। ਜਦੋਂ ਕਿ ਇਹ ਮਸਲਾ ਸਾਨੂੰ ਉਠਾਉਣਾ ਚਾਹੀਦਾ ਸੀ ..... ਸਰਕਾਰ ਅਤੇ ਖਾਲਿਸਤਾਨੀਆਂ ਨੂੰ ਇਕੋ ਰੱਸੇ ਬੰਨਣਾ ਉੱਕਾ ਠੀਕ ਨਹੀਂ। ਕਿਉਂਕਿ ਖਾਲਿਸਤਾਨੀ ਲਹਿਰ ਕੇਂਦਰ ਸਰਕਾਰ ਵੱਲੋਂ ਪੰਜਾਬ ਨਾਲ ਕੀਤੇ ਜਾਂਦੇ ਆ ਰਹੇ ਵਿਤਕਰੇ ਦੀ ਉਪਜ ਹੈ।

ਸੰਤ ਰਾਮ ਉਦਾਸੀ ਵੱਲੋਂ ਪ੍ਰਗਟਾਏ ਗਏ ਗਿਲਿਆਂ ਸ਼ਿਕਵਿਆਂ ਰਾਹੀਂ ਜੋ ਵਿਚਾਰਧਾਰਕ ਰਾਜਨੀਤਿਕ ਮੱਤਭੇਦ ਉਭਰ ਕੇ ਸਾਹਮਣੇ ਆ ਰਹੇ ਹਨ। ਇਹ ਕਮਿਊਨਿਸਟ ਇਨਕਲਾਬੀ ਕੈਂਪ ਅੰਦਰਲੇ ਮੱਤਭੇਦ ਹੀ ਤਾਂ ਬਣਦੇ ਹਨ। ਇਹਨਾਂ ਮੱਤਭੇਦਾਂ ਤੋਂ ਇਹ ਸਿੱਟਾ ਨਹੀਂ ਨਿਕਲਦਾ ਕਿ ਉਦਾਸੀ ਦਾ ਮਾਰਕਸਵਾਦੀ ਲੈਨਿਨਵਾਦੀ ਫਲਸਫੇ ਤੋਂ ਵਿਸ਼ਵਾਸ ਹੀ ਉਠ ਗਿਆ ਸੀ। ਉਹ ਕਿਸੇ ਹੋਰ ਫਲਸਫੇ 'ਤੇ ਵਿਸ਼ਵਾਸ ਕਰਨ ਲੱਗ ਪਿਆ ਸੀ ਜਾਂ ਕਿਰਤੀ ਲੋਕਾਂ ਪੱਖੀ ਇਨਕਲਾਬੀ ਗੀਤ ਲਿਖਣ/ਗਾਉਣ ਦੀ ਥਾਂ ਲੁਟੇਰੀਆਂ ਹਾਕਮ ਜਮਾਤਾਂ ਪੱਖੀ ਗੀਤ ਲਿਖਣ/ਗਾਉਣ ਲੱਗ ਗਿਆ ਸੀ। ਜਦੋਂ ਇਹਨਾਂ ਦੋਵੇਂ ਨਾਂਹ-ਪੱਖਾਂ ਦਾ ਸੰਤ ਰਾਮ ਉਦਾਸੀ ਸ਼ਿਕਾਰ ਹੀ ਨਹੀਂ ਹੋਇਆ ਸੀ ਤਾਂ ਫਿਰ ਉਸ ਨੂੰ ਸਰਕਾਰੀ ਬੰਦਾ ਜਾਂ ਖਾਲਿਸਤਾਨੀ ਹੋਣ ਦਾ ਫਤਵਾ ਦੇਣਾ ਉਕਾ ਹੀ ਬਾਹਰਮੁਖੀ ਹਕੀਕਤ ਨਾਲ ਮੇਲ ਨਹੀਂ ਖਾਂਦਾ। ਇਹ ਗੱਲ ਵੱਖਰੀ ਹੈ ਕਿ ਕੋਈ ਉਸ ਦੇ ਗਿਲਿਆਂ ਸ਼ਿਕਵਿਆਂ ਰਾਹੀਂ ਪ੍ਰਗਟਾਏ ਗਏ ਵਿਚਾਰਧਾਰਕ ਰਾਜਨੀਤਿਕ ਮੱਤਭੇਦਾਂ ਨੂੰ ਠੀਕ ਸਮਝਦਾ ਹੈ ਜਾਂ ਗਲਤ ਸਮਝਦਾ ਹੈ ਪਰ ਉਸ ਦੇ ਇਹ ਮਤਭੇਦ ਕਮਿਊਨਿਸਟ ਇਨਕਲਾਬੀ ਕੈਂਪ ਅੰਦਰਲੇ ਮੱਤਭੇਦ ਹੀ ਬਣਦੇ ਹਨ। ਸੱਚ ਇਹ ਹੈ ਕਿ ਉਦਾਸੀ ਆਪਣੇ ਮਰਦੇ ਦਮ ਤੱਕ ਮਾਰਕਸਵਾਦੀ ਲੈਨਿਨਵਾਦੀ ਅਤੇ ਮਾਓਵਾਦੀ ਫਲਸਫੇ ਦਾ ਧਾਰਨੀ ਰਿਹਾ ਸੀ ਅਤੇ ਉਸ ਨੇ ਆਪਣੇ ਅਖੀਰਲੇ ਦਿਨਾਂ ਵਿੱਚ ਵੀ

ਇਹੋ ਲਿਖਿਆ ਅਤੇ ਗਾਇਆ ਸੀ,

'ਤਿੱਖੇ ਕਰੋ ਜਮਾਤੀ ਸਸ਼ਤਰ ਹੋਣ ਦਿਉ ਨਾ ਮੱਠੇ,
ਫੰਡਰ ਗਾਂ ਤੋਂ ਭਾਲੋਂ ਨੇਕੜੂ ਛੱਡ ਕੇ ਵੱਛੇ,
ਗਾਲ ਗੁਲਾਮੀ ਦੀ ਪੈ ਜਾਣੀ ਵਿੱਚ ਘੱਟੇ.....।'

ਮੇਰੀ ਨਿੱਜੀ ਜ਼ਿੰਦਗੀ 'ਚ ਸੰਤ ਰਾਮ ਉਦਾਸੀ ਦੇ ਵਿਦੇਸ਼ ਗਏ ਹੋਣ ਦੇ ਸਮੇਂ ਦੌਰਾਨ ਜੋ ਭਾਣਾ ਵਾਪਰਿਆ ਸੀ ਉਸ ਭਾਣੇ ਦਾ ਇੱਥੇ ਵਰਨਣ ਕਰਨਾ ਅਪ੍ਰਸੰਗਕ ਨਹੀਂ ਹੋਵੇਗਾ। ਭਾਣਾ ਇਹ ਵਾਪਰਿਆ ਸੀ ਕਿ ਮੈ ਸੰਤ ਰਾਮ ਉਦਾਸੀ ਦੇ ਵੱਡੇ ਭਰਾ ਗੁਰਦਾਸ ਸਿੰਘ ਘਾਰੂ 'ਤੇ ਅਥਾਹ ਵਿਸ਼ਵਾਸ ਕਰਦਾ ਸੀ। ਮੇਰਾ ਉਸ 'ਤੇ ਅਥਾਹ ਵਿਸ਼ਵਾਸ ਹੋਣ ਦੇ ਕਈ ਕਾਰਨ ਸਨ ਜਿਵੇਂ ਉਹ ਸੰਤ ਰਾਮ ਉਦਾਸੀ ਦਾ ਵੱਡਾ ਭਰਾ ਸੀ। ਦੂਜਾ ਉਹ ਕਰਾਂਤੀਕਾਰੀ ਸਾਹਿਤ ਸਭਾ ਪੰਜਾਬ ਅਤੇ ਕੁੱਲ ਹਿੰਦ ਇਨਕਲਾਬੀ ਸੱਭਿਆਚਾਰਕ ਲੀਗ (ਏ. ਆਈ. ਐਲ. ਆਰ. ਸੀ.) ਨਾਂ ਦੀਆਂ ਜਥੇਬੰਦੀਆਂ ਵਿੱਚ ਪੂਰੀ ਇਮਾਨਦਾਰੀ ਨਾਲ ਕੰਮ ਕਰਦਾ ਆ ਰਿਹਾ ਸੀ। ਤੀਜਾ ਮਿਹਨਤੀ ਅਤੇ ਮਿਲਾਪੜੇ ਸੁਭਾਅ ਦਾ ਸੀ ਅਤੇ ਚੌਥਾ ਬੰਦਾ ਦਰਵੇਸ ਸੀ। ਉਸ ਨੂੰ ਦੂਜੇ ਦੇ ਕੰਮ ਆਉਣ ਦਾ ਵੀ ਝੱਲ ਜਿਹਾ ਸੀ। ਆਪਣੇ ਅਜਿਹੇ ਝੱਲ ਕਰਕੇ ਹੀ ਉਸ ਵੱਲੋਂ ਮੇਰੀ ਵੱਡੀ ਲੜਕੀ ਦੇ ਰਿਸ਼ਤੇ ਦੀ ਗੱਲ ਆਪਣੇ ਜੱਦੀ ਪਿੰਡ ਰਾਏਸਰ ਦੇ ਇੱਕ ਲੜਕੇ ਨਾਲ ਤੋਰੀ ਗਈ ਪਰ ਉਹ ਕਈ ਦਹਾਕਿਆਂ ਤੋਂ ਹਰਿਆਣੇ ਦੇ ਪਿੰਡ ਜਗਮਲੇਰਾਂ ਵਿੱਚ ਰਹਿੰਦਾ ਆ ਰਿਹਾ ਸੀ। ਆਪਣੇ ਜੱਦੀ ਪਿੰਡ ਰਾਏਸਰ ਕਦੇ ਕਦਾਈਂ ਹੀ ਆਉਂਦਾ ਸੀ। ਉਸਦੇ ਇਸ ਕਮਜ਼ੋਰ ਪੱਖ ਨੂੰ ਮੈਂ ਵੀ ਸੰਜੀਦਗੀ ਨਾਲ ਸਮਝ ਨਾ ਸਕਿਆ। ਪਰ ਫਿਰ ਵੀ ਲੜਕੇ ਵਾਲਿਆਂ ਦੇ ਘਰ ਜਾਣ ਤੋਂ ਪਹਿਲਾਂ ਮੈਂ ਗੁਰਦਾਸ ਘਾਰੂ ਨੂੰ ਨਾਲ ਲੈ ਕੇ ਉਦਾਸੀ ਦੇ ਘਰ ਗਿਆ। ਉਦਾਸੀ ਵਿਦੇਸ਼ੀ ਦੌਰੇ 'ਤੇ ਗਿਆ ਹੋਇਆ ਸੀ। ਦੋ ਢਾਈ ਮਹੀਨਿਆਂ ਬਾਅਦ ਮੈਂ ਅਤੇ ਸੰਤ ਰਾਮ ਉਦਾਸੀ ਧੌਲਾ ਪਿੰਡ ਦੇ ਇਕ ਸਮਾਗਮ ਵਿੱਚ ਇਕੱਠੇ ਹੋਏ। ਮੇਰੇ ਅਤੇ ਉਦਾਸੀ ਦਰਮਿਆਨ ਮੇਰੀ ਲੜਕੀ ਦੇ ਹੋਏ ਰਿਸ਼ਤੇ ਦੀ ਗੱਲ ਚੱਲੀ। ਇਹ ਗੱਲ ਸੁਣਦਿਆਂ ਹੀ ਉਦਾਸੀ ਦੇ ਚੇਹਰੇ ਤੇ ਚਿੰਤਾਂ ਦੀਆਂ ਘਟਾਵਾਂ ਛਾਈਆਂ। ਉਹ ਅਫਸੋਸੀ ਜਿਹੀ ਅਵਾਜ਼ 'ਚ ਬੋਲਿਆ,

'ਯਾਰ ਸਤਵਰਗ! ਉਹ ਤਾਂ ਸਿਰੇ ਦਾ ਅਨੈਤਿਕ ਪਰਿਵਾਰ ਐ।'

'ਹੈਂ! ਰਿਸ਼ਤਾ ਤਾਂ ਗੁਰਦਾਸ ਨੇ ਕਰਵਾਇਆ ਐ।'

'ਗੁਰਦਾਸ ਤਾਂ ਬੁੱਧੂ ਐ........।' ਉਦਾਸੀ ਮੇਰੇ ਵੱਲ ਔਖ ਭਰੀ ਨਜ਼ਰ ਨਾਲ ਤੱਕਦਾ ਬੋਲਿਆ ਸੀ, '....... ਮੈਨੂੰ ਤਾਂ ਉਡੀਕ ਲੈਂਦਾ' ਸੱਚ ਨਾਲ ਹੀ ਜੇ ਮੈਂ ਉਦਾਸੀ ਨੂੰ ਉਡੀਕ ਲੈਂਦਾ ਤਾਂ ਰਿਸ਼ਤਾ ਜੋੜਨ ਅਤੇ ਤੋੜਨ ਦਾ ਦੁਖਦਾਈ ਭਾਣਾ ਨਾ ਵਰਤਦਾ ।

ਅੱਜ ਵੀ ਜਦ ਮੈਂ ਕਦੇ ਕਰਾਂਤੀਕਾਰੀ ਕਵੀ ਸੰਤ ਰਾਮ ਉਦਾਸੀ ਦੇ ਇਨਕਲਾਬੀ ਗੀਤਾਂ ਨੂੰ ਸੁਣਦਾ ਜਾਂ ਪੜ੍ਹਦਾ ਹਾਂ ਤਾਂ ਉਸਦਾ ਚਿੰਤਾਮਈ ਚਿਹਰਾ ਆਪਮੁਹਾਰਾ ਮੇਰੀਆਂ ਸੋਚਾਂ 'ਚ ਸਾਕਾਰ ਹੋ ਜਾਂਦਾ ਹੈ। ਉਹ ਮੈਨੂੰ ਮੇਰੇ ਵੱਲ ਔਖ ਨਾਲ ਤੱਕਦਾ ਅਤੇ ਕਹਿੰਦਾ ਜਾਪਦਾ ਹੈ,

'ਮੈਨੂੰ ਤਾਂ ਉਡੀਕ ਲੈਂਦਾ......।'

# ਕਿਰਤੀਆਂ ਦਾ ਕਵੀ

-ਸਰਦਾਰਾ ਸਿੰਘ ਮਾਹਿਲ*

ਜ਼ਿੰਦਗੀ ਅਤੇ ਸਾਹਿਤ ਦਵੰਦਾਤਮਕ ਰਿਸ਼ਤੇ ਰਾਹੀਂ ਇੱਕ-ਦੂਜੇ ਨਾਲ ਜੁੜੇ ਹੋਏ ਹਨ। ਸਾਹਿਤ ਜ਼ਿੰਦਗੀ ਨੂੰ ਪ੍ਰਤੀਬਿੰਬਤ ਕਰਦਾ ਹੈ ਅਤੇ ਮੋੜਵੇਂ ਰੂਪ ਵਿੱਚ ਜ਼ਿੰਦਗੀ ਨੂੰ ਪ੍ਰਭਾਵਿਤ ਕਰਦਾ ਹੈ। ਜੇਕਰ ਜ਼ਿੰਦਗੀ ਵਿੱਚ ਠਹਿਰਾਅ ਅਤੇ ਖੜੋਤ ਹੁੰਦੀ ਹੈ ਤਾਂ ਉਸ ਸਮੇਂ ਦਾ ਸਾਹਿਤ ਬੇਹਿਸ, ਬੇਰਸ ਅਤੇ ਬੇਜਾਨ ਹੁੰਦਾ ਹੈ। ਜਦੋਂ ਜ਼ਿੰਦਗੀ ਵੇਗ ਫੜਦੀ ਹੈ ਤਾਂ ਸਾਹਿਤ ਵਿੱਚ ਜੋਸ਼, ਊਰਜਾ ਅਤੇ ਪ੍ਰੇਰਨਾ ਹੁੰਦੀ ਹੈ। ਜ਼ਿੰਦਗੀ ਵਿੱਚ ਆਈਆਂ ਲਹਿਰਾਂ, ਸਾਹਿਤ ਨੂੰ ਡੂੰਘੇ ਰੂਪ ਵਿੱਚ ਪ੍ਰਭਾਵਿਤ ਕਰਦੀਆਂ ਹਨ। ਸਾਡੇ ਸਮਾਜ ਵਿੱਚ ਨਕਸਲਬਾੜੀ ਲਹਿਰ ਇੱਕ ਧਰਤ-ਕੰਬਾਊ ਅਤੇ ਇਤਿਹਾਸ ਨੂੰ ਦਿਸ਼ਾ ਦੇਣ ਵਾਲੀ ਲਹਿਰ ਸੀ। ਇਸ ਨੇ ਨਾ ਕੇਵਲ ਜ਼ਿੰਦਗੀ ਵਿੱਚ ਆਈ ਖੜੋਤ ਨੂੰ ਤੋੜਿਆ ਬਲਕਿ ਖੜੋਤ ਦੀ ਵਿਚਾਰਧਾਰਕ ਜ਼ਮੀਨ, ਸੋਧਵਾਦ ਨਾਲੋਂ ਵਿਚਾਰਧਾਰਕ, ਰਾਜਨੀਤਕ ਅਤੇ ਜੱਥੇਬੰਦਕ ਨਿਖੇੜਾ ਕਰਕੇ ਇਤਿਹਾਸ ਲਈ ਇੱਕ ਨਵਾਂ ਗਾਡੀਰਾਹ ਪ੍ਰਦਰਸ਼ਿਤ ਕੀਤਾ। ਨਕਸਲਬਾੜੀ ਨਵੇਂ ਯੁੱਗ ਦੀ ਸ਼ੁਰੂਆਤ ਸੀ। ਇਸ ਬਾਰੇ ਕਵੀ ਗੁਰਦੀਪ ਗਰੇਵਾਲ ਨੇ ਲਿਖਿਆ ਸੀ ਕਿ **"ਕਿਸ ਨੇ ਸੋਚਿਆ ਸੀ, ਦਾਰਜੀਲਿੰਗ ਦੇ ਇੱਕ ਕਿਸਾਨ ਦੀ, ਵੱਟ 'ਤੇ ਬੈਠ ਕੇ ਸੋਚੀ ਸਕੀਮ ਇੱਕ ਯੁੱਗ ਬਣ ਜਾਵੇਗੀ।"** ਨਕਸਲਬਾੜੀ ਨੇ ਪੰਜਾਬੀ ਸਾਹਿਤ, ਖਾਸ ਕਰਕੇ ਕਵਿਤਾ ਨੂੰ ਬਹੁਤ ਤਿੱਖੇ ਰੂਪ ਵਿੱਚ ਪ੍ਰਭਾਵਿਤ ਕੀਤਾ। ਇਸ ਨੇ ਸਾਹਿਤ ਵਿੱਚ ਵੀ ਇੱਕ ਨਵੇਂ ਅਧਿਆਇ ਦੀ ਸ਼ੁਰੂਆਤ ਕੀਤੀ। ਕ੍ਰਾਂਤੀਕਾਰੀ ਸਾਹਿਤ ਦੀ ਨਵੀਂ ਧਾਰਾ ਹੋਂਦ ਵਿੱਚ ਆਈ। ਇਸ ਨੇ ਆਧੁਨਿਕਵਾਦ ਅਤੇ ਪ੍ਰਯੋਗਵਾਦ ਜਿਹੀਆਂ ਧਾਰਾਵਾਂ ਦਾ ਭੋਗ ਪਾ ਦਿੱਤਾ। ਇਹ ਧਾਰਾਵਾਂ ਇਸ ਕਰਕੇ ਨਾ ਟਿਕ ਸਕੀਆਂ ਕਿਉਂਕਿ ਇਹਨਾਂ ਦੀਆਂ ਜੜ੍ਹਾਂ ਸਾਡੀ ਆਪਣੀ ਮਿੱਟੀ, ਸਾਡੀ ਆਪਣੀ ਜ਼ਿੰਦਗੀ ਵਿੱਚ ਨਹੀਂ ਸਨ ਬਲਕਿ ਇਹ ਪੱਛਮ ਦੀਆਂ ਮੰਗਵੀਆਂ ਧਾਰਨਾਵਾਂ ਦੇ ਸਿਰ ਮਸਨੂਈ ਢੰਗ ਨਾਲ ਉਸਾਰੀਆਂ ਧਾਰਾਵਾਂ ਸਨ। ਕ੍ਰਾਂਤੀਕਾਰੀ ਸਾਹਿਤ ਪੂਰਬਲੇ ਪ੍ਰਗਤੀਵਾਦੀ ਸਾਹਿਤ ਦਾ ਪੁਨਰ-ਜਨਮ ਨਹੀਂ ਸੀ ਬਲਕਿ ਇਹ ਉਸ ਦੇ ਲਿਜਲਿਜੇ ਰੋਮਾਂਸਵਾਦ, ਨਪੈਂਥਰਪੁਣੇ ਅਤੇ ਯਥਾਸਥਿਤੀ ਮੂਲਕ ਰੁਝਾਨਾਂ ਤੋਂ ਮੁਕਤ ਸੀ ਪਰ ਕ੍ਰਾਂਤੀਕਾਰੀ ਧਾਰਾ ਨੂੰ ਸਥਾਪਿਤ ਅਲੋਚਕਾਂ ਅਤੇ ਸਰਕਾਰੀ ਬੁੱਧੀਜੀਵੀਆਂ ਨੇ ਨਹੀਂ ਸਵੀਕਾਰਿਆ ਬਲਕਿ ਇਸ ਤੇ ਤਾਬੜਤੋੜ ਹਮਲੇ ਕੀਤੇ। ਇਹ ਹਮਲੇ ਇਸ ਸਾਹਿਤ ਸਮਰੱਥਾ ਅਤੇ ਸਾਰਥਿਕਤਾ ਦਾ ਸਬੂਤ ਸਨ।

ਕ੍ਰਾਂਤੀਕਾਰੀ ਸਾਹਿਤ ਜਿੱਥੇ ਇੱਕ ਨਵੀਂ ਅਤੇ ਨਿਵੇਕਲੀ ਧਾਰਾ ਸੀ। ਉਥੇ, ਰੂਪਕ ਪੱਖ ਤੋਂ ਕਵਿਤਾ ਦੇ ਖੇਤਰ ਵਿੱਚ ਇਹ ਪ੍ਰਗਤੀਵਾਦੀ ਕਵਿਤਾ ਦੀ ਬਜਾਇ ਆਧੁਨਿਕ ਕਵਿਤਾ ਦਾ ਮੁਹਾਵਰਾ ਲੈ ਕੇ ਅੱਗੇ ਤੁਰੀ। ਇਸ ਕਰਕੇ ਕ੍ਰਾਂਤੀਕਾਰੀ ਕਵਿਤਾ ਦੀ ਮੁੱਖ ਧਾਰਾ ਖੁੱਲ੍ਹੀ ਕਵਿਤਾ ਸੀ ਪਰ ਇਸ ਨੇ ਆਧੁਨਿਕ ਅਤੇ ਪ੍ਰਯੋਗਵਾਦ ਦੀ ਚੌਂਕਾ ਦੇਣ ਵਾਲੀ ਮਜ਼ਮੇਬਾਜ਼ੀ ਨੂੰ ਰੱਦ ਕਰਕੇ ਜ਼ਿੰਦਗੀ ਦੀਆਂ

*ਸੀ. ਪੀ. ਆਈ. (ਐਮ. ਐਲ.) ਨਿਊ ਡੈਮੋਕਰੈਸੀ ਪੰਜਾਬ ਦਾ ਸੂਬਾ ਆਗੂ ਅਤੇ ਉਦਾਸੀ ਦਾ ਸੰਗੀ ਸਾਥੀ

ਤਲਖੀਆਂ ਤੁਰਸ਼ੀਆਂ 'ਚੋਂ ਉਪਜੇ ਖਰਬੇਪਨ ਨੂੰ ਕਵਿਤਾ ਵਿੱਚ ਰੂਪਮਾਨ ਕੀਤਾ। ਇਸ ਕਵਿਤਾ ਦੇ ਰਚਨਾਕਾਰਾਂ ਦੀ ਗਿਣਤੀ ਤਾਂ ਕਾਫੀ ਜ਼ਿਆਦਾ ਸੀ ਪਰ ਪਾਸ਼, ਦਰਸ਼ਨ ਖਟਕੜ, ਹਰਭਜਨ ਹਲਵਾਰਵੀ, ਅਮਰਜੀਤ ਚੰਦਨ ਅਤੇ ਲਾਲ ਸਿੰਘ ਦਿਲ ਆਦਿ ਇਸ ਕਾਵਿਧਾਰਾ ਦੇ ਪ੍ਰਤੀਬੱਧ ਕਵੀਆਂ ਵਜੋਂ ਸਾਹਮਣੇ ਆਏ। ਸੰਤ ਰਾਮ ਉਦਾਸੀ ਨੂੰ ਵੀ ਇਹਨਾਂ ਸਾਰੇ ਕਵੀਆਂ ਵਿੱਚ ਸ਼ੁਮਾਰ ਕੀਤਾ ਜਾਂਦਾ ਹੈ ਪਰ ਉਸ ਦੀ ਕਵਿਤਾ ਵਿਚਲਾ ਸਰੋਦੀ ਤੱਤ ਉਸ ਨੂੰ ਇਹਨਾਂ ਸਾਰੇ ਕਵੀਆਂ ਤੋਂ ਵਖਿਰਾਉਂਦਾ ਸੀ ਅਤੇ ਉਸ ਦੀ ਅਰੰਭਿਕ ਕਵਿਤਾ ਦਾ ਸਹਿਜ ਰੁਮਾਂਸਵਾਦ ਉਸ ਨੂੰ ਪ੍ਰਗਤੀਵਾਦੀ ਧਾਰਾ ਦੇ ਨੇੜੇ ਲੈ ਜਾਂਦਾ ਸੀ।

ਇਨਕਲਾਬੀ ਕਵਿਤਾ ਦੇ ਪ੍ਰਤੀਨਿਧ ਕਵੀਆਂ ਵਜੋਂ ਉੱਭਰੇ ਲੇਖਕ ਅਸਲ ਵਿੱਚ ਇਨਕਲਾਬੀ ਲਹਿਰ ਨਾਲ ਗਹਿਰੇ ਰੂਪ ਵਿੱਚ ਸਬੰਧਿਤ ਸਨ। ਇਸ ਕਰਕੇ ਇੱਕ ਸਮਾਂ ਤਾਂ ਉਹ ਆਇਆ ਕਿ ਨਕਸਲਬਾੜੀ ਅਤੇ ਕਵਿਤਾ ਸਮਅਰਥੀ ਹੋ ਗਏ। ਲਹਿਰ ਨਾਲ ਜੁੜਿਆ ਹਰ ਵਿਅਕਤੀ ਹੀ ਕਵਿਤਾ ਨੂੰ ਮੂੰਹ ਮਾਰਨ ਲੱਗ ਪਿਆ ਸੀ। ਜੇਲ੍ਹ 'ਚ ਰਹਿ ਕੇ ਦਰਸ਼ਨ ਦੁਸਾਂਝ ਅਤੇ ਇਕਬਾਲ ਖਾਨ ਵੀ ਕਵਿਤਾ ਲਿਖਣ ਲੱਗ ਪਏ ਸਨ। ਇਸ ਦੌਰ ਦੀ ਕਵਿਤਾ ਨਕਸਲਬਾੜੀ ਦੇ ਖਾੜਕੂਪਨ, ਵਿਦਰੋਹ ਅਤੇ ਜੂਝ ਮਰਨ ਦੀ ਭਾਵਨਾ ਤੋਂ ਸੰਘਣੇ ਰੂਪ ਵਿੱਚ ਪ੍ਰਭਾਵਿਤ ਸੀ। ਇਹ ਕਵਿਤਾ ਜ਼ਿੰਦਗੀ ਦੀਆਂ ਤਲਖੀਆਂ ਵਿੱਚੋਂ ਉਪਜੇ ਗੁੱਸੇ ਨੂੰ ਵਿਦਰੋਹੀ ਅੰਦਾਜ਼ ਵਿੱਚ ਪੇਸ਼ ਕਰਦੀ ਸੀ ਪਰ ਇਸ ਕਵਿਤਾ ਦੇ ਕਵੀਆਂ ਦਾ ਇਸ ਗੱਲ ਵੱਲ ਬਹੁਤਾ ਧਿਆਨ ਨਹੀਂ ਸੀ ਕਿ ਜਿਹਨਾਂ ਕਿਰਤੀ ਲੋਕਾਂ ਲਈ ਇਹ ਕਵਿਤਾ ਲਿਖੀ ਜਾ ਰਹੀ ਸੀ, ਉਹਨਾਂ ਨੂੰ ਸਮਝ ਵੀ ਆ ਰਹੀ ਸੀ? ਅਸਲੀ ਪਾਠਕ ਤੱਕ ਸੰਚਾਰ ਉਦੋਂ ਬਹੁਤ ਸਰੋਕਾਰ ਨਹੀਂ ਸੀ, ਸੰਵਾਦ ਤਾਂ ਦੂਰ ਦੀ ਗੱਲ ਹੈ। ਮੈਂ ਖੁਦ ਵੀ ਉਦੋਂ ਇਨਕਲਾਬੀ ਲਹਿਰ ਨਾਲ ਵੀ ਜੁੜਿਆ ਸੀ ਤੇ ਮੇਰੀਆਂ ਕੁਝ ਕਵਿਤਾਵਾਂ ਹੇਮ-ਜਯੋਤੀ ਜਿਹੇ ਮੈਗਜ਼ੀਨਾਂ ਵਿੱਚ ਛਪ ਚੁੱਕੀਆਂ ਸਨ (ਹੇਮ-ਜਯੋਤੀ ਪੰਜਾਬੀ ਦਾ ਪਹਿਲਾ ਪਰਚਾ ਸੀ ਜਿਸ ਨੇ ਇਨਕਲਾਬੀ ਕਵਿਤਾ ਅਤੇ ਇਨਕਲਾਬੀ ਲਹਿਰ ਦਾ ਝੰਡਾ ਬੁਲੰਦ ਕੀਤਾ ਸੀ)। ਮੈਂ ਹੇਮ ਜਯੋਤੀ ਵਿੱਚ ਛਪੀ ਆਪਣੀ ਚਿੱਠੀ ਵਿੱਚ ਸੰਚਾਰ ਦੀ ਸਮੱਸਿਆ ਨੂੰ ਪਾਸ਼ ਦੀਆਂ ਕੁਝ ਕਵਿਤਾਵਾਂ ਦੇ ਹਵਾਲੇ ਨਾਲ ਉਠਾਇਆ ਸੀ ਪਰ ਉਸ ਸੰਦਰਭ ਵਿੱਚ ਇਹ ਗੱਲ ਨਗਾਰਖਾਨੇ ਵਿੱਚ ਤੂਤੀ ਵਾਂਗ ਵੀ ਨਹੀਂ ਸੀ।

ਪਰ ਇਨਕਲਾਬੀ ਲਹਿਰ ਨੂੰ ਗੰਭੀਰ ਪਿਛਾੜਾਂ ਅਤੇ ਪਿਛਲਮੋੜੇ ਦਾ ਸਾਹਮਣਾ ਕਰਨਾ ਪਿਆ। ਇਸ ਨਾਲ ਇਨਕਲਾਬੀ ਲਹਿਰ ਵਿੱਚ ਖੱਬੀ ਮਾਅਰਕੇਬਾਜ਼ੀ ਵਿਰੁੱਧ ਗੰਭੀਰ ਵਿਚਾਰ ਮੰਥਨ ਦਾ ਅਮਲ ਸ਼ੁਰੂ ਹੋਇਆ। ਇਹ ਮਹਿਸੂਸ ਕੀਤਾ ਗਿਆ ਕਿ ਕਮਿਊਨਿਸਟ ਇਨਕਲਾਬੀਆਂ ਨੇ ਲੋਕਾਂ ਨੂੰ ਇਨਕਲਾਬ ਲਈ ਤਿਆਰ ਕਰਨ ਦੀ ਅਣਸਰਦੀ ਲੋੜ ਨੂੰ ਅਣਗੌਲਿਆਂ ਕੀਤਾ। ਇਹ ਸਮਝਿਆ ਗਿਆ ਕਿ ਕਿਉਂਕਿ ਰਾਜਨੀਤਕ-ਆਰਥਿਕ ਸੰਕਟ ਕਾਰਨ ਅਤੇ ਹਾਕਮਾਂ ਦੇ ਪਹਿਲੇ ਢੰਗ-ਤਰੀਕਿਆਂ (ਇੱਕ ਪਾਰਟੀ ਰਾਜ) ਰਾਹੀਂ ਰਾਜ ਕਰਨੋ ਅਸਮਰੱਥ ਹੋ ਜਾਣ (ਬਹੁਤ ਸਾਰੇ ਸੂਬਿਆਂ ਵਿੱਚ ਹਾਕਮ ਕਾਂਗਰਸ ਵਿਰੋਧੀ ਗਠਜੋੜ ਸਰਕਾਰਾਂ ਬਣਨਾ) ਕਾਰਨ ਬਾਹਰਮੁਖੀ ਤੌਰ 'ਤੇ ਸਾਜ਼ਗਾਰ ਇਨਕਲਾਬੀ ਹਾਲਤ ਹਨ, ਇੱਕ ਵਾਰ ਹਥਿਆਰਬੰਦ ਘੋਲ ਸ਼ੁਰੂ ਕਰਕੇ ਸਿਰਲੱਥ ਕੁਰਬਾਨੀਆਂ ਨਾਲ ਜਨਤਾ ਦੀ ਪਹਿਲਕਦਮੀ ਨੂੰ

ਉਭਾਰਿਆ ਜਾ ਸਕਦਾ ਹੈ ਪਰ ਇਸ ਵਿੱਚ ਇਨਕਲਾਬੀ ਹਾਲਤ ਦਾ ਇਹ ਪੱਖ ਕਿ ਲੋਕ ਪਹਿਲੇ ਢੰਗ-ਤਰੀਕਿਆਂ (ਪਾਰਲੀਮਾਨੀ) ਨਾਲ ਰਾਜ ਕੀਤੇ ਜਾਣੋਂ ਇਨਕਾਰ ਕਰ ਦੇਣ, ਨੂੰ ਅਣਗੌਲਿਆ ਕਰ ਦਿੱਤਾ ਗਿਆ। ਸਿੱਟਾ ਇਨਕਲਾਬੀਆਂ ਦੇ ਜਨਤਾ ’ਚੋਂ ਨਿਖੇੜੇ ਵਿੱਚ ਨਿਕਲਿਆ। ਇਹ ਮਹਿਸੂਸ ਕੀਤਾ ਗਿਆ ਕਿ ਜਨਤਾ ਨੂੰ ਇਨਕਲਾਬ ਦੇ ਰਾਹ ’ਤੇ ਤੋਰਨਾ ਇਨਕਲਾਬ ਦੀ ਅਣਸਰਦੀ ਲੋੜ ਹੈ। ਇਸ ਕਰਕੇ ਜਨਤਕ-ਸੇਧ ’ਤੇ ਉਚੇਚਾ ਜ਼ੋਰ ਦਿੱਤਾ ਜਾਣ ਲੱਗਿਆ। ਇਸ ਪ੍ਰਸਥਿਤੀ ਵਿੱਚ ਇਨਕਲਾਬੀ ਸਾਹਿਤ ਦੇ ਸੰਚਾਰ ਦੀ ਸਮੱਸਿਆ ’ਤੇ ਗੰਭੀਰਤਾ ਨਾਲ ਵਿਚਾਰ ਕੀਤਾ ਜਾਣ ਲੱਗਿਆ। ਨਕੋਦਰ ਸਾਹਿਤ ਸਭਾ ਵੱਲੋਂ ਨਕੋਦਰ ਵਿੱਚ ਰੱਖੀ ਗੋਸ਼ਟੀ ਵਿੱਚ ਸੁਰਜੀਤ ਹਾਂਸ ਨੇ ਇਨਕਲਾਬੀ ਸਾਹਿਤ ਦੀਆਂ ਸਮੱਸਿਆਵਾਂ ’ਤੇ ਪਰਚਾ ਪੜ੍ਹਿਆ, ਜਿਸ ਵਿੱਚ ਸੰਚਾਰ ਦੀ ਸਮੱਸਿਆ ’ਤੇ ਵੀ ਗੰਭੀਰਤਾ ਨਾਲ ਵਿਚਾਰ ਕੀਤਾ ਗਿਆ ਸੀ। ਉਂਝ ਇਸ ਗੋਸ਼ਟੀ ਵਿੱਚ ਇਕਬਾਲ ਖਾਨ ਨੇ ਸੁਰਜੀਤ ਭੱਟੀ ਦਾ ਲਿਖਿਆ ਲੇਖ ਪੜ੍ਹਿਆ ਸੀ, ਜਿਸ ਵਿੱਚ ਕਿਹਾ ਗਿਆ ਸੀ ਕਿ ਇਨਕਲਾਬੀ ਸਾਹਿਤ ਦੀ ਕੋਈ ਸਮੱਸਿਆ ਨਹੀਂ, ਇਹ ਬੁੱਧੀਜੀਵੀਆਂ ਦੇ ਦਿਮਾਗ ਦਾ ਫਤੂਰ ਹੈ।

ਇਹ ਉਹ ਸਥਿਤੀ ਸੀ ਜਿਸ ਵਿੱਚ ਪਾਸ਼ ਤੇ ਕੁਝ ਹੋਰਾਂ ਨੇ ਰਲ ਕੇ ‘ਸਿਆੜ’ ਨਾਂ ਦਾ ਪਰਚਾ ਕੱਢਿਆ। ਜਿਸ ਦਾ ਮਕਸਦ ਅਜਿਹਾ ਸਾਹਿਤ ਛਾਪਣਾ ਸੀ ਜੋ ਆਮ ਕਿਸਾਨਾਂ-ਮਜ਼ਦੂਰਾਂ ਦੀ ਸਮਝ ਵਿੱਚ ਆ ਸਕੇ। ਇਸੇ ਸੰਦਰਭ ਵਿੱਚ ਪਾਸ਼ ਨੇ ਕੁਝ ਗੀਤ ਲਿਖੇ। ਇਸ ਹਾਲਤ ਵਿੱਚ ਸੰਤ ਰਾਮ ਉਦਾਸੀ ਅਤੇ ਜੈਮਲ ਸਿੰਘ ਪੱਡਾ ਜਿਹੇ ਕਵੀ ਪ੍ਰਸਿੱਧ ਹੋਏ ਅਤੇ ਲੋਕਾਂ ਵਿੱਚ ਵੱਡੀ ਪੱਧਰ ’ਤੇ ਮਕਬੂਲ ਹੋਏ। ਇਸ ਦਾ ਜਿੱਥੇ ਇੱਕ ਕਾਰਨ ਇਹ ਵੀ ਸੀ ਕਿ ਦੋਵੇਂ ਸੁਰੀਲੀ ਆਵਾਜ਼ ਦੇ ਮਾਲਕ ਸਨ ਅਤੇ ਵਧੀਆ ਗਾ ਲੈਂਦੇ ਤੇ ਸਟੇਜ ਤੋਂ ਸਿੱਧਿਆਂ ਲੋਕਾਂ ਨੂੰ ਪ੍ਰਭਾਵਿਤ ਕਰਦੇ ਸਨ, ਉਥੇ ਇਹਨਾਂ ਦੀ ਮਕਬੂਲੀਅਤ ਦਾ ਮੁੱਖ ਕਾਰਨ ਸੀ ਕਿ ਇਹ ਸਿੱਧੀ ਲੋਕਾਂ ਨੂੰ ਸਮਝ ਆਉਂਦੀ ਸੀ ਅਤੇ ਲੋਕਾਂ ਦੇ ਦਿਲ ’ਤੇ ਸਿੱਧਿਆਂ ਅਸਰ ਕਰਦੀ ਸੀ। ਦੂਸਰਾ ਕਾਰਨ ਇਹ ਵੀ ਸੀ ਕਿ ਇਹ ਦੋਵੇਂ ਕਵੀ ਆਪਣੀ ਵਿਰਾਸਤ, ਸਿੱਖ ਲਹਿਰ ਦੇ ਖਾੜਕੂ ਵਿਰਸੇ ਨੂੰ ਨਾਲ ਲੈ ਕੇ ਚਲਦੇ ਸਨ। ਇਸੇ ਦੌਰ ਵਿੱਚ ਮੈਂ ਪਹਿਲੀ ਵਾਰੀ ਉਦਾਸੀ ਨੂੰ ਦੇਖਿਆ ਅਤੇ ਉਦੋਂ ਹੀ ਪਹਿਲੀ ਵਾਰੀ ਮੈਂ ਉਹਨਾਂ ਨੂੰ ਮਿਲਿਆ।

ਇਹ ਗੱਲ 1974 ਦੇ ਅਖ਼ੀਰ ਦੀ ਹੈ। ਮੈਂ ਉਦੋਂ ਮੇਰਠ ਵਿੱਚ ਐਲ. ਐਲ. ਬੀ. ਦੀ ਪੜ੍ਹਾਈ ਕਰ ਰਿਹਾ ਸੀ ਤੇ ਇਹ ਮੇਰਾ ਆਖ਼ਰੀ ਸਾਲ ਸੀ। ਮੈਂ ਇਸ ਸਮੇਂ ਕੁਲਵਕਤੀ ਬਣਨ ਜਾ ਰਿਹਾ ਸੀ। ਮੈਂ ਉਦੋਂ ਕਾਫੀ ਸਮਾਂ ਪੰਜਾਬ ਵਿੱਚ ਬਿਤਾਉਂਦਾ ਸੀ। ਉਸ ਸਮੇਂ ਨਵਾਂ ਸ਼ਹਿਰ ਇਲਾਕੇ ਵਿੱਚ ਕਿਸਾਨ ਜੱਥੇਬੰਦੀ ਬਣਾਉਣ ਦੀ ਸ਼ੁਰੂਆਤ ਹੋਈ ਸੀ। ਉਸ ਵੇਲੇ ਪਾਰਟੀ ਦੀ ਸਮਝ ਸੀ ਕਿ ਮਾਲਿਕ ਕਿਸਾਨੀ ਅਤੇ ਪੇਂਡੂ ਮਜ਼ਦੂਰਾਂ ਨੂੰ ਇੱਕੋ ਜੱਥੇਬੰਦੀ ਵਿੱਚ ਜੱਥੇਬੰਦ ਕੀਤਾ ਜਾਵੇ। ਇਸ ਕਰਕੇ ਜੱਥੇਬੰਦੀ ਦਾ ਨਾਮ ਕਿਰਤੀ ਕਿਸਾਨ ਸਭਾ ਰੱਖਿਆ ਗਿਆ। ਨਵਾਂਸ਼ਹਿਰ ਦੀ ਜੱਥੇਬੰਦੀ ਦੀ ਇੱਕ ਤਹਿਸੀਲ ਕਮੇਟੀ ਬਣਾਈ ਗਈ ਸੀ ਜਿਸ ਵਿੱਚ ਮਾਸਟਰ ਗਿਆਨ ਸਿੰਘ ਸੰਘਾ, ਉੜਾਪੜ ਤੋਂ ਕਾਮਰੇਡ ਦਲਜੀਤ ਸਿੰਘ (ਅੱਜ ਕੱਲ ਐਡਵੋਕੇਟ) ਸ਼ਾਮਿਲ ਸਨ। ਸਾਡੇ ਪਿੰਡ ਮਾਹਿਲ ਗਹਿਲਾਂ ਤੋਂ ਮਜ਼ਦੂਰਾਂ ’ਚੋਂ ਸਾਥੀ ਮੋਹਨ ਲਾਲ ਵੀ ਤਹਿਸੀਲ ਕਮੇਟੀ ਵਿੱਚ ਸ਼ਾਮਿਲ ਸੀ। ਕਮੇਟੀ ਦੇ ਕਨਵੀਨਰ

ਮਾਸਟਰ ਗਿਆਨ ਸਿੰਘ ਸੰਘਾ ਜੀ ਸਨ। ਕਿਰਤੀ ਕਿਸਾਨ ਸਭਾ ਵੱਲੋਂ ਇਲਾਕੇ ਵਿੱਚ ਦੋ ਕਾਨਫਰੰਸਾਂ ਰੱਖੀਆਂ ਗਈਆਂ। ਇੱਕ ਕਾਨਫਰੰਸ ਸੰਘਾ ਜੀ ਦੇ ਪਿੰਡ ਸ਼ਹਾਬਪੁਰ ਵਿੱਚ ਰੱਖੀ ਗਈ ਸੀ ਅਤੇ ਦੂਸਰੀ ਸਾਡੇ ਪਿੰਡ ਮਾਹਿਲ ਗਹਿਲਾਂ। ਸਾਡੇ ਪਿੰਡ ਵਾਲੀ ਕਾਨਫਰੰਸ ਵਿੱਚ ਸਥਾਨਕ ਬੁਲਾਰਿਆਂ ਤੋਂ ਬਿਨਾਂ ਬਾਹਰੋਂ ਵੀ ਅਤੇ ਦੂਰੋਂ-ਦੂਰੋਂ ਵੀ ਬੁਲਾਰੇ ਆਏ ਸਨ। ਅੰਮ੍ਰਿਤਸਰ ਤੋਂ ਕਿਸਾਨ-ਮਜ਼ਦੂਰ ਸਭਾ ਦਾ ਆਗੂ ਸੰਪੂਰਨ ਸਿੰਘ ਗੰਡੀਵਿੰਡ, ਫ਼ਰੀਦਕੋਟ ਤੋਂ ਕਿਰਤੀ ਕਿਸਾਨ ਸਭਾ ਦਾ ਆਗੂ ਬੰਤ ਮਾਣੂੰਕੇ ਅਤੇ ਸੰਤ ਰਾਮ ਉਦਾਸੀ ਆਏ ਸਨ। ਮੈਂ ਉਦੋਂ ਪਹਿਲੀ ਵਾਰ ਉਦਾਸੀ ਨੂੰ ਦੇਖਿਆ ਅਤੇ ਗਾਉਂਦਿਆਂ ਸੁਣਿਆ ਸੀ। ਜਦੋਂ ਉਸ ਕੰਮੀਆਂ ਦਾ ਵਿਹੜਾ ਅਤੇ ਗਲ਼ ਲੱਗ ਕੇ ਸੀਰੀ ਦੇ ਜੱਟ ਰੋਵੇ, ਲੰਮੀ ਹੇਕ ਲਾ ਕੇ ਗੀਤ ਗਏ ਤਾਂ ਉਸ ਦੀ ਹੇਕ ਹੂਕ ਵਰਗੀ ਜਾਪਦੀ ਸੀ ਅਤੇ ਸਿੱਧਿਆਂ ਜਾ ਕੇ ਤੀਰ ਵਾਂਗੂੰ ਦਿਲ 'ਤੇ ਲਗਦੀ ਸੀ। ਪ੍ਰੋਗਰਾਮ ਤੋਂ ਬਾਅਦ ਕਾਮਰੇਡ ਮੋਹਣ ਨੇ ਕਿਹਾ ਕਿ ਸਾਡੇ ਬੰਦੇ ਨੇ ਹੀ ਸਾਡੀ ਗੱਲ ਕੀਤੀ ਬਾਕੀ ਤਾਂ ਸਾਰੇ ਜੱਟਾਂ ਦੀਆਂ ਗੱਲਾਂ ਕਰੀ ਗਏ। ਮੋਹਣ ਦੀ ਸਹਿਜ-ਭਾਅ ਕਹੀ ਇਸ ਗੱਲ ਨੇ ਮੇਰੇ ਸਾਹਮਣੇ ਇੱਕ ਬਹੁਤ ਵੱਡਾ ਸੁਆਲ ਖੜ੍ਹਾ ਕਰ ਦਿੱਤਾ ਸੀ। ਪਾਰਟੀ ਕਿਸਾਨਾਂ ਅਤੇ ਖੇਤ-ਮਜ਼ਦੂਰਾਂ ਨੂੰ ਇੱਕੋ ਜੱਥੇਬੰਦੀ ਵਿੱਚ ਜੱਥੇਬੰਦ ਕਰਨ ਦਾ ਯਤਨ ਕਰ ਰਹੀ ਸੀ ਪਰ ਸਮਾਜ ਵਿੱਚ ਵੰਡ ਏਨੀ ਗਹਿਰੀ ਸੀ ਕਿ ਇਹ ਕਾਰਜ ਹਿਮਾਲਿਆ ਤੋਂ ਵੱਡਾ ਜਾਪਦਾ ਸੀ। ਇਸਦਾ ਆਧਾਰ ਸਿਰਫ਼ ਦੋਵਾਂ ਦਾ ਕਿਸਾਨ ਅਤੇ ਮਜ਼ਦੂਰ ਹੋਣਾ ਹੀ ਨਹੀਂ ਸੀ ਬਲਕਿ ਇਸ ਦਾ ਅਧਾਰ ਜਾਤ-ਪਾਤ ਵੀ ਸੀ। ਇੱਥੇ ਸਾਡੇ ਸਾਰੇ ਕਿਸਾਨ ਜੱਟ ਜਾਤ ਨਾਲ ਸਬੰਧ ਰੱਖਦੇ ਸਨ ਅਤੇ ਪੇਂਡੂ ਮਜ਼ਦੂਰ ਜ਼ਿਆਦਾ ਕਰਕੇ ਰਵਿਦਾਸੀਏ (ਚਮਾਰ) ਅਤੇ ਬਾਲਮੀਕੀ ਸਨ। ਇਹਨਾਂ ਨੂੰ ਐਨ ਆਰੰਭ ਤੋਂ ਇੱਕੋ ਥਾਂ ਜੱਥੇਬੰਦ ਕਰਨਾ ਅਸੰਭਵ ਜਿਹਾ ਕੰਮ ਜਾਪਦਾ ਸੀ, ਭਾਵੇਂ ਪਾਰਟੀ ਇਸੇ ਤਰ੍ਹਾਂ ਕਰਨ ਦਾ ਯਤਨ ਕਰ ਰਹੀ ਸੀ। ਮੈਂ ਆਪਣੇ ਇਹ ਸੁਆਲ ਉਸ ਸਮੇਂ ਦੇ ਸਾਡੇ ਇਲਾਕੇ ਦੇ ਇੰਚਾਰਜ, ਪ੍ਰੋ. ਹਰਭਜਨ ਸਿੰਘ ਕਾਲਾਸੰਘਿਆਂ ਕੋਲ ਰੱਖੇ ਪਰ ਉਹਨਾਂ ਨੇ ਇਹਨਾਂ ਸੁਆਲਾਂ ਦਾ ਜੁਆਬ ਦੇਣ ਜਾਂ ਹੱਲ ਦੱਸਣ ਦੀ ਥਾਂ 'ਪਾਰਟੀ ਲਾਈਨ ਬਾਰੇ ਮੇਰੀ ਸਮਝ ਦੀ ਕੱਚਘਰੜਤਾ' ਕਹਿ ਕੇ ਮੇਰੀ ਦੱਬ ਕੇ ਅਲੋਚਨਾ ਕੀਤੀ ਅਤੇ ਇਸ ਨੂੰ ਮੇਰੀ 'ਵਿਚਾਰਧਾਰਕ ਅਪ੍ਰਪੱਕਤਾ' ਦੀ ਪੈਦਾਵਾਰ ਜਚਾਇਆ। ਕਿਉਂਕਿ ਉਸ ਇਨਕਲਾਬੀ ਦੀ ਡਿਕਸ਼ਨਰੀ ਵਿੱਚ ਸੁਆਲਾਂ ਅਤੇ ਆਲੋਚਨਾ ਲਈ ਕੋਈ ਥਾਂ ਨਹੀਂ ਸੀ। ਆਖ਼ਿਰ 1978 ਵਿੱਚ ਪਾਰਟੀ ਨੇ ਕਿਸਾਨੀ ਅਤੇ ਪੇਂਡੂ ਮਜ਼ਦੂਰਾਂ ਦੀਆਂ ਵੱਖ-ਵੱਖ ਜੱਥੇਬੰਦੀਆਂ ਬਣਾਉਣ ਦਾ ਫੈਸਲਾ ਕੀਤਾ।

ਪਿੰਡ ਵਿੱਚ ਮੇਰਾ ਇੱਕ ਕਰੀਬੀ ਮਿੱਤਰ ਸੀ। ਉਹ ਅਤੇ ਉਸ ਦਾ ਸਾਰਾ ਪਰਿਵਾਰ ਇੰਗਲੈਂਡ 'ਚ ਵਸਦਾ ਸੀ। ਉਸ ਦਾ ਇੱਕ ਮਕਾਨ ਜਿਸ ਵਿੱਚ ਦੋ ਕਮਰੇ, ਅੱਗੇ ਵਰਾਂਡਾ ਅਤੇ ਅੱਗੇ ਵਿਹੜਾ ਸੀ, ਮੇਰੇ ਕੋਲ ਸੀ। ਇਹ ਮੇਰਾ ਅਧਿਐਨ ਸਥਾਨ (ਪੜ੍ਹਨ ਕਮਰਾ) ਸੀ। ਸਾਥੀ ਸਾਰੇ, ਮੇਰੇ ਕੋਲ ਇੱਥੇ ਹੀ ਠਹਿਰਿਆ ਕਰਦੇ ਸਨ। ਕਾਨਫਰੰਸ ਸਮੇਂ ਬਾਹਰੋਂ ਆਏ ਆਗੂ-ਸਾਥੀਆਂ ਦਾ ਠਿਕਾਣਾ ਵੀ ਇੱਥੇ ਸੀ। ਉਸ ਸਮੇਂ ਉਦਾਸੀ ਨੇ ਆਪਣੀ ਨਿੱਜੀ ਜ਼ਿੰਦਗੀ ਦੇ ਦੁੱਖ-ਤਕਲੀਫਾਂ, ਪੁਲੀਸ ਤਸ਼ੱਦਦ ਅਤੇ ਇਸ ਤਸ਼ੱਦਦ ਨਾਲ ਨਕਾਰਾ ਹੋਈ ਨਜ਼ਰ ਬਾਰੇ ਢੇਰ ਸਾਰੀਆਂ ਗੱਲਾਂ ਕੀਤੀਆਂ। ਉਦਾਸੀ ਦੀ ਜ਼ਿੰਦਗੀ ਵਿੱਚ ਇਹ ਮੇਰੀ ਪਹਿਲੀ ਝਾਤ ਸੀ। ਇਸ ਤੋਂ ਬਾਅਦ ਬਹੁਤ

ਵਾਰੀ ਮਿਲੇ, ਇਕੱਠੇ ਰਹੇ, ਪਰ ਵਿਸਥਾਰ 'ਚ ਕਦੀ ਏਨੀ ਗੱਲਬਾਤ ਨਹੀਂ ਹੋਈ ਸੀ। ਉਦੋਂ ਮੇਰੀਆਂ ਵੀ ਕਈ ਕਵਿਤਾਵਾਂ ਹੇਮ-ਜਯੋਤੀ, ਰੋਹਲੇ ਬਾਣ, ਜੱਥੇਬੰਦੀ, ਨਾਗਮਣੀ ਅਤੇ ਆਰਸੀ ਵਿੱਚ ਛਪ ਚੁੱਕੀਆਂ ਸਨ ਅਤੇ ਉਦਾਸੀ ਹੁਰਾਂ ਨੇ ਮੇਰੀਆਂ ਕਵਿਤਾਵਾਂ ਪੜ੍ਹੀਆਂ ਹੋਈਆਂ ਸਨ। ਕੁਦਰਤੀ ਹੀ ਨਿੱਜੀ ਗੱਲਾਂ ਤੋਂ ਗੱਲ ਸਾਹਿਤ ਵੱਲ ਮੁੜ ਗਈ। ਮੁੱਖ ਮੁੱਦਾ ਜਿਸ ਤੇ ਗੱਲ ਬਾਤ ਕੇਂਦਰਿਤ ਰਹੀ, ਉਹ ਇਨਕਲਾਬੀ ਕਵਿਤਾ ਦੇ ਆਮ ਕਿਰਤੀ ਜਨਤਾ ਤੱਕ ਸੰਚਾਰ ਦਾ ਮਸਲਾ ਸੀ। ਉਦਾਸੀ ਹੁਰਾਂ ਨੇ ਹੇਮ-ਜਯੋਤੀ ਵਿੱਚ ਛਪੀ ਮੇਰੀ ਉਸ ਚਿੱਠੀ ਦਾ ਜ਼ਿਕਰ ਕੀਤਾ ਜਿਸ ਵਿੱਚ ਪਾਸ਼ ਦੀ ਇੱਕ ਕਵਿਤਾ ਦਾ ਹਵਾਲਾ ਦਿੰਦਿਆਂ ਲਿਖਿਆ ਸੀ ਕਿ ਮੇਰਾ ਇੱਕ ਬੀ.ਐਡ. ਅਧਿਆਪਕ ਦੋਸਤ ਕਹਿੰਦੈ ਕਿ ਇਸ ਕਵਿਤਾ ਦਾ ਕੀ ਫਾਇਦਾ ਜਿਹੜੀ ਸਾਨੂੰ ਪੜ੍ਹੇ-ਲਿਖਿਆਂ ਨੂੰ ਵੀ ਸਮਝ ਨਹੀਂ ਆਉਂਦੀ। ਦਰਅਸਲ ਮਸਲਾ ਸਿਰਫ ਸੰਚਾਰ ਦਾ ਨਹੀਂ ਸੀ। ਲੋਕਾਂ ਤੱਕ ਵਿਚਾਰਾਂ ਦਾ ਸੰਚਾਰ ਤਾਂ ਲੇਖ ਜਾਂ ਭਾਸ਼ਣ ਰਾਹੀਂ ਵੀ ਹੋ ਜਾਂਦਾ ਹੈ ਬਲਕਿ ਸੁਖਾਲਾ ਹੋ ਜਾਂਦਾ ਹੈ। ਫਿਰ ਕਵਿਤਾ ਦਾ ਕੀ ਸਥਾਨ ਹੈ? ਲਿਖਤ ਸੰਚਾਰਿਤ ਵੀ ਹੋਵੇ ਅਤੇ ਕਵਿਤਾ ਵੀ ਹੋਵੇ, ਇਹਨਾਂ ਦੋਹਾਂ ਦਾ ਤਾਲਮੇਲ ਇਹਨਾਂ ਦੋਹਾਂ ਵਿਚਕਾਰ ਸੰਤੁਲਨ ਬਣਾਉਣ ਦੀ ਜ਼ਰੂਰਤ ਮਹਿਸੂਸ ਹੁੰਦੀ ਸੀ। ਇਸ ਕਸੌਟੀ 'ਤੇ ਪਰਖਿਆਂ ਉਦਾਸੀ ਹੁਰਾਂ ਦੀ ਕਵਿਤਾ ਪੱਡਾ ਜੀ ਦੀ ਕਵਿਤਾ ਦੇ ਮੁਕਾਬਲੇ ਵਧੇਰੇ ਸੰਤੁਲਿਤ ਜਾਪਦੀ ਹੈ। ਸੰਚਾਰ ਤਾਂ ਦੋਵਾਂ ਦੀ ਕਵਿਤਾ ਦਾ ਹੁੰਦਾ ਹੈ ਪਰ ਉਦਾਸੀ ਦੀ ਲਿਖਤ 'ਚ ਕਵਿਤਾ ਵਧੇਰੇ ਹੈ।

ਜ਼ਿੰਦਗੀ 'ਚ ਦੂਸਰੀ ਵਾਰ ਉਦਾਸੀ ਹੁਰਾਂ ਨਾਲ ਵਕਤ ਬਿਤਾਉਣ ਦਾ ਸਮਾਂ ਅੱਸੀਵਿਆਂ ਦੇ ਆਰੰਭ ਵਿੱਚ ਮਿਲਿਆ। ਪੰਜਾਬ ਸਟੂਡੈਂਟਸ ਯੂਨੀਅਨ ਦਾ ਇਜਲਾਸ ਗੁਰਦਾਸਪੁਰ ਜ਼ਿਲ੍ਹੇ ਵਿੱਚ ਰੱਖਿਆ ਗਿਆ ਸੀ। ਉਦੋਂ ਸਾਥੀ ਰਮੇਸ਼ ਰਾਣਾ ਪੰਜਾਬ ਸਟੂਡੈਂਟਸ ਯੂਨੀਅਨ ਦੇ ਪ੍ਰਧਾਨ ਅਤੇ ਪਰਮਜੀਤ ਕਾਹਮਾ ਜਨਰਲ ਸਕੱਤਰ ਸੀ। ਰਮੇਸ਼ ਰਾਣਾ ਦਾ ਜੱਦੀ ਜ਼ਿਲ੍ਹਾ ਗੁਰਦਾਸਪੁਰ ਸੀ, ਉਹਨਾਂ ਨੂੰ ਇਸ ਇਜਲਾਸ ਵਿੱਚ ਵਿਦਾਇਗੀ ਦਿੱਤੀ ਜਾਣੀ ਸੀ। ਇਜਲਾਸ ਗੁਰਦਾਸਪੁਰ ਦੇ ਸਰਹੱਦੀ ਕਸਬੇ ਦੋਰਾਂਗਲਾ ਵਿੱਚ ਰੱਖਿਆ ਗਿਆ ਸੀ। ਇਸ ਵਿੱਚ ਸੰਤ ਰਾਮ ਉਦਾਸੀ ਅਤੇ ਜੈਮਲ ਸਿੰਘ ਪੱਡਾ ਆਪਣੀਆਂ ਪਤਨੀਆਂ ਸਮੇਤ ਪਹੁੰਚੇ ਸਨ। ਇਜਲਾਸ ਵਿੱਚ ਭਰਾਤਰੀ ਸੰਦੇਸ਼ ਦੇਣ ਲਈ ਮੈਂ ਵੀ ਹਾਜ਼ਰ ਸੀ। ਦੋਵਾਂ ਦੇ ਸੁਰੀਲੇ ਗੀਤਾਂ ਨੇ ਇਜਲਾਸ ਦਾ ਸਮਾਂ ਬੰਨ੍ਹ ਕੇ ਰੱਖ ਦਿੱਤਾ। ਉਦਘਾਟਨੀ ਸੈਸ਼ਨ ਤੋਂ ਬਾਅਦ ਅਸੀਂ ਵਿਹਲੇ ਹੋ ਗਏ ਸਾਂ ਕਿਉਂਕਿ ਇਸਤੋਂ ਬਾਅਦ ਇਜਲਾਸ ਵਿੱਚ ਸਿਰਫ਼ ਵਿਦਿਆਰਥੀ ਡੈਲੀਗੇਟਾਂ ਨੇ ਹਿੱਸਾ ਲੈਣਾ ਸੀ। ਉਹਨਾਂ ਨੇ ਪ੍ਰੋਗਰਾਮ ਵਿੱਚ ਸੋਧਾਂ, ਸਿਆਸੀ ਜੱਥੇਬੰਦਕ ਰਿਪੋਰਟ ਅਤੇ ਹੋਰ ਮੁੱਦਿਆਂ ਤੇ ਬਹਿਸ ਵਿੱਚ ਹਿੱਸਾ ਲੈਣਾ ਸੀ। ਸਾਡੇ ਰੁਕਣ ਦਾ ਪ੍ਰਬੰਧ ਸਥਾਨਕ ਸਾਥੀ ਅਤੇ ਕਿਸਾਨ ਆਗੂ ਚੰਨਣ ਸਿੰਘ ਦੀ 'ਹਵੇਲੀ' ਵਿੱਚ ਸੀ। ਜਿਸ ਨੂੰ ਮਾਲਵੇ ਵਿੱਚ 'ਬਾਹਰਲਾ ਘਰ' ਅਤੇ ਦੋਆਬੇ ਵਿੱਚ 'ਬਾੜਾ' ਆਖਿਆ ਜਾਂਦਾ ਹੈ, ਉਸ ਨੂੰ ਮਾਝੇ ਵਿੱਚ 'ਹਵੇਲੀ' ਕਹਿੰਦੇ ਹਨ। ਉਦਾਸੀ ਤੇ ਪੱਡੇ ਦੇ ਇੱਕ ਦੂਜੇ ਨੂੰ ਕੀਤੇ ਮਖੌਲਾਂ ਨੇ ਮਹੌਲ ਨੂੰ ਕਾਫੀ ਹਲਕਾ ਫੁਲਕਾ ਬਣਾਈ ਰੱਖਿਆ। ਮਖੌਲਾਂ ਦਾ ਨਿਸ਼ਾਨਾ ਇੱਕ ਦੂਸਰੇ ਦੀਆਂ ਪਤਨੀਆਂ ਅਤੇ ਉਹਨਾਂ ਦੀ ਆਪਣੇ ਪਤੀਆਂ ਨਾਲ ਲੜਾਈ ਸੀ। ਪੱਡਾ ਜੀ ਦੀ ਪਤਨੀ, ਬੀਬੀ ਅਮਰਜੀਤ ਦੇ ਪੇਕੇ ਸਾਡੇ ਇਲਾਕੇ

ਵਿੱਚ ਸਨ, ਇਸ ਕਰਕੇ ਸਾਡਾ ਆਪਸੀ ਰਿਸ਼ਤਾ ਭੈਣਾਂ-ਭਰਾਵਾਂ ਵਾਲਾ ਸੀ। ਅਮਰਜੀਤ ਮੈਨੂੰ ਪੁੱਛਣ ਲੱਗੀ ਕਿ, "ਭਾਅ ਜੀ ਇੱਥੇ ਦੇਖਣ ਵਾਲੀ ਕੀ ਚੀਜ਼ ਹੈ?" ਮੈਂ ਕਿਹਾ, "ਇੱਥੇ ਕੀ ਹੋਣਾ ਇੱਥੇ ਤਾਂ ਹਿੰਦੋਸਤਾਨ-ਪਾਕਿਸਤਾਨ ਦਾ ਬਾਰਡਰ ਹੈ।" "ਇਹੀ ਤਾਂ ਸਾਨੂੰ ਇਹ ਕਹਿ ਕੇ ਲਿਆਏ ਨੇ ਕਿ ਤੁਹਾਨੂੰ ਬਾਡਰ ਦਿਖਾ ਕੇ ਲਿਆਉਣਾ ਹੈ।" ਅਮਰਜੀਤ ਨੇ ਕਿਹਾ। ਮੈਂ ਕਿਹਾ, "ਬਾਰਡਰ 'ਤੇ ਕੀ ਦੇਖਣ ਵਾਲਾ? ਉਥੇ ਦੋਹੀਂ ਪਾਸੀਂ ਰੇਤ ਹੀ ਰੇਤ ਹੈ, ਗਰਮੀਆਂ ਦਾ ਮੌਸਮ ਹੈ ਤੇ ਇਸ ਵੇਲੇ ਰੇਤ ਤਪੀ ਹੋਣੀ ਆ।" ਮੈਂ ਸਮਝਾਉ ਲਹਿਜੇ 'ਚ ਕਿਹਾ ਪਰ ਦੋਵੇਂ ਬੀਬੀਆਂ ਤਾਂ ਅੜ ਗਈਆਂ, ਕਹਿਣ ਅਸੀਂ ਤਾਂ ਹੁਣੇ ਬਾਰਡਰ ਦੇਖਣ ਜਾਣਾ। ਮੈਂ ਤੇ ਪੱਡਾ ਜੀ ਨੇ ਬਥੇਰਾ ਕਿਹਾ ਕਿ ਜਾਣਾ ਹੀ ਹੈ ਤਾਂ ਚੰਗੀ ਤਰ੍ਹਾਂ ਦਿਨ ਢਲੇ ਜਾਇਓ, ਗਰਮੀ ਦੀ ਤਪਸ਼ ਘਟ ਜਾਊਗੀ ਪਰ ਦੋਵੇਂ ਭੈਣ ਜੀਆਂ ਕਿਥੇ ਮੰਨਣ। ਹਾਰ ਕੇ ਚੰਨਣ ਸਿੰਘ ਦੇ ਚਾਚੇ ਨੇ ਰੇਹੜਾ ਜੋੜਿਆ, ਉਦਾਸੀ ਤੇ ਪੱਡਾ ਜੋੜੀਆਂ ਰੇਹੜੇ 'ਤੇ ਬਾਡਰ ਦੇਖਣ ਤੁਰ ਪਈਆਂ। ਪੱਡੇ ਨੇ ਮੈਨੂੰ ਵੀ ਖਿੱਚਣ ਦੀ ਕੋਸ਼ਿਸ਼ ਕੀਤੀ ਪਰ ਇੰਨੀ ਧੁੱਪ 'ਚ ਬਾਰਡਰ ਦੀ ਰੇਤ 'ਚ ਭਟਕਣਾ ਮੈਨੂੰ ਸ਼ੁਦਾਅ ਹੀ ਲਗਦਾ ਸੀ ਤੇ ਉਂਞ ਵੀ ਮੈਂ ਤਾਂ ਬਾਰਡਰ ਪਹਿਲੋਂ ਵੀ ਦੇਖਿਆ ਹੋਇਆ ਸੀ। "ਮੈਂ ਤੁਹਾਡੇ ਜੋੜਿਆਂ 'ਚ ਕੀ ਕਰੂੰਗਾ?" ਮੈਂ ਬਹਾਨਾ ਮਾਰ ਦਿੱਤਾ। ਦਿਨ ਢਲੇ ਉਹ ਵਾਪਸ ਆਏ। ਹਾਲੋਂ ਬੇਹਾਲ। ਬੁੱਲ੍ਹ ਸੁੱਕੇ ਹੋਏ। ਉਦਾਸੀ ਕਹੇ, ਇਹ ਅਮਰਜੀਤ ਵੀ ਪਾਗਲ ਹੈ, ਇਹਨੇ ਮੇਰੀ ਘਰਦੀ ਨੂੰ ਵੀ ਚੁੱਕ ਦਿੱਤਾ ਤੇ ਬੁਰਾ ਹਾਲ ਕਰਾ ਤਾ। ਕੀ ਸੀ ਉਥੇ ਦੇਖਣ ਨੂੰ? ਪੱਡਾ ਕਹੇ ਇਹ ਗਣੇਸ਼ੋ ਵੀ ਕਮਲੀ ਜਿਹੀ ਹੈ। ਇਹਨੇ ਸਾਡੀ ਅਮਰਜੀਤ ਨੂੰ ਚਮਲਾ ਦਿੱਤਾ। ਬੱਸ ਹੋ ਗਈ ਸਾਡੀ ਤਾਂ। ਉਧਰ ਦੋਵੇਂ ਬੀਬੀਆਂ ਕਹਿਣ ਕਿ ਤੁਸੀਂ ਬਾਰਡਰ ਦਿਖਾਉਣ ਕਹਿ ਕੇ ਤਾਂ ਏਨੀ ਦੂਰ ਲੈ ਕੇ ਆਏ ਆ, ਨਹੀਂ ਤਾਂ ਸਾਡਾ ਇੱਥੇ ਕੀ ਦੱਬਿਆ ਸੀ। ਮੈਂ ਇਸ ਸਾਰੇ ਰੌਲੇ 'ਚ ਕੁਝ ਵੀ ਕਹਿਣ ਦੀ ਹਾਲਤ ਵਿੱਚ ਨਹੀਂ ਸਾਂ।

ਮੇਰਾ ਉਦਾਸੀ ਨਾਲ ਤੀਸਰਾ ਸੰਗ, ਮੇਰੇ ਪਿੰਡ ਮਾਹਿਲ ਗਹਿਲਾਂ ਵਿੱਚ ਹੋਏ ਪੰਜਾਬ ਲੋਕ ਸੱਭਿਆਚਾਰਕ ਮੰਚ ਦੇ ਸਮਾਗਮ ਵੇਲੇ ਹੋਇਆ। ਪਲਸ ਮੰਚ ਦੀ ਸਥਾਪਨਾ ਦਾ ਐਲਾਨ ਨਸਰਾਲੀ 'ਚ ਹੋਏ ਸਮਾਗਮ 'ਚ ਹੋਇਆ ਸੀ। ਅਸੀਂ ਹਿਰਾਵਲ-ਦਸਤਾ ਵਿੱਚ ਨਸਰਾਲੀ ਸਮਾਗਮ ਦੀ ਰਿਪੋਰਟ ਛਾਪੀ ਸੀ। ਉਂਞ ਇਸ ਉਪਰਾਲੇ ਪਿੱਛੇ ਕੰਮ ਕਰਦੀਆਂ ਰਾਜਨੀਤਕ ਸ਼ਕਤੀਆਂ ਦਾ ਸਾਨੂੰ ਪਤਾ ਸੀ। ਇਹ ਵੀ ਪਤਾ ਸੀ ਕਿ ਇਹ ਤੰਗ-ਨਜ਼ਰ ਅਤੇ ਸੌੜੀ ਸੋਚ ਦੀਆਂ ਮਾਲਿਕ ਨੇ ਪਰ ਤਾਂ ਵੀ ਗੁਰਸ਼ਰਨ ਭਾਜੀ ਦਾ ਇਸ ਉਪਰਾਲੇ ਨਾਲ ਜੁੜੇ ਹੋਣ ਕਰਕੇ ਥੋੜ੍ਹੀ ਜਿਹੀ ਆਸ ਸੀ ਕਿ ਸ਼ਾਇਦ ਭਾਅ ਜੀ ਇਹਨਾਂ ਦੀ ਤੰਗਨਜ਼ਰੀ ਨੂੰ ਕਾਬੂ ਵਿੱਚ ਰੱਖ ਸਕਣਗੇ। ਸਾਨੂੰ ਇਹ ਵੀ ਪਤਾ ਸੀ ਕਿ ਇਹ ਉਹੀ ਭੱਟੀ ਗਰੁੱਪ ਅਤੇ ਸੋਹੀ ਗਰੁੱਪ ਨੇ ਜਿਹਨਾਂ ਨੇ ਸਾਡੀ ਪਾਰਟੀ ਵਿਰੁੱਧ 1977 ਤੋਂ ਭਗੌੜੇ, ਗੱਦਾਰ ਅਤੇ ਵੋਟ-ਬਟੋਰੂ ਟੋਲੇ ਕਹਿ ਕੇ ਕੂੜ ਪ੍ਰਚਾਰ ਦੀ ਹਨੇਰੀ ਲਿਆਂਦੀ ਪਈ ਸੀ ਪਰ ਤਾਂ ਵੀ ਰਵੱਈਆ ਦੇਖਣ ਲਈ ਇਹ ਫ਼ੈਸਲਾ ਕੀਤਾ ਗਿਆ ਸੀ ਕਿ ਮੈਂ ਇਸ ਵਿੱਚ ਸ਼ਮੂਲੀਅਤ ਕਰਾਂ। ਸਾਡੇ ਪਿੰਡ ਦੇ ਇੱਕ ਬਜ਼ੁਰਗ ਕਾਮਰੇਡ, ਕਾਮਰੇਡ ਬਿੱਕਰ ਸਿੰਘ ਕੋਲ ਠਾਕਰ ਦਾਸ, ਦਰਸ਼ਨ ਦੁਸਾਂਝ ਅਤੇ ਗੁਰਦਿਆਲ ਕਾਲਾਸੰਘਿਆਂ ਦਾ ਆਉਣਾ-ਜਾਣਾ ਸੀ। ਇਹ ਸਾਰੇ

ਵੱਖਰੇ ਰੁਝਾਨਾਂ ਨਾਲ ਸਬੰਧਿਤ ਸਨ। ਕਾਮਰੇਡ ਦੁਸਾਂਝ ਦਾ ਇੱਥੇ ਡੇਰਾ ਸੀ। ਜਿਸ ਨੂੰ ਆਧਾਰ ਬਣਾ ਕੇ ਮੇਰੇ ਪਿੰਡ ਵਿੱਚ ਇਹ ਸਮਾਗਮ ਰੱਖਿਆ ਸੀ। ਉਂਝ ਵੀ ਇਹ ਭੱਟੀ ਗਰੁੱਪ ਦੀ ਸ਼ਾਇਦ ਤੈਅ-ਸ਼ੁਦਾ ਨੀਤੀ ਸੀ ਕਿ ਸਾਡੀ ਪਾਰਟੀ ਦੇ ਕਾਮਰੇਡਾਂ ਦੇ ਪਿੰਡਾਂ ਵਿੱਚ ਪ੍ਰੋਗਰਾਮ ਕੀਤੇ ਜਾਣ। ਇਸੇ ਤਹਿਤ ਸੰਘਾ ਜੀ ਦੇ ਪਿੰਡ ਸ਼ਹਾਬਪੁਰ ਵਿੱਚ ਇੱਕ ਕਾਂਗਰਸੀ ਸੁਰਿੰਦਰ ਸਿੰਘ ਨੂੰ ਲੈ ਕੇ ਨਾਟਕ ਕਰਵਾਏ। 1977 ਵਿੱਚ ਸੀ.ਟੀ. ਗਰੁੱਪ ਬਣਨ ਤੋਂ ਫੌਰੀ ਬਾਦ ਮੇਰੇ ਪਿੰਡ ਵਿੱਚ ਰੈਲੀ ਕੀਤੀ ਗਈ। ਮੈਂ ਉਦੋਂ ਦਿੱਲੀ 'ਚ ਕੰਮ ਕਰਦਾ ਸੀ। ਜਦੋਂ ਇਹਨਾਂ ਨੇ ਨਿੱਜੀ ਤੌਰ 'ਤੇ ਸਾਡੇ ਵਿਰੁੱਧ ਬੋਲਣਾ ਸ਼ੁਰੂ ਕੀਤਾ ਤਾਂ ਸਾਡੇ ਕੁਝ ਸਮਰਥਕਾਂ ਨੇ ਰੋਕਿਆ, ਲੜਾਈ ਹੋ ਗਈ ਤੇ ਇਹ ਬੁਰੀ ਤਰ੍ਹਾਂ ਭੱਜੇ। ਇਸ ਦੇ 5 ਸਾਲ ਬਾਅਦ ਵੀ ਭੱਟੀ ਗਰੁੱਪ ਦੀ ਇਹੋ ਨੀਤੀ ਸੀ। ਮਾਹਿਲ ਗਹਿਲਾਂ 'ਚ ਇਸੇ ਤਹਿਤ ਇਹ ਸਮਾਗਮ ਰੱਖਿਆ ਗਿਆ ਅਤੇ ਇਸ ਨੇ ਪੰਜਾਬ ਭਰ ਵਿੱਚੋਂ ਆਪਣਾ ਕਾਡਰ ਲਾਮਬੰਦ ਕਰਕੇ ਲਿਆਂਦਾ। ਗੁਰਸ਼ਰਨ ਸਿੰਘ ਹੁਰਾਂ ਦੀ ਚਿੱਠੀ ਕਰਕੇ ਉਦਾਸੀ ਵੀ ਆਇਆ ਸੀ ਤੇ ਉਹ ਮੇਰੇ ਕੋਲ ਰੁਕਿਆ। ਉਦੋਂ ਤੱਕ ਮੇਰੀ ਸ਼ਾਦੀ ਹੋ ਚੁੱਕੀ ਸੀ ਪਰ ਮੈਨੂੰ ਨਹੀਂ ਪਤਾ ਸੀ ਕਿ ਉਦਾਸੀ ਮੇਰੀ ਜੀਵਨ ਸਾਥਣ ਨੂੰ ਪਹਿਲਾਂ ਤੋਂ ਹੀ ਜਾਣਦਾ ਹੈ। ਉਹ ਸਾਰਾ ਸਮਾਂ ਮੇਰੀ ਜੀਵਨ ਸਾਥਣ ਨਾਲ ਹੀ ਗੱਲੀਂ ਲੱਗਿਆ ਰਿਹਾ। ਉਹਨੂੰ ਪੁੱਛ ਰਿਹਾ ਸੀ ਕਿ, "ਤੂੰ ਹੁਣ ਵੀ ਕਵਿਤਾ ਲਿਖਦੀ ਏਂ? ਹੁਣ ਵੀ ਗਾਉਂਦੀ ਏਂ?" ਉਸ ਦੇ ਨਾਂਹ ਕਹਿਣ 'ਤੇ ਉਦਾਸੀ ਹੁਰਾਂ ਝੂੰਜਲਾ ਕੇ ਕਿਹਾ, "ਕੁੜੀਆਂ ਵਿਆਹ ਕਰਵਾ ਕੇ ਇਹ ਸਭ ਕੁਝ ਛੱਡ ਕਿਉਂ ਦਿੰਦੀਆਂ ਨੇ। ਮਾਹਿਲ ਤੈਨੂੰ ਰੋਕਦੈ?" ਉਸਦੇ ਨਾਂਹ ਕਹਿਣ 'ਤੇ ਉਦਾਸੀ ਉਸਨੂੰ ਸਮਝਾਉਂਦਾ ਰਿਹਾ ਕਿ ਤੈਨੂੰ ਲਿਖਣਾ ਤੇ ਗਾਉਣਾ ਜਾਰੀ ਰੱਖਣਾ ਚਾਹੀਦਾ ਏ। ਮੈਨੂੰ ਇਹ ਤਾਂ ਪਤਾ ਸੀ ਕਿ ਸੁਖਜਿੰਦਰ ਗਾ ਲੈਂਦੀ ਹੈ। 1974 ਵਿੱਚ ਅੰਮ੍ਰਿਤਸਰ, ਗਾਂਧੀ ਗਰਾਉਂਡ ਵਿੱਚ ਗੁਰਸ਼ਰਨ ਸਿੰਘ ਹੁਰਾਂ ਵੱਲੋਂ ਕਰਵਾਏ ਇੱਕ ਸਮਾਗਮ 'ਚ ਮੈਂ ਪਹਿਲੀ ਵਾਰੀ ਉਸ ਨੂੰ ਗਾਉਂਦਿਆਂ ਸੁਣਿਆ ਸੀ ਪਰ ਉਹ ਕਵਿਤਾ ਲਿਖ ਵੀ ਲੈਂਦੀ ਰਹੀ ਏ, ਮੇਰੇ ਲਈ ਇਹ ਇੱਕ ਖ਼ਬਰ ਸੀ, ਜੋ ਉਦਾਸੀ ਨੂੰ ਪਹਿਲੋਂ ਪਤਾ ਸੀ।

ਖ਼ੈਰ ਅਸੀਂ ਪਲਸ ਮੰਚ ਦੇ ਸਮਾਗਮ ਵਿੱਚ ਗਏ। ਉੱਥੇ ਏਜੰਡਾ ਪਲਸ ਮੰਚ ਦਾ ਸੰਵਿਧਾਨ ਸੀ। ਜਿਸ 'ਤੇ ਗੱਲਬਾਤ ਚੱਲ ਰਹੀ ਸੀ। ਮੈਂ ਆਪਣਾ ਵਿਚਾਰ ਰੱਖਿਆ ਕਿ ਕੋਈ ਵੀ ਸੰਵਿਧਾਨ ਹੀ ਕੇਵਲ ਜੱਥੇਬੰਦੀ ਦੇ ਰਵਾਂ ਚੱਲਣ ਦੀ ਗਾਰੰਟੀ ਨਹੀਂ। ਇਸ ਲਈ ਲੋਕ ਪੱਖੀ ਸੱਭਿਆਚਾਰ ਦੇ ਸੰਕਲਪ, ਸਮਾਜ ਵਿੱਚ ਅਤੇ ਸਮਾਜਿਕ ਤਬਦੀਲੀ ਵਿੱਚ ਇਸ ਦੇ ਰੋਲ ਦੀ ਇੱਕ ਸਾਂਝੀ ਸਮਝ ਅਜਿਹੇ ਮੰਚ ਦਾ ਆਧਾਰ ਹੋਣੀ ਚਾਹੀਦੀ ਹੈ। ਜੇਕਰ ਅਜਿਹੇ ਮੰਚ ਨੂੰ ਕਿਸੇ ਇੱਕ ਪਾਰਟੀ/ਗਰੁੱਪ ਦਾ ਮੰਚ ਬਣਾਉਣ ਲਈ ਸੰਵਿਧਾਨ ਖਿੱਚ-ਧੂਹ ਦਾ ਫਰੇਮਵਰਕ ਬਣਾਇਆ ਜਾਂਦਾ ਹੈ ਤਾਂ ਇਹ ਆਪਣਾ ਰੋਲ ਨਹੀਂ ਨਿਭਾ ਸਕਦਾ ਪਰ ਇਹ ਉਹਨਾਂ ਲੋਕਾਂ ਦੀ ਸਮਝ ਤੋਂ ਬਾਹਰ ਦੀ ਗੱਲ ਸੀ। ਉਹਨਾਂ ਮੁਤਾਬਿਕ ਕੋਈ ਵੀ ਸੰਵਿਧਾਨ ਵਿੱਚ ਸੋਧ ਪੇਸ਼ ਕਰੇ ਅਤੇ ਉਹ ਆਪਣੇ ਕਾਡਰ ਦੀਆਂ ਵੋਟਾਂ ਨਾਲ ਉਸ ਨੂੰ ਰੱਦ ਕਰਕੇ, ਜਿੱਤ ਦੇ ਝੰਡੇ ਗੱਡ ਸਕਣ। ਉਦਾਸੀ ਮੈਨੂੰ ਕਹਿੰਦਾ ਕਾਹਨੂੰ ਇਹਨਾਂ ਲੱਕੜਸਿਰਿਆਂ ਨਾਲ ਸਿਰ ਖਪਾਉਂਦੈ, ਚੱਲ ਚੱਲੀਏ। ਅਸੀਂ ਉੱਠ ਕੇ ਘਰ ਆ ਗਏ। ਸ਼ਾਮ ਨੂੰ ਨਾਅਰਿਆਂ ਦੀ ਆਵਾਜ਼ ਸੁਣ ਕੇ ਅਸੀਂ ਬਾਹਰ ਨਿਕਲੇ ਤਾਂ ਭੱਟੀ ਗਰੁੱਪ ਪੰਜਾਬ ਭਰ 'ਚੋਂ

ਲਿਆਂਦੇ ਕਾਡਰ ਨਾਲ ਪਿੰਡ ਵਿੱਚ ਮੁਜ਼ਾਹਰਾ ਕਰ ਰਿਹਾ ਸੀ ਅਤੇ ਨਾਅਰੇ ਲਗਾ ਰਹੇ ਸਨ, "ਵੋਟ ਵਟੋਰੂ ਟੋਲੇ ਮੁਰਦਾਬਾਦ" "ਜੂਝਦੇ ਜੁਝਾਰ ਲੋਕ—ਫਿੱਟੇ ਮੂੰਹ ਗੱਦਾਰ ਲੋਕ"। ਮੈਂ ਗੁਰਸ਼ਰਨ ਸਿੰਘ ਹੁਰਾਂ ਨੂੰ ਕਿਹਾ ਕਿ ਤੁਸੀਂ ਦੇਖ ਲਓ ਕਿ ਇਸ ਪਹੁੰਚ ਨਾਲ ਸਾਂਝਾ ਮੰਚ ਕਿਵੇਂ ਬਣ ਸਕਦੈ? ਪਰ ਗੁਰਸ਼ਰਨ ਸਿੰਘ ਹੁਰੀਂ ਝੁੰਜਲਾਏ ਹੋਏ ਸਨ, ਕਹਿੰਦੇ "ਮੈਂ ਕੀ ਕਰਾਂ? ਤੁਸੀਂ ਸ਼ਾਮਿਲ ਹੋ ਜਾਓ ਬਾਦ ਵਿੱਚ ਦੇਖ ਲਵਾਂਗੇ।" ਮੈਂ ਕਿਤੇ ਪੜ੍ਹਿਆ ਹੈ ਕਿ ਗੁਰਸ਼ਰਨ ਸਿੰਘ ਹੁਰੀਂ ਕਹਿੰਦੇ ਸਨ ਕਿ ਮੈਂ ਦਰਸ਼ਨ ਖਟਕੜ ਨੂੰ ਉਹਨਾਂ ਦੀ ਪਾਰਟੀ ਦੀ ਪਲਸ ਮੰਚ ਵਿੱਚ ਸ਼ਮੂਲੀਅਤ ਬਾਰੇ ਚਿੱਠੀ ਲਿਖੀ ਪਰ ਉਹਨਾਂ ਕੋਈ ਜੁਆਬ ਨਹੀਂ ਦਿੱਤਾ। ਮੈਨੂੰ ਅਜਿਹੀ ਕਿਸੇ ਚਿੱਠੀ ਬਾਰੇ ਤਾਂ ਪਤਾ ਨਹੀਂ, ਪਰ ਵਾਮਨ ਸੋਚ ਵਾਲਿਆਂ ਦੀ ਤੰਗ-ਨਜ਼ਰ ਪਹੁੰਚ ਨੇ ਸਿਰਫ ਸਾਨੂੰ ਹੀ ਨਹੀਂ, ਲੱਗਭਗ ਸਾਰੀ ਲੇਖਕ ਬਰਾਦਰੀ ਅਤੇ ਹੋਰ ਬਹੁਤ ਸਾਰੇ ਲੋਕਾਂ ਨੂੰ ਇਸ ਤੋਂ ਦੂਰ ਰੱਖਿਆ ਹੈ। ਰਾਤ ਨੂੰ ਨਾਟਕਾਂ ਦਾ ਪ੍ਰੋਗਰਾਮ ਸੀ, ਮੈਂ ਤਾਂ ਦੇਖਣ ਨਹੀਂ ਗਿਆ ਪਰ ਉਦਾਸੀ ਤੇ ਜਸਵੰਤ ਗਏ। ਉਦਾਸੀ ਨੂੰ ਗੀਤ ਪੇਸ਼ ਕਰਨ ਨਹੀਂ ਦਿੱਤਾ ਗਿਆ। ਪਲਸ ਮੰਚ ਦੇ ਬਿੱਗ-ਬੋਸਾਂ ਨੇ ਇਹ ਬਹਾਨਾ ਬਣਾਇਆ ਕਿ ਉਦਾਸੀ ਨੇ ਸ਼ਰਾਬ ਪੀਤੀ ਹੋਈ ਹੈ। ਜਦਕਿ ਉਹ ਜਦੋਂ ਮੇਰੇ ਕੋਲੋਂ ਗਏ ਅਜਿਹੀ ਕੋਈ ਗੱਲ ਨਹੀਂ ਸੀ। ਇਹ ਉਹਨਾਂ ਦਾ ਆਮ ਵਰਤਿਆ ਜਾਣ ਵਾਲਾ ਟਰਿੱਕ ਸੀ। 1986 ਵਿੱਚ ਸਾਥੀ ਖਟਕੜ ਹੁਰਾਂ ਨੇ ਇੱਕ ਨਾਟਕ ਤਿਆਰ ਕਰਵਾਇਆ ਜੋ ਲੁਧਿਆਣੇ ਪਲਸ ਮੰਚ ਦੇ ਪ੍ਰੋਗਰਾਮ ਵਿੱਚ ਖੇਡਿਆ ਜਾਣਾ ਸੀ। ਨਾਟਕ ਵਿੱਚ ਇੱਕ ਸ਼ਰਾਬ ਪੀਣ ਦਾ ਸੀਨ ਸੀ। ਕਲਾਕਾਰ ਗਿਲਾਸਾਂ 'ਚ ਕੋਕਾ ਕੋਲਾ ਪਾ ਕੇ, ਘੁੱਟ ਭਰ ਰਹੇ ਸਨ। ਇਹਨਾਂ ਭੱਦਰ-ਪੁਰਸ਼ਾਂ ਨੇ ਗੁਰਸ਼ਰਨ ਸਿੰਘ ਨੂੰ ਭੜਕਾ ਦਿੱਤਾ ਕਿ ਕਲਾਕਾਰ ਸਟੇਜ 'ਤੇ ਸ਼ਰਾਬ ਪੀ ਰਹੇ ਹਨ। ਗੁਰਸ਼ਰਨ ਸਿੰਘ ਹੁਰੀਂ ਭਾਵੁਕ ਹੋ ਗਏ ਤੇ ਉਹਨਾਂ ਨਾਟਕ ਅਧਵਾਟੇ ਰੁਕਵਾ ਦਿੱਤਾ। ਇਹਨਾਂ ਦੋਹਾਂ ਸਿਆਸੀ ਗਰੁੱਪਾਂ ਨੇ ਤੰਗ ਨਜ਼ਰ ਪਹੁੰਚ ਨਾਲ ਪਲਸ ਮੰਚ ਨੂੰ ਜੇਬ ਵਿੱਚ ਹੀ ਨਹੀਂ ਰੱਖਿਆ ਬਲਕਿ ਪੰਜਾਬ ਭਰ ਵਿੱਚ ਉਦਾਸੀ ਦਾ ਬਾਈਕਾਟ ਕਰਨ ਦੀ ਮੁਹਿੰਮ ਵੀ ਚਲਾਈ।

**ਅੱਸੀਵਿਆਂ ਵਿੱਚ ਪੰਜਾਬ ਵਿੱਚ ਖਾਲਿਸਤਾਨੀ ਲਹਿਰ ਸ਼ੁਰੂ ਹੋ ਗਈ। ਇਸ ਦੇ ਨਾਂਅ 'ਤੇ ਸਟੇਟ ਨੇ ਅੰਨ੍ਹੇ ਜਬਰ ਦਾ ਕੁਹਾੜਾ ਚਲਾ ਦਿੱਤਾ। ਕਪੂਰਥਲੇ ਵਿੱਚ ਮੰਦਿਰ ਅੱਗੇ ਪੂਛਾਂ ਸੁੱਟੀਆਂ ਗਈਆਂ। ਸਾਡੀ ਪਾਰਟੀ ਦੇ ਆਗੂ ਜੈਮਲ ਸਿੰਘ ਪੱਡਾ ਜੀ ਨੂੰ ਗ੍ਰਿਫਤਾਰ ਕਰ ਲਿਆ ਗਿਆ। ਪੁਲੀਸ ਉਹਨਾਂ ਦਾ ਥਾਂ-ਪਤਾ ਨਹੀਂ ਦੇ ਰਹੀ ਸੀ। ਪਾਰਟੀ ਦੇ ਸੂਬਾ ਦਫਤਰ, ਜੋ ਉਦੋਂ ਪਾਰਟੀ ਸਕੱਤਰ ਬਲਦੇਵ ਸਿੰਘ ਦੇ ਪਿੰਡ, ਉੱਚਾ ਪਿੰਡ ਸੰਘੋਲ ਸੀ, ਤੋਂ ਸੂਬਾ ਸਕੱਤਰ ਬਲਦੇਵ ਸਿੰਘ, ਮੈਨੂੰ ਤੇ ਕਾਮਰੇਡ ਅਜਮੇਰ ਸਿੰਘ ਨੂੰ ਗ੍ਰਿਫਤਾਰ ਕਰ ਲਿਆ ਗਿਆ। ਇਸ ਸਰਕਾਰੀ ਜਬਰ ਵਿਰੁੱਧ ਸੂਬਾਈ ਮੁਜ਼ਾਹਰਾ ਕਰਨ ਤੋਂ ਬਾਅਦ ਹੀ ਪੱਡਾ ਜੀ ਨੂੰ ਰਿਹਾਅ ਕੀਤਾ ਗਿਆ। ਬਲਿਊ ਸਟਾਰ ਵੇਲੇ ਪੱਡਾ ਜੀ ਨੂੰ ਗ੍ਰਿਫਤਾਰ ਕਰਕੇ ਮਿਲਟਰੀ ਕੈਂਪ ਵਿੱਚ ਰੱਖਿਆ ਗਿਆ। ਬਲਦੇਵ ਮਾਨ ਗ੍ਰਿਫਤਾਰੀ ਤੋਂ ਤਾਂ ਬਚ ਗਿਆ ਪਰ ਫੌਜ ਉਸ ਨੂੰ ਲੱਭਦੀ ਰਹੀ। ਉਧਰ ਖਾਲਿਸਤਾਨੀ ਦਹਿਸ਼ਤਗਰਦਾਂ ਨੇ ਵੀ ਇਨਕਲਾਬੀ ਲਹਿਰ ਨੂੰ ਨਿਸ਼ਾਨਾ ਬਣਾਉਣਾ ਸ਼ੁਰੂ ਕਰ ਦਿੱਤਾ। ਇਉਂ ਖਾਲਿਸਤਾਨੀ ਤੇ ਸਰਕਾਰੀ ਦਹਿਸ਼ਤ ਵਿਰੁੱਧ ਸੰਘਰਸ਼ ਦਾ ਸੁਆਲ ਮੁੱਖ ਬਣ ਗਿਆ। ਇਸ ਸਮੇਂ ਜਨਤਕ ਅਤੇ ਸੱਭਿਆਚਾਰਕ ਕੰਮ ਪਿੱਛੇ ਛੁੱਟ ਗਿਆ।**

**ਦੂਸਰੇ ਉਦਾਸੀ ਹੁਰੀਂ ਬਿਨਾਂ ਸਾਜ਼ਾਂ ਤੋਂ ਗਾਉਂਦੇ ਸਨ ਪਰ ਹੁਣ ਸਾਜ਼ਾਂ ਨਾਲ ਗਾਉਣ ਦਾ ਚਲਨ ਜ਼ੋਰ ਫੜਨ ਲੱਗਾ ਸੀ। ਤੀਸਰੇ ਜਨਤਕ ਕੰਮ ਜਿਸ ਨੇ ਉਦਾਸੀ ਨੂੰ ਉਭਾਰ ਕੇ ਕੇਂਦਰ ਵਿੱਚ ਲਿਆਂਦਾ ਸੀ, ਉਹ ਖੜੋਤ ਦੀ ਹਾਲਤ ਵਿੱਚ ਚਲਾ ਗਿਆ। ਇਸ ਤੋਂ ਬਿਨਾਂ ਦੋ ਸਿਆਸੀ ਧਿਰਾਂ ਵੱਲੋਂ ਉਦਾਸੀ ਦੇ ਬਾਈਕਾਟ ਕਾਰਨ, ਉਸ ਦੀ ਸਰਗਰਮੀ ਬਹੁਤ ਸੀਮਿਤ ਹੋ ਗਈ। ਇਸ ਸਮੇਂ ਉਦਾਸੀ ਹੁਰੀਂ ਆਪਣੇ ਲਈ ਅਪ੍ਰਸੰਗਿਕਤਾ ਅਤੇ ਇਕਲਾਪੇ ਦੀ ਸਥਿਤੀ ਮਹਿਸੂਸ ਕਰਨ ਲੱਗੇ। ਇਸ ਸਮੇਂ ਵਿੱਚ ਹਾਕਮ-ਜਮਾਤਾਂ ਦੇ ਹਿੱਸਿਆਂ ਨੇ ਉਹਨਾਂ ਨੂੰ ਕੋ-ਆਪਟ ਕਰਨ ਦੇ ਯਤਨ ਕੀਤੇ। ਜੱਸੋਵਾਲ ਵੱਲੋਂ ਉਦਾਸੀ ਦਾ ਸਨਮਾਨ ਇਸੇ ਦਾ ਹਿੱਸਾ ਸੀ। ਇਹ ਯਤਨ ਅਜੇ ਵੀ ਜਾਰੀ ਹਨ। ਗੁਬਿੰਦਰ-ਰਾਹੀ ਜੋੜੀ ਇਸੇ ਸਮੇਂ ਨੂੰ ਲੈ ਕੇ ਉਸ ਨੂੰ ਖਾਲਿਸਤਾਨੀ ਸਮਰਥਕ ਦਰਸਾਉਣ ਦਾ ਯਤਨ ਕਰ ਰਹੀ ਹੈ ਪਰ ਉਦਾਸੀ ਦੀ ਕਮਿਊਨਿਸਟ ਵਿਚਾਰਧਾਰਾ ਪ੍ਰਤੀ ਪ੍ਰਤੀਬੱਧਤਾ ਅਤੇ ਇਨਕਲਾਬੀ ਲਹਿਰ ਨਾਲ ਉਸਦਾ ਅਨਿੱਖੜਵਾਂ ਸਬੰਧ ਹਿਮਾਲਿਆ ਜਿੱਡੀ ਸੱਚਾਈ ਹੈ। ਜਿਸ ਨੂੰ ਕੋਈ ਗੁਬਿੰਦਰ, ਕੋਈ ਰਾਹੀ ਨਹੀਂ ਵਿਗਾੜ ਸਕਦਾ।**

ਕਈ ਵਾਰ ਇਹ ਵੀ ਪ੍ਰਚਾਰਿਆ ਜਾਂਦਾ ਹੈ ਕਿ ਪਾਸ਼ ਨੂੰ ਵਧੇਰੇ ਉਚਿਆਇਆ ਗਿਆ ਅਤੇ ਉਦਾਸੀ ਨੂੰ ਅਣਗੌਲਿਆ ਗਿਆ। ਇੱਥੇ ਇਹ ਸਮਝਣ ਦੀ ਜ਼ਰੂਰਤ ਹੈ ਕਿ ਦੋਵੇਂ ਇਨਕਲਾਬੀ ਕਵੀ ਸਨ ਪਰ ਉਦਾਸੀ ਕਿਰਤੀ ਲੋਕਾਂ ਦਾ ਕਵੀ ਸੀ ਅਤੇ ਪਾਸ਼ ਮੱਧ ਵਰਗ ਦਾ ਕਵੀ ਸੀ। ਅਕਾਦਮਿਕ ਅਦਾਰਿਆਂ ਅਤੇ ਸੰਸਥਾਵਾਂ ਵਿੱਚ ਮੱਧ ਵਰਗ ਦਾ ਅਧਿਕਾਰ ਹੋਣ ਕਰਕੇ ਇੱਥੇ ਨਿਰਸੰਦੇਹ ਪਾਸ਼ ਦੀ ਵਧੇਰੇ ਚਰਚਾ ਹੋਈ। ਜਦੋਂ ਤੱਕ ਸਮਾਜ ਵਿੱਚ ਜਮਾਤਾਂ ਰਹਿਣਗੀਆਂ, ਉਦੋਂ ਤੱਕ ਕਿਰਤੀ ਲੋਕਾਂ ਦਾ ਸੰਘਰਸ਼ ਰਹੇਗਾ। ਉਦੋਂ ਤੱਕ ਹੀ ਕਿਰਤੀ ਲੋਕਾਂ ਦਾ ਕਵੀ — ਸੰਤ ਰਾਮ ਉਦਾਸੀ ਲੋਕ ਸੱਭਿਆਚਾਰ ਦੇ ਅੰਬਰ ਵਿੱਚ ਧਰੂ ਤਾਰੇ ਵਾਂਗੂੰ ਚਮਕਦਾ ਰਹੇਗਾ।

# ਅੰਤਿਮ ਇੱਛਾ

- ਸੁਖਦਰਸ਼ਨ ਨੱਤ*

ਮੇਰੇ ਤੋਂ ਆਸ ਨਾ ਕਰਿਓ ਕਿ
ਮੈਂ ਖਰਗੋਸ਼ ਵਾਂਗ ਰੋਹੀਆਂ ਦੀ ਮਹਿਕ ਨੂੰ ਪੋਲੇ ਜਹੇ ਸੁੰਘਾਂ
ਮੈਂ ਤਾਂ ਹਰ ਕਾਸੇ ਨੂੰ ਜੋਤਾ ਲੱਗੇ ਹੋਏ
ਬਲਦਾਂ ਦੇ ਵਾਂਗ ਖੁਰਲੀ ਉੱਤੇ ਸਿੱਧਾ ਹੋ ਕੇ ਟੱਕਰਿਆ ਹਾਂ।"- ਪਾਸ਼

ਇਨਕਲਾਬੀ ਲੋਕ ਕਵੀ ਸੰਤ ਰਾਮ ਉਦਾਸੀ ਮਹਿਜ਼ ਇੱਕ ਕਵੀ, ਗੀਤਕਾਰ ਅਤੇ ਗਾਇਕ ਹੀ ਨਹੀਂ ਸੀ ਬਲਕਿ ਬੁਨਿਆਦੀ ਤੌਰ 'ਤੇ ਉਹ ਇਨਕਲਾਬੀ, ਸਮਾਜਿਕ ਤਬਦੀਲੀ ਨੂੰ ਸਮਰਪਿਤ ਇੱਕ ਸਰਗਰਮ ਇਨਕਲਾਬੀ ਘੁਲਾਟੀਆ ਸੀ। ਸਮਾਜਿਕ ਤਬਦੀਲੀ ਦੇ ਮੈਦਾਨ ਵਿੱਚ ਕਲਮ ਅਤੇ ਹੇਕ ਨੂੰ ਉਸ ਨੇ ਆਪਣੇ ਪ੍ਰਮੁੱਖ ਹਥਿਆਰ ਬਣਾਇਆ। ਬਹੁਗਿਣਤੀ ਲੇਖਕਾਂ, ਬੁੱਧੀਜੀਵੀਆਂ ਵਾਂਗ ਸਮਾਜਿਕ, ਰਾਜਨੀਤਕ ਅੰਦਲੋਨ ਨੂੰ ਮਹਿਜ਼ ਕਿਨਾਰੇ ਖੜ੍ਹਕੇ ਤੱਕਣ ਅਤੇ ਇਸ ਬਾਰੇ ਆਪਣਾ ਸਾਹਿਤਕ ਪ੍ਰਤੀਕਰਮ ਦੇਣ ਤੱਕ ਸੀਮਤ ਰਹਿਣ ਦੀ ਬਜਾਏ, ਉਹ ਨਕਲਸਵਾੜੀ ਲਹਿਰ ਦੀ ਇਨਕਲਾਬੀ ਧਾਰਾ ਵਿੱਚ ਬਿਨਾਂ ਝਿਜਕ ਕੁੱਦਿਆ। ਉਸ ਨੇ ਆਸ਼ਾ-ਨਿਰਾਸ਼ਾ, ਉਮੀਦ-ਨਾ ਉਮੀਦ, ਲੋਕ ਸਨਮਾਨ ਤੇ ਅੰਨ੍ਹੇ ਹਕੂਮਤੀ ਜਬਰ ਸਮੇਤ ਉਹ ਸਭ ਕੁਝ ਆਪਣੇ ਤਨ ਮਨ ਉੱਤੇ ਖੁੱਲ੍ਹ ਕੇ ਹੰਢਾਇਆ, ਜੋ ਕਿਸੇ ਵੀ ਸਰਗਰਮ ਇਨਕਲਾਬੀ ਦੇ ਜੀਵਨ ਦਾ ਅਟੁੱਟ ਅੰਗ ਹੁੰਦਾ ਹੈ। ਮੇਰੇ ਅਤੇ ਮੇਰੇ ਸਮਕਾਲੀ ਅਣਗਿਣਤ ਨੌਜਆਨ ਇਨਕਲਾਬੀ ਕਾਰਕੁਨਾਂ ਅਤੇ ਹਮਦਰਦਾਂ ਦੀ ਨਜ਼ਰ ਵਿੱਚ ਜੋ ਐਮਰਜੈਂਸੀ ਦੇ ਕਾਲੇ ਦੌਰ ਵਿੱਚ ਲਹਿਰ ਨਾਲ ਜੁੜੇ-ਸੰਤ ਰਾਮ ਉਦਾਸੀ ਇੱਕ ਜਿਊਂਦੀ ਜਾਗਦੀ ਮਿੱਥ ਅਤੇ ਇਤਿਹਾਸਕ ਹਸਤੀ ਦਾ ਸਾਕਾਰ ਰੂਪ ਸੀ। ਬੇਸ਼ੱਕ ਇਹ ਇੱਕ ਆਮ ਸੱਚਾਈ ਹੈ ਕਿ ਬਹੁਤ ਸਾਰੇ ਚਰਚਿਤ ਅਤੇ ਚੋਟੀ 'ਤੇ ਖਲੋਤੇ ਲੋਕਾਂ ਨੂੰ ਅਗਰ ਬਹੁਤ ਕਰੀਬ ਤੋਂ ਨਿੱਜੀ ਰੂਪ ਵਿੱਚ ਵੇਖਿਆ ਜਾਣਿਆ ਜਾਵੇ, ਤਾਂ ਉਹਨਾਂ ਦੀ ਮਹਾਨਤਾ ਬਾਰੇ ਬਣੇ ਬਿੰਬ ਅਕਸਰ ਤਿੜਕ ਜਾਂਦੇ ਹਨ, ਪਰ ਉਦਾਸੀ ਦੇ ਮਾਮਲੇ ਵਿੱਚ ਐਸਾ ਨਹੀਂ ਸੀ। ਇਨਕਲਾਬੀ ਸਰਗਰਮੀ ਦੌਰਾਨ ਉਸ ਨੂੰ ਕਾਫੀ ਨੇੜਿਓਂ ਦੇਖਣ ਜਾਨਣ ਦਾ ਮੌਕਾ ਮਿਲਿਆ। ਉਸ ਦੀਆਂ ਕੁਝ ਵਿਅਕਤੀਗਤ ਸੀਮਤਾਈਆਂ ਅਤੇ ਕਮੀਆਂ ਕਮਜ਼ੋਰੀਆਂ ਤੋਂ ਵੀ ਜਾਣੂੰ ਹੋਏ, ਪਰ ਜ਼ਿੰਦਾਦਿਲ ਇਨਸਾਨਾਂ ਵਾਲੇ ਉਸ ਦੇ ਖੁਸ਼ਦਿਲ ਤੇ ਮਜ਼ਾਕੀਆਂ ਸੁਭਾਅ, ਮਾਨਵੀ ਨਿੱਘ, ਸਹਿਜ, ਖੁੱਲ੍ਹੇਪਣ, ਨਿਰਛੱਲਤਾ ਅਤੇ ਆਪਣੇ ਆਪ ਨੂੰ ਖਾਸ ਦੀ ਬਜਾਏ ਆਮ ਮੰਨਣ ਸਮਝਣ ਵਰਗੀਆਂ ਆਦਤਾਂ ਕਾਰਨ ਇਹ ਧਾਰਨਾ ਹੋਰ ਮਜ਼ਬੂਤ ਹੁੰਦੀ ਕਿ ਉਹ ਸਾਡੇ ਵਕਤਾਂ ਦੀ ਇੱਕ ਵਿਲੱਖਣ ਇਨਕਲਾਬੀ ਅਤੇ ਸਾਹਿਤਕ ਹਸਤੀ ਹੈ।

ਜਦੋਂ ਜੀਵਨ ਵਿੱਚ ਪਹਿਲ ਪ੍ਰਿਥਮੇ ਮੈਨੂੰ ਸੰਤ ਰਾਮ ਉਦਾਸੀ ਨੂੰ ਗਾਉਦਿਆਂ ਸੁਣਨ ਦਾ ਮੌਕਾ ਮਿਲਿਆ, ਤਾਂ ਮੈਂ ਸੱਤਵੀਂ ਜਾਂ ਅੱਠਵੀਂ ਜਮਾਤ ਦਾ ਸਕੂਲੀ

---

*ਸੀ. ਪੀ. ਆਈ. (ਐਮ. ਐਲ.) ਲਿਬਰੇਸ਼ਨ ਪੰਜਾਬ ਦੇ ਸੂਬਾ ਆਗੂ ਅਤੇ ਉਦਾਸੀ ਦਾ ਸੰਗੀ ਸਾਥੀ

ਵਿਦਿਆਰਥੀ ਸਾਂ। ਇਹ ਸ਼ਾਇਦ 1973 ਜਾਂ 74 ਦੀ ਗੱਲ ਹੋਵੇਗੀ। ਮੌਕਾ ਸੀ ਪ੍ਰੋ: ਅਜਮੇਰ ਸਿੰਘ ਔਲਖ ਹੋਰਾਂ ਵੱਲੋਂ ਚਲਾਈ ਜਾਂਦੀ ਲਿਖਾਰੀ ਸਭਾ ਮਾਨਸਾ ਵਲੋਂ ਰਾਤ ਦੇ ਵਕਤ ਮਾਨਸਾ ਦੇ ਬੱਸ ਅੱਡੇ ਵਿੱਚ ਕਰਵਾਏ ਗਏ ਇੱਕ ਵੱਡੀ ਹਾਜ਼ਰੀ ਵਾਲੇ ਕਵੀ ਦਰਬਾਰ ਦਾ। ਇਸ ਕਵੀ ਦਰਬਾਰ ਵਿੱਚ ਗੀਤ ਤੇ ਕਵਿਤਾਵਾਂ ਪੜ੍ਹਨ ਵਾਲਿਆਂ ਵਿੱਚ ਸੰਤ ਰਾਮ ਉਦਾਸੀ ਦੇ ਨਾਲ ਜੈਮਲ ਪੱਡਾ, ਪਾਸ਼ ਅਤੇ ਕਈ ਹੋਰ ਉੱਘੇ ਕਵੀ ਵੀ ਸ਼ਾਮਲ ਸਨ ਪਰ ਉਦੋਂ ਨਾ ਤਾਂ ਮੇਰੀ ਉਮਰ ਨਜ਼ਮਾਂ-ਕਵਿਤਾਵਾਂ ਸਮਝਣ ਜੋਗੀ ਸੀ ਅਤੇ ਨਾ ਹੀ ਮੈਂ ਇਹਨਾਂ ਕਵੀਆਂ ਦੀ ਪ੍ਰਸਿੱਧੀ ਅਤੇ ਇਨਕਲਾਬੀ ਮਾਨਤਾ ਤੋਂ ਵੀ ਵਾਕਿਫ਼ ਸਾਂ। ਮੈਂ ਤਾਂ ਬੱਸ ਜਿਵੇਂ ਰਾਮ ਲੀਲਾ ਜਾਂ ਸੀ. ਪੀ. ਆਈ. ਦੇ ਡਰਾਮੇ ਦੇਖਣ ਜਾਂਦਾ ਸਾਂ, ਉਵੇਂ ਹੀ ਕਵੀ ਦਰਬਾਰ ਸੁਣਨ ਪਹੁੰਚ ਗਿਆ ਸਾਂ। ਤਦ ਵੀ ਮੈਨੂੰ ਮਹਿਸੂਸ ਹੋਇਆ ਸੀ ਕਿ ਇਹ ਸਮਾਗਮ ਮੇਰੇ ਵੱਲੋਂ ਹੁਣ ਤੱਕ ਦੇਖੇ ਕਾਮਰੇਡਾਂ ਦੇ ਡਰਾਮਿਆਂ ਉਪੇਰਿਆਂ ਤੋਂ ਬਹੁਤ ਵੱਖਰਾ ਸੀ। ਉਹਨਾਂ ਵਿਚਲੇ ਹਲਕੇ ਲਟਕਿਆਂ-ਝਟਕਿਆਂ ਅਤੇ ਹਾਸੇ ਮਜ਼ਾਕਾਂ ਵਾਲੇ ਗੀਤਾਂ ਤੇ ਉਪੇਰਿਆਂ ਦੇ ਉਲਟ ਇੱਥੇ ਬੋਲਣ ਗਾਉਣ ਵਾਲਿਆਂ ਦੇ ਸ਼ਬਦਾਂ ਵਿੱਚੋਂ ਗੁੱਸੇ ਤੇ ਅੱਗ ਦਾ ਸੇਕ ਮਹਿਸੂਸ ਹੁੰਦਾ ਸੀ। ਸੰਤ ਰਾਮ ਉਦਾਸੀ ਦੀ ਕੰਬਣੀਆਂ ਛੇੜਦੀ ਰੋਹ ਭਰੀ ਬੁਲੰਦ ਆਵਾਜ਼ ਅਤੇ ਜੈਮਲ ਪੱਡੇ ਦੀ ਮਿਠਾਸ ਵਾਲੀ ਸੁਰੀਲੀ ਆਵਾਜ਼ ਨੇ ਮੈਨੂੰ ਖਾਸ ਤੌਰ 'ਤੇ ਪ੍ਰਭਾਵਿਤ ਕੀਤਾ। ਪਾਸ਼ ਨੇ ਉੱਥੇ ਕਿਹੜੀ ਕਵਿਤਾ ਸੁਣਾਈ। ਉਹ ਮੇਰੇ ਚੇਤੇ ਨਹੀਂ, ਪਰ ਕਿਸੇ ਹੋਰ ਵਲੋਂ ਗਾਇਆ ਉਸ ਦਾ ਗੀਤ "ਕੱਖਾਂ ਦੀਏ ਕੁਲੀਏ ਮਿਨਾਰ ਬਣ ਜਾਈਂ" ਮੇਰੇ ਚੇਤੇ ਵਿੱਚ ਡੂੰਘੀ ਤਰ੍ਹਾਂ ਬੈਠ ਗਿਆ ਸੀ। ਇਸੇ ਤਰ੍ਹਾਂ ਜਦੋਂ ਉਦਾਸੀ ਨੇ ਆਪਣੇ ਖਾਸ ਅੰਦਾਜ਼ ਵਿੱਚ "ਚੜ੍ਹਨ ਵਾਲਿਓ ਹੱਕਾਂ ਦੀ ਭੇਂਟ ਉੱਤੇ, ਥੋਨੂੰ ਸ਼ਰਧਾ ਦੇ ਫੁੱਲ ਚੜ੍ਹਾਉਣ ਲੱਗਿਆਂ" ਗਾਇਆ, ਤਾਂ ਮੇਰੇ ਲੂੰ-ਕੰਡੇ ਖੜੇ ਹੋ ਗਏ ਸਨ। ਇਹਨਾਂ ਗੀਤਾਂ ਨੇ ਮੈਨੂੰ ਇਨਕਲਾਬੀ ਲਹਿਰ ਵੱਲ ਖਿੱਚ ਲਿਆ ਸੀ।

ਮੈਟ੍ਰਿਕ ਤੋਂ ਬਾਦ ਮੈਂ ਉਦੋਂ ਜ਼ਿਲਾ ਫਰੀਦਕੋਟ ਵਿੱਚ ਅਤੇ ਹੁਣ ਮੋਗਾ ਜ਼ਿਲੇ 'ਚ ਪੈਂਦੇ ਗੌਰਮਿੰਟ ਪੌਲੀਟੈਕਨਿਕ ਗੁਰੂ ਤੇਗ ਬਹਾਦਰਗੜ੍ਹ (ਰੋਡੇ) ਜਾ ਦਾਖ਼ਲ ਹੋਇਆ। 1976 ਵਿੱਚ ਉਦੋਂ ਬੇਸ਼ੱਕ ਹਾਲੇ ਇੰਦਰਾ ਗਾਂਧੀ ਵੱਲੋਂ 26 ਜੂਨ 1975 ਨੂੰ ਦੇਸ਼ ਉੱਤੇ ਮੜ੍ਹੀ ਜਾਬਰ ਐਮਰਜੈਂਸੀ ਪੂਰੇ ਜਲੌਅ ਵਿੱਚ ਸੀ ਪਰ ਤਹਿਸੀਲ ਮੋਗਾ ਅਤੇ ਖਾਸ ਕਰ ਥਾਣਾ ਬਾਘਾ ਪੁਰਾਣਾ ਦਾ ਇਹ ਇਲਾਕਾ ਇਨਕਲਾਬੀ ਲਹਿਰ ਦੇ ਮਜ਼ਬੂਤ ਅਸਰ ਵਾਲਾ ਖਿੱਤਾ ਸੀ। ਜਨਤਕ ਜਥੇਬੰਦੀਆਂ ਤੱਕ ਉੱਤੇ ਸਖ਼ਤ ਪਾਬੰਦੀ ਲੱਗੀ ਹੋਣ ਕਾਰਨ ਸਾਡੇ ਕਾਲਜ ਸਮੇਤ ਆਸੇ ਪਾਸੇ ਦੀਆਂ ਬਹੁਤ ਸਾਰੀਆਂ ਵਿਦਿਅਕ ਸੰਸਥਾਵਾਂ ਵਿੱਚ ਪੀ. ਐਸ. ਯੂ. ਦੀਆਂ ਇਕਾਈਆਂ ਗੁਪਤ ਰੂਪ ਵਿੱਚ ਕੰਮ ਕਰਦੀਆਂ ਸਨ। ਮੈਂ ਵੀ ਪੀ. ਐਸ. ਯੂ. ਵਿੱਚ ਸ਼ਾਮਲ ਹੋ ਚੁੱਕਾ ਸਾਂ। ਇੱਥੇ ਹੀ ਮੈਨੂੰ ਸਾਥੀਆਂ ਤੋਂ ਸੰਤ ਰਾਮ ਉਦਾਸੀ ਦੇ ਪਹਿਲੇ ਛਪੇ ਗੀਤ ਸੰਗ੍ਰਹਿ "ਲਹੂ ਭਿੱਜੇ ਬੋਲ" ਦੀ ਕਾਪੀ ਪੜ੍ਹਨ ਨੂੰ ਮਿਲੀ, ਜੋ ਮੇਰੇ ਕੋਲ ਅੱਜ ਵੀ ਸੁਰੱਖਿਅਤ ਹੈ।

ਮੈਨੂੰ ਇਹ ਗੀਤ ਐਨੇ ਚੰਗੇ ਲੱਗਦੇ ਸਨ ਕਿ ਵਾਰ-ਵਾਰ ਪੜ੍ਹਨ ਸਦਕਾ ਉਦੋਂ ਇਹ ਪੂਰੀ ਕਿਤਾਬ ਮੈਨੂੰ ਜਪੁਜੀ ਸਾਹਿਬ ਵਾਂਗ ਜ਼ੁਬਾਨੀ ਕੰਠ ਹੋ ਗਈ ਸੀ। ਮੇਰਾ ਬੜਾ ਦਿਲ ਕਰਦਾ ਕਿ ਮੈਂ ਇਹ ਗੀਤ ਖ਼ੁਦ ਉਦਾਸੀ ਦੀ ਆਵਾਜ਼ ਵਿੱਚ ਗਾਏ ਜਾਂਦੇ ਸੁਣਾਂ, ਪਰ ਉਹਨਾਂ ਹਾਲਤਾਂ ਵਿੱਚ ਇਸ ਰੀਝ ਦੀ ਪੂਰਤੀ ਹੋਣਾ ਅਸੰਭਵ

ਜਾਪਦਾ ਸੀ। ਜਦੋਂ ਖੁਫੀਆਂ ਏਜੰਸੀਆਂ ਵੱਲੋਂ ਇੰਦਰਾ ਗਾਂਧੀ ਨੂੰ ਦੇਸ਼ ਭਰ ਵਿੱਚ ਰਾਜਸੀ ਮਾਹੌਲ ਆਪਣੇ ਪੱਖ ਵਿੱਚ ਹੋਣ ਦੀਆਂ ਚਾਪਲੂਸੀ ਭਰਪੂਰ ਝੂਠੀਆਂ ਸੂਚਨਾਵਾਂ ਮਿਲੀਆਂ, ਤਾਂ ਉਸ ਨੇ ਆਪਣੇ ਜਾਬਰ ਰਾਜ ਉੱਤੇ ਹੋਰ ਪੰਜ ਸਾਲਾਂ ਲਈ ਵੋਟਰਾਂ ਦੀ ਮੋਹਰ ਲਗਵਾਉਣ ਦੇ ਮਨਸ਼ੇ ਨਾਲ ਮਾਰਚ 1977 ਵਿੱਚ ਲੋਕ ਸਭਾ ਚੋਣਾਂ ਕਰਵਾਉਣ ਦਾ ਐਲਾਨ ਕਰ ਦਿੱਤਾ। ਚੋਣਾਂ ਦੇ ਐਲਾਨ ਤੋਂ ਬਾਦ ਜੇਲ੍ਹਾਂ ’ਚ ਬੰਦ ਵਿਰੋਧੀ ਪਾਰਟੀਆਂ ਦੇ ਲੀਡਰਾਂ ਦੀਆਂ ਰਿਹਾਈਆਂ ਹੋਣ ਲੱਗੀਆਂ। ਐਮਰਜੈਂਸੀ ਢਿੱਲੀ ਪੈਣ ਲੱਗੀ ਅਤੇ ਕੁਝ ਰਾਜਸੀ ਸਰਗਰਮੀ ਆਰੰਭ ਹੋਣ ਲੱਗੀ। ਐਨ ਇਸੇ ਸਮੇਂ ਅਨੇਕਾਂ ਹੋਰ ਇਨਕਲਾਬੀ ਆਗੂਆਂ ਅਤੇ ਕਾਰਕੁਨਾਂ ਵਾਂਗ ਗੁਪਤਵਾਸ ਹੋ ਕੇ ਕੰਮ ਕਰ ਰਹੇ, ਸੀ. ਪੀ. ਆਈ. (ਐਮ. ਐਲ.) ਦੇ ਆਗੂ ਕਾਮਰੇਡ ਬੰਤ ਸਿੰਘ ਮਾਣੂੰਕੇ ਦੀ ਗ੍ਰਿਫ਼ਤਾਰੀ ਲਈ ਥਾਣਾ ਬਾਘਾ ਪੁਰਾਣਾ ਦੇ ਐਸ. ਐਚ. ਓ. ਭਗਵਾਨ ਸਿੰਘ ਉਰਫ ਕੜਿਆਂ ਵਾਲੇ ਨੇ ਪਿੰਡ ਮਾਣੂੰਕੇ ਵਿਖੇ ਕਾਮਰੇਡ ਬੰਤ ਦੇ ਘਰ ਛਾਪਾ ਮਾਰਿਆ ਅਤੇ ਬੰਤ ਦੇ ਨਾ ਮਿਲਣ ਤੇ ਉਸ ਦੇ ਭਰਾ ਕਾਮਰੇਡ ਚਰਨ ਨੂੰ ਫੜ ਲਿਆਇਆ। ਪੁਲਿਸ ਬਦਸਲੂਕੀ ਦਾ ਡੱਟ ਕੇ ਵਿਰੋਧ ਕਰਨ ਦੇ ‘ਜੁਰਮ’ ਵਿੱਚ ਥਾਣੇਦਾਰ ਵੱਲੋਂ 7 ਮਾਰਚ 77 ਦੀ ਰਾਤ ਨੂੰ ਥਾਣੇ ਵਿੱਚ ਅੰਨਾ ਤਸ਼ੱਦਦ ਢਾਹ ਕੇ ਕਾਮਰੇਡ ਚਰਨ ਨੂੰ ਸ਼ਹੀਦ ਕਰ ਦਿੱਤਾ ਗਿਆ ਅਤੇ ਲਾਸ਼ ਖੁਰਦ ਬੁਰਦ ਕਰ ਦਿੱਤੀ। ਇਸ ਵਹਿਸ਼ੀ ਕਰਤੂਤ ਦਾ ਪਤਾ ਲੱਗਣ ’ਤੇ ਇਲਾਕੇ ਵਿੱਚ ਹਕੂਮਤ ਅਤੇ ਪੁਲਿਸ ਦੀਆਂ ਮਨਮਾਨੀਆਂ ਖਿਲਾਫ਼ ਆਮ ਜਨਤਾ ਵਿੱਚ ਜਮ੍ਹਾਂ ਹੋਇਆ ਗੁੱਸਾ ਅਤੇ ਰੋਹ ਕਿਸੇ ਜੁਆਲਾਮੁਖੀ ਵਾਂਗ ਫੁੱਟ ਪਿਆ। ਇਨਕਲਾਬੀ ਤੇ ਖੱਬੇ ਪੱਖੀ ਜਨਤਕ ਜਥੇਬੰਦੀਆਂ ਦੀ ਸਾਂਝੀ ਐਕਸ਼ਨ ਕਮੇਟੀ ਦੀ ਅਗਵਾਈ ਵਿੱਚ ਹਜ਼ਾਰਾਂ ਲੋਕਾਂ ਨੇ ਤਿੰਨ ਦਿਨ ਥਾਣਾ ਬਾਘਾ ਪੁਰਾਣਾ ਦਾ ਇਤਿਹਾਸਕ ਘਿਰਾਓ ਕੀਤਾ, ਜੋ ਥਾਣੇਦਾਰ ਸਮੇਤ ਦੋਸ਼ੀ ਪੁਲਿਸੀਆਂ ਨੂੰ ਕਤਲ ਕੇਸ ਵਿੱਚ ਗ੍ਰਿਫ਼ਤਾਰ ਕਰਨ ਅਤੇ ਸ਼ਹੀਦ ਚਰਨ ਦੀ ਲਾਸ਼ ਇੱਕ ਸੂਏ ’ਚੋਂ ਬਰਾਮਦ ਕਰਕੇ ਜਨਤਾ ਦੇ ਹਵਾਲੇ ਕਰਨ ਤੋਂ ਬਾਦ ਹੀ ਸਮਾਪਤ ਹੋਇਆ। ਇਸ ਘਟਨਾ ਨੇ ਇਲਾਕੇ ਵਿੱਚੋਂ ਇੱਕ ਦਮ ਹੀ ਹਕੂਮਤ, ਐਮਰਜੈਂਸੀ ਅਤੇ ਪੁਲਿਸ ਦੀ ਦਹਿਸ਼ਤ ਤੇ ਜਕੜ ਨੂੰ ਚਕਨਾਚੂਰ ਕਰ ਦਿੱਤਾ। ਇਨਕਲਾਬੀ ਜਨਤਕ ਅਤੇ ਸਿਆਸੀ ਸਰਗਰਮੀਆਂ ਖੁੱਲ੍ਹੇਆਮ ਤੇਜ਼ ਗਤੀ ਨਾਲ ਆਰੰਭ ਹੋ ਗਈਆਂ। ਘਟਨਾ ਦੇ ਕੁਝ ਦਿਨ ਬਾਦ ਹੋਏ ਸ਼ਹੀਦ ਚਰਨ ਸਿੰਘ ਮਾਣੂੰਕੇ ਦੇ ਵਿਸ਼ਾਲ ਇਕੱਠ ਵਾਲੇ ਸ਼ਹੀਦੀ ਸਮਾਗਮ ਮੌਕੇ ਅਨੇਕ ਹੋਰ ਇਨਕਲਾਬੀ ਤੇ ਸਾਹਿਤਕਾਰਾਂ ਸਮੇਤ ਸੰਤ ਰਾਮ ਉਦਾਸੀ ਦੇ ਵੀ ਲੰਬੇ ਸਮੇਂ ਬਾਦ ਦਰਸ਼ਨ ਹੋਏ।

ਇਸ ਤੋਂ ਬਾਦ ਇਹ ਸਾਡੇ ਵੱਲੋਂ ਅਕਤੂਬਰ 1972 ਦੇ ਬਹੁ ਚਰਚਿਤ ਮੋਗਾ ਗੋਲੀ ਕਾਂਡ ਦੇ ਸ਼ਹੀਦਾਂ ਦੀ ਯਾਦ ਵਿੱਚ ਕੀਤੀ ਜਾਣ ਵਾਲੀ ਸ਼ਹੀਦੀ ਕਾਨਫਰੰਸ ਹੋਵੇ, ਕਾਮਰੇਡ ਚਰਨ ਮਾਣੂੰਕੇ ਦੀ ਬਰਸੀ ਮੌਕੇ ਸ਼ਹੀਦੀ ਸਮਾਗਮ ਹੋਵੇ ਜਾਂ ਕਾਮਰੇਡ ਹਾਕਮ ਸਿੰਘ ਸਮਾਂਓ ਦੀ ਜੇਲ੍ਹ ਤੋਂ ਰਿਹਾਈ ਮਗਰੋਂ ਪਾਰਟੀ ਵੱਲੋਂ ਕੀਤੀਆਂ ਰਾਜਸੀ ਕਾਨਫਰੰਸਾਂ ਹੋਣ, ਸੰਤ ਰਾਮ ਉਦਾਸੀ ਮੋਗਾ-ਫਰੀਦਕੋਟ ਜ਼ਿਲ੍ਹੇ ਵਿਚਲੇ ਸੀ. ਪੀ. ਆਈ. (ਐਮ. ਐਲ) ਜਾਂ ਇਸ ਦੀਆਂ ਸਮਰਥਕ ਜਥੇਬੰਦੀਆਂ ਦੇ ਤਕਰੀਬਨ ਹਰ ਅਹਿਮ ਸਮਾਗਮ ’ਤੇ ਲਾਜ਼ਮੀ ਪਹੁੰਚਦਾ। ਸਿਆਸੀ ਸੰਬੰਧਾਂ ਤੋਂ ਇਲਾਵਾ ਸੰਤ ਰਾਮ ਉਦਾਸੀ ਦੀ ਇਸ ਇਲਾਕੇ ਦੇ ਪਾਰਟੀ ਕਾਮਰੇਡਾਂ ਖਾਸ ਕਰਕੇ ਕਾਮਰੇਡ ਬੰਤ ਮਾਣੂੰਕੇ

ਨਾਲ ਨਿੱਜੀ ਜਾਂ ਪਰਿਵਾਰਕ ਕਿਸਮ ਦੀ ਸਾਂਝ ਵੀ ਸੀ, ਕਿਉਂਕਿ ਉਦਾਸੀ ਦਾ ਸਹੁਰਾ ਪਿੰਡ ਉੱਗੋਕੇ ਮਾਣੂੰਕੇ ਦੇ ਨੇੜੇ ਹੀ ਸੀ, ਇਸ ਕਰਕੇ ਉਦਾਸੀ ਦੇ ਬੱਚੇ ਬੰਤ ਮਾਣੂੰਕੇ ਅਤੇ ਇਸ ਇਲਾਕੇ ਦੇ ਹੋਰ ਕਾਮਰੇਡਾਂ ਨੂੰ ਮਾਮਾ ਕਹਿੰਦੇ ਸਨ। ਉਦਾਸੀ ਵੀ ਅਕਸਰ ਹਾਸੇ ਮਜ਼ਾਕ 'ਚ ਇਹਨਾਂ ਕਾਮਰੇਡਾਂ ਨੂੰ ਛੇੜਦਾ ਰਹਿੰਦਾ ਕਿ ਤੁਸੀਂ ਤਾਂ ਮੇਰੇ 'ਰਿਸ਼ਤੇਦਾਰ' ਹੋ, ਤੁਸੀਂ ਬੁਲਾਉਂਦੇ ਹੋ, ਤਾਂ ਭਾਈ ਆਉਣਾ ਈ ਪੈਂਦਾ ਹੈ। ਉਦਾਸੀ ਉਦੋਂ ਇਸ ਜ਼ਿਲ੍ਹੇ ਦੇ ਹੋਰ ਕਾਮਰੇਡਾਂ ਜਿਵੇਂ ਬਿੱਕਰ ਕੰਮੇਆਣਾ (ਜਨਰਲ ਸਕੱਤਰ ਪੀ. ਐਸ. ਯੂ.) ਨੌਜਆਨ ਆਗੂ ਤੇ ਸ਼ਾਇਰ ਜਸਵਿੰਦਰ ਅਤੇ ਵਿਦਿਆਰਥੀ ਆਗੂ ਕਾਮਰੇਡ ਰੂਪ ਸਿੰਘ ਪੰਜਗਰਾਂਈ ਅਤੇ ਹੋਰਨਾਂ ਨਾਲ ਵੀ ਮੌਕਾ ਮਿਲਣ 'ਤੇ ਹਾਸਾ ਸ਼ੁਗਲ ਕਰਦਾ ਰਹਿੰਦਾ ਸੀ। ਉਹ ਦਾਅਵਾ ਕਰਦਾ ਕਿ ਮੈਂ ਪਹਿਲਾਂ ਭਲਵਾਨੀ ਕਰਦਾ ਰਿਹਾ, ਜੇ ਕਿਸੇ ਨੇ ਘੁੱਲਣ ਦਾ ਪੰਗਾ ਲੈਣਾ ਤਾਂ ਆਜੋ। ਉਸ ਦੇ ਹੱਥ ਅਤੇ ਉਂਗਲਾਂ ਬਹੁਤ ਸਖ਼ਤ ਸਨ। ਉਹ ਸ਼ੁਗਲ ਵਜੋਂ ਇਹਨਾਂ ਕਾਮਰੇਡਾਂ ਦੀਆਂ ਉਂਗਲਾਂ 'ਚ ਉਂਗਲਾਂ ਫਸਾ ਕੇ ਘੁੱਟ ਦਿੰਦਾ, ਤਾਂ ਅਗਲਾ ਬੂ-ਦੁਹਾਈ ਪਾਉਣ ਲੱਗਦਾ। ਪੰਜਗਰਾਂਈ ਤੋਂ ਹੀ ਚਮਕੌਰ ਸਿੰਘ ਨਾਂ ਦਾ ਇੱਕ ਹੋਰ ਪਾਰਟੀ ਵਰਕਰ (ਜੋ ਅੱਜ ਕੱਲ੍ਹ ਅੰਮ੍ਰਿਤਸਰ ਵਿਖੇ ਮਹੰਤ ਚਮਕੌਰ ਸਿੰਘ ਸੇਵਾ ਪੰਥੀ ਦੇ ਨਾਂ ਨਾਲ ਇੱਕ ਧਾਰਮਿਕ ਅਖਾੜੇ ਦਾ ਮੁੱਖੀ ਹੈ।) ਸੀ। ਉਹ ਅਤੇ ਪਿੰਡ ਬੀਹਲੇ ਦਾ ਕਾਮਰੇਡ ਚੰਦ, ਰੂਪ ਸਿੰਘ ਦੇ ਨਾਲ ਜੱਥਾ ਬਣਾ ਕੇ ਪਾਰਟੀ ਸਟੇਜਾਂ 'ਤੇ ਕਵੀਸ਼ਰੀ ਕਰਿਆ ਕਰਦੇ ਸਨ। ਇੱਕ ਵਾਰ ਕਿਸੇ ਪਿੰਡ ਰਾਤ ਦੇ ਇੱਕ ਸਮਾਗਮ 'ਤੇ ਮੈਂ ਦੇਖਿਆ ਕਿ ਜਦੋਂ ਸੰਤ ਰਾਮ ਉਦਾਸੀ ਆਪਣੀ ਪ੍ਰਸਿੱਧ ਕਲੀ "ਕਿੱਕਰਾਂ ਨੂੰ ਫੁੱਲ ਲੱਗਗੇ ਕੇਸਰੀ, ਕਿਰਤਾਂ ਨੂੰ ਫ਼ਲ ਨਾ ਲੱਗਿਆ" ਗਾਉਣ ਲੱਗਾ ਤਾਂ ਉਹ ਸਟੇਜ ਤੋਂ ਮਾਇਕ 'ਚ ਹੀ ਬੋਲਿਆ-"ਬਿੱਕਰ, ਰੂਪ ਤੇ ਕੌਰਾ ਸਟੇਜ 'ਤੇ ਆ ਜਾਓ, ਆਪਾਂ ਇੱਕਠੇ ਗਾਵਾਂਗੇ।" ਜਦ ਇਹ ਗਏ, ਤਾਂ ਇਹਨਾਂ ਨੇ ਮਿਲਕੇ ਸੋਹਣਾ ਰੰਗ ਬੰਨ੍ਹਿਆ। ਉਦਾਸੀ ਮੂਹਰੇ ਹੇਕ ਲਾ ਕੇ ਕਲੀ ਦਾ ਬੋਲ ਚੁੱਕਦਾ ਅਤੇ ਉਹ ਤਿੰਨੇ ਮਗਰ ਉਸ ਦਾ ਸਾਥ ਦਿੰਦੇ। ਪੰਜਗਰਾਂਈ ਤੋਂ ਹੀ ਮਹਾਜਨ ਪਰਿਵਾਰ 'ਚੋਂ ਪਾਰਟੀ ਦਾ ਇੱਕ ਹੋਰ ਵਫਾਦਾਰ ਤੇ ਸਿਰੜੀ ਵਰਕਰ ਸੀ ਜਿਸ ਦਾ ਨਾਂ ਸੀ ਕਾਮਰੇਡ ਮਲਕੀਤ ਚੰਦ। ਮਲਕੀਤ, ਸੰਤ ਰਾਮ ਉਦਾਸੀ ਦਾ ਐਨਾ ਵੱਡਾ ਪ੍ਰਸ਼ੰਸਕ ਜਾਂ ਫੈਨ ਸੀ ਕਿ ਅਗਰ ਉਸ ਨੂੰ ਪਤਾ ਲੱਗਦਾ ਕਿ ਕਿਸੇ ਨੇੜੇ ਦੂਰ ਦੇ ਪਿੰਡ ਉਦਾਸੀ ਨੇ ਕਿਸੇ ਸਮਾਗਮ 'ਤੇ ਪਹੁੰਚਣਾ ਹੈ, ਤਾਂ ਉਹ ਉਸ ਨੂੰ ਸੁਣਨ ਲਈ ਹਰ ਹਾਲਤ ਉੱਥੇ ਪਹੁੰਚਦਾ। ਕੋਈ ਵੀ ਸਾਧਨ ਸਾਇਕਲ ਤੱਕ ਵੀ ਨਾ ਮਿਲਣ 'ਤੇ ਉਹ ਇਸ ਕੰਮ ਲਈ 10 ਕਿਲੋਮੀਟਰ ਪੈਦਲ ਵੀ ਪਹੁੰਚਣ ਤੋਂ ਗੁਰੇਜ਼ ਨਾ ਕਰਦਾ। ਜਿਸ ਕਰਕੇ ਬਹੁਤ ਮਖ਼ੌਲੀ ਸੁਭਾਅ ਵਾਲੇ ਕਾਮਰੇਡ ਰੂਪ ਨੇ ਉਸ ਦਾ ਨਾਂ ਹੀ 'ਉਦਾਸੀ' ਪਾ ਲਿਆ। ਇਹ ਨਾਂ ਐਨਾ ਪੱਕ ਗਿਆ ਕਿ ਉਸ ਨੂੰ ਹੁਣ ਵੀ ਸਾਰੇ ਪੁਰਾਣੇ ਸਾਥੀ 'ਮਲਕੀਤ ਉਦਾਸੀ' ਦੇ ਨਾਂ ਨਾਲ ਹੀ ਬੁਲਾਉਂਦੇ ਪਛਾਣਦੇ ਹਨ। ਇਸੇ ਤਰ੍ਹਾਂ ਉਸ ਦੌਰ ਦੀਆਂ ਉਦਾਸੀ ਨਾਲ ਜੁੜੀਆਂ ਮੇਰੀਆਂ ਦੋ ਹੋਰ ਵੀ ਯਾਦਾਂ ਹਨ, ਜਿਹਨਾਂ 'ਚੋਂ ਸੰਤ ਰਾਮ ਉਦਾਸੀ ਦੀ ਸਖਸ਼ੀਅਤ ਦੇ ਦੋ ਵਿਲੱਖਣ ਪੱਖ ਝਲਕਦੇ ਹਨ। ਉਹਨਾਂ ਵਿੱਚੋਂ ਇੱਕ ਉਦਾਸੀ ਦੇ ਸੀ. ਪੀ. ਆਈ (ਐਮ. ਐਲ.) ਪ੍ਰਤੀ ਜਵਾਬਦੇਹ ਹੋਣ ਦੀ ਭਾਵਨਾ ਅਤੇ ਜੁਆਬਦੇਹੀ ਨਾਲ ਸਬੰਧਤ ਹੈ ਅਤੇ ਦੂਜੀ ਇੱਕ ਬੇਹੱਦ ਹਰਮਨ ਪਿਆਰੇ ਲੋਕ

ਗਾਇਕ ਵਜੋਂ ਸਥਾਪਤ ਹੋਣ ਦੇ ਬਾਵਜੂਦ ਆਪਣੇ ਆਪ ਨੂੰ ਕੋਈ ਨਿਆਰਾ ਜਾਂ ਵਿਸ਼ੇਸ਼ ਨਾ ਮੰਨ ਕੇ, ਇੱਕ ਆਮ ਉਤਸ਼ਾਹੀ ਇਨਕਲਾਬੀ ਕਾਰਕੁਨ ਵਾਂਗ ਜਨਤਾ ਨਾਲ ਉਸ ਦੇ ਨੇੜਿਓ ਜੁੜੇ ਹੋਣ ਵਾਲੀ ਪਹੁੰਚ ਅਤੇ ਜੀਵਨ ਸ਼ੈਲੀ ਨਾਲ।

ਪਹਿਲੀ ਗੱਲ ਸਾਲ 1976-77 ਦੇ ਆਸ ਪਾਸ ਸੰਤ ਰਾਮ ਉਦਾਸੀ ਨੇ ਆਪਣੇ ਪਿੰਡ ਰਾਏਸਰ ਵਿਖੇ ਆਪਣਾ ਨਵਾਂ ਪੱਕਾ ਮਕਾਨ ਉਸਾਰਿਆ। ਮਕਾਨ ਤਾਂ ਭਾਵੇਂ ਦੋ ਕਮਰੇ, ਰਸੋਈ ਅਤੇ ਬਰਾਂਡੇ ਵਾਲਾ ਛੋਟਾ ਜਿਹਾ ਹੀ ਸੀ ਪਰ ਕਿਉਂਕਿ ਉਦਾਸੀ ਤਦ ਤੱਕ ਦੂਰ ਨੇੜੇ ਦੀ ਖ਼ੂਬ ਦੁਨੀਆਂ ਦੇਖ ਚੁੱਕਾ ਸੀ। ਸੋ ਉਸ ਨੇ ਇਹ ਮਕਾਨ ਕਿਸੇ ਸ਼ਹਿਰੀ ਬੰਗਲੇ ਵਾਂਗ ਆਲ਼ੇ ਦੁਆਲੇ ਫੁੱਲ ਬੂਟਿਆਂ ਅਤੇ ਸਬਜੀਆਂ ਲਈ ਖੁੱਲ੍ਹੀ ਜਗ੍ਹਾ ਛੱਡ ਕੇ ਇਸ ਨੂੰ ਸੋਹਣੇ ਡਿਜ਼ਾਇਨਦਾਰ ਢੰਗ ਨਾਲ ਬਣਵਾਇਆ ਸੀ। ਖਾਸ ਕਰਕੇ ਮਜ਼ਦੂਰ ਵੇਹੜੇ ਦੇ ਸਿੱਧ ਪੱਧਰੇ, ਨਿੱਕੇ ਅਤੇ ਉਦੋਂ ਦੇ ਜ਼ਿਆਦਾਤਰ ਕੱਚੇ ਘਰਾਂ ਵਿੱਚ ਇਹ ਨਵੇਂ ਡਿਜ਼ਾਇਨ ਦਾ ਮਕਾਨ ਖਾਸ ਤੌਰ ’ਤੇ ਵੱਖਰਾ ਅਤੇ ਉੱਘੜਵਾ ਦਿਸਦਾ ਸੀ। ਜਿਵੇਂ ਕਿ ਨਕਸਲੀ ਲਹਿਰ ਵਿਚਲੇ ਕੁਝ ਗੁੱਟਾਂ ਅਤੇ ਵਿਅਕਤੀਆਂ ਦੀ ਮੁੱਢ ਕਦੀਮੀ ਆਦਤ ਹੈ ਕਿ ਉਹ ਅਕਸਰ ਤਿਲ ਦਾ ਤਾੜ ਬਣਾ ਸਕਦੇ ਨੇ ਅਤੇ ਕਿਸੇ ਵੀ ਗੱਲ ਨੂੰ ਮਨਮਾਨੇ ਢੰਗ ਵਿੱਚ ਪੇਸ਼ ਕਰ ਸਕਦੇ ਨੇ। ਉਦਾਸੀ ਦੇ ਇਸ ਮਕਾਨ ਨੂੰ ਵੀ ਅਜਿਹੇ ਕਾਮਰੇਡਾਂ ਨੇ ਇੱਕ ਭੱਖਦਾ ਮੁੱਦਾ ਬਣਾ ਲਿਆ। ਅੰਦਰ ਖਾਤੇ ਉਸ ਖਿਲਾਫ਼ ਤਿੱਖਾ ਪ੍ਰਚਾਰ ਚੱਲਣ ਲੱਗਾ ‘ਉਦਾਸੀ ਦਾ ਇਨਕਲਾਬੀ ਬੁਖਾਰ ਲੱਥ ਗਿਆ ਹੈ। ਉਹ ‘ਪੈਸਿਵ’ (ਗੈਰ ਸਰਗਰਮ ਹੋਣਾ, ਇਹ ਸ਼ਬਦ ਉਦੋਂ ਲਹਿਰ ਅੰਦਰ ਇੱਕ ਆਮ ਪ੍ਰਚਲਿਤ ਟਰਮ ਸੀ।) ਹੋ ਕੇ ਘਰੇ ਬੈਠ ਗਿਆ ਹੈ। ਪਿੰਡ ਵਿੱਚ ਉਸ ਨੇ ਸ਼ਾਨਦਾਰ ਕੋਠੀ ਪਾ ਲਈ ਹੈ। ਹੋ ਸਕਦਾ ਹੈ, ਅੰਦਰਖਾਤੇ ਉਸ ਦਾ ਸਰਕਾਰ ਨਾਲ ਕੋਈ ਸੌਦਾ ਹੋਇਆ ਹੋਵੇ। ਵਰਨਾ ਬੇਜ਼ਮੀਨੇ ਮਜ਼ਦੂਰ ਪਿਛੋਕੜ ਵਾਲੇ ਇੱਕ ਕਾਮਰੇਡ ਕਵੀ ਤੇ ਜੇ. ਬੀ. ਟੀ. ਮਾਸਟਰ ਕੋਲ ਕੋਠੀ ਪਾਉਣ ਲਈ ਪੈਸਾ ਕਿੱਥੋਂ ਆ ਗਿਆ? ਆਦਿ ਆਦਿ।” ਇਸ ਪ੍ਰਚਾਰ ਦਾ ਕੁਝ ਅਸਰ ਸੀ. ਪੀ. ਆਈ. (ਐਮ. ਐਲ) ਦੀਆਂ ਪਾਰਟੀ ਸਫ਼ਾ ਉੱਤੇ ਵੀ ਪੈਣ ਲੱਗਾ। ਇਸ ਦਾ ਸੇਕ ਖੁਦ ਉਦਾਸੀ ਤੱਕ ਵੀ ਪੁੱਜਾ। ਉਸ ਦੇ ਆਪਣੇ ਜ਼ਿਲ੍ਹੇ ਸੰਗਰੂਰ ਅਤੇ ਗੁਆਂਢੀ ਜ਼ਿਲੇ ਬਠਿੰਡੇ ਵਿੱਚ ਤਾਂ ਉਂਝ ਹੀ ਨਾਗੀਰੈਡੀ ਧੜੇ ਅਤੇ ਸੀ. ਓ. ਸੀ. ਧੜੇ ਦਾ ਹੱਥ ਉਪਰ ਸੀ। ਜਿਨ੍ਹਾਂ ਵੱਲੋਂ ਸੀ. ਪੀ. ਆਈ. (ਐਮ. ਐਲ.) ਐਸ. ਐਨ. ਗਰੁੱਪ ਦਾ ਸਮਰਥਕ ਹੋਣ ਕਾਰਨ ਉਸ ਦੌਰ ਤੱਕ ਉਦਾਸੀ ਨੂੰ ਕਿਸੇ ਕਾਨਫਰੰਸ ਜਾਂ ਸਮਾਗਮ ’ਤੇ ਸੱਦਣ ਉੱਤੇ ਅਧਿਕਾਰਤ ਤੌਰ ’ਤੇ ਲਗਭਗ ਪਾਬੰਦੀ ਸੀ। ਇਸ ਕਰਕੇ ਵੀ ਸੁਭਾਵਿਕ ਤੌਰ ’ਤੇ ਉਸ ਦਾ ਬਹੁਤਾ ਨੇੜ ਕਰੀਬੀ ਜ਼ਿਲ੍ਹੇ ਫਰੀਦਕੋਟ ਦੇ ਪਾਰਟੀ ਕਾਮਰੇਡਾਂ ਨਾਲ ਹੀ ਸੀ। ਸੋ ਇਸ ਕੂੜ ਪ੍ਰਚਾਰ ਤੋਂ ਦੁੱਖੀ ਹੋਏ ਉਦਾਸੀ ਨੇ ਕਾਮਰੇਡ ਬੰਤ ਸਿੰਘ ਮਾਣੂੰਕੇ ਨੂੰ ਆਪਣਾ ਪੱਖ ਅਤੇ ਸੱਚਾਈ ਬਿਆਨਣ ਲਈ ਇੱਕ ਚਿੱਠੀ ਲਿਖੀ ਸੀ। ਅਨੇਕਾਂ ਹੋਰ ਜ਼ਰੂਰੀ ਇਤਿਹਾਸਕ ਲਿਖਤਾਂ, ਚਿੱਠੀਆਂ ਅਤੇ ਜ਼ਰੂਰੀ ਪਾਰਟੀ ਰਿਕਾਰਡ ਨਾ ਸਾਂਭ ਸਕਣ ਵਾਂਗ ਸ਼ਾਇਦ ਉਦਾਸੀ ਦੀ ਇਸ ਅਹਿਮ ਚਿੱਠੀ ਦਾ ਵੀ ਕਿਧਰੇ ਕੋਈ ਵਜੂਦ ਨਹੀਂ ਬਚਿਆ ਹੋਵੇਗਾ, ਪਰ ਅਗਰ ਇਹ ਸਾਂਭੀ ਗਈ ਹੁੰਦੀ, ਤਾਂ ਇਸ ਨੇ ਇੱਕ ਇਤਿਹਾਸਕ ਦਸਤਾਵੇਜ਼ ਹੋਣਾ ਸੀ। ਆਪਣੇ ਵਲੋਂ ‘ਕੋਠੀ’ ਉਸਾਰਨ ਬਾਰੇ ਨਕਸਲੀ ਸਫ਼ਾਂ ’ਚ ਚੱਲ ਰਹੇ ਇਲਜ਼ਾਮਬਾਜ਼ੀ ਵਰਗੇ ਪ੍ਰਚਾਰ ਤੋਂ

ਪ੍ਰੇਸ਼ਾਨ ਉਦਾਸੀ ਨੇ, ਇਸ ਚਿੱਠੀ ਵਿੱਚ ਪਾਰਟੀ ਸਾਥੀਆਂ ਸਾਹਮਣੇ ਆਪਣੇ ਮਕਾਨ ਬਾਰੇ ਪੂਰਾ ਹਿਸਾਬ ਪੇਸ਼ ਕੀਤਾ ਸੀ। ਉਸ ਨੇ ਸਪੱਸ਼ਟ ਕੀਤਾ ਸੀ ਕਿ ਬੱਚੇ ਖਾਸ ਕਰ ਲੜਕੀਆਂ ਦੇ ਵੱਡੀਆਂ ਹੋ ਜਾਣ ਕਾਰਨ ਨਵਾਂ ਮਕਾਨ ਬਣਾਉਣਾ ਉਸ ਲਈ ਕਿਉਂ ਜ਼ਰੂਰੀ ਬਣ ਗਿਆ ਸੀ। ਇਸ ਮਕਾਨ 'ਤੇ ਉਸ ਦਾ ਕੁਲ ਕਿੰਨਾ ਖਰਚ ਹੋਇਆ ਹੈ। ਇਸ ਖਰਚ ਲਈ ਉਸ ਨੇ ਪੈਸੇ ਦਾ ਪ੍ਰਬੰਧ ਕਿੱਥੋਂ ਅਤੇ ਕਿਵੇਂ ਕਿਵੇਂ ਕੀਤਾ, ਮਸਲਨ ਕਿੰਨਾ ਪੈਸਾ ਉਸ ਦੇ ਆਪਣੇ ਕੋਲ ਸੀ, ਕਿੰਨਾ ਉਧਾਰ ਜਾਂ ਵਿਆਜੂ ਫੜਿਆ ਹੈ ਅਤੇ ਉਧਾਰ ਚੁੱਕੀ ਉਸਾਰੀ ਸਮਗਰੀ ਦਾ ਕਿੰਨਾ ਉਧਾਰ ਅਜੇ ਚੁਕਾਉਣ ਵਾਲਾ ਉਸ ਦੇ ਸਿਰ ਖੜ੍ਹਾ ਹੈ ਆਦਿ ਆਦਿ। ਪਰ ਜਿਹਨਾਂ ਨੇ ਕਦੇ ਔਖੇ ਵੇਲੇ ਵੀ ਉਸ ਦੀ ਇੱਕ ਪੈਸੇ ਦੀ ਕੋਈ ਮੱਦਦ ਨਹੀਂ ਕੀਤੀ, ਉਹ ਲੋਕ ਹੀ ਹੁਣ ਕਿਵੇਂ ਉਸ ਖਿਲਾਫ਼ ਪ੍ਰਚਾਰ ਦੇ ਮੋਹਰੀ ਹਨ। ਇਹ ਸੀ ਆਪਣੀ ਪਾਰਟੀ ਸਾਹਮਣੇ ਆਪਣਾ ਪੱਖ ਸਪਸ਼ਟ ਕਰਨ ਦੀ ਉਦਾਸੀ ਵਰਗੇ ਉੱਘੇ ਅਤੇ ਹਰਮਨ ਪਿਆਰੇ ਲੇਖਕ, ਗਾਇਕ ਦੀ ਸੁਹਿਰਦਤਾ ਅਤੇ ਨਿਰਮਾਣਤਾ। ਦੂਜੇ ਪਾਸੇ ਉਦੋਂ ਵੀ ਅਤੇ ਅੱਜ ਵੀ ਕਿਸੇ ਮੁਕਾਬਲਤਨ ਆਮ ਸਾਹਿਤਕਾਰ, ਬੁੱਧੀਜੀਵੀ ਜਾਂ ਇੱਥੋਂ ਤੱਕ ਕਿ ਪਾਰਟੀ ਕਾਮਰੇਡ ਤੋਂ ਵੀ ਅਗਰ ਕਿਸੇ ਅਜਿਹੇ ਪਰਿਵਾਰਕ ਖਰਚੇ ਦਾ ਹਿਸਾਬ ਪੁੱਛ ਲਿਆ ਜਾਵੇ ਤਾਂ ਅਮੂਮਨ ਉਹਨਾਂ ਦਾ ਪ੍ਰਤੀਕਰਮ ਕੀ ਹੋਵੇਗਾ, ਇਸ ਦਾ ਅੰਦਾਜ਼ਾ ਪਾਠਕ ਖੁਦ ਬਾਖੂਬੀ ਲਾ ਸਕਦੇ ਹਨ।

ਦੂਜੀ ਘਟਨਾ ਸ਼ਹੀਦ ਕਾਮਰੇਡ ਚਰਨ ਮਾਣੂੰਕੇ ਦੀ ਬਰਸੀ ਮੌਕੇ ਹਰ ਸਾਲ ਪਾਰਟੀ ਵੱਲੋਂ ਪਿੰਡ ਮਾਣੂੰਕੇ ਗਿੱਲ ਵਿਖੇ ਕੀਤੇ ਜਾਂਦੇ ਸ਼ਹੀਦੀ ਸਮਾਗਮ ਨਾਲ ਸਬੰਧਤ ਹੈ। ਉਹ ਕਿਹੜੇ ਸਾਲ ਦੀ 7 ਮਾਰਚ ਦੀ ਰਾਤ ਸੀ, ਇਹ ਮੈਨੂੰ ਠੀਕ ਯਾਦ ਨਹੀਂ, ਪਰ ਸੰਭਵ ਤੌਰ 'ਤੇ ਗੱਲ 1980 ਜਾਂ ਇੱਕ ਦੋ ਸਾਲ ਪਹਿਲਾਂ ਦੀ ਹੋਵੇਗੀ। ਪਾਰਟੀ ਸਾਥੀਆਂ ਅਤੇ ਪਿੰਡ ਵਿਚਲੇ ਪਾਰਟੀ ਸਮਰਥਕਾਂ ਵੱਲੋਂ ਪੂਰੇ ਜੋਸ਼ੋ ਖਰੋਸ਼ ਨਾਲ ਰਾਤ ਦੇ ਇਸ ਸ਼ਹੀਦੀ ਸਮਾਗਮ ਦੀ ਤਿਆਰੀ ਕੀਤੀ ਹੋਈ ਸੀ। ਸ਼ਾਮ ਤੱਕ ਦੂਰ ਨੇੜੇ ਤੋਂ ਕਾਫ਼ੀ ਪਾਰਟੀ ਆਗੂ ਅਤੇ ਵਰਕਰ ਸਮਰਥਕ ਪਿੰਡ ਪਹੁੰਚ ਚੁੱਕੇ ਸਨ। ਲੰਗਰ ਪੱਕ ਰਿਹਾ ਸੀ ਅਤੇ ਸਟੇਜ ਲੱਗ ਚੁੱਕੀ ਸੀ। ਜ਼ਿਲ੍ਹਾ ਫਰੀਦਕੋਟ ਤੋਂ ਬਾਹਰੋਂ ਆਏ ਆਗੂ ਬੁਲਾਰਿਆਂ ਵਿੱਚ ਕਾਮਰੇਡ ਦਰਸ਼ਨ ਖਟਕੜ, ਜੈਮਲ ਸਿੰਘ ਪੱਡਾ ਅਤੇ ਸੰਤ ਰਾਮ ਉਦਾਸੀ ਸ਼ਾਮਲ ਸਨ। ਉਸ ਦਿਨ ਸੰਘਣੀ ਬਦਲਵਾਈ ਤਾਂ ਪਹਿਲਾਂ ਹੀ ਸੀ, ਪਰ ਐਨ ਪ੍ਰੋਗਰਾਮ ਸ਼ੁਰੂ ਹੋਣ ਤੋਂ ਪਹਿਲਾਂ ਜ਼ੋਰ ਨਾਲ ਮੀਂਹ ਵੀ ਉੱਤਰ ਪਿਆ ਅਤੇ ਤੇਜ਼ ਹਵਾ ਵੀ ਚੱਲ ਪਈ। ਟਿਕਵੇਂ ਵਰ੍ਹ ਰਹੇ ਮੀਂਹ ਦੇ ਇਸ ਰੁੱਖ ਤੋਂ ਜ਼ਾਹਿਰ ਹੋ ਗਿਆ ਕਿ ਅੱਜ ਖੁੱਲ੍ਹੇ ਪੰਡਾਲ ਵਿੱਚ ਸ਼ਹੀਦੀ ਕਾਨਫਰੰਸ ਕਰਨਾ ਕਿਵੇਂ ਵੀ ਸੰਭਵ ਨਹੀਂ ਹੈ। ਇੰਝ ਐਨ ਮੌਕੇ 'ਤੇ ਸਮਾਗਮ ਰੱਦ ਹੋਣ ਕਾਰਨ ਪ੍ਰੇਸ਼ਾਨ ਅਤੇ ਨਿਰਾਸ਼ ਹੋਏ ਪਾਰਟੀ ਵਰਕਰ ਤੇ ਸਮਰੱਥਕ ਕਾਫੀ ਗਿਣਤੀ ਵਿੱਚ ਸ਼ਹੀਦ ਦੇ ਪਰਿਵਾਰ ਦੇ ਘਰ ਇਕੱਠੇ ਹੋ ਗਏ। ਖਟਕੜ, ਪੱਡਾ ਤੇ ਉਦਾਸੀ ਵੀ ਉਥੇ ਹੀ ਸਨ। ਸਿਆਲ ਦੇ ਇਸ ਝੜੀ ਵਰਗੇ ਮੀਂਹ ਨੂੰ ਰੁਕਦਾ ਨਾ ਦੇਖ ਕੇ ਪਿੰਡ ਅਤੇ ਗੁਆਂਢੀ ਪਿੰਡਾਂ ਤੋਂ ਆਏ ਸਾਥੀ ਘਰਾਂ ਨੂੰ ਮੁੜਨ ਦੀਆਂ ਸਲਾਹਾਂ ਕਰਨ ਲੱਗੇ। ਪ੍ਰਬੰਧਕਾਂ ਅਤੇ ਪਹੁੰਚੇ ਸਰੋਤਿਆਂ ਦੀ ਇਹ ਨਿਰਾਸ਼ਾ ਤੇ ਪ੍ਰੇਸ਼ਾਨੀ ਦੇਖ ਕੇ ਉਦਾਸੀ ਨੂੰ ਸ਼ਾਇਦ ਅਚਾਨਕ ਹੀ ਇੱਕ ਫੁਰਨਾ ਫੁਰਿਆ। ਉਹ ਬੰਤ ਮਾਣੂੰਕੇ ਹੋਰਾਂ ਨੂੰ ਪੁੱਛਣ ਲੱਗਾ "ਥੋਡੇ ਪਿੰਡ

ਦੀ ਥਾਈ (ਧਰਮਸ਼ਾਲਾ) ਦਾ ਹਾਲ ਕਮਰਾ ਤੇ ਵਰਾਂਡਾ ਤਾਂ ਵਾਹਵਾ ਵੱਡਾ ਹੈ।" ਉਹਨਾਂ ਦੇ 'ਹਾਂ' ਕਹਿਣ 'ਤੇ ਉਦਾਸੀ ਨੇ ਕਿਹਾ ਫੇਰ ਪ੍ਰੋਗਰਾਮ ਕੈਂਸਿਲ ਕਾਹਦੇ ਲਈ ਕਰਨੈਂ? ਸਬੱਬ ਨਾਲ ਆਪਣੇ ਕੋਲ ਦਰਸ਼ਨ ਖਟਕੜ, ਜੈਮਲ ਤੇ ਜਸਵਿੰਦਰ ਵਰਗੇ ਵਧੀਆ ਕਵੀ ਵੀ ਮੌਜੂਦ ਨੇ। ਡਰਾਮੇ ਨਾ ਸਹੀ, ਥਾਈ 'ਚ ਕਵੀ ਦਰਬਾਰ ਹੀ ਕਰ ਲਈਏ।" ਉਸ ਦਾ ਇਹ ਵਿਚਾਰ ਉੱਥੇ ਹਾਜ਼ਰ ਸਾਥੀਆਂ ਨੂੰ ਬਹੁਤ ਪਸੰਦ ਆਇਆ। ਪ੍ਰਬੰਧਕਾਂ 'ਚੋਂ ਕਿਸੇ ਇੱਕ ਅੱਧੇ ਸਾਥੀ ਨੇ ਬੇਸ਼ੱਕ ਦਿੱਕਤਾਂ ਵੀ ਦੱਸੀਆਂ ਕਿ ਉੱਥੇ ਲਾਈਟ ਨਹੀਂ ਹੈ। ਮੀਂਹ 'ਚ ਲਾਈਟ ਕਿੱਥੋਂ ਲਵਾਂਗੇ? ਸਪੀਕਰ ਕਿੱਥੋਂ ਲਗਾਵਾਂਗੇ? ਹਾਲ ਦੀ ਸਫ਼ਾਈ ਵੀ ਹੋਣ ਵਾਲੀ ਹੋਣੀ ਐਂ ਆਦਿ। ਪਰ ਬਾਕੀਆਂ ਨੇ ਇਹਨਾਂ ਦਿੱਕਤਾਂ ਨੂੰ ਹਊ ਪਰ੍ਹੇ ਕਰਦਿਆਂ ਉਤਸ਼ਾਹ ਵਿੱਚ 'ਚੱਲੋ ਚੱਲੋ, ਸਭ ਉੱਥੇ ਚੱਲ ਕੇ ਦੇਖਾਂਗੇ।' ਕਹਿੰਦਿਆਂ ਚਾਲੇ ਪਾ ਦਿੱਤੇ। ਮੀਂਹ ਅਤੇ ਹਨ੍ਹੇਰੇ ਵਿੱਚ ਅਸੀਂ ਅੱਧ ਭਿੱਜੇ ਜਿਹੇ ਹੋ ਕੇ ਪਿੰਡ ਦੀ ਥਾਈ ਵਿੱਚ ਜਾ ਪਹੁੰਚੇ। ਕੁਝ ਮਿੰਟਾਂ ਵਿੱਚ ਹੀ ਉਸ ਧਰਮਸ਼ਾਲਾ ਦਾ ਹਾਲ ਕਮਰਾ ਅਤੇ ਬਰਾਡਾਂ ਲੋਕਾਂ ਨਾਲ ਭਰ ਗਿਆ। ਉਦਾਸੀ ਨੇ ਹਾਲ ਦੇ ਇੱਕ ਕੋਨੇ ਨੂੰ 'ਮੰਚ' ਐਲਾਨਦੇ ਹੋਏ ਕਵੀ ਸੱਜਣਾਂ ਨੂੰ ਆਪਣੇ ਕੋਲ ਪਹੁੰਚਣ ਲਈ ਕਿਹਾ ਅਤੇ ਐਲਾਨ ਕੀਤਾ 'ਐਨੇ ਕੁ ਲੋਕਾਂ ਨੂੰ ਸੁਣਾਉਣ ਲਈ ਸਾਨੂੰ ਸਪੀਕਰ ਦੀ ਤਾਂ ਜ਼ਰੂਰਤ ਹੀ ਨਹੀਂ ਹੈ। ਹਾਂ, ਜੇ ਸਾਰਿਆਂ ਦੇ ਮੂੰਹ ਦਿਸਣ ਜੋਗਾ ਚਾਨਣ ਹੋ ਜਾਵੇ ਤਾਂ ਕਵੀ ਦਰਬਾਰ ਦਾ ਸੁਆਦ ਦੂਣਾ ਹੋ ਜਾਊ!' ਕਹਿਣ ਦੇ ਦੇਰ ਸੀ ਕੋਈ ਸਾਥੀ ਨੇੜਿਓਂ ਚਾਰ ਪੰਜ ਮੋਮਬੱਤੀਆਂ ਲੈ ਆਇਆ ਅਤੇ ਮਾਚਸ ਮੰਗਣ 'ਤੇ ਬੀੜੀ ਬੱਤੀ ਵਾਲੇ ਦੋ ਚਾਰ ਸੱਜਣ ਵੀ ਝੱਟ ਤੀਲਾਂ ਦੀਆਂ ਡੱਬੀਆਂ ਕੱਢ ਕੇ ਹਾਜ਼ਰ ਹੋ ਗਏ। ਤੁਰੰਤ ਆਲ਼ੇ ਦੁਆਲ਼ੇ ਦੀਵਾਰਾਂ ਨਾਲ ਮੋਮਬੱਤੀਆਂ ਟਿਮ ਟਿਮਾਉਣ ਲੱਗੀਆਂ। ਉਦਾਸੀ ਨੇ ਖੁਦ ਹੀ ਮੰਚ ਸੰਚਾਲਕ ਬਣਦੇ ਹੋਏ ਕਿਹਾ-"ਲੈ ਬਈ ਸਾਥੀਓ, ਹੁਣ ਤੁਸੀਂ ਚੁੱਪ ਦਾ ਦਾਨ ਬਖ਼ਸ਼ੋ। ਪਹਿਲਾਂ ਮੈਂ ਥੋਨੂੰ ਸ਼ਹੀਦ ਸਾਥੀ ਚਰਨ ਦੀ ਯਾਦ 'ਚ ਇੱਕ ਗੀਤ ਸੁਣਾਉਂਦਾ ਹਾਂ। ਉਸ ਨੇ ਭੂਮਿਕਾ ਵਜੋਂ ਕੁਝ ਸ਼ਬਦ ਬੋਲਣ ਤੋਂ ਬਾਦ ਆਪਣੀ ਜਾਣੀ ਪਛਾਣੀ ਉੱਚੀ ਹੇਕ ਵਾਲੀ ਸੁਰੀਲੀ ਤੇ ਧੂਹ ਪਾਉਂਦੀ ਆਵਾਜ਼ ਵਿੱਚ ਆਪਣਾ "ਮਾਰੇ ਗਏ ਮਿੱਤਰਾਂ ਦੇ ਪਿੰਡ ਦੀ ਵਾਏ, ਖ਼ੈਰ ਸੁੱਖ ਦਾ ਸੁਨੇਹਾ ਲਿਆ। ਉਸ ਮਾਂ ਦਾ ਬਣਿਆ ਕੀ, ਆਂਦਰਾਂ ਦੀ ਅੱਗ ਜੀਹਦੀ, ਗਈ ਕਸਤੂਰੀਆਂ ਖਿੰਡਾਅ" ਵਾਲਾ ਗੀਤ ਛੋਹਿਆ। ਝੱਟ ਹਾਲ ਵਿੱਚ ਮੁਕੰਮਲ ਖਾਮੋਸ਼ੀ ਛਾ ਗਈ। ਡੇਢ ਦੋ ਸੌ ਸਰੋਤੇ, ਜਿਹਨਾਂ 'ਚ ਵੱਡੀ ਭਾਰੀ ਗਿਣਤੀ ਸਧਾਰਨ ਪੇਂਡੂ ਕਿਸਾਨਾਂ, ਮਜ਼ਦੂਰਾਂ ਦੀ ਸੀ ਅਤੇ ਜਿਹਨਾਂ ਹਾਲੇ ਇੱਕ ਦੋ ਮਿੰਟ ਪਹਿਲਾਂ ਤੱਕ ਆਪਣੇ ਉੱਚੀਆਂ ਅਤੇ ਬੇਤਰਤੀਬੀਆਂ ਸਲਾਹਾਂ ਅਤੇ ਆਵਾਜ਼ਾਂ ਨਾਲ ਧਰਮਸ਼ਾਲਾ ਨੂੰ ਪੂਰੀ ਤਰ੍ਹਾਂ ਸਿਰ 'ਤੇ ਚੁੱਕ ਰੱਖਿਆ ਸੀ। ਇੱਕ ਦਮ ਇਉਂ ਚੁੱਪ ਕਰਕੇ ਬੈਠ ਗਏ, ਜਿਵੇਂ ਸਾਹ ਲੈਣਾ ਵੀ ਭੁੱਲ ਗਏ ਹੋਣ। ਬਿਨਾਂ ਰਤਾ ਵੀ ਹਿਲ ਜੁਲ ਕੀਤਿਆਂ ਉਹਨਾਂ ਆਪਣੀਆਂ ਅੱਖਾਂ, ਚੇਹਰੇ ਅਤੇ ਕੰਨ ਇਉਂ ਸੰਤ ਰਾਮ ਉਦਾਸੀ ਵੱਲ ਕੇਂਦਰਤ ਕੀਤੇ ਹੋਏ ਸਨ, ਜਿਵੇਂ ਉਹ ਇੱਕ ਵੀ ਸ਼ਬਦ ਦੇ ਖੁੰਝ ਜਾਣ ਬਾਰੇ ਭੈਅਮਾਨ ਹੋਣ। ਹਾਲ ਦੀ ਇੱਕ ਕੰਧ ਨਾਲ ਲੱਗ ਕੇ ਖਲੋਤੇ ਨੂੰ ਮੈਨੂੰ ਮੋਮਬੱਤੀਆਂ ਦੇ ਕੰਬਦੇ ਪੀਲੇ ਚਾਨਣ ਵਿੱਚ ਉਹਨਾਂ ਦੇ ਲਾਲ, ਪੀਲੀ ਭਾਅ ਮਾਰਦੇ ਪੂਰੀ ਤਰ੍ਹਾਂ ਅਹਿਲ ਚੇਹਰੇ ਇਉਂ ਜਾਪ ਰਹੇ ਸਨ, ਜਿਵੇਂ ਮੈਂ ਪੁਰਾਤਨ ਦੌਰ ਬਾਰੇ ਬਣੀ ਕਿਸੇ ਕਲਾਸਿਕ ਫਿਲਮ ਦਾ ਕੋਈ

ਸਟਿਲ ਸੀਨ ਦੇਖ ਰਿਹਾ ਹੋਵਾਂ। ਉਦਾਸੀ ਦੀ ਕਵਿਤਾ ਅਤੇ ਆਵਾਜ਼ ਦੀ ਸ਼ਕਤੀ ਅਤੇ ਜਲਵੇ ਨੂੰ ਪ੍ਰਤੱਖ ਤੱਕਣ ਅਤੇ ਮਾਣਨ ਦਾ ਇਹ ਮੇਰੇ ਲਈ ਇੱਕ ਅਲੌਕਿਕ ਨਜ਼ਾਰਾ ਤੇ ਯਾਦਗਾਰੀ ਅਨੁਭਵ ਸੀ। ਉਦਾਸੀ ਦੇ ਗੀਤ ਖਤਮ ਕਰਨ ’ਤੇ ਉਹ ਕਬਰਾਂ ਵਾਂਗ ਖਾਮੋਸ਼ ਹਾਲ ਇੱਕ ਦਮ ਰੋਹ ਭਰੇ ਬੁਲੰਦ ਇਨਕਲਾਬੀ ਨਾਹਰਿਆਂ ਨਾਲ ਗੂੰਜ ਉਠਿਆ ਸੀ।

ਬਾਦ ’ਚ ਸਰੋਤਿਆਂ ਦੀ ਫਰਮਾਇਸ਼ ’ਤੇ ਉਦਾਸੀ ਨੇ ਹੋਰ ਵੀ ਗੀਤ ਸੁਣਾਏ। ਜੈਮਲ ਪੱਡਾ ਦੇ ਮੂੰਹੋਂ ਉਹਨਾਂ ਦੀ ਮਿੱਠੀ ਆਵਾਜ਼ ਵਿੱਚ ਉਹਨਾਂ ਦੀ ਪ੍ਰਸਿੱਧ ਗਜ਼ਲ “ਸਿਦਕ ਸਾਡੇ ਨੇ ਕਦੇ ਮਰਨਾ ਨਹੀਂ, ਸੱਚ ਦੇ ਸੰਗਰਾਮ ਨੇ ਹਰਨਾ ਨਹੀਂ” ਮੈਂ ਪਹਿਲੀ ਵਾਰ ਇੱਥੇ ਹੀ ਸੁਣੀ ਸੀ। ਕਾਮਰੇਡ ਦਰਸ਼ਨ ਖਟਕੜ ਨੇ ਇਹ ਕਹਿੰਦਿਆਂ ਕਿ ‘ਕਾਲੀ ਰਾਤ ਵਿੱਚ ਮੋਮਬੱਤੀਆਂ ਦੀ ਇਹ ਲੋਅ ਜਿਸ ਨੂੰ ਸ਼ਾਇਰ ਲੋਕ ਸ਼ਮਾ ਆਖਦੇ ਨੇ ਅਤੇ ਤੁਹਾਡੇ ਵਰਗੇ ਸੂਝਵਾਨ ਤੇ ਇਕਾਗਰ ਚਿੱਤ ਸਰੋਤੇ, ਇਹ ਕਿਸੇ ਉੱਚ ਪਾਏ ਦੇ ਕਵੀ ਦਰਬਾਰ ਲਈ ਆਦਰਸ਼ ਵਾਤਾਵਰਨ ਹੈ’ ਆਪਣੇ ਵਿਸ਼ੇਸ਼ ਤਰੰਨਮ ਵਿੱਚ ਉਸ ਨੇ ਇੱਕ ਬੜੀ ਹੀ ਟੁੰਬਣ ਵਾਲੀ ਇੱਕ ਕਵਿਤਾ ਸੁਣਾਈ ਸੀ। “ਮੈਂ ਮਹਿਮਾਨ ਤੁਹਾਡੇ ਪਿੰਡ ਦਾ, ਮੇਰੇ ਵਿਛੜੇ ਯਾਰੋ। ਮੈਂ ਤੁਰ ਜਾਣਾ ਹੈ ਅੱਜ ਭਲਕੇ, ਮੇਰੇ ਨਾਤੇ ਦਾਰੋ।” ਕੁਝ ਹੋਰ ਸਾਥੀਆਂ ਨੇ ਵੀ ਗੀਤ, ਕਵਿਤਾਵਾਂ ਸੁਣਾਈਆਂ ਸਨ, ਪਰ ਉਹਨਾਂ ਦੇ ਵਿਸਥਾਰ ’ਚ ਨਾ ਜਾਂਦਿਆਂ, ਇਹ ਲੰਬੀ ਕਥਾ ਸੁਣਾਉਣ ਦਾ ਮੇਰਾ ਮਨੋਰਥ ਇਹ ਦਿਖਾਉਣਾ ਸੀ ਕਿ ਵੱਡੀ ਪ੍ਰਸਿੱਧੀ ਦੇ ਬਾਵਜੂਦ ਉਦਾਸੀ ਉਹਨਾਂ ਕਵੀਆਂ, ਸਾਹਿਤਕਾਰਾਂ, ਕਲਾਕਾਰਾਂ ’ਚੋਂ ਨਹੀਂ ਸੀ, ਜਿਹਨਾਂ ਨੂੰ ਬੁਲਾਉਣ, ਸੁਣਨ ਨੂੰ ਉਚੇਚ ਨਾਲ ਵਿਸ਼ੇਸ਼ ਪ੍ਰਬੰਧ ਕਰਨੇ ਪੈਂਦੇ ਨੇ ਜਾਂ ਪ੍ਰੋਗਰਾਮ ਅਤੇ ਪ੍ਰਬੰਧ ਵਿੱਚ ਕੋਈ ਮਾਮੂਲੀ ਕਮੀ, ਦਿੱਕਤ ਜਾਂ ਰੱਦੋਬਦਲ ਨਾਲ ਜਿਹਨਾਂ ਦਾ ਸ਼ਾਇਰਾਨਾ ਮੂਡ ਵਿਗੜ ਸਕਦਾ ਹੈ ਬਲਕਿ ਉਹ ਨਾ ਸਿਰਫ਼ ਕਿਰਤੀ ਲੋਕਾਂ ਦਾ ਜਾਇਆ ਸੀ, ਸਗੋਂ ਕੋਈ ਦਿੱਕਤ ਜਾਂ ਸਮੱਸਿਆ ਆਉਣ ’ਤੇ ਉਹ ਕਿਰਤੀ, ਕਾਮਿਆਂ ਵਾਂਗ ਖੁਦ ਆਪਣੀ ਪਹਿਲਕਦਮੀ ’ਤੇ ਕੋਈ ਨਾ ਕੋਈ ਜੁਗਾੜ ਕਰਨ ਦੀ ਹਿੰਮਤ ਕਰਨ ਅਤੇ ਮਾਹੌਲ ਨੂੰ ਬਦਲਣ ਦੀ ਸਮਰੱਥਾ ਵੀ ਰੱਖਦਾ ਸੀ।

ਬਿਨਾਂ ਸੰਗੀਤ ਦੇ ਸਾਥ ਤੋਂ ਮਹਿਜ਼ ਆਪਣੀ ਆਵਾਜ਼ ਦੇ ਬਲ ’ਤੇ ਗਾਉਣਾ ਅਤੇ ਹਜ਼ਾਰਾਂ ਸਰੋਤਿਆਂ ਨੂੰ ਕੀਲ ਲੈਣਾ, ਉਦਾਸੀ ਦੀ ਵਿਲੱਖਣਤਾ ਸੀ। ਐਸੀ ਵਿਲੱਖਣ ਗਾਇਨ ਸ਼ੈਲੀ ਅਖਤਿਆਰ ਕਰਨ ਅਤੇ ਉਸ ਨੂੰ ਬੁਲੰਦੀਆਂ ਤੱਕ ਪਹੁੰਚਾਉਣ ਦਾ ਤਰਕ ਇਹ ਨਹੀਂ ਕਿ ਉਦਾਸੀ ਨੂੰ ਸੰਗੀਤ ਬਾਰੇ ਸਮਝ ਨਹੀਂ ਸੀ ਜਾਂ ਉਹ ਸਾਜ਼ਾਂ ਦੀ ਵਰਤੋਂ ਤੋਂ ਅਣਜਾਣ ਸੀ। ਬਲਕਿ ਨਾਮਧਾਰੀ ਪਰਿਵਾਰ ’ਚ ਜਨਮ ਲੈਣ ਅਤੇ ਉਦਾਸੀ ਡੇਰੇ ਤੋਂ ਸਿਖਿਆ ਦੀਖਿਆ ਹਾਸਲ ਕਰਨ ਕਾਰਨ, ਸੰਗੀਤ ਉਸ ਦੇ ਖ਼ੂਨ ’ਚ ਸੀ। ਉਸ ਦੇ ਲਿਖੇ ਅਤੇ ਗਾਏ ਗੀਤਾਂ ਦਾ, ਲੋਕ ਗੀਤਾਂ ਵਾਂਗ ਇਕੋ ਵਾਰ ਸੁਣਨ ’ਤੇ ਆਮ ਲੋਕਾਂ ਦੀ ਜ਼ੁਬਾਨ ’ਤੇ ਚੜ੍ਹ ਜਾਣ ਦਾ ਮੁੱਖ ਕਾਰਨ ਉਹਨਾਂ ਵਿਚਲਾ ਸਹਿਜ ਸੁਭਾਵਿਕ ਸੁਰਤਾਲ ਅਤੇ ਰਿਦਮ ਹੀ ਹੈ। ਤਦ ਵੀ ਉਦਾਸੀ ਨੇ ਸੰਗੀਤਕ ਸਾਜ਼ਾਂ ਦੀ ਵਰਤੋਂ ਤੋਂ ਪੂਰੀ ਤਰ੍ਹਾਂ ਪ੍ਰਹੇਜ਼ ਕਿਉਂ ਕੀਤਾ? ਇਸ ਸੁਆਲ ਦਾ ਜੁਆਬ ਲੱਭਣ ਲਈ ਸਾਨੂੰ ਉਸ ਵਕਤ ਦੇ ਸਿਆਸੀ, ਸੱਭਿਆਚਾਰਕ ਮਾਹੌਲ ਉੱਤੇ ਨਜ਼ਰ ਮਾਰਨੀ ਪਵੇਗੀ। ਜਦੋਂ ਉਦਾਸੀ ਇਨਕਲਾਬੀ ਵਿਚਾਰਾਂ ਵੱਲ

ਖਿੱਚਿਆ ਗਿਆ ਅਤੇ ਨਕਸਲਵਾੜੀ ਲਹਿਰ ਨਾਲ ਜੁੜ ਕੇ ਸਾਹਿਤਕ ਮੋਰਚੇ ਦਾ ਯੋਧਾ ਬਣਿਆ, ਤਦ ਮਾਲਵੇ ਖਾਸ ਕਰ ਬਠਿੰਡਾ ਤੇ ਸੰਗਰੂਰ ਵਰਗੇ ਜ਼ਿਲ੍ਹਿਆਂ ਵਿੱਚ ਰਵਾਇਤੀ ਕਮਿਊਨਿਸਟਾਂ ਦਾ ਬਹੁਤ ਜ਼ੋਰ ਸੀ। ਸੀ. ਪੀ. ਆਈ ਅਤੇ ਸੀ. ਪੀ. ਐਮ. ਨਾਲ ਸਬੰਧਤ ਸੰਗੀਤ, ਉਪੇਰਾ ਤੇ ਡਰਾਮਾ ਟੀਮਾਂ ਦੀ ਪਿੰਡਾਂ ਅਤੇ ਕਸਬਿਆਂ ਵਿੱਚ ਚੰਗੀ ਧੁੰਮ ਸੀ ਪਰ ਕਮਿਊਨਿਸਟ ਲੀਡਰਸ਼ਿਪ ’ਚ ਭਾਰੂ ਜਮਾਤੀ ਸਾਂਝ ਭਿਆਲੀ ਵਾਲੀ ਤੇ ਪੁਰ ਅਮਨ ਤਬਦੀਲੀ ਵਾਲੀ ਸਿਧਾਂਤਕ, ਸਿਆਸੀ ਪਹੁੰਚ ਕਾਰਨ ਇਹਨਾਂ ਪਾਰਟੀਆਂ ਨਾਲ ਜੁੜੇ ਸਾਹਿਤਕ, ਸਭਿਆਚਾਰਕ ਮੋਰਚੇ ਦੇ ਕਾਰਕੁਨਾਂ ਅੰਦਰ ਜਮਾਤੀ ਘੋਲ, ਜਮਾਤੀ ਟਕਰਾਵਾਂ ਅਤੇ ਰਾਜ ਸੱਤਾ ਵੱਲ ਪਹੁੰਚ ਵਰਗੇ ਸੁਆਲਾਂ ਪ੍ਰਤੀ ਜੋ ਧੁੰਦਲਾਪਣ ਅਤੇ ਅਸਪੱਸ਼ਟਤਾ ਆਈ, ਉਸ ਕਾਰਨ ਉਹਨਾਂ ਦੀਆਂ ਲਿਖਤਾਂ ਤੇ ਪੇਸ਼ਕਾਰੀਆਂ ਵਿੱਚੋਂ ਜਮਾਤੀ ਰੋਹ, ਗਹਿਰਾਈ ਤੇ ਤਿੱਖਾਪਣ ਘਟਦਾ ਗਿਆ ਅਤੇ ਉਸ ਦੀ ਥਾਂ ਅਕਸਰ ਸਤਹੀਪੁਣੇ, ਹਲਕੀ ਪੱਧਰ ਦੀ ਕਾਮੇਡੀ, ਫੂਹੜਤਾ ਅਤੇ ਭੰਡਪੁਣੇ ਨੇ ਲੈ ਲਈ ਸੀ। ਆਪਣੀਆਂ ਪੇਸ਼ਕਾਰੀਆਂ ਨੂੰ ਆਮ ਜਨਤਾ ਦੀ ਸਮਝ ਜਾਂ ਪੱਧਰ ਦੇ ਹਾਣ ਦਾ ਬਣਾਉਣ ਦੇ ਨਾਂ ਉੱਤੇ ਆਮ ਤੌਰ ’ਤੇ ਉਹਨਾਂ ਦੀਆਂ ਇਹ ਡਰਾਮਾ ਤੇ ਗੀਤ, ਸੰਗੀਤ ਟੀਮਾਂ ਨਿਰਦੇਸ਼ਕ ਅਤੇ ਕਲਾਕਾਰ ਉਸ ਵਕਤ ਦੇ ਆਮ ਚਾਲੂ ਜਾਂ ਲੱਚਰ ਜਹੇ ਗੀਤਾਂ ਦੀਆਂ ਤਰਜ਼ਾਂ ਲੈ ਕੇ ਜਗਰਾਤਿਆਂ ’ਚ ਭੇਟਾਂ ਗਾਉਣ ਵਾਲਿਆਂ ਵਰਗੀ ਤੁੱਕਬੰਦੀ ਕਰਦੇ ਅਤੇ ਅਖਾੜਿਆਂ ਵਿੱਚ ਦੋ ਗਾਣੇ ਗਾਉਣ ਵਾਲੀਆਂ ਦੀ ਮੁਕੰਮਲ ਨਕਲ ਕਰਦਿਆਂ ਤੀਵੀਂ, ਆਦਮੀ ਦਾ ਹਾਰ ਸ਼ਿੰਗਾਰ ਕਰਕੇ ਉਹਨਾਂ ਵਰਗੀਆਂ ਸਸਤੀਆਂ ਜਾਂ ਇੱਥੋਂ ਤੱਕ ਕਿ ਅਸ਼ਲੀਲ ਅਦਾਵਾਂ ਤੇ ਨਖ਼ਰਿਆਂ ਨਾਲ ਆਪਣੇ “ਮਜ਼ਦੂਰ ਕਿਸਾਨਾਂ ਦੇ ਦੁੱਖੜਿਆਂ” ਉੱਤੇ ਅਧਾਰਤ ਦੋ-ਗਾਣੇ ਜਨਤਾ ਸਾਹਮਣੇ ਪਰੋਸਦੇ ਸਨ। ਇਸ ਭੰਡਪੁਣੇ ਤੇ ਕਮੇਡੀ ’ਚੋਂ ਆਮ ਸਰੋਤੇ, ਦਰਸ਼ਕ ਕਿਸੇ ਇਨਕਲਾਬੀ ਜੰਗ ਜਾਂ ਜਮਾਤੀ ਰੋਹ ਦਾ ਸੰਦੇਸ਼ ਗ੍ਰਹਿਣ ਕਰਨ ਦੀ ਬਜਾਏ, ਇਹਨਾਂ ਵਿੱਚੋਂ ਦੋ-ਗਾਣੇ ਗਾਉਣ ਵਾਲੇ ਚਰਚਿਤ ਰੇਡੀਓ ਸਿੰਗਰਾਂ ਦੇ ‘ਖਾੜਿਆਂ’ ਵਾਲਾ ਹੀ ਸੁਆਦ ਲੈਂਦੇ ਅਤੇ ਹਾਸੇ ਖੁਸ਼ੀ ਨਾਲ ਆਪਣੇ ਦੁੱਖਾਂ ਤੇ ਜਮਾਤੀ ਲੁੱਟ ਦਾ ਕਥਾਰਸਿਸ ਕਰ ਲੈਂਦੇ। ਇਸ ਪੱਧਰ ਦੀਆਂ ਪੇਸ਼ਕਾਰੀਆਂ ਕਾਰਨ ਹੀ ਇਹਨਾਂ ਕਮਿਊਨਿਸਟਾਂ ਡਰਾਮਾ ਮੰਡਲੀਆਂ ਦੀ ਦਿੱਖ ਅਤੇ ਪਛਾਣ ਅਕਸਰ ਨਚਾਰ ਮੰਡਲੀਆਂ ਵਾਂਗ ਬਣਕੇ ਰਹਿ ਗਈ ਸੀ। ਅਜਿਹੀ ਪਛਾਣ ਨੂੰ ਲੈ ਕੇ ਕਮਿਊਨਿਸਟਾਂ ਨੂੰ ਪਿੰਡਾਂ ਵਿੱਚ ਭੰਡਣ ਅਤੇ ਬੱਦੂ ਕਰਨ ਵਿੱਚ ਉਸ ਵਕਤ ਅਕਾਲੀ ਲੀਡਰ ਅਤੇ ਬੁਲਾਰੇ ਵਾਹ ਲੱਗਦੀ, ਕੋਈ ਕਸਰ ਨਹੀਂ ਸਨ ਛੱਡਦੇ। ਚੇਤੇ ਰਹੇ ਕਿ ਉਸ ਦੌਰ ਦਾ ਸ਼੍ਰੋਮਣੀ ਅਕਾਲੀ ਦਲ, ਅਜੋਕੇ ਸੁਖਬੀਰ ਬਾਦਲ ਮਾਰਕਾ ਕਾਕਾ ਸ਼ਾਹੀ ਅਕਾਲੀ ਦਲ ਵਰਗਾ ਨਹੀਂ ਸੀ। ਅੱਜ ਤਾਂ ਖੁਦ ਅਕਾਲੀ ਦਲ ਦੀਆਂ ਸਟੇਜਾਂ ਉੱਤੇ ਵੀ ਬਾਜ਼ਾਰੂ ਸਿੰਗਰਾਂ ਅਤੇ ਫਿਲਮੀ ਹੀਰੋ, ਹੀਰੋਇਨਾਂ ਦੇ ਠੁਮਕੇ ਅਤੇ ਚਾਲੂ ਦੋਗਾਣੇ ਸੁਣਨ, ਦੇਖਣ ਨੂੰ ਮਿਲਦੇ ਨੇ। ਜਦੋਂ ਕਿ ਉਸ ਵਕਤ ਤਿੱਖੇ ਸਿਆਸੀ ਅੰਦੋਲਨਾਂ ਅਤੇ ਮੋਰਚਿਆਂ ਵਿੱਚ ਉਤਰੇ ਰਹਿਣ ਵਾਲੇ ਅਕਾਲੀ ਦਲ ਦੀਆਂ ਸਟੇਜਾਂ ਉੱਤੇ ਸਿੱਖ ਧਰਮ, ਸਿੱਖ ਇਤਿਹਾਸ, ਸੂਰਬੀਰਾਂ, ਯੋਧਿਆਂ ਅਤੇ ਦੇਸ਼ ਭਗਤਾਂ ਦੀਆਂ ਵਾਰਾਂ ਅਤੇ ਜੋਸ਼ੀਲੇ ਪ੍ਰਸੰਗ ਗਾਉਣ ਵਾਲੇ ਢਾਡੀਆਂ ਅਤੇ ਕਵੀਸ਼ਰਾਂ ਦਾ ਹੀ ਬੋਲਬਾਲਾ ਹੁੰਦਾ ਸੀ। ਉਹ ਅਕਾਲੀ ਦਲ ਜਮਾਤੀ ਤੌਰ ’ਤੇ ਉੱਚ ਜਾਤੀ ਜਗੀਰੂ

ਪੇਂਡੂ, ਧਨਾਡਾਂ ਦੀ ਨੁਮਾਇੰਦਗੀ ਕਰਦਾ ਸੀ। ਇਸ ਕਰਕੇ ਪੇਂਡੂ ਖੇਤਰ ਵਿੱਚ ਦਲਿਤ, ਖੇਤ ਮਜ਼ਦੂਰਾਂ ਅਤੇ ਗਰੀਬ ਕਿਸਾਨਾਂ ਦੀ ਪ੍ਰਤੀਨਿਧਤਾ ਕਰਕੇ ਕਮਿਊਨਿਸਟਾਂ ਨਾਲ ਉਹਨਾਂ ਦਾ ਤਿੱਖਾ ਜਮਾਤੀ, ਸਿਆਸੀ ਵਿਰੋਧ ਚਲਦਾ ਸੀ। ਕਮਿਊਨਿਸਟਾਂ ਖਿਲਾਫ਼ ਬੋਲਦਿਆਂ ਅਕਾਲੀ ਨੇਤਾ ਅਤੇ ਪ੍ਰਚਾਰਕ ਹੋਰਨਾਂ ਇਲਜ਼ਾਮਾਂ ਤੋਂ ਸਿਵਾਅ ਇਹ ਮਜ਼ਾਕ ਉਡਾਊ ਹਮਲਾ ਅਕਸਰ ਹੀ ਕਰਦੇ ਸਨ ਕਿ "ਐਵੇਂ ਜ਼ਨਾਨੀਆਂ ਵਾਲੇ ਲੀੜੇ ਪਾ ਕੇ ਨਚਾਰਾਂ ਵਾਗੂੰ ਸਟੇਜਾਂ ਉੱਤੇ ਲੱਕ ਹਿਲਾਉਣ ਤੋਂ ਸਿਵਾਅ ਇਹ ਕਾਮਰੇਡ ਹੋਰ ਕਾਸੇ ਜੋਗੇ ਨਹੀਂ।"

ਇਸ ਲਈ ਮੈਨੂੰ ਜਾਪਦਾ ਹੈ ਕਿ ਜਦੋਂ ਉਦਾਸੀ, ਧਾਰਮਿਕ ਅਤੇ ਸਮਾਜ ਸੁਧਾਰਕ ਗੀਤਾਂ ਤੋਂ ਅਗਾਂਹ ਵੱਧਦਾ ਹੋਇਆ, ਇਨਕਲਾਬੀ ਗੀਤਕਾਰੀ ਅਤੇ ਗਾਇਕੀ ਤੱਕ ਪਹੁੰਚਿਆ ਤਦ ਰਵਾਇਤੀ ਕਮਿਊਨਿਸਟ ਡਰਾਮਾ ਤੇ ਗਾਇਕੀ ਦੀ ਇਸ ਹਾਸੋਹੀਣੀ ਦਿੱਖ ਅਤੇ ਸ਼ੈਲੀ ਨੇ ਹੀ ਉਸ ਨੂੰ ਗਾਇਕੀ ਅਤੇ ਪੇਸ਼ਕਾਰੀ ਦੀ ਇੱਕ ਹੋਰ ਅਤੇ ਜਮਾਤੀ ਨਫ਼ਰਤ ਨਾਲ ਭਰਪੂਰ ਇੱਕ ਨਵੀਂ ਤੇ ਵੱਖਰੀ ਸ਼ੈਲੀ ਅਖਤਿਆਰ ਕਰਨ ਲਈ ਪ੍ਰੇਰਿਤ ਅਤੇ ਮਜਬੂਰ ਕੀਤਾ ਹੋਵੇਗਾ। ਇਸੇ ਜ਼ਰੂਰਤ ਅਤੇ ਚੁਣੌਤੀ 'ਚੋਂ ਹੀ ਉਸ ਨੇ ਆਪਣੇ ਗੀਤਾਂ ਦੇ ਰੂਪ ਦੀ ਬਜਾਏ ਤੱਤ ਉੱਤੇ ਜ਼ੋਰ ਦੇਣ ਲਈ ਹੀ ਬਿਨਾਂ ਸਾਜ਼ਾਂ ਤੋਂ ਮਹਿਜ਼ ਆਪਣੀ ਰੋਹ ਤੇ ਦਰਦ ਨਾਲ ਭਰੀ ਆਵਾਜ਼ ਦੇ ਬਲ 'ਤੇ ਗਾਉਣਾ ਸ਼ੁਰੂ ਕੀਤਾ ਹੋਵੇਗਾ। ਸਿਰਫ਼ ਐਨਾ ਹੀ ਨਹੀਂ, ਬਲਕਿ ਵਿਸ਼ੇ ਪੱਖੋਂ ਵੀ ਰਵਾਇਤੀ ਪ੍ਰਗਤੀਸ਼ੀਲ ਤੇ ਕਾਮਰੇਡ ਲੇਖਕਾਂ ਵੱਲੋਂ ਲਏ ਜਾਂਦੇ ਸੀਮਤ ਜਹੇ ਵਿਸ਼ਿਆਂ ਨੂੰ ਘਸੇ ਪਿੱਟੇ ਢੰਗ ਨਾਲ ਦੁਹਰਾਉਣ ਦੀ ਬਜਾਏ, ਉਦਾਸੀ ਦੀ ਸ਼ਾਇਰੀ ਪੰਜਾਬ ਦੇ ਵਿਰਸੇ ਅਤੇ ਇਤਿਹਾਸ ਵਿੱਚ ਗਹਿਰਾਈ ਤੱਕ ਉਤਰਦੀ ਹੈ ਅਤੇ ਇਹਨਾਂ ਨੂੰ ਇੱਕ ਨਵੇਂ ਦ੍ਰਿਸ਼ਟੀਕੋਣ ਇਨਕਲਾਬੀ ਤੇ ਸਮਾਜਵਾਦੀ ਦ੍ਰਿਸ਼ਟੀਕੋਣ ਤੋਂ ਪਰਖਦੀ ਅਤੇ ਪੇਸ਼ ਕਰਦੀ ਹੈ। ਉਸ ਦੀ ਅਜਿਹੀ ਨਿਵੇਕਲੀ ਲੇਖਣੀ ਅਤੇ ਗਾਇਕੀ ਅਕਾਲੀ ਪ੍ਰਚਾਰਕਾਂ ਉੱਤੇ ਵੀ ਹਾਵੀ ਹੋ ਗਈ ਅਤੇ ਉਹਨਾਂ ਦੇ ਪ੍ਰਭਾਵ ਹੇਠਲੇ ਲੋਕਾਂ ਨੂੰ ਵੀ ਆਪਣੇ ਵੱਲ ਖਿੱਚਣ ਵਿੱਚ ਸਫ਼ਲ ਰਹੀ। ਬੇਝਿਜਕ ਇਹ ਕਿਹਾ ਜਾ ਸਕਦਾ ਹੈ ਕਿ ਉਦਾਸੀ ਦੀ ਇਸ ਨਵੀਂ ਸ਼ੈਲੀ ਦੀ ਗਾਇਕੀ ਨੇ ਪਾਪੂਲਰ ਲੋਕ ਪੱਖੀ ਅਤੇ ਇਨਕਲਾਬੀ ਗੀਤਕਾਰੀ ਅਤੇ ਪੇਸ਼ਕਾਰੀ ਨੂੰ ਰਵਾਇਤੀ ਕਾਮਰੇਡ ਮੰਡਲੀਆਂ ਵਲੋਂ ਲਾਏ ਗ੍ਰਹਿਣ ਤੋਂ ਮੁਕਤ ਕਰਵਾ ਕੇ, ਇਨਕਲਾਬੀ ਸਟੇਜਾਂ ਦੇ ਪ੍ਰਭਾਵ ਅਤੇ ਰੰਗ ਢੰਗ ਨੂੰ ਪੂਰੀ ਤਰ੍ਹਾਂ ਬਦਲ ਦਿੱਤਾ।

**ਅੱਜ ਦਲਿਤ ਸਾਹਿਤ ਦੀ ਚਰਚਾ ਹਰ ਪਾਸੇ ਹੈ। ਇਸ ਦੀ ਆੜ ਵਿੱਚ ਕੁਝ ਸਾਹਿਤਕਾਰ ਖੁਦ ਸਥਾਪਤ ਹੋਣ ਦੇ ਸੌੜੇ ਮਨੋਰਥ ਨਾਲ ਸਾਹਿਤ ਵਿੱਚ ਵੀ ਦਲਿਤਾਂ ਲਈ ਰਾਖਵੇਂਕਰਨ ਵਰਗਾ ਕੁਝ ਪ੍ਰਾਪਤ ਕਰਨਾ ਚਾਹੁੰਦੇ ਹਨ ਪਰ ਅੱਜ ਤੋਂ ਕਰੀਬ ਚਾਰ ਦਹਾਕੇ ਪਹਿਲਾਂ ਦੀਆਂ ਹੁਣ ਤੋਂ ਕਿਤੇ ਮਜ਼ਬੂਤ ਤੇ ਘਿਨਾਉਣੀ ਜਾਤੀ ਵੰਡ ਅਤੇ ਸਮਾਜਿਕ ਵਿਤਕਰੇਬਾਜ਼ੀ ਦੀਆਂ ਹਾਲਤਾਂ ਵਿੱਚ ਵੀ ਉਦਾਸੀ ਨੇ ਐਸਾ ਕੋਈ ਸਾਰਟ ਕੱਟ ਲੱਭਣ ਮੰਗਣ ਦੀ ਬਜਾਏ ਕਿਰਤੀ ਜਨਤਾ ਦੀ ਮੁਕਤੀ ਪ੍ਰਤੀ ਆਪਣੀ ਪ੍ਰਤੀਬੱਧਤਾ ਅਤੇ ਆਪਣੀ ਕਲਾ ਦੇ ਬਲਬੁੱਤੇ ਮੁੱਖ ਧਾਰਾ ਦੇ ਕਹਿੰਦੇ ਕਹਾਉਂਦੇ ਸਥਾਪਤ ਲੇਖਕਾਂ, ਕਵੀਆਂ ਨੂੰ ਪਛਾੜਕੇ ਆਪਣੀ ਜੋ ਜਗ੍ਹਾ ਬਣਾਈ, ਉਹ ਕਿਸੇ ਤੋਂ ਵੀ ਭੁੱਲੀ ਹੋਈ ਨਹੀਂ ਹੈ। ਉਦਾਸੀ ਵੱਲੋਂ ਕਮਾਏ ਸਾਹਿਤਕ ਕੱਦ ਬੁੱਤ ਤੋਂ, ਸਾਡੇ ਦਲਿਤ ਚਿੰਤਨ ਤੇ ਲੇਖਕ**

**ਬਹੁਤ ਕੁਝ ਹਾਸਲ ਕਰ ਸਕਦੇ ਹਨ।**

ਬੀਤੇ ਕੁਝ ਸਮੇਂ ਤੋਂ ਕੁਝ ਵਿਸ਼ੇਸ਼ ਹਿੱਤਾਂ ਤੋਂ ਪ੍ਰੇਰਤ ਬੁੱਧੀਜੀਵੀਆਂ ਅਤੇ ਉਲਾਰ ਪ੍ਰਵਿਰਤੀ ਵਾਲੇ ਕੁਝ ਕਾਮਰੇਡਾਂ ਦੇ ਇੱਕ ਛੋਟੇ ਜਿਹੇ ਹਿੱਸੇ ਵੱਲੋਂ ਸੰਤ ਰਾਮ ਉਦਾਸੀ ਅਤੇ ਉਸ ਦੀ ਕਵਿਤਾ ਸੰਬੰਧੀ ਦੋ ਬਿਲਕੁਲ ਆਪਾਂ ਵਿਰੋਧੀ ਧਾਰਨਾਵਾਂ ਪੇਸ਼ ਕੀਤੀਆਂ ਜਾ ਰਹੀਆਂ ਹਨ। ਇਹਨਾਂ ਵਿੱਚੋਂ ਪਹਿਲੀ ਧਿਰ ਜੇਕਰ ਸਿੱਖ ਇਤਿਹਾਸ ਅਤੇ ਵਿਰਸੇ ਨਾਲ ਸਬੰਧਤ ਉਦਾਸੀ ਦੀਆਂ ਕਵਿਤਾਵਾਂ ਦੇ ਹਵਾਲੇ ਨਾਲ ਅਗਰ ਖੁਦ ਉਦਾਸੀ ਨੂੰ ਹੀ ਇਹ ਸ਼ਰਧਾਵਾਨ ਸਿੱਖ ਸਾਬਤ ਉੱਤੇ ਤੁਲੀ ਹੋਈ ਹੈ, ਤਾਂ ਦੂਜੀ ਧਿਰ ਐਨ ਇਸੇ ਹਵਾਲੇ ਨਾਲ ਬਿਲਕੁਲ ਉਲਟੇ ਪਾਸੇ ਦੀ ਘੁੰਮਕੇ ਉਸ ਨੂੰ ਮਜ਼ਦੂਰ ਜਮਾਤ ਦਾ ਕਵੀ ਮੰਨਣ ਤੋਂ ਹੀ ਇਨਕਾਰ ਕਰਨ ਦੀ ਹਿਮਾਕਤ ਕਰ ਰਹੀ ਹੈ। ਜਦੋਂ ਕਿ ਅਗਰ ਮਨਮਾਨੇ ਸਿੱਟੇ ਕੱਢਣ ਵਾਲੀ ਉਲਾਰ ਸੋਚ ਨੂੰ ਤਿਲਾਂਜ਼ਲੀ ਦੇ ਕੇ ਉਦਾਸੀ ਦੇ ਚਿੰਤਨ ਅਤੇ ਸ਼ਾਇਰੀ ਦੇ ਵਿਕਾਸ ਦੀ ਦਿਸ਼ਾ ਅਤੇ ਨਿਰੰਤਰਤਾ ਨੂੰ ਦੇਖਿਆ ਜਾਵੇ, ਤਾਂ ਇਹ ਬਹੁਤ ਸੁਭਾਵਿਕਤਾ ਨਾਲ ਭੂਤ ਤੋਂ ਭਵਿੱਖ ਵੱਲ ਅਤੇ ਆਪਣੇ ਆਲ਼ੇ ਦੁਆਲ਼ੇ ਦੇ ਵਰਤਾਰਿਆਂ ਨੂੰ ਸਮਝਣ ਬਿਆਨਣ ਪ੍ਰਤੀ ਸਰਲਤਾ ਤੋਂ ਜਟਿਲਤਾ ਵੱਲ ਵੱਧਕੇ ਸਪਸ਼ਟ ਨਜ਼ਰ ਪੈਂਦੇ ਹਨ। ਦਰਅਸਲ ਉਦਾਸੀ ਉਹਨਾਂ 'ਵਿਦਵਾਨਾਂ' 'ਚੋਂ ਨਹੀਂ ਸੀ, ਜੋ ਬੁਨਿਆਦੀ ਤੌਰ 'ਤੇ ਆਪਣੇ ਆਪ ਨੂੰ ਸਿਧਾਂਤਕਾਰ ਮੰਨਦੇ ਹਨ ਅਤੇ ਤਦ ਆਪਣੇ ਖੋਜੇ ਜਾਂ ਘੜੇ ਸਿਧਾਂਤਾਂ ਨੂੰ ਕਾਵਿਕ ਰੂਪ ਵਿੱਚ ਪੇਸ਼ ਕਰਨ ਲਈ, ਸਵੈ-ਚਿੰਤਨਨੁਮਾ ਖੁਸ਼ਕ ਜਹੀ ਸ਼ਾਇਰੀ ਵੀ ਕਰਦੇ ਹਨ। ਰਸੂਲ ਹਮਜ਼ਾਤੋਵ ਦੀ ਅਮਰ ਰਚਨਾ 'ਮੇਰਾ ਦਾਗਿਸਤਾਨ' ਵਿਚਲਾ ਉਦਾਸੀ ਵਰਗਾ ਲੋਕ ਕਵੀ ਸ਼ਾਇਰ ਅਬੂ ਤਾਲਿਬ ਸ਼ਾਇਦ ਅਜਿਹੇ ਹੀ ਕਵੀਆਂ ਬਾਰੇ ਟਿੱਪਣੀ ਕਰਦਾ ਹੈ। "**ਇਹ ਕਹਿਣਾ ਮੁਸ਼ਕਿਲ ਹੈ ਕਿ ਉਹ ਅਚਾਨਕ ਕਿਉਂ ਕਵਿਤਾ ਲਿਖਣ ਲੱਗ ਪੈਂਦੇ ਨੇ। ਉਹਨਾਂ ਦੀਆਂ ਤੁਕਾਂ ਸੁੱਕੇ ਅਖਰੋਟਾਂ ਵਾਂਗ ਹੁੰਦੀਆਂ ਨੇ, ਜਿਹੜੇ ਭੇਡ ਦੀ ਅਣਰੰਗੀ ਖੱਲ ਦੇ ਬਣੇ ਝੋਲੇ ਵਿੱਚ ਖੜ ਖੜ ਕਰਦੇ ਨੇ।**" ਇਸ ਦੇ ਉਲਟ ਉਦਾਸੀ ਬੁਨਿਆਦੀ ਤੌਰ 'ਤੇ ਇੱਕ ਐਸਾ ਕਵੀ ਜਾਂ ਉਸ ਤੋਂ ਵੀ ਅੱਗੇ ਇੱਕ ਗੀਤਕਾਰ ਸੀ, ਜੋ ਆਪਣੀ ਸੋਚ ਅਤੇ ਜ਼ਜਬਾਤ ਆਮ ਲੋਕਾਂ ਤੱਕ ਪਹੁੰਚਾਉਣ ਲਈ ਉਹਨਾਂ ਨੂੰ ਸਿੱਧਾ ਸੰਬੋਧਨ ਹੋ ਕੇ ਲਿਖਦਾ ਸੀ। ਨਿਰੰਤਰ ਸਮਾਜਿਕ ਅਭਿਆਸ ਅਤੇ ਅਧਿਐਨ ਸਦਕਾ, ਜੋ ਕੁਝ ਵੀ ਨਵਾਂ ਉਸ ਦੀ ਸੋਚ ਵਿੱਚ ਜੁੜਦਾ ਗਿਆ, ਉਹ ਉਸ ਦੀ ਸ਼ਾਇਰੀ ਦਾ ਹਿੱਸਾ ਬਣਦਾ ਗਿਆ। ਧਾਰਮਿਕ ਰੰਗਣ ਵਾਲੇ ਅਤੇ ਸਮਾਜ ਸੁਧਾਰਕ ਗੀਤਾਂ ਤੋਂ ਆਰੰਭ ਹੋਈ ਉਸ ਦੀ ਕਲਮ, ਧਾਰਮਿਕ ਪਾਖੰਡਾਂ, ਜਾਤੀ ਨਾ ਬਰਾਬਰੀ, ਜਮਾਤੀ ਲੁੱਟ, ਔਰਤ ਨਾਲ ਵਿਤਕਰੇ, ਰਸਮੀ ਆਜ਼ਾਦੀ, ਹਕੂਮਤੀ ਦਮਨ ਅਤੇ ਜਮਾਤੀ ਸਾਂਝ ਭਿਆਲੀ ਖਿਲਾਫ਼ ਤਿੱਖੇ ਹਮਲੇ ਕਰਦੀ ਹੋਈ, ਹਕੀਕੀ ਦੇਸ਼ ਭਗਤੀ, ਕੌਮਾਂਤਰੀਵਾਦ, ਇਨਕਲਾਬ ਅਤੇ ਸਮਾਜਵਾਦ ਨੂੰ ਬੁਲੰਦ ਕਰਨ ਵੱਲ ਸਫਰ ਕਰਦੀ ਹੈ। ਇਸ ਵਿੱਚ ਅਹਿਮ ਸਮਕਾਲੀ ਸੁਆਲਾਂ ਅਤੇ ਵਰਤਾਰਿਆਂ ਬਾਰੇ ਕਵੀ ਦਾ ਕਾਵਿਕ ਪ੍ਰਤੀਕਰਮ ਤਾਂ ਹੈ ਪਰ ਕਿਧਰੇ ਵੀ ਕੋਈ ਪਿਛਲਖੁਰੀ ਮੋੜਾ ਨਹੀਂ ਹੈ। ਕੀ ਜ਼ਮੀਨੀ ਸਤਰ (ਗਰਾਸਰੂਟ) ਤੋਂ ਉੱਠੇ ਅਤੇ ਆਮ ਜਨਤਾ ਨਾਲ ਨੇੜਿਓ ਜੁੜੇ ਮੌਲਿਕ ਸੋਚ ਵਾਲੇ ਤਮਾਮ ਸਰਗਰਮ ਬੁੱਧੀਜੀਵੀਆਂ ਦੇ ਵਿਚਾਰਧਾਰਕ ਵਿਕਾਸ ਦਾ ਸਫ਼ਰ ਐਨ ਇਹੋ ਜਿਹਾ ਹੀ ਨਹੀਂ ਹੁੰਦਾ, ਜਿਹੋ ਜਿਹਾ ਲੋਕ ਕਵੀ ਸੰਤ ਰਾਮ ਉਦਾਸੀ ਦਾ ਰਿਹਾ।

ਇੱਕ ਵਾਰ ਉਦਾਸੀ ਬਾਰੇ ਗੱਲ ਛਿੜਨ ’ਤੇ ਲਾਲ ਪਾਰਟੀ ਤੇ ਸੀ. ਪੀ. ਆਈ. ਤੋਂ ਤੁਰਕੇ ਨਕਸਲੀ ਲਹਿਰ ’ਚ ਕੁੱਦਣ ਵਾਲੇ ਜਾਣੇ ਪਛਾਣੇ ਬਜ਼ੁਰਗ ਕਾਮਰੇਡ ਲਾਲ ਸਿੰਘ ਕਾਲਸਾ (ਮਰਹੂਮ) ਨੇ ਮੈਨੂੰ ਗੱਲ ਸੁਣਾਈ ਕਿ ਸੰਤ ਰਾਮ ਉੱਤੇ ਤਾਂ ਉਸ ਦੇ ਨਕਸਲੀ ਲਹਿਰ ਨਾਲ ਜੁੜਨ ’ਤੇ ‘ਉਦਾਸੀ’ ਬਣਨ ਤੋਂ ਕਿਧਰੇ ਪਹਿਲਾਂ ਉਦੋਂ ਹੀ ਸਾਡੀ ਨਿਗਾਹ ਟਿਕ ਗਈ ਸੀ। ਜਦੋਂ ਉਹ ਅਜੇ ਸਕੂਲ ’ਚ ਸੱਤਵੀਂ-ਅੱਠਵੀਂ ’ਚ ਪੜ੍ਹਦਾ ਸੀ। ਮੇਰੇ ਵੱਲੋਂ ਹੈਰਾਨੀ ਨਾਲ ‘ਉਹ ਕਿੱਦਾਂ’ ਪੁੱਛਣ ’ਤੇ ਕਾਮਰੇਡ ਕਾਲਸਾਂ ਨੇ ਦੱਸਿਆ ਕਿ ਇਹ ਸ਼ਾਇਦ 1955-56 ਦੀ ਗੱਲ ਹੋਵੇਗੀ। ਇੱਕ ਵਾਰ ਮੈਂ ਅਤੇ ਸਾਡੇ ਇਲਾਕੇ ਦੇ ਮੋਹਰੀ ਕਮਿਊਨਿਸਟ ਆਗੂ ਕਾਮਰੇਡ ਸੰਤੋਖ ਸਿੰਘ ਸਹੌਰ ਕਿਸੇ ਪਾਰਟੀ ਮੁਹਿੰਮ ਦੌਰਾਨ ਨੇੜਲੇ ਪਿੰਡ ਮੂੰਮਾਂ ਦੇ ਸਰਕਾਰੀ ਸਕੂਲ ਵਿੱਚ ਇੱਕ ਪਾਰਟੀ ਸਮਰਥਕ ਮਾਸਟਰ ਨੂੰ ਮਿਲਣ ਗਏ। ਮਾਸਟਰ ਉਦੋਂ ਸਕੂਲਾਂ ’ਚ ਲੱਗਦੇ ਹਫ਼ਤਾਵਾਰੀ ਬਾਲ ਸਭਾ ਦੇ ਪੀਰੀਅਡ ਵਿੱਚ ਬੱਚਿਆਂ ਤੋਂ ਗੀਤ, ਚੁਟਕਲੇ ਆਦਿ ਸੁਣ ਰਿਹਾ ਸੀ। ਸਾਡੀ ਹਾਜ਼ਰੀ ’ਚ ਜਦੋਂ ਸੰਤ ਰਾਮ ਨੇ ਇੱਕ ਗੀਤ ਸੁਣਾਇਆ, ਤਾਂ ਉਸ ਦੀ ਸੁਰੀਲੀ ਤੇ ਬੁਲੰਦ ਆਵਾਜ਼ ਸੁਣ ਕੇ ਅਸੀਂ ਹੈਰਾਨ ਹੋ ਗਏ। ਅਸੀਂ ਮਾਸਟਰ ਤੋਂ ਉਸ ਬਾਰੇ ਪੁੱਛਿਆ ਤਾਂ ਉਸ ਨੇ ਦੱਸਿਆ ਕਿ ਇਹ ਗੁਆਂਢੀ ਪਿੰਡ ਰਾਏਸਰ ਤੋਂ ਨਾਮਧਾਰੀ ਮਜ਼੍ਹਬੀ ਸਿੱਖਾਂ ਦਾ ਮੁੰਡਾ ਹੈ। ਤਦ ਕਾਮਰੇਡ ਸਹੌਰ ਨੇ ਮੈਨੂੰ ਕਿਹਾ ਸੀ “ਲਾਲ ਸਿਆਂ! ਇਹ ਮੁੰਡਾ ਤਾਂ ਆਪਣੀਆਂ ਸਟੇਜਾਂ ’ਤੇ ਆਉਣਾ ਚਾਹੀਦਾ ਹੈ। ਤੂੰ ਲਾਜ਼ਮੀ ਕੋਸ਼ਿਸ਼ ਕਰੀਂ!” ਉਦੋਂ ਤੋਂ ਮੈਂ ਉਸ ਨੂੰ ਭੁੱਲਿਆ ਨਹੀਂ ਤੇ ਲਹਿਰ ’ਚ ਖਿੱਚਣ ਲਈ ਯਤਨ ਵੀ ਕਰਦਾ ਰਿਹਾ, ਪਰ ਇਹਨਾਂ ਯਤਨਾਂ ਨੂੰ ਫ਼ਲ ਕੋਈ ਉਸ ਤੋਂ 14-15 ਸਾਲ ਮਗਰੋਂ ਜਾ ਕੇ ਨਕਸਲਵਾੜੀ ਲਹਿਰ ਵੇਲੇ ਹੀ ਪਿਆ।

ਉਦਾਸੀ ਨੂੰ ਨਾ ਤਾਂ ਉਮਰ ਭਰ ਕਾਮਰੇਡ ਲਾਲ ਸਿੰਘ ਨੇ ਭੁਲਾਇਆ ਅਤੇ ਨਾ ਹੀ 1986 ਵਿੱਚ ਉਸ ਦੇ ਸਰੀਰਕ ਤੌਰ ’ਤੇ ਸਦਾ ਲਈ ਵਿਛੜ ਜਾਣ ਦੇ ਬਾਵਜੂਦ ਅਜੇ ਤੱਕ ਪੰਜਾਬ ਦੇ ਅਗਾਂਹਵਧੂ ਅਤੇ ਤਬਦੀਲੀਪਸੰਦ ਲੋਕਾਂ ਨੇ ਭੁਲਾਇਆ ਹੈ। ਇਸ ਦਾ ਸਬੂਤ ਹੈ ਕਿ ਉਸ ਪੰਜਾਬ ਵਿੱਚ ਜਿੱਥੇ ਅਕਸਰ ਜਿਉਂਦੇ ਜਾਗਦੇ ਕਵੀਆਂ ਦੇ ਕਾਵਿ-ਸੰਗ੍ਰਹਿ ਦੇ ਪਹਿਲੇ ਐਡੀਸ਼ਨ ਦੀ ਵੀ 100 ਕਾਪੀ ਨਹੀਂ ਵਿਕਦੀ। ਉੱਥੇ 1986 ਤੋਂ ਲੈ ਕੇ ਬੀਤੇ 26 ਸਾਲਾਂ ਵਿੱਚ ਉਦਾਸੀ ਦੇ ਗੀਤਾਂ, ਕਵਿਤਾਵਾਂ, ਸਮੁੱਚੀ ਰਚਨਾ ਜਾਂ ਚੋਣਵੇਂ ਗੀਤਾਂ ਦੇ ਦਰਜਨਾਂ ਐਡੀਸ਼ਨ ਛਪ ਚੁੱਕੇ ਹਨ ਅਤੇ ਹਜ਼ਾਰਾਂ ਦੀ ਗਿਣਤੀ ਵਿੱਚ ਉਸ ਦੀਆਂ ਕਿਤਾਬਾਂ, ਕੈਸਿਟਾਂ, ਸੀ. ਡੀਜ. ਅਤੇ ਕਾਵਿ ਪੋਸਟਰਾਂ ਦੇ ਵਿਕਣ ਦਾ ਇਹ ਸਿਲਸਿਲਾ ਅਜੇ ਵੀ ਉਸੇ ਗਤੀ ਨਾਲ ਜਾਰੀ ਹੈ। ਪੰਜਾਬੀ ਰੰਗਮੰਚ ਦੇ ਸ਼ਾਹ-ਅਸਵਾਰ ਸ. ਗੁਰਸ਼ਰਨ ਸਿੰਘ ਨੇ ਸਿੱਖ ਮੂਲਵਾਦੀਆਂ ਦੀ ਸੰਭਾਵਿਤ ਨਰਾਜ਼ਗੀ ਨੂੰ ਦਰਕਿਨਾਰ ਕਰਦੇ ਹੋਏ ਇੱਕ ਵਾਰ ਇਹ ਵੱਡੀ ਗੱਲ ਐਵੇਂ ਹੀ ਨਹੀਂ ਸੀ ਕਹੀ/ਲਿਖੀ ਕਿ ਪੰਜਾਬੀ ਦੀ ਸਰੋਦੀ ਕਵਿਤਾ ਵਿੱਚ ਬਾਬੇ ਨਾਨਕ ਤੋਂ ਬਾਦ ਬੀਤੇ ਪੰਜ ਸੌ ਸਾਲਾਂ ਵਿੱਚ ਅਗਰ ਕੋਈ ਦੂਜਾ ਨਾ ਹੈ, ਤਾਂ ਉਹ ਨਾਮ ਹੈ ਸੰਤ ਰਾਮ ਉਦਾਸੀ!!

ਦੱਬੀ ਕੁਚਲੀ ਅਤੇ ਪੀੜਤ ਜਨਤਾ ਦੇ ਮਾਨਸਿਕ ਅਤੇ ਜਿਹਨੀ ਵਿਕਾਸ ਲਈ ਉਦਾਸੀ ਵਿਦਿਆ ਨੂੰ ਬਹੁਤ ਅਹਿਮੀਅਤ ਦਿੰਦਾ ਸੀ। ਸੰਪਰਕ ਵਿੱਚ ਆਉਣ

ਵਾਲੇ ਸਾਥੀਆਂ ਅਤੇ ਆਮ ਮਜ਼ਦੂਰਾਂ, ਕਿਸਾਨਾਂ ਨੂੰ ਉਹ ਆਪ ਪੜ੍ਹਨ ਅਤੇ ਆਪਣੇ ਬੱਚਿਆਂ ਨੂੰ ਪੜ੍ਹਾਉਣ ਲਈ ਜ਼ੋਰ ਦਿੰਦਾ। ਆਪਣੇ ਤੌਰ 'ਤੇ ਕਵੀਆਂ ਅਤੇ ਖਾਸ ਤੌਰ ਤੇ ਸਰਗਰਮ ਕਾਮਰੇਡਾਂ ਬਾਰੇ ਆਮ ਧਾਰਨਾ ਹੈ ਕਿ ਉਹ ਆਪਣੀਆਂ ਪਰਿਵਾਰਕ ਜ਼ਿੰਮੇਵਾਰੀਆਂ ਪ੍ਰਤੀ ਲਾਪ੍ਰਵਾਹ ਅਤੇ ਅਵੇਸਲੇ ਹੁੰਦੇ ਹਨ ਪਰ ਉਦਾਸੀ ਦੇ ਮਾਮਲੇ ਵਿੱਚ ਅਜਿਹਾ ਨਹੀਂ ਕਿਹਾ ਜਾ ਸਕਦਾ। ਜਮਾਤੀ ਪਿਛੋਕੜ ਵਜੋਂ ਇੱਕ ਬੇਜ਼ਮੀਨੇ ਦਲਿਤ ਪਰਿਵਾਰ 'ਚੋਂ ਹੋਣ ਅਤੇ ਖੁਦ ਇੱਕ ਜੇ. ਬੀ. ਟੀ. ਟੀਚਰ ਹੋਣ ਦੇ ਬਾਵਜੂਦ ਨਿਰੰਤਰ ਤੋਰੇ ਫੇਰੇ 'ਚ ਰਹਿਣ ਅਤੇ ਹਕੂਮਤੀ ਦਮਨ, ਥਾਣਿਆਂ, ਗ੍ਰਿਫ਼ਤਾਰੀਆਂ ਦੇ ਚੱਕਰ ਚਲਦੇ ਰਹਿਣ ਦੇ ਬਾਵਜੂਦ ਉਸ ਦੇ ਆਪਣੇ ਪੰਜੇ ਬੱਚਿਆਂ ਨੂੰ ਪੜ੍ਹਾਇਆ। ਮਹਿਜ 46 ਸਾਲ ਦੀ ਉਮਰ ਵਿੱਚ ਉਸ ਦੇ ਬੇਵਕਤ ਵਿਛੋੜਾ ਦੇ ਜਾਣ ਕਾਰਨ ਬੇਸ਼ੱਕ ਉਸ ਦੇ ਪੁੱਤਾਂ, ਧੀਆਂ ਦੀ ਪੜ੍ਹਾਈ ਉਸ ਦੀ ਮੌਤ ਤੋਂ ਬਾਦ ਹੀ ਮੁਕੰਮਲ ਹੋਈ, ਪਰ ਆਪਣੇ ਜੀਵਨ ਕਾਲ ਦੌਰਾਨ ਉਸ ਨੇ ਬੱਚਿਆਂ ਨੂੰ ਪੜ੍ਹਾਈ ਲਈ ਵੱਧ ਤੋਂ ਵੱਧ ਉਤਸ਼ਾਹ ਅਤੇ ਸਹੂਲਤ ਦੇਣ ਦੀ ਨਿਰੰਤਰ ਕੋਸ਼ਿਸ਼ ਕੀਤੀ ਪਰ ਇਹ ਪੱਖ ਜ਼ਰੂਰ ਖੋਜ ਪੜਤਾਲ ਦੀ ਮੰਗ ਕਰਦਾ ਹੈ ਕਿ ਸਿਰਫ ਉਦਾਸੀ ਦੀ ਵੱਡੀ ਬੇਟੀ ਇਕਬਾਲ ਉਦਾਸੀ ਤੋਂ ਇਲਾਵਾ ਉਸ ਦੇ ਬਾਕੀ ਬੱਚੇ, ਇਨਕਲਾਬੀ ਪ੍ਰਤੀਬੱਧਤਾ, ਵਿਚਾਰਧਾਰਕ ਦਿਸ਼ਾ ਅਤੇ ਵਿਲੱਖਣ ਗਾਇਨ ਸ਼ੈਲੀ ਪੱਖੋਂ ਉਸ ਦੀ ਵਿਰਾਸਤ ਦੇ ਯੋਗ ਵਾਰਿਸ ਕਿਉਂ ਨਾ ਬਣ ਸਕੇ?

ਲੇਖ ਦੇ ਜ਼ਿਆਦਾ ਲੰਬਾ ਹੋ ਜਾਣ ਤੋਂ ਬਚਣਾ ਚਾਹੁੰਦਿਆਂ ਵੀ ਮੈਂ ਇੱਕ ਵਾਰ ਸੰਤ ਰਾਮ ਉਦਾਸੀ ਵਲੋਂ ਪ੍ਰਗਟ ਕੀਤੀ ਉਸਦੀ "ਅੰਤਮ ਇੱਛਾ" ਤੁਹਾਡੇ ਨਾਲ ਸਾਂਝੀ ਕਰਨ ਤੋਂ ਨਹੀਂ ਰਹਿ ਸਕਦਾ। ਇਹ 1980-81 ਦੀ ਗੱਲ ਹੋਵੇਗੀ। ਅੱਜ ਦਾ ਜਾਣਿਆ ਪਛਾਣਿਆ ਸ਼ਾਇਰ ਅਤੇ ਗਜ਼ਲਕਾਰ ਜਸਵਿੰਦਰ ਉਦੋਂ ਸੀ. ਪੀ. ਆਈ. (ਐਮ. ਐਲ.) ਦਾ ਇੱਕ ਕੁਲਵਕਤੀ ਨੌਜਵਾਨ ਕਾਰਕੁਨ ਸੀ। ਜਸਵਿੰਦਰ ਨੇ ਵੀ ਗੌਰਮਿੰਟ ਪੌਲੀਟਿਕਨਿਕ ਜੀ ਟੀ ਵੀ ਗੜ੍ਹ (ਰੋਡੇ) ਤੋਂ ਡਿਪਲੋਮਾ ਕੀਤਾ ਸੀ। ਭਾਵੇਂ ਉਹ ਸਾਥੋਂ ਸੀਨੀਅਰ ਸੀ ਪਰ ਇੱਕੋ ਕਾਲਜ ਦੇ ਵਿਦਿਆਰਥੀ, ਇੱਕੋ ਪਾਰਟੀ ਦੇ ਵਰਕਰ ਅਤੇ ਉਦੋਂ ਇਕੋ ਜ਼ਿਲੇ (ਬਠਿੰਡਾ) ਦੇ ਵਾਸੀ ਹੋਣ ਕਾਰਨ ਸਾਡੀ ਆਪਸ ਵਿੱਚ ਕਾਫੀ ਨੇੜਤਾ ਤੇ ਦੋਸਤੀ ਸੀ। ਮੌਕਾ ਸੀ ਜਸਵਿੰਦਰ ਦੀ ਭੈਣ ਦੇ ਵਿਆਹ ਦਾ। ਉਸ ਦੇ ਪਿੰਡ ਕਲਾਲਵਾਲੇ ਮੇਰੇ ਤੋਂ ਇਲਾਵਾ ਸੰਤ ਰਾਮ ਉਦਾਸੀ ਅਤੇ ਜੈਮਲ ਪੱਡਾ ਵੀ ਪਹੁੰਚੇ ਹੋਏ ਸਨ। ਸੰਤ ਰਾਮ ਉਦਾਸੀ ਨੇ ਤਾਂ ਭੈਣ ਦੇ ਆਨੰਦ ਕਾਰਜ ਮੌਕੇ 'ਸਿੱਖਿਆ' ਵਜੋਂ ਆਪਣਾ ਪ੍ਰਸਿੱਧ ਗੀਤ "ਹੱਸ ਹੱਸ ਤੋਰ ਦੇ ਤੂੰ ਡੋਲੀ ਮੇਰੀ ਬਾਬਲਾ ਵੇ ਕਿਹੜੀ ਗੱਲੋਂ ਰਿਹਾ ਏ ਤੂੰ ਝੂਰ, ਧਰਤੀ ਤਿਹਾਈ ਜਿਉਂ ਪਸੀਨਾ ਮੰਗੇ ਕਾਮਿਆਂ ਦਾ ਮਾਂਗ ਮੇਰੀ ਮੰਗਦੀ ਸੰਧੂਰ" ਗਾ ਕੇ ਉੱਥੇ ਧੰਨ ਧੰਨ ਕਰਵਾ ਛੱਡੀ ਸੀ ਪਰ ਮੈਂ ਜੋ ਗੱਲ ਤੁਹਾਨੂੰ ਸੁਣਾਉਣਾ ਚਾਹੁੰਦਾ ਹਾਂ, ਉਹ ਇਸ ਤੋਂ ਪਹਿਲਾਂ ਦੀ ਹੈ। ਅਸੀਂ ਉਦੋਂ ਦੇ ਹਿਸਾਬ ਮੁਤਾਬਿਕ ਵਿਆਹ ਤੋਂ ਪਹਿਲੀ ਸ਼ਾਮ ਹੀ ਕਲਾਲਵਾਲੇ ਜਸਵਿੰਦਰ ਦੇ ਘਰ ਪਹੁੰਚ ਗਏ ਸਾਂ। ਸਵੇਰੇ ਵੱਡੇ ਤੜਕੇ ਉੱਠ ਕੇ ਨੇੜ੍ਹੇ ਨੇੜ੍ਹੇ ਹੀ ਉਦਾਸੀ ਤੇ ਪੱਡੇ ਸਣੇ ਅਸੀਂ ਚਾਰ ਪੰਜ ਜਣੇ ਜੰਗਲ ਪਾਣੀ ਲਈ ਬਾਹਰ ਖੇਤਾਂ ਵੱਲ ਨਿਕਲ ਗਏ। ਛੱਪੜ 'ਤੇ ਹੱਥ ਧੋਣ ਤੋਂ ਬਾਦ ਜਦ ਮੁੜ ਇੱਕਠੇ ਹੋਏ, ਤਾਂ ਕੁਝ ਚਾਨਣ ਹੋ ਚੁੱਕਾ ਸੀ। ਅਸੀਂ ਵੇਖਿਆ ਕਿ ਮਾਲਵੇ ਦੇ ਉਸ ਵਕਤ ਦੇ ਆਮ

ਪਿੰਡਾਂ ਵਾਂਗ ਕਲਾਲਵਾਲੇ ਦੇ ਉਸ ਛੱਪੜ ਦੇ ਨੇੜੇ ਡੰਗਰਾਂ ਦੇ ਖੜਨ ਅਤੇ ਪਿੜਾਂ ਲਈ ਇੱਕ ਬਹੁਤ ਲੰਬੀ ਚੌੜੀ ਮੈਦਾਨਨੁਮਾ ਖੁੱਲ੍ਹੀ ਜ਼ਮੀਨ ਪਈ ਸੀ। ਉਸ ਦੇ ਇੱਕ ਪਾਸੇ ਦੂਰ ਜਾ ਕੇ ਇੱਕ ਵੱਡਾ ਟਿੱਬਾ ਜਾਂ ਥੇਹ ਵਰਗਾ ਉੱਚਾ ਜਿਹਾ ਕੁਝ ਸੀ। ਇਹ ਵੇਖ ਕੇ ਮਸਤੀ 'ਚ ਆਇਆ ਉਦਾਸੀ ਪਹਿਲਾਂ ਤਾਂ ਆਪਣੇ ਮਜ਼ਾਕੀਆਂ ਸੁਭਾਅ ਮੁਤਾਬਿਕ ਆਪਣੇ ਦੁਆਬੀਏ ਕਾਮਰੇਡ ਪੱਡੇ ਨੂੰ ਛੇੜਨ ਲੱਗਾ "ਜੈਮਲਾ, ਦੇਖ ਇਹ ਨੇ ਮਾਲਵੇ ਦੇ ਖੁੱਲ੍ਹੇ ਡੁੱਲੇ ਪਿੰਡ! ਦੁਆਬੇ ਦੇ ਪਿੰਡ ਵੀ ਕੋਈ ਪਿੰਡ ਨੇ। ਬੰਦਾ ਜੰਗਲ ਪਾਣੀ ਲਈ ਜੇ ਗਲਤੀ ਨਾਲ ਚਾਰ ਕਰਮਾਂ ਅਗਾਂਹ ਲੰਘ ਜਾਵੇ ਤਾਂ ਅਗਲਾ ਪਿੰਡ ਆ ਜਾਦੈਂ। ਕਿਧਰੇ ਭੋਰਾ ਖੁੱਲ੍ਹੀ ਜਗ੍ਹਾ ਨਹੀਂ ਦਿਸਦੀ। ਘਰਾਂ ਦੀਆਂ ਕੰਧਾਂ ਤੱਕ ਤੁਸੀਂ ਝੋਨਾ ਲਾ ਛੱਡਦੈ ਓ! ਬਈ ਪਿੰਡ ਤਾਂ ਦੇਖ ਸਾਡੇ ਨੇ। ਜਿੰਨੀ ਥਾਂ 'ਚ ਥੋਡਾ ਪੂਰਾ ਪਿੰਡ ਵਸਿਆ ਹੁੰਦੈ, ਉਨ੍ਹੀ ਥਾਂ ਤਾਂ ਸਾਡੇ ਪਿੰਡਾਂ ਦੁਆਲੇ ਜੁਆਕਾਂ ਦੇ ਖਿੱਦੋ ਖੂੰਡੀ ਖੇਡਣ ਲਈ ਖਾਲੀ ਛੱਡੀ ਪਈ ਐਂ! ਕਿਉਂ ਮੰਨਦੈਂ?" ਅੱਗੋਂ ਜੈਮਲ ਪੱਡਾ ਬੁੱਲ੍ਹਾਂ 'ਚ ਮਿਨਾ ਮਿਨਾਂ ਮੁਸਕਰਾਉਂਦਾ ਕਹਿਣ ਲੱਗਾ "ਮੰਨਦਾ ਉਦਾਸੀ ਜੀ, ਪੂਰੀ ਤਰ੍ਹਾਂ ਮੰਨਦਾ! ਨਾਲੇ ਜੇ ਤੁਸੀਂ ਮਨਾਉਣ 'ਤੇ ਹੀ ਆ ਜਾਓ, ਤਾਂ ਭਲਾ ਅਸੀਂ ਅੜ ਵੀ ਕਿਵੇਂ ਸਕਦੇ ਹਾਂ!" ਖੁਸ਼ ਹੋਇਆ ਉਦਾਸੀ ਕਹਿਣ ਲੱਗਾ "ਲੈ ਬਈ ਲਗਦੇ ਹੱਥ ਮੈਂ ਥੋਨੂੰ ਇੱਕ ਗੱਲ ਦੱਸਣ ਲੱਗਾ ਜੋ ਮੇਰੇ ਮਨ ਦੀ ਵੱਡੀ ਇੱਛਾ ਹੈ।" ਅਸੀਂ ਕੰਨ ਚੁੱਕ ਲਏ ਕਿ ਸੁਬਹਾ ਸਵੇਰੇ ਉਸ ਦੇ ਮਨ ਵਿੱਚ ਐਸੀ ਕਿਹੜੀ ਇੱਛਾ ਜਾਗ ਪਈ ਹੈ। ਉਹ ਗੰਭੀਰਤਾ ਨਾਲ ਕਹਿਣ ਲੱਗਿਆ- "ਕਾਮਰੇਡੋ! ਮੇਰੀ ਇੱਛਿਆ ਇਹ ਹੈ ਕਿ ਐਸ ਮੈਦਾਨ ਵਰਗੀ ਖੁੱਲ੍ਹੀ ਥਾਂ 'ਚ ਕਿਤੇ ਆਪਣੀ ਪਾਰਟੀ ਦੀ ਹੋਵੇ ਸੂਬਾ ਪੱਧਰ ਦੀ ਖੁੱਲ੍ਹੀ ਕਾਨਫਰੰਸ। ਔਹ ਸਾਹਮਣੇ ਟਿੱਬੇ ਉੱਤੇ ਲੱਗੀ ਹੋਵੇ ਸਟੇਜ ਤੇ ਉੱਥੋਂ ਲੈ ਕੇ ਆਹ ਛੱਪੜ ਤੱਕ ਸਾਰਾ ਪੰਡਾਲ ਹੋਵੇ ਜਨਤਾ ਨਾਲ ਨੱਕੋ ਨੱਕ ਭਰਿਆ। ਮੈਂ ਇੱਥੇ ਗਾਵਾਂ ਬਿਨਾਂ ਲਾਊਡ ਸਪੀਕਰ ਤੋਂ। ਮੇਰਾ ਦਾਅਵਾ ਹੈ ਕਿ ਇੱਕ ਵਾਰੀ ਤਾਂ ਐਥੇ ਛੱਪੜ ਤੱਕ ਖੜ੍ਹੇ ਬੈਠੇ ਅਖੀਰਲੇ ਬੰਦਿਆਂ ਨੂੰ ਸੁਣਾਦੂੰ। ਫੇਰ ਭਾਵੇਂ ਮੇਰੀ ਛਾਤੀ ਪਾਟ ਜਾਵੇ ਅਤੇ ਮੈਂ ਮਰ ਹੀ ਕਿਉਂ ਨਾ ਜਾਮਾ। ਮੈਨੂੰ ਮਰਨ ਦਾ ਭੋਰਾ ਭਰ ਵੀ ਦੁੱਖ ਨੀ ਹੋਣਾ!!" ਉਦਾਸੀ ਦੇ ਮਨ ਵਿਚਲੀ ਇਹ "ਅੰਤਮ ਇੱਛਾ" ਸੁਣਕੇ ਮੈਂ ਕਦੇ ਉਸ ਦੇ ਮੂੰਹ ਵੱਲ ਅਤੇ ਕਦੇ ਉਸ ਸਾਰੇ ਮੈਦਾਨ ਵੱਲ ਜਿਧਰ ਉਹ ਹੱਥ ਨਾਲ ਇਸ਼ਾਰਾ ਕਰ ਰਿਹਾ ਸੀ ਅਤੇ ਜੋ 40-50 ਹਜ਼ਾਰ ਬੰਦਿਆਂ ਦੇ ਇੱਕਠ ਜੋਗੀ ਸਮਰਥਾ ਰੱਖਦਾ ਸੀ, ਹੈਰਾਨੀ ਨਾਲ ਵੇਖ ਰਿਹਾ ਸਾਂ।

ਦੁੱਖ ਦੀ ਗੱਲ ਇਹ ਹੈ ਕਿ ਉਦਾਸੀ ਦੇ ਜਿਉਂਦੇ ਜੀਅ ਉਸ ਦੀ ਇਹ ਨਿਰਸੁਆਰਥ ਇਨਕਲਾਬੀ ਇੱਛਾ ਪੂਰੀ ਨਾ ਹੋ ਸਕੀ। ਹਾਲਾਂ ਕਿ 1986 ਵਿੱਚ ਅਚਾਨਕ ਤੇ ਬੇਵਕਤ ਵਿਛੜ ਜਾਣ ਦੇ ਮਹਿਜ਼ ਚਾਰ ਸਾਲ ਬਾਦ 1990 ਵਿੱਚ ਬੋਟ ਕਲੱਬ ਦਿੱਲੀ ਵਿਖੇ ਅਤੇ 1992 ਵਿੱਚ ਪਰੇਡ ਮੈਦਾਨ ਕਲਕੱਤਾ ਵਿਖੇ ਸੀ. ਪੀ. ਆਈ. (ਐਮ. ਐਲ.) ਵਲੋਂ ਉਦਾਸੀ ਦੀ ਇਸ ਇੱਛਾ ਨਾਲੋਂ ਕਈ ਗੁਣਾਂ ਵੱਡੀਆਂ ਜਨਤਕ ਰੈਲੀਆਂ ਕੀਤੀਆਂ ਅਤੇ ਹੁਣ ਬੀਤੇ ਸਮੇਂ ਵਿੱਚ ਪੰਜਾਬ ਵਿੱਚ ਵੀ ਮਜ਼ਦੂਰ, ਕਿਸਾਨ ਜੱਥੇਬੰਦੀਆਂ ਦੇ ਸਾਂਝੇ ਮੰਚਾਂ ਵੱਲੋਂ ਉਦਾਸੀ ਵੱਲੋਂ ਕੀਤੀ ਮੰਗ ਜਿੱਡੀਆਂ ਇਨਕਲਾਬੀ ਰੈਲੀਆਂ ਕੀਤੀਆਂ ਜਾ ਚੁੱਕੀਆਂ ਹਨ ਤੇ ਕੀਤੀਆਂ ਜਾਣਗੀਆਂ ਪਰ ਅਫ਼ਸੋਸ ਕਿ ਹੁਣ ਸਾਡੇ ਕੋਲ ਉਹ ਸੰਤ ਰਾਮ ਉਦਾਸੀ ਮੌਜੂਦ ਨਹੀਂ ਹੈ, ਜੋ

ਆਪਣੀ ਜਾਨ ਦਾਅ 'ਤੇ ਲਾ ਕੇ ਬਿਨਾਂ ਲਾਊਡ ਸਪੀਕਰ ਤੋਂ ਅਖੀਰੀ ਸਰੋਤੇ ਤੱਕ ਆਪਣੀ ਆਵਾਜ਼ ਪਹੁੰਚਾ ਸਕਣ ਦੀ ਕੁਬਤ ਅਤੇ ਤਮੰਨਾ ਰੱਖਦਾ ਹੋਵੇ।

ਪਹੁੰਚੇ ਹੋਏ ਮਹਾਂ ਪੁਰਸ਼ਾਂ ਵਾਂਗ ਸੰਤ ਰਾਮ ਉਦਾਸੀ ਨੇ ਆਪਣੇ ਇੱਕ ਸ਼ੇਅਰ ਵਿੱਚ ਭਵਿੱਖਬਾਣੀ ਕੀਤੀ ਸੀ "ਮੈਂ ਨਹੀਂ ਹੋਵਾਂਗਾ ਇਸ ਦਾ ਗ਼ਮ ਨਹੀਂ, ਗੀਤ ਤਾਂ ਲੋਕਾਂ 'ਚ ਵਸਦੇ ਰਹਿਣਗੇ।" ਬੀਤੀ ਚੁਥਾਈ ਸਦੀ ਗਵਾਹ ਹੈ ਕਿ ਇਹ ਭਵਿੱਖਬਾਣੀ ਪੂਰੀ ਤਰ੍ਹਾਂ ਸੱਚ ਹੈ ਅਤੇ ਸੱਚ ਰਹੇਗੀ!

# ਸੱਚ ਦਾ ਚਾਨਣ

-ਬਿੱਕਰ ਸਿੰਘ ਕੰਮੇਆਣਾ*

ਸੰਤ ਰਾਮ ਉਦਾਸੀ ਦਾ ਨਾਂ ਲੈਣ ਜਾਂ ਸੁਣਨ ਤੇ ਸਧਾਰਨ ਵਿਅਕਤੀ ਇਹ ਹੀ ਸੋਚੇਗਾ ਕਿ ਇਹ ਕੋਈ ਉਦਾਸੀ ਸੰਪਰਦਾ ਦਾ ਰਾਮ ਨਾਂ ਦਾ ਕੋਈ ਸੰਤ ਹੋਵੇਗਾ। ਉਸਦੇ ਜਿਉਂਦੇ ਜੀਅ ਇੱਕ ਵਾਰ, ਇੱਕ ਅਖਬਾਰ ਵਿੱਚ ਛਪਿਆ ਸੀ ਕਿ ਸੰਤ ਰਾਮ ਜੀ ਉਦਾਸੀ ਸੁਰਗਾਪੁਰੀ ਜਾ ਬਿਰਾਜੇ ਹਨ। ਪੜ੍ਹ, ਸੁਣ ਕੇ ਉਦਾਸੀ ਦੇ ਜਾਣਕਾਰ ਤੇ ਮਿੱਤਰ ਭਾਈਚਾਰੇ ਵਿੱਚ ਸੋਗ ਤੇ ਉਦਾਸੀ ਛਾ ਗਈ ਸੀ ਪਰ ਬਾਦ ਵਿੱਚ ਪਤਾ ਚੱਲਿਆ ਕਿ ਇਹ ਇਨਕਲਾਬੀ ਕਵੀ ਸੰਤ ਰਾਮ ਉਦਾਸੀ ਨਹੀਂ, ਇਹ ਤਾਂ ਕਿਸੇ ਰਾਮ ਜੀ ਨਾਂ ਦੇ ਉਦਾਸੀ ਸੰਤ ਦਾ ਜੀਵਣ ਸਫਰ ਪੂਰਾ ਹੋਇਆ ਹੈ। ਕੰਮੀਆਂ ਦੇ ਵਿਹੜੇ ਦੇ ਇਸ ਸੂਰਜ ਦਾ ਕਿਰਤੀਆਂ, ਕਿਸਾਨਾਂ ਤੇ ਹੋਰ ਮਿਹਨਤਕਸ਼ ਲੋਕਾਂ ਵਿੱਚ ਲੋਹੜੇ ਦਾ ਹਾਂ ਪੱਖੀ ਪ੍ਰਭਾਵ ਸੀ ਤੇ ਨੌਜੁਆਨ ਤਬਕਾ ਤਾਂ ਇਸ ਸ਼ਖਸ ਨੂੰ ਉਸ ਸਮੇਂ ਕਿਸੇ ਲੋਕ ਨਾਇਕ ਵਾਂਗ ਸਤਿਕਾਰ ਦਿੰਦਾ ਸੀ। ਪੰਜਗਰਾਂਈ ਕਲਾਂ ਦੇ ਇੱਕ ਹਲਵਾਈਆਂ ਦੇ ਮਲਕੀਤ ਨਾਂ ਦੇ ਮੁੰਡੇ ਨੇ ਆਪਣਾ ਨਾਂ ਹੀ ਉਦਾਸੀ ਰੱਖ ਲਿਆ ਸੀ ਤੇ ਅਗਾਂਹਵਧੂ ਸਫਾਂ ਵਿੱਚ ਉਹ ਛੋਟਾ ਉਦਾਸੀ ਕਰਕੇ ਜਾਣਿਆਂ ਜਾਂਦਾ ਹੈ। ਵਿਛੜ ਚੁੱਕਿਆ ਸ਼ਹੀਦ ਸਾਥੀ ਜੈਮਲ ਪੱਡਾ, ਗਜ਼ਲਕਾਰ ਜਸਵਿੰਦਰ ਤੇ ਜਗਰੂਪ ਝਨੀਰ ਉਹਨਾਂ ਵਿੱਚੋਂ ਪ੍ਰਮੁੱਖ ਹਨ, ਜਿਹਨਾਂ ਨੇ ਉਦਾਸੀ ਵਾਂਗ ਹੀ ਲਿਖਕੇ ਲੋਕ ਪੱਖੀ ਸਟੇਜਾਂ ਤੇ ਗਾਉਣਾ ਸ਼ੁਰੂ ਕਰ ਦਿੱਤਾ। ਅੱਜ ਤੱਕ ਵੀ ਕਈ ਆਗੂ ਆਪਣਾ ਭਾਸ਼ਣ ਪ੍ਰਭਾਵਸ਼ਾਲੀ ਬਣਾਉਣ ਲਈ ਉਦਾਸੀ ਦੇ ਗੀਤਾਂ ਦਾ ਸਹਾਰਾ ਲੈ ਰਹੇ ਹਨ। ਜੋ ਉਸ ਦੇ ਲੋਕ ਕਵੀ ਹੋਣ ਦੇ ਰੁਤਬੇ ਦਾ ਵੱਡਾ ਸਬੂਤ ਹੈ। ਮਤਲਬ ਤੋਂ ਬਿਨਾਂ ਕੋਈ ਪਿੰਡੇ ਤੇ ਚੂੰਡੀ ਨਹੀਂ ਵਢਾਉਂਦਾ ਤੇ ਜੋ ਦੂਜਿਆਂ ਲਈ, ਖਾਸ ਕਰਕੇ ਮਨੁੱਖਤਾ ਦੇ ਭਲੇ ਲਈ ਲੋਕ ਸਫਾਂ ਵਿੱਚ ਵਿਚਰਦਿਆਂ ਆਪਣਾ ਸਭ ਕੁੱਝ ਨਿਛਾਵਰ ਕਰ ਜਾਂਦਾ ਹੈ, ਲੋਕ ਇਤਿਹਾਸ ਦੇ ਸੂਹੇ ਪੰਨਿਆਂ ਤੇ ਸਦਾ ਲਈ ਅੰਕਿਤ ਹੋ ਜਾਂਦਾ ਹੈ। ਇਨਕਲਾਬੀ ਵਿਚਾਰਧਾਰਾ ਨਾਲ ਲੈਸ ਹੋ ਕੇ, ਕਿਰਤੀਆਂ, ਕਿਸਾਨਾਂ ਤੇ ਮਿਹਨਤਕਸ਼ ਜਮਾਤ ਲਈ ਜੋ ਸਾਹਿਤ ਸਿਰਜਣਾ ਉਦਾਸੀ ਨੇ ਕੀਤੀ ਹੈ। ਉਹ ਇਨਕਲਾਬੀ ਲੋਕ ਧਾਰਾ 'ਚੋਂ ਕਦੇ ਵੀ ਅਲੋਪ ਨਹੀਂ ਹੋਵੇਗੀ।

ਕਿਰਤੀਆਂ ਦੀਆਂ ਕੁੱਲੀਆਂ, ਢਾਰਿਆਂ ਦੇ ਇਸ ਸੂਰਜ ਨੂੰ ਸੱਚ ਦਾ ਚਾਨਣ ਵੰਡਣ ਦਾ ਬਹੁਤ ਵੱਡਾ ਮੁੱਲ ਤਾਰਨਾ ਪਿਆ ਹੈ। ਕਿੱਤੇ ਵਜੋਂ ਉਹ ਅਧਿਆਪਕ ਸੀ। ਅਨੇਕਾਂ ਬਦਲੀਆਂ ਤੇ ਕਈ ਵਾਰ ਸਸਪੈਂਡ ਹੋਣ ਤੋਂ ਇਲਾਵਾ, ਥਾਣਿਆਂ, ਜੇਲ੍ਹਾਂ ਦੇ ਅੱਤਿਆਚਾਰ ਤੇ ਇਨਟੈਰੋਗੇਸ਼ਨ ਸੈਂਟਰ ਨਾਂ ਦੇ ਹਕੂਮਤੀ ਬੁੱਚੜ ਖਾਨਿਆਂ ਦੇ ਜ਼ੁਲਮੋਂ ਸਿਤਮ ਆਪਣੇ ਪਿੰਡੇ ਤੇ ਸਹਾਰਨੇ ਪਏ। ਬਹੁਤ ਸਾਰੇ ਸਾਥੀਆਂ ਦੇ ਸ਼ਹੀਦ ਹੋਣ ਤੋਂ ਬਾਦ ਉਹਨਾਂ ਦੀ ਸੂਚੀ 'ਚੋਂ ਬਾਹਰ ਰਹਿਣ ਤੇ ਲਿਖਿਆ।

"ਅਸੀਂ ਸੜਕਾਂ ਤੇ ਡਾਂਗਾਂ ਦੀ ਅੱਗ ਸੇਕੀ,
ਐਪਰ ਹੱਕਾਂ ਨੂੰ ਠੰਡ ਲੁਆਈ ਤਾਂ ਨਹੀਂ,

---

*ਸਾਬਕਾ ਜਨਰਲ ਸਕੱਤਰ ਪੰਜਾਬ ਸਟੂਡੈਂਟ ਯੂਨੀਅਨ ਪੰਜਾਬ

ਸਾਡਾ ਕਾਤਿਲ ਹੀ ਕੱਚਾ ਨਿਸ਼ਾਨਚੀ ਸੀ,
ਅਸੀਂ ਗੋਲੀ ਤੋਂ ਕੰਡ ਭੁਆਈ ਤਾਂ ਨਹੀਂ।"

1970 ਤੋਂ 1980 ਤੱਕ ਦਾ ਦਹਾਕਾ ਤੇ ਖਾਸ ਕਰਕੇ 1972 ਦੇ ਮੋਗਾ ਘੋਲ ਤੋਂ ਲੈ ਕੇ ਐਮਰਜੈਂਸੀ ਤੇ ਉਸ ਤੋਂ ਤਿੰਨ-ਚਾਰ ਸਾਲ ਬਾਅਦ ਦਾ ਸਮਾਂ ਇਨਕਲਾਬੀ ਲੋਕ ਲਹਿਰ ਦੀ ਪੂਰੀ ਚੜ੍ਹਤ ਦਾ ਸਮਾਂ ਹੈ। ਮੈਂ ਖੁਦ ਵੀ ਪੰਜਾਬ ਸਟੂਡੈਂਟਸ ਯੂਨੀਅਨ ਦੇ ਸ਼ਾਨਾਮੱਤੇ ਸੁਰਖ ਸੰਘਰਸ਼ ਨਾਲ ਇਸ ਦੌਰ ਵਿੱਚ ਹੀ ਜੁੜਿਆ ਰਿਹਾ ਹਾਂ। ਸੋ ਇਸ ਸਮੇਂ ਪਿੰਡਾਂ, ਸ਼ਹਿਰਾਂ ਜਾਂ ਕਾਲਜਾਂ ਵਿੱਚ ਹੋਏ ਬਹੁਗਿਣਤੀ ਇਨਕਲਾਬੀ ਸੱਭਿਆਚਾਰਕ ਪ੍ਰੋਗਰਾਮਾਂ ਵਿੱਚ ਉਦਾਸੀ ਤੇ ਹੋਰਨਾਂ ਨਾਲ ਮੈਂ ਵੀ ਹਾਜ਼ਿਰ ਹੁੰਦਾ ਰਿਹਾ ਹਾਂ। ਇਸ ਲਈ ਮੈਨੂੰ ਉਦਾਸੀ ਨਾਲ ਵਿਚਾਰ ਸਾਂਝੇ ਕਰਨ ਦੇ ਅਨੇਕਾਂ ਮੌਕੇ ਮਿਲੇ। ਉਹ ਮਜ਼ਦੂਰਾਂ, ਕਿਰਤੀਆਂ, ਕਿਸਾਨਾਂ ਤੇ ਜਾਂ ਇੰਝ ਕਹਿ ਲਵੋ ਕਿ ਸਮੁੱਚੀ ਮਿਹਨਤਕਸ਼ ਜਮਾਤ ਦੇ ਹੱਕਾਂ ਪ੍ਰਤੀ ਪੂਰੀ ਤਰ੍ਹਾਂ ਚੇਤਨ ਤੇ ਸੰਘਰਸਸ਼ੀਲ ਕਵੀ ਸੀ। ਉਹ ਦਲਿਤਾਂ ਦੇ ਵਿਹੜੇ 'ਚ ਜੰਮਿਆ ਤੇ ਉਸ ਨੇ ਦਲਿਤਾਂ ਦੀਆਂ ਸਮੱਸਿਆਵਾਂ ਨੂੰ ਆਪਣੇ ਜਿਸਮ ਤੇ ਹੰਡਾਇਆ। ਉਹ ਇਤਿਹਾਸ, ਮਿਥਿਹਾਸ ਤੇ ਵਰਤਮਾਨ 'ਚੋਂ ਉਦਾਹਰਨਾਂ, ਮੁਹਾਵਰੇ ਤੇ ਬਿੰਬ ਆਦਿ ਵਰਤਦਿਆਂ ਬਹੁਤ ਹੀ ਸਰਲ ਭਾਸ਼ਾ ਵਿੱਚ ਆਪਣਾ ਸਾਹਿਤ ਇਸ ਤਰ੍ਹਾਂ ਰਚਦਾ ਸੀ ਕਿ ਲੋਕ ਇਕੱਠਾਂ ਵਿੱਚ ਸੁਨਣ ਵਾਲੇ ਸਾਹ ਰੋਕ-ਰੋਕ ਕੇ ਸੁਣਦੇ ਸਨ। ਕਿਉਂਕਿ ਜੋ ਉਸਦੇ ਬੁੱਲ੍ਹਾਂ ਤੇ ਹੁੰਦਾ ਸੀ। ਉਸਦੀ ਸੋਚ ਤੇ ਅਮਲ ਵੀ ਉਸੇ ਰਾਹ ਦੇ ਹੀ ਰਾਹੀ ਹੁੰਦੇ ਸਨ। ਉਹ ਉਹਨਾਂ 'ਚੋਂ ਨਹੀਂ ਹੈ ਜੋ ਏਅਰ ਕੰਡੀਸ਼ਨਡ ਕਮਰਿਆਂ ਵਿੱਚ ਮਖਮਲੀ ਗੱਦਿਆਂ ਤੇ ਬੈਠਕੇ ਮਜ਼ਦੂਰ ਦੇ ਮੁੜ੍ਹਕੇ ਦੀ ਕਮਾਈ ਦੇ ਹੱਕਾਂ ਦੀ ਗੱਲ ਕਰਦੇ ਹਨ। ਉਦਾਸੀ ਦਾ ਇੱਕ ਗੀਤ ਹੈ।

"ਮੇਰੀ ਮੌਤ ਤੇ ਨਾ ਰੋਇਓ
ਮੇਰੀ ਸੋਚ ਨੂੰ ਬਚਾਇਓ"

ਸੋ ਉਸ ਦੀ ਮੌਤ ਤੇ ਰੋਣ ਦੀ ਲੋੜ ਨਹੀਂ ਸਗੋਂ ਮਿਹਨਤਕਸ਼, ਕਿਸਾਨ, ਮਜ਼ਦੂਰ ਪੱਖੀ ਉਦਾਸੀ ਦੀ ਇਨਕਲਾਬੀ ਸੋਚ ਨੂੰ ਗੰਧਲਾ ਹੋਣ ਤੋਂ ਬਚਾਉਣ ਦੀ ਲੋੜ ਸੀ।

# ਯਾਰਾਂ ਦਾ ਯਾਰ

-ਸੁਰਜੀਤ ਸਿੰਘ ਦਿਹੜ*

ਮੈਂ ਅਤੇ ਸੰਤ ਰਾਮ ਉਦਾਸੀ ਪਹਿਲੀ ਵਾਰ 1958 ਜਾਂ 59 ਵਿੱਚ ਸਤਿਗੁਰੂ ਰਵਿਦਾਸ ਜੀ ਦੇ ਜਨਮ ਦਿਨ ’ਤੇ ਬਰਨਾਲਾ ਵਿਖੇ ਨਗਰ ਕੀਰਤਨ ਵਿੱਚ ਕਵਿਤਾਵਾਂ ਪੜ੍ਹਦੇ ਇਕੱਠੇ ਹੋਏ ਸਾਂ। ਉਹਨਾਂ ਦਿਨਾਂ ਵਿੱਚ ਅਸੀਂ ਦੋਵੇਂ ਹੀ ਵਿਦਿਆਰਥੀ ਸਾਂ। ਉਦਾਸੀ ਦਾ ਉਦੋਂ ਲਿਖਣ ਅਤੇ ਗਾਉਣਾ ਦਾ ਜ਼ਿਆਦਾ ਕੇਂਦਰ ਧਾਰਮਿਕ ਸੀ। ਫਿਰ ਅਸੀਂ ਆਮ ਮਿਲਦੇ ਰਹਿੰਦੇ। ਉਹਨਾਂ ਦੇ ਪਿੰਡ ਰਾਏਸਰ ਨੂੰ ਬਰਨਾਲਾ ਸ਼ਹਿਰ ਤੋਂ ਜਾਣ-ਆਉਣ ਲਈ ਮੇਰੇ ਪਿੰਡ ਵਿੱਚੋਂ ਦੀ ਹੀ ਰਸਤਾ ਸੀ। ਆਉਣ-ਜਾਣ ਸਮੇਂ ਆਮ ਤੌਰ ’ਤੇ ਉਹ ਮੇਰੇ ਘਰ ਆਉਂਦੇ ਰਹਿੰਦੇ। ਸਾਡੀ ਵੱਡੀ ਤੇ ਇੱਕ ਸਾਂਝ ਇਹ ਸੀ ਕਿ ਸਾਡੇ ਦੋਨੋਂ ਦੇ ਪਿਤਾ ਸਾਡੇ ਬਚਪਨ ਵਿੱਚ ਹੀ ਮਰ ਗਏ ਸਨ। ਅਸੀਂ ਦੋਨੋਂ ਹੀ ਮਜ਼ਦੂਰ ਵਿਧਵਾ ਮਾਵਾਂ ਦੇ ਪੁੱਤਰ ਸਾਂ। ਆਰਥਿਕ ਪੱਖੋਂ ਕਮਜ਼ੋਰ ਸਾਂ। ਮੈਂ ਤਾਂ ਪੰਜ ਰੁਪਏ ਮਹੀਨਾ ਪਿੰਡ ਦੇ ਪਟਵਾਰੀ ਦੇ ਪਸ਼ੂਆਂ ਲਈ ਸਵੇਰੇ-ਸ਼ਾਮ ਪੱਠੇ ਪਾਉਂਦਾ ਸਾਂ। ਉਦਾਸੀ ਹੋਰ ਦਿਹਾੜੀਆਂ ਕਰਕੇ ਪੜ੍ਹਦਾ ਸੀ।

ਦੂਜੀ ਸਾਂਝ ਇਹ ਵੀ ਸੀ ਕਿ ਉਦਾਸੀ ਦੀਆਂ ਤਿੰਨੇ ਭੈਣਾਂ ਪਿੰਡ ਰੰਗੀਆਂ ਵਿੱਚ ਅਤੇ ਮੇਰੀ ਇੱਕ ਭੈਣ ਪਿੰਡ ਫਰਵਾਹੀ ਵਿਆਹੀ ਹੋਈ ਸੀ। ਰੰਗੀਆਂ ਅਤੇ ਫਰਵਾਹੀ ਨੂੰ ਸੂਏ ਦਾ ਇੱਕੋ ਰਾਹ ਹੋਣ ਕਾਰਨ ਅਸੀਂ ਚਾਰਾਂ ਭੈਣਾਂ ਨੂੰ ਮਿਲਣ ਲਈ ਵੀ ਇਕੱਠੇ ਜਾਇਆ ਕਰਦੇ ਸਾਂ।

ਉਦਾਸੀ ਇਕੱਲਾ ਰਾਏਸਰ ਰਹਿੰਦਾ ਸੀ। ਉਸ ਦੇ ਭਰਾ ਅਤੇ ਮਾਂ ਸਿਰਸਾ ਕੋਲ ਨਾਮਧਾਰੀ ਲਹਿਰ ਦੇ ਪ੍ਰਭਾਵ ਕਾਰਨ ਉੱਧਰ ਰਹਿੰਦੇ ਸਨ। ਇਹਨਾਂ ਦਿਨਾਂ ਵਿੱਚ ਉਦਾਸੀ ਨੂੰ ਮਾਂ ਦਾ ਪਿਆਰ ਮੇਰੀ ਮਾਂ ਤੋਂ ਹੀ ਮਿਲਦਾ ਸੀ। ਮੇਰੀ ਮਾਂ ਦਾ ਅਸਲੀ ਨਾਂਅ ਤਾਂ ਸੰਤ ਕੌਰ ਸੀ, ਪ੍ਰੰਤੂ ਉਦਾਸੀ ਨੇ ਆਪਣੇ ਹੀ ਲਾਡ ਨਾਲ ਮੇਰੀ ਮਾਂ ਦਾ ਨਾਂਅ ‘ਸ਼ਿਵ ਦਿੱਤੀ’ ਰੱਖਿਆ ਹੋਇਆ ਸੀ। ਉਸ ਨੇ ਜਦ ਘਰ ਆਉਣਾ ਤਾਂ ਮੇਰੀ ਮਾਂ ਦੀ ਚੁੰਨੀ ਫੜ ਕੇ ਆਪਣੇ ਨੱਕ ਨਾਲ ਘਸਾ-ਘਸਾ ਕੇ ਕਹਿਣਾ ‘ਸ਼ਿਵ ਦਿੱਤੀ ਦੀ ਚੁੰਨੀ ਨੂੰ ਨਲੀਆਂ ਲਾ ਦਿੱਤੀਆਂ, ਹੁਣ ਚੁੰਨੀ ਸੁੱਟਣੀ ਪਊ। ਹੋ-ਹੋ ਨਲੀਆਂ’ ਮੇਰੀ ਮਾਂ ਜਦੋਂ ਉਸ ਨੂੰ ‘ਟੁੱਟੜੀ ਦਿਆ ਆਪਣੀ ਮਾਂ ਦੀ ਚੁੰਨੀ ਨਾਲ ਜਾ ਕੇ ਨਲੀਆਂ ਪੂੰਝ’ ਕਹਿੰਦੀ ਹੋਈ ਨੇ ਉਸ ਨੂੰ ਪਿਆਰ ਨਾਲ ਮੁੱਕੀ ਮਾਰਨ ਲੱਗਣਾ ਤਾਂ ਉਦਾਸੀ ਨੇ ਫਿਰ ਆਪਣੀ ਬਾਂਹ ਅੱਗੇ ਕਰ ਦੇਣੀ, ਜਿਸ ਕਾਰਨ ਬੁੱਢੀ ਮਾਂ ਦੇ ਹੱਥ ਉੱਤੇ ਫਿਰ ਸੱਟ ਵੱਜਣੀ। ਕਹਿਣ ਤੋਂ ਭਾਵ ਕਿ ਉਦਾਸੀ ਨੇ ਸੱਚ-ਮੁੱਚ ਮੇਰੀ ਮਾਂ ਨੂੰ ਆਪਣੀ ਮਾਂ ਸਮਝ ਲਿਆ ਸੀ ਤੇ ਮੇਰੀ ਮਾਂ ਨੇ ਉਦਾਸੀ ਨੂੰ ਆਪਣੇ ਪੁੱਤਾਂ ਵਾਂਗ ਹੀ ਪਿਆਰ ਦਿੱਤਾ।

ਜੇ. ਬੀ. ਟੀ ਦਾ ਕੋਰਸ ਕਰਨ ਜਾਣ ਸਮੇਂ ਦਾਖਲਾ ਭਰਨ ਲਈ ਮੇਰੇ ਕੋਲ ਇਕੱਠੇ ਪੰਜਾਹ ਰੁਪਏ ਨਹੀਂ ਸਨ। ਉਦਾਸੀ ਉਹਨਾਂ ਦਿਨਾਂ ਵਿੱਚ ਟੀਚਰ ਲੱਗ ਪਿਆ ਸੀ। ਮੀਂਹ ਜ਼ਿਆਦਾ ਪੈਣ ਕਾਰਨ ਉਹ ਰਾਏਸਰ ਹਰ ਰੋਜ਼ ਆਉਣ ਦੀ ਥਾਂ ਕਿਰਾਏ ’ਤੇ ਕਮਰਾ ਲੈ ਕੇ ਬੀਹਲੇ ਪਿੰਡ ਹੀ ਰਹਿਣ ਲੱਗ ਪਿਆ ਸੀ, ਮੈਂ ਹੋਰ ਥਾਵਾਂ ਤੋਂ

*ਉਦਾਸੀ ਦਾ ਅਧਿਆਪਕ ਸਾਥੀ ਅਤੇ ਦੋਸਤ

ਪੈਸੇ ਇਕੱਠੇ ਕਰਦਾ-ਕਰਦਾ ਉਦਾਸੀ ਕੋਲ ਪਹੁੰਚ ਗਿਆ। ਉਸ ਨੇ ਮੈਨੂੰ ਚਾਹ ਪਿਲਾਈ ਅਤੇ ਕਮਰੇ ਤੋਂ ਬਾਹਰ ਨਿਕਲ ਕੇ ਇੱਕ ਪੰਜ ਦਾ ਅਤੇ ਇੱਕ ਦੋ ਦਾ ਨੋਟ ਮੇਰੇ ਹੱਥ ਉੱਤੇ ਰੱਖ ਦਿੱਤੇ ਅਤੇ ਕਿਹਾ, 'ਸੁਰਜੀਤ ਮੇਰੇ ਕੋਲ ਤਾਂ ਇਹੋ ਸੱਤ ਰੁਪਏ ਹਨ, ਚੰਗਾ ਹੋਵੇ ਜੇ ਮੈਨੂੰ ਦੋ ਰੁਪਏ ਮੋੜ ਜਾਵੇ', ਨਾਲ ਹੀ ਬੜੀ ਫੁਰਤੀ ਨਾਲ ਆਪਣੀ ਗੁੱਟ ਘੜੀ ਲਾਹ ਕੇ ਮੇਰੇ ਹੱਥ ਉੱਤੇ ਰੱਖ ਕੇ ਗਹਿਣੇ ਰੱਖਣ ਲਈ ਕਿਹਾ। ਮੈਂ ਖੁਦ ਕਿਰਤ ਕਰਦਾ ਸਾਂ ਤਾਂ ਮੇਰੇ ਅੱਥਰੂ ਦੇਖ ਕੇ ਉਦਾਸੀ ਨੇ ਧੀਰਜ ਬੰਨ੍ਹਾਉਂਦੇ ਹੋਏ ਮੇਰੀ ਬਾਂਹ ਫੜ ਕੇ ਤੁਰ ਪਿਆ। ਮੈਂ ਸੋਚ ਰਿਹਾ ਸਾਂ ਕਿ ਮੈਨੂੰ ਕਿਸੇ ਕੋਲੋਂ ਪੈਸੇ ਉਧਾਰ ਲੈ ਕੇ ਦੇਵੇਗਾ। ਪ੍ਰੰਤੂ ਉਦਾਸੀ ਨੇ ਆਪਣਾ ਕਮਰਾ ਖੋਲ ਕੇ ਨਵੇਂ ਖਰੀਦੇ ਸਾਇਕਲ ਨੂੰ ਮੇਰੇ ਹੱਥ ਫੜ੍ਹਾ ਕੇ ਗਹਿਣੇ ਰੱਖ ਕੇ ਦਾਖ਼ਲਾ ਭਰਨ ਲਈ ਕਿਹਾ। ਮੈਂ ਉਦਾਸੀ ਤੋਂ ਪੰਜ ਰੁਪਏ ਲੈ ਕੇ ਦੋ ਰੁਪਏ ਵਾਪਸ ਕਰ ਦਿੱਤੇ। ਘੜੀ ਅਤੇ ਸਾਇਕਲ ਵੀ ਨਾ ਲਿਆਇਆ। ਪ੍ਰੰਤੂ ਅੱਜ ਤੱਕ ਮੈਂ ਉਦਾਸੀ ਵੱਲੋਂ ਆਪਣਾ ਆਪ ਮੇਰੇ ਲਈ ਲੁਟਾ ਦੇਣ ਤੇ ਪਿਆਰ ਨੂੰ ਨਾ ਭੁਲਾ ਸਕਿਆ ਹਾਂ ਅਤੇ ਨਾ ਹੀ ਆਖ਼ਰੀ ਦਮ ਤੱਕ ਭੁਲਾ ਸਕਾਂਗਾ। ਜਦ ਮੈਂ ਆਪ ਟੀਚਰ ਲੱਗ ਗਿਆ ਤਾਂ ਸਾਡਾ ਮੇਲ ਹੋਰ ਵਧ ਗਿਆ। ਉਹ ਗਿੱਦੜਬਾਹਾ ਵਿਖੇ ਗੁਰੂ ਰਵੀਦਾਸ ਜੀ ਦੇ ਜਨਮ ਦਿਨ 'ਤੇ ਕਵਿਤਾ ਪੜ੍ਹਨ ਗਿਆ। ਉੱਥੇ ਹੀ ਜਿਸ ਕੁੜੀ ਨੇ ਕਵਿਤਾ ਪੜ੍ਹੀ, ਉਸ ਦਾ ਹੀ ਮੈਨੂੰ ਉਦਾਸੀ ਜੀ ਨੇ ਹਰੀ ਸਿੰਘ ਸੰਘਰੀਆਂ ਮੰਡੀ ਨੂੰ ਕਹਿ ਕੇ ਰਿਸ਼ਤਾ ਕਰਵਾ ਦਿੱਤਾ। ਉਹ ਹੀ ਸੁਰਿੰਦਰ ਕੌਰ ਕੈਲੇ ਹੁਣ ਮੇਰੀ ਪਤਨੀ ਹੈ।

ਡੀ. ਐੱਸ. ਪੀ ਸਿਕੰਦਰ ਸਿੰਘ ਨੇ ਉਦਾਸੀ ਉੱਤੇ ਸਿਰਫ਼ ਲੋਕ ਕਵੀ ਹੋਣ ਕਾਰਨ ਹੀ ਅਣਮਨੁੱਖੀ ਤਸ਼ੱਦਦ ਕੀਤਾ। ਮੈਂ ਉਦੋਂ ਰਾਏਸਰ ਹੀ ਟੀਚਰ ਸਾਂ। ਉਦਾਸੀ ਨੂੰ ਛੁਡਵਾਉਣ ਲਈ ਜਿੰਨੀ ਕੁ ਹੋ ਸਕੀ, ਮੁਲਾਜ਼ਮ ਸਾਥੀਆਂ ਨਾਲ ਮਿਲ ਕੇ ਭੱਜ-ਨੱਠ ਵੀ ਕੀਤੀ। ਪੁਲਸ ਤਸ਼ੱਦਦ ਕਾਰਨ ਉਦਾਸੀ ਦੀ ਨਿਗ੍ਹਾ ਖਰਾਬ ਹੋ ਚੱਲੀ ਸੀ ਤਾਂ ਸ੍ਰੀ ਹਰਦੇਵ ਸਿੰਘ ਗਰੇਵਾਲ (ਸੱਜਰੀ ਪੈੜ) ਅਤੇ ਡਾ. ਸੁਖਵੰਤ ਸਿੰਘ ਨੇ ਕਲਕੱਤਾ ਵਿਖੇ ਸੰਸਾਰ ਦੇ ਪ੍ਰਸਿੱਧ ਦੋ ਡਾਕਟਰਾਂ ਤੋਂ ਲੱਗਭੱਗ ਡੇਢ ਮਹੀਨੇ ਉੱਥੇ ਰੱਖ ਕੇ ਉਸ ਦਾ ਇਲਾਜ ਕਰਵਾਇਆ।

ਬਹੁਤੇ ਕਵੀ ਦਰਬਾਰਾਂ ਵਿੱਚ ਉਦਾਸੀ ਜੀ ਮੈਨੂੰ ਨਾਲ ਲੈ ਕੇ ਜਾਂਦੇ ਸਨ। 13 ਅਗਸਤ 1972 ਦਾ ਮਹਿੰਦਰ ਸਿੰਘ ਸੰਧੂ ਅਤੇ ਕਵੀ ਅਵਤਾਰ ਪਾਸ਼ ਦੀ ਰਹਿਨੁਮਾਈ ਹੇਠ ਕੀਤਾ ਗਿਆ ਨਕੋਦਰ ਦੇ ਬਜ਼ਾਰਾਂ ਵਿੱਚ ਅਤੇ ਰਾਤ ਦਾ ਕਵੀ ਦਰਬਾਰ ਕਦੀ ਨਹੀਂ ਭੁੱਲੇਗਾ। ਮਾਨਸਾ ਵਿੱਚ 'ਮਾਰੇ ਗਏ ਪਿੰਡ ਦੀ ਖੈਰ ਸੁੱਖ ਦਾ ਸੁਨੇਹੜਾ ਲਿਆ' ਅਤੇ ਸ੍ਰ: ਭਗਤ ਸਿੰਘ ਦੀ ਮਾਂ ਨੂੰ ਪੰਜਾਬ ਮਾਤਾ ਦਾ ਖਿਤਾਬ ਨਾ ਲੈਣ ਬਾਰੇ ਗਾਈ 'ਸ਼ਿਕਵਾ' ਕਵਿਤਾ ਵੀ ਨਹੀਂ ਭੁੱਲੇਗੀ।

ਬੇਸ਼ੱਕ ਉਦਾਸੀ ਨੇ ਲਿਖਿਆ ਤੇ ਗਾਇਆ ਹੈ 'ਮੇਰੀ ਮੌਤ 'ਤੇ ਨਾ ਰੋਇਓ, ਮੇਰੀ ਸੋਚ ਨੂੰ ਬਚਾਇਓ' ਮੈਂ ਇਸ ਗੀਤ ਨੂੰ ਨਿਭਾਅ ਵੀ ਰਿਹਾ ਹਾਂ, ਪਰ ਉਸ ਨੂੰ ਯਾਦ ਕਰਕੇ ਇਹ ਗੀਤ ਬੁੱਲ੍ਹਾਂ 'ਤੇ ਆ ਜਾਂਦਾ ਹੈ :-

'ਮੋਏ ਯਾਰਾਂ ਦੇ ਜਿਉਂਦੇ ਯਾਰ ਜਿਹੜੇ, ਉਹ ਮੋਇਆਂ ਤੋਂ ਵੀ ਪਰ੍ਹੇ ਲੱਗਦੇ।
ਤੁਰੇ ਫਿਰਦੇ ਜਹਾਨ ਉੱਤੇ ਭਾਵੇਂ, ਉਹ ਵਿੱਚੇ ਵਿੱਚ ਮਰੇ ਲੱਗਦੇ।"

**(ਰੋਜ਼ਾਨਾ ਨਵਾਂ ਜ਼ਮਾਨਾ, 11 ਦਸੰਬਰ 2016 ਵਿਚਲੇ ਲੇਖ ਦਾ ਸੰਖੇਪ ਰੂਪ। ਧੰਨਵਾਦ ਸਹਿਤ)**

# ਮੇਰੇ ਪਾਪਾ

**-ਇਕਬਾਲ ਕੌਰ ਉਦਾਸੀ***

## ਮੇਰੇ ਬਚਪਨ ਦੀ ਇੱਕ ਯਾਦ

ਸਾਲ 1977 (1978–ਸੰਪਾਦਕ) ਦਾ ਮਹੀਨਾ ਮੇਰੇ ਯਾਦ ਨਹੀਂ। ਸ਼ਾਇਦ ਇਹੀ ਦਿਨ ਹੋਣ, ਕਿਉਂਕਿ ਨਾ ਜ਼ਿਆਦਾ ਗਰਮੀ ਤੇ ਨਾ ਹੀ ਸਰਦੀ। ਮੈਨੂੰ ਇੰਨਾ ਕੁ ਯਾਦ ਜ਼ਰੂਰ ਹੈ ਕਿ ਕਵੀ ਬਾਵਾ ਬਲਵੰਤ ਯਾਦਗਾਰੀ ਟਰੱਸਟ ਢੁੱਡੀਕੇ (ਮੋਗਾ) ਵਲੋਂ ਪਾਪਾ ਜੀ ਨੂੰ ਪਹਿਲਾਂ ਸਨਮਾਨ ਮਿਲਿਆ ਸੀ। ਉਸ ਤੋਂ ਬਾਅਦ ਹਰ ਸਟੇਜ, ਹਰ ਸਾਹਿਤਕ ਸਮਾਗਮ ਵਿੱਚ ਉਹਨਾਂ ਦੇ ਸਨਮਾਨ ਹੋਣ ਦੀ ਝੜੀ ਲੱਗ ਗਈ ਸੀ। ਇਹਨਾਂ ਹੀ ਸਨਮਾਨਾਂ ਦੀ ਲੜੀ ਤਹਿਤ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਵਿਖੇ (ਪੰਜਾਬੀ ਸਾਹਿਤ ਸਭਾ ਢੁੱਡੀਕੇ (ਮੋਗਾ) ਵੱਲੋਂ ਪਹਿਲਾ ਬਾਵਾ ਬਲਵੰਤ ਪੁਰਸਕਾਰ–1978 ਵਾਲਾ ਸਮਾਗਮ ਹੀ ਸੀ ਜਿਹੜਾ ਪੀ. ਏ. ਯੂ. ਲੁਧਿਆਣਾ ਵਿਖੇ ਕੀਤਾ ਗਿਆ ਸੀ। – ਸੰਪਾਦਕ) ਇੱਕ ਸਨਮਾਨ ਸਮਾਗਮ ਰੱਖਿਆ ਗਿਆ ਸੀ। ਮੈਂ ਉਦੋਂ ਛੇਵੀਂ ਜਮਾਤ ਦੀ ਵਿਦਿਆਰਥਣ ਸੀ। ਸਨਮਾਨ ਹੋਣ ਦੀ ਸੂਚਨਾ ਮਿਲਣ ਤੇ ਪਾਪਾ ਜੀ ਨੇ ਸਾਨੂੰ ਵੀ ਨਾਲ ਜਾਣ ਲਈ ਤਿਆਰ ਕਰ ਲਿਆ। ਜਾਣ ਲਈ ਜ਼ਰੂਰੀ ਸੀ ਕਿ ਨਵੇਂ ਕੱਪੜੇ ਖਰੀਦੇ ਜਾਣ, ਇਹ ਮੇਰੀ ਮਾਂ ਨੇ ਸੁਝਾਅ ਰੱਖਿਆ ਪਰ ਪਾਪਾ ਜੀ ਵਲੋਂ ਤੁਰੰਤ ਜਵਾਬ ਮਿਲਿਆ "ਕੱਪੜੇ ਹੈਗੇ ਤਾਂ ਹਨ।" ਸਾਡੇ ਕੋਲ ਇੱਕ ਸਕੂਲ ਵਰਦੀ ਅਤੇ ਦੂਜਾ ਘਰ ਪਾਉਣ ਵਾਲਾ ਸੂਟ ਸੀ। ਉਹ ਮੇਰੀ ਮਾਂ ਨੂੰ ਬੋਲੇ, "ਤੇਰੇ ਕੋਲ ਕੱਪੜੇ ਤਾਂ ਹਨ, ਜਿਹੜੇ ਕਲਕੱਤੇ ਵਾਲਿਆਂ ਨੇ ਭੇਜੇ ਸੀ।" (ਨੋਟ – ਕਲਕੱਤੇ ਹਰ ਸਾਲ ਇੱਕ ਸਾਹਿਤਕ ਸਮਾਗਮ ਹੁੰਦਾ ਸੀ, ਜਿੱਥੇ ਪਾਪਾ ਜੀ ਨੂੰ ਬੁਲਾਇਆ ਜਾਂਦਾ ਸੀ। ਉੱਥੇ ਰਹਿਣ ਵਾਲੇ ਹਰਦੇਵ ਅੰਕਲ ਪਾਪਾ ਜੀ ਸਾਨੂੰ ਅਤੇ ਮੇਰੀ ਮਾਂ ਨੂੰ ਕੱਪੜੇ ਤੇ ਕਾਨਪੁਰ ਦੀਆਂ ਬਣੀਆਂ ਚਮੜੇ ਦੀਆਂ ਚੱਪਲਾਂ ਭੇਜ ਦਿੰਦੇ ਸਨ।) ਸਾਨੂੰ ਉਹਨਾਂ ਕਿਹਾ ਕਿ ਆਪਣੀਆਂ ਵਰਦੀਆਂ ਧੋ ਲਵੋ। ਕੱਪੜੇ ਸਾਫ਼ ਹੋਣੇ ਜ਼ਰੂਰੀ ਹਨ ਤੇ ਤੁਸੀਂ ਉਹੀ ਪਾ ਕੇ ਮੇਰੇ ਨਾਲ ਚੱਲਣਾ ਹੈ ਕਿਉਂਕਿ ਘਰ ਵਾਲੇ ਕੱਪੜੇ ਜ਼ਿਆਦਾ ਘਸੇ, ਪੁਰਾਣੇ ਸਨ। ਸੋ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਜਾਣ ਦੀ ਤਿਆਰੀ ਹੋ ਗਈ। ਅਸੀਂ ਉੱਥੇ ਪਹੁੰਚਣ ਤੇ ਪਹਿਲੀ ਵਾਰ ਵੇਖਿਆ ਕਿ ਪੱਖੇ ਕੰਧਾਂ ਵਿੱਚ ਲੱਗੇ ਹੋਏ ਹਨ। ਏਅਰ ਕੰਡੀਸ਼ਨ ਹਾਲ ਸੀ। ਮਿਲਣ ਵਾਲੇ ਲੋਕਾਂ ਦਾ ਹੜ੍ਹ ਆਇਆ ਹੋਇਆ ਸੀ। ਉਹ ਹਰ ਕਿਸੇ ਨੂੰ ਸਾਡੇ ਬਾਰੇ ਅਤੇ ਮਿਲਣ ਵਾਲੇ ਬਾਰੇ ਸਾਨੂੰ ਦੱਸਦੇ ਸਨ। ਸਮਾਗਮ ਸ਼ੁਰੂ ਹੋਇਆ। ਸਾਡੀ ਸਮਾਗਮ ਵਿੱਚ ਰੁਚੀ ਘੱਟ ਤੇ ਹਾਲ ਦੇ ਅੰਦਰ ਦੇ ਦ੍ਰਿਸ਼ਾਂ ਵਿੱਚ ਵੱਧ ਸੀ। ਫਿਰ ਹਾਲ ਅੰਦਰਲੀ ਸਾਹਿਤਕ ਖਾਮੋਸ਼ੀ ਦੇਖਕੇ ਮੈਨੂੰ ਵੀ ਮਜ਼ਬੂਰਨ ਸ਼ਾਂਤ ਚਿੱਤ ਹੋ ਕੇ ਸਮਾਗਮ ਦੇਖਣਾ/ਸੁਣਨਾ ਪਿਆ। ਇਨਕਲਾਬੀ ਕਵੀ ਜੈਮਲ ਸਿੰਘ ਪੱਡਾ ਵੀ ਉੱਥੇ ਪਹੁੰਚੇ ਹੋਏ ਸਨ। ਕਿਉਂਕਿ ਇਹ

---

*ਸੰਤ ਰਾਮ ਉਦਾਸੀ ਦੀ ਵੱਡੀ ਬੇਟੀ

ਸਮਾਗਮ "ਉਦਾਸੀ ਤੇ ਪੱਡਾ" ਸਨਮਾਨ ਸਮਾਗਮ ਸੀ। ਅਜੀਬ ਕਿਸਮ ਦਾ ਮਾਈਕ (ਇੱਕ ਬਿਨ੍ਹਾਂ ਤਾਰ ਵਾਲਾ ਡੰਡਾ ਜਿਹਾ) ਦੇਖ ਕੇ ਸਾਨੂੰ ਹੈਰਾਨੀ ਹੋ ਰਹੀ ਸੀ। ਪਾਪਾ ਜੀ ਨੇ ਜਦੋਂ ਗੀਤ ਬੋਲਿਆ "ਜੋਗੀ ਉੱਤਰ ਪਹਾੜੋਂ ਆਏ" ਹਾਲ 'ਚ ਸੰਨਾਟਾ ਛਾ ਗਿਆ। ਉਸਤੋਂ ਬਾਦ ਵਾਰੀ ਆਈ ਕਵੀ ਅੰਕਲ ਪੱਡੇ ਦੀ। ਉਹਨਾਂ ਗੀਤ ਬੋਲੇ "ਸੱਚ ਦੇ ਸੰਗਰਾਮ ਨੇ ਹਰਨਾ ਨਹੀਂ", "ਮੈਂ ਤਾਂ ਮੰਗਦੀ ਵੇ ਨਿੱਤ ਤੇਰੀ ਤੋਰ 'ਚ ਰਵਾਨੀ, ਸਦਾ ਜੂਝਦੀ ਰਹੇ ਵੇ ਤੇਰੀ ਅਮਰ ਜ਼ਿੰਦਗਾਨੀ" ਭਾਵੇਂ ਉਦੋਂ ਮੈਨੂੰ ਗੀਤਾਂ ਦੇ ਅਰਥ ਘੱਟ ਸਮਝ ਆ ਰਹੇ ਸੀ ਪਰ ਤਾੜੀਆਂ ਦੇ ਨਾਲ ਮੈਂ ਵੀ ਤਾੜੀਆਂ ਮਾਰੀਆਂ। ਫਿਰ ਪਾਪਾ ਜੀ ਦੀ ਵਾਰੀ ਆਈ, "ਅਸੀਂ ਸੜਕਾਂ ਤੇ ਡਾਂਗਾਂ ਦੀ ਅੱਗ ਸੇਕੀ, ਐਪਰ ਹੱਕਾਂ ਨੂੰ ਠੰਡ ਲੁਆਈ ਤਾਂ ਨੀ, ਸਾਡਾ ਕਾਤਲ ਹੀ ਕੱਚਾ ਨਿਸ਼ਾਨਚੀ ਸੀ, ਅਸੀਂ ਗੋਲੀ ਤੋਂ ਕੰਡ ਭੁਆਈ ਤਾਂ ਨੀ", ਸੱਚਮੁੱਚ ਸਟੇਜ ਤੋਂ ਉਤਰਨ ਵੇਲੇ ਉਹਨਾਂ ਨੂੰ ਲੋਕ ਜੱਫੀਆਂ ਪਾ-ਪਾ ਮਿਲ ਰਹੇ ਸਨ। ਉਸ ਸਨਮਾਨ ਸਮਾਗਮ ਵਿੱਚ ਮੇਰੇ ਤਾਇਆ ਜੀ ਕਾ. ਪ੍ਰਕਾਸ਼ ਸਿੰਘ ਜੋ ਸੀ. ਪੀ. ਆਈ. ਦੇ ਖੇਤ ਮਜ਼ਦੂਰ ਸਭਾ ਦੇ ਆਗੂ ਹਨ ਅਤੇ ਮੇਰੇ ਚਾਚਾ ਗੁਰਦੇਵ ਸਿੰਘ ਜੀ, ਜੋ ਉਸ ਸਮੇਂ ਰੇਡਿਓ ਤੇ ਟੈਲੀਵਿਜ਼ਨ ਉੱਤੇ ਵੀ ਗਾਉਂਦੇ ਸਨ, ਵੀ ਪਹੁੰਚੇ ਹੋਏ ਸਨ। ਮੈਨੂੰ ਉਹਨਾਂ ਦੇ ਨੇੜੇ ਖੜ੍ਹ ਕੇ ਉਹਨਾਂ ਦੇ ਦੋਸਤਾਂ ਮਿੱਤਰਾਂ ਨਾਲ ਆਪਸੀ ਹਾਸਾ-ਮਜ਼ਾਕ ਤੇ ਉੱਚੀ-ਉੱਚੀ ਹੱਸਣ ਦੀ ਆਵਾਜ਼ ਅੱਜ ਵੀ ਮੇਰੇ ਕੰਨਾਂ ਵਿੱਚ ਗੂੰਜ ਰਹੀ ਹੈ। ਉਹ ਆਪਣੇ ਇੱਕ ਮਿੱਤਰ ਨੂੰ ਹੱਥ ਫੜਕੇ ਜੱਫੀ ਵਿੱਚ ਲੈ ਕੇ ਬੋਲ ਰਹੇ ਸੀ, "ਉਦਾਸੀ ਹੋ ਗਿਆ ਏ ਸੱਤਿਆ ਨਰੈਣੀਆ, ਰਾਮ ਸੱਤ ਹੋਗੀ ਬਾਬਿਓ", ਮੈਨੂੰ ਕੋਈ ਸਮਝ ਨਾ ਆਈ, ਕਿ ਇਹ ਤਾਂ ਉਹਨਾਂ ਦਾ ਕੋਈ ਲਿਖਿਆ ਗੀਤ ਵੀ ਨਹੀਂ ਸੀ। ਪਰ ਬਾਅਦ ਵਿੱਚ ਮੈਨੂੰ ਥੋੜ੍ਹੀ ਸਿਆਸੀ ਸੂਝ ਆਉਣ ਤੇ ਪਤਾ ਲੱਗਾ ਕਿ ਇਸਦੇ ਪਿੱਛੇ ਕੀ ਰਾਜ਼ ਸੀ। ਸਮਾਗਮ ਖਤਮ ਹੋਇਆ। ਸਾਰੇ ਬਾਹਰ ਆ ਗਏ। ਥੀਏਟਰ/ਆਡੀਟੋਰੀਅਮ ਵਿੱਚੋਂ ਨਿਕਲਣ ਸਾਰ ਦੋ ਕੁੜੀਆਂ ਬਾਹਰ ਖੜ੍ਹੀਆਂ ਸਨ। ਉਹਨਾਂ ਪਾਪਾ ਜੀ ਨਾਲ ਹੱਥ ਮਿਲਾਇਆ। ਉਹਨਾਂ ਪਿਆਰ ਨਾਲ ਕੁੜੀਆਂ ਦੇ ਸਿਰ ਤੇ ਹੱਥ ਰੱਖਿਆ। ਮੈਂ ਗਵਾਚ ਜਾਣ ਦੇ ਡਰੋਂ ਉਹਨਾਂ ਦੀ ਉਂਗਲ ਪਕੜੀ ਹੋਈ ਸੀ ਤੇ ਕੁੜੀਆਂ ਨੂੰ ਮਿਲਦਿਆਂ ਹੀ ਉਹ ਝੱਟ ਬੋਲੇ, "ਇਹ ਮੇਰੀ ਵੱਡੀ ਧੀ ਹੈ, ਮੈਂ ਚਾਹੁੰਨਾ ਇਹ ਵੀ ਤੁਹਾਡੇ ਵਰਗੀ ਬਣੇ। ਉਹ ਬੋਲੀਆਂ "ਉਦਾਸੀ ਅਸੀਂ ਕਦੋਂ ਦੀਆਂ ਤੁਹਾਨੂੰ ਮਿਲਣ ਲਈ ਉਡੀਕ ਵਿੱਚ ਖੜ੍ਹੀਆਂ ਸੀ। ਅੰਦਰ ਬੈਠਣ ਲਈ ਸੀਟ ਨਹੀਂ ਸੀ, ਤੁਸੀਂ ਸਟੇਜ ਤੇ ਸੀ, ਅਸੀਂ ਸੋਚਿਆ ਬਾਹਰ ਮਿਲਾਂਗੇ।" ਪਾਪਾ ਜੀ ਗੱਲਾਂ ਕਰਦਿਆਂ ਉਹਨਾਂ ਕੁੜੀਆਂ ਸਮੇਤ, ਬਾਕੀ ਦੋਸਤਾਂ ਨਾਲ ਲੰਗਰ ਪਾਣੀ ਵੱਲ ਚਲੇ ਗਏ। ਰੋਟੀ ਤੋਂ ਬਾਅਦ ਉੱਥੇ ਅਣਗਿਣਤ ਮੁੰਡੇ-ਕੁੜੀਆਂ ਉਹਨਾਂ ਦੇ ਦੁਆਲ਼ੇ ਸਨ। ਬਾਅਦ ਵਿੱਚ ਮੈਨੂੰ ਪਤਾ ਲੱਗਾ ਕਿ ਉਹ ਵਿਦਿਆਰਥੀ ਜੱਥੇਬੰਦੀ ਦੇ ਕਾਰਕੁਨ ਸਨ।

....ਤੇ ਜਦੋਂ ਮੈਂ ਪਿਛਲੇ ਸਾਲ ਪੰਜਾਬ ਖੇਤੀ ਬਾੜੀ ਯੂਨੀਵਰਸਿਟੀ. ਲੁਧਿਆਣਾ ਵਿੱਚ ਆਪਣੇ ਬੇਟੇ ਦੇ ਦਾਖ਼ਲੇ ਲਈ (ਕੌਂਸਲਿੰਗ ਲਈ) ਉਸਦੇ ਨਾਲ ਗਈ ਤਾਂ ਮੇਰੀ ਹੈਰਾਨੀ ਦੀ ਹੱਦ ਨਾ ਰਹੀ, ਜਦੋਂ ਉਹੀ ਥੀਏਟਰ (ਪਾਲ ਆਡੀਟੋਰੀਅਮ) ਵਿੱਚ ਸਾਨੂੰ ਬਿਠਾ ਦਿੱਤਾ ਗਿਆ ਤੇ ਮੇਰੇ ਉਹਨਾਂ ਮੂਹਰਲੀਆਂ ਕਤਾਰਾਂ ਵਿੱਚੋਂ ਤੀਜੀ ਕਤਾਰ ਦੀ ਉਹ ਸੀਟ ਵੀ ਯਾਦ ਆਈ ਜਿੱਥੇ ਮੈਂ ਆਪਣੀ ਮਾਂ ਅਤੇ ਦੂਜੇ ਪਾਸੇ ਤਾਇਆ

ਜੀ ਨਾਲ ਬੈਠੀ ਸੀ। ਉੱਥੇ ਵਿਦਿਆਰਥੀ ਦਾਖ਼ਲੇ ਲਈ ਫਾਰਮ ਤੇ ਫੀਸ ਜਮ੍ਹਾ ਕਰਵਾ ਰਹੇ ਸੀ। ਜਦੋਂ ਮੇਰੇ ਬੇਟੇ ਦਾ ਰੈਂਕ ਆ ਗਿਆ, ਤਾਂ ਥੀਏਟਰ ਦੀ ਸਕਰੀਨ ਤੇ ਉਸਦਾ ਨਾਮ ਤੇ ਰੋਲ ਨੰਬਰ ਦੇਖਦਿਆਂ ਮੇਰੇ ਅਚੇਤ ਮਨ ਵਿੱਚ, ਉਹੀ ਲਾਈਨਾਂ ਆ ਰਹੀਆਂ ਸੀ, "ਸਦਾ ਜੂਝਦੀ ਰਹੇ ਵੇ ਤੇਰੀ ਅਮਰ ਜ਼ਿੰਦਗਾਨੀ ਜਾਂ ਸੱਚ ਦੇ ਸੰਗਰਾਮ ਨੇ ਹਰਨਾ ਨਹੀਂ"। ਉਹੀ ਮਾਇਕ, ਉਸੇ ਸਾਈਡ ਹੀ ਲੈਕਚਰ ਸਟੈਂਡ। ਮੈਂ ਭਾਵੁਕ ਹੋ ਗਈ ਤੇ ਇਸ ਘਟਨਾ ਬਾਰੇ ਬੇਟੇ ਨੂੰ ਦੱਸਿਆ। ਫੀਸ ਭਰਨ ਤੋਂ ਬਾਅਦ ਮੈਂ ਫਿਰ ਉਸੇ ਰਸਤੇ ਬਾਹਰ ਆਈ, ਜਿੱਥੇ ਤਦ ਦੋ ਕੁੜੀਆਂ ਪਾਪਾ ਜੀ ਦੀ ਉਡੀਕ ਕਰ ਰਹੀਆਂ ਸੀ। ਪਰ ਅਫ਼ਸੋਸ ਉੱਥੇ ਕੋਈ ਨਹੀਂ ਸੀ। ਇਹ ਸਭ ਬੀਤੇ ਦੀ ਗੱਲ ਬਣਕੇ ਰਹਿ ਗਈ। ਮੈਂ ਗੇਟ ਤੇ ਖੜ੍ਹ ਕੇ ਦੂਰ ਤੱਕ ਨਿਗਾਹ ਮਾਰੀ। ਸ਼ਾਇਦ ਕੁਝ ਦਿਸ ਜਾਵੇ....ਪਰ ਨਹੀਂ।

(**ਸਮਕਾਲੀ ਲੋਕ ਮੋਰਚਾ 'ਚੋਂ ਧੰਨਵਾਦ ਸਹਿਤ**)

## ਵੱਡੀ ਸੋਚ ਦੇ ਮਾਲਕ

ਸਕੂਲ ਪੜ੍ਹਦਿਆਂ ਅਕਸਰ ਮੇਰੇ ਬਾਕੀ ਵਿਸ਼ਿਆਂ ਦੇ ਮੁਕਾਬਲੇ ਗਣਿਤ ਵਿੱਚੋਂ ਨੰਬਰ ਘੱਟ ਆਉਂਦੇ। ਮੇਰੇ ਪਾਪਾ ਜੀ ਮੈਨੂੰ ਡਾਕਟਰ ਬਣਾਉਣਾ ਚਾਹੁੰਦੇ ਸਨ। ਮੇਰਾ ਡਾਕਟਰਾਂ ਪ੍ਰਤੀ ਇਹ ਨਜ਼ਰੀਆ ਸੀ ਕਿ ਉਹ ਸਿਰਫ਼ ਕਾਂਟੇ, ਛੁਰੀਆਂ, ਸੂਈਆਂ, ਕੱਟ-ਵੱਢ, ਫੋੜੇ, ਫਿਨਸੀਆਂ ਤੇ ਲਹੂ-ਲੁਹਾਣ ਦੇ ਕਿੱਤੇ ਨਾਲ ਸਬੰਧਿਤ ਹੁੰਦੇ ਹਨ।

ਮੇਰੇ ਦਸਵੀਂ ਪਾਸ ਕਰਨ ਤੋਂ ਬਾਅਦ ਪਾਪਾ ਜੀ ਨੇ ਮੈਡੀਕਲ ਕਾਲਜ ਅੰਮ੍ਰਿਤਸਰ ਵਿੱਚ ਮੇਰੇ ਦਾਖ਼ਲੇ ਲਈ ਫਾਰਮ ਭਰ ਦਿੱਤਾ ਪਰ ਇਸ ਕੋਰਸ ਲਈ ਦਾਖ਼ਲੇ ਵਾਸਤੇ ਉਮਰ ਦੀ ਸ਼ਰਤ ਪੂਰੀ ਨਾ ਹੋਣ ਕਾਰਨ ਮੇਰਾ ਦਾਖ਼ਲਾ ਫਾਰਮ ਰੱਦ ਹੋ ਗਿਆ ਪਾਪਾ ਜੀ ਮੇਰਾ ਸਾਲ ਖ਼ਰਾਬ ਨਹੀਂ ਹੋਣਾ ਦੇਣਾ ਚਾਹੁੰਦੇ ਸਨ। ਅਗਸਤ ਦੇ ਤੀਜੇ ਹਫ਼ਤੇ ਉਹ ਵੂਮੈਨ ਕਾਲਜ ਲੋਪੋ ਦਾ ਪ੍ਰਾਸਪੈਕਟ ਲੈ ਆਏ। ਉਹਨਾਂ ਘਰ ਪਹੁੰਚ ਕੇ ਫ਼ਰਮਾਨ ਜਾਰੀ ਕੀਤਾ, "ਪੁੱਤ ਜੀ, ਆਪਣਾ ਬੋਰੀ ਬਿਸਤਰਾ ਬੰਨ੍ਹ ਲੈ, ਤੇਰਾ ਦਾਖ਼ਲਾ ਲੋਪੋ ਕਾਲਜ ਕਰਾਉਣਾ ਹੈ।" ਅਗਲੀ ਸਵੇਰੇ ਪਾਪਾ ਜੀ, ਮੇਰੀ ਮਾਂ ਤੇ ਛੋਟਾ ਵੀਰ ਮੈਨੂੰ ਹੋਸਟਲ ਲੈ ਤੁਰੇ। ਪੰਜਾਬ ਯੂਨੀਵਰਸਿਟੀ ਦੇ ਦਾਖ਼ਲੇ ਬੰਦ ਹੋ ਚੁੱਕੇ ਸਨ। ਜਿਸ ਕਰਕੇ ਮੇਰਾ ਦਾਖ਼ਲਾ ਲੇਟ ਫ਼ੀਸ ਨਾਲ ਹੋਇਆ। ਹੁਣ ਸਾਡੇ ਕੋਲ ਕਿਤਾਬਾਂ ਤੇ ਕਾਪੀਆਂ ਖਰੀਦਣ ਲਈ ਪੈਸੇ ਨਹੀਂ ਸਨ। ਪਾਪਾ ਜੀ ਹੋਸਟਲ ਵਾਰਡਨ ਨੂੰ ਮਿਲੇ ਤੇ ਮੇਰੀ ਸਮੱਸਿਆ ਹੱਲ ਕਰਨ ਦੀ ਬੇਨਤੀ ਕੀਤੀ। ਫਿਰ ਉਹਨਾਂ ਮੈਨੂੰ ਸਮਝਾਇਆ, "ਪੁੱਤ, ਜੋ ਵੀ ਕਿਤਾਬਾਂ ਲਾਇਬ੍ਰੇਰੀ ਵਿੱਚੋਂ ਮਿਲੀਆਂ, ਲੈ ਕੇ ਪੜ੍ਹ ਲਵੀਂ। ਬਾਕੀ ਖ਼ਰਚਾ ਅਸੀਂ ਤਨਖਾਹ ਆਉਣ 'ਤੇ ਕਰ ਲਵਾਂਗੇ, ਹਾਲੇ ਤੂੰ ਇੰਝ ਹੀ ਸਾਰ।" ਇੰਨਾ ਕਹਿ ਉਹ ਮੈਨੂੰ ਪੰਜ ਰੁਪਏ ਦੇ ਕੇ ਚਲੇ ਗਏ।

ਮੈਂ ਲਾਇਬ੍ਰੇਰੀ ਵਿੱਚੋਂ ਅਰਥ-ਸ਼ਾਸਤਰ ਤੇ ਰਾਜਨੀਤੀ ਵਿਗਿਆਨ ਦੀਆਂ ਕਿਤਾਬਾਂ ਜਾਰੀ ਕਰਵਾ ਲਈਆਂ। ਪੰਜਾਬੀ ਦੀ ਕਿਤਾਬ ਮੈਂ ਕੁੜੀਆਂ ਤੋਂ ਲੈ ਕੇ ਪੜ੍ਹ ਲੈਂਦੀ ਪਰ ਅੰਗਰੇਜ਼ੀ ਵਿਸ਼ੇ ਦਾ ਸਿਲੇਬਸ ਬਦਲਣ ਕਾਰਨ ਨਵੀਂ ਕਿਤਾਬ ਲਾਇਬ੍ਰੇਰੀ ਵਿੱਚੋਂ ਨਾ ਮਿਲੀ। ਪਹਿਲਾਂ ਪੜ੍ਹਾਏ ਜਾ ਚੁੱਕੇ ਸਿਲੇਬਸ ਨੂੰ ਮੈਂ ਕੁੜੀਆਂ ਤੋਂ ਕਾਪੀਆਂ, ਕਿਤਾਬਾਂ ਲੈ ਕੇ ਪੂਰਾ ਕਰ ਲਿਆ। ਪੰਦਰਾਂ ਦਿਨ ਬਾਅਦ ਪਾਪਾ ਜੀ ਤੇ ਮੇਰੀ ਮਾਂ ਮੈਨੂੰ ਹੋਸਟਲ ਮਿਲਣ ਆਏ। ਮੈਂ ਉਹਨਾਂ ਨੂੰ ਚਿੰਬੜ ਕੇ ਉੱਚੀ-ਉੱਚੀ ਰੋਣ ਲੱਗ

ਜਾਂ ਉਸ ਨੂੰ ਸਮਝਣ ਲਈ ਜਦੋਂ ਪਾਠਕ ਪੜ੍ਹਦਾ ਹੈ ਤਾਂ ਹੀਰੋ ਦੀ ਹਾਲਤ ਵਿੱਚ ਦੀ ਵਿਚਰਦਾ ਹੈ। ਉਸ ਦੀ ਹੀਰੋ ਨਾਲ ਹਮਦਰਦੀ ਹੁੰਦੀ ਹੈ। ਜੇ ਹੀਰੋ ਦੂਜੇ ਪਾਸੇ ਵੀ ਚਲਿਆ ਜਾਵੇ ਤਾਂ ਪਾਠਕ ਜੱਜ ਨਹੀਂ ਕਰ ਸਕਦਾ ਕਿ ਉਹ ਗਲਤ ਪਾਸੇ ਚਲਿਆ ਗਿਆ ਹੈ। ਕਿਉਂਕਿ ਉਹਦੀ ਹਮੇਸ਼ਾਂ ਹੀਰੋ ਨਾਲ ਹਮਦਰਦੀ ਹੁੰਦੀ ਹੈ। ਸੋ ਨਾਵਲ, ਕਹਾਣੀ ਜਾਂ ਹੋਰ ਜਿਹੜੇ ਅੰਗ ਨੇ ਸਾਹਿਤ ਦੇ, ਉਹਨਾਂ ਨੂੰ ਪੜ੍ਹਨ ਲਈ ਇਕ ਸਮਝ ਦੀ ਲੋੜ ਹੁੰਦੀ ਹੈ। ਬਹੁਤ ਡੂੰਘੀ ਸਮਝ ਦੀ ਲੋੜ ਹੁੰਦੀ ਹੈ ਪਰ ਕਵਿਤਾ ਜੋ ਕਿ ਲੋਕਾਂ ਦੀਆਂ ਵਕਤੀ ਮੰਗਾਂ ਨੂੰ ਸਮੇਂ ਦੀਆਂ ਮੰਗਾਂ ਨੂੰ ਮੁੱਖ ਰੱਖ ਕੇ ਲਿਖੀ ਜਾਂਦੀ ਐ ਉਹ ਸਿੱਧਾ ਲੋਕਾਂ ਦੇ ਉਤੇ ਪ੍ਰਭਾਵ ਪਾਉਂਦੀ ਹੈ ਤੇ ਮੈਂ ਇਸ ਦਾ ਅਨੁਭਵ ਵੀ ਕੀਤਾ ਐ ਕਿ ਜੇ ਅਸੀਂ ਕਿਤੇ ਕਹਿ ਦੇਈਏ - ਪਈ ਕਵੀ ਦਰਬਾਰ ਐ ਇਕੱਲਾ, ਚਾਹੇ ਵੱਡੇ ਤੋਂ ਵੱਡੇ ਲਿਖਾਰੀ ਵੀ ਕਿਉਂ ਨਾ ਆਉਣੇ ਹੋਣ, ਤਾਂ ਵੀ ਇੰਨਾ ਇਕੱਠ ਨਹੀਂ ਹੁੰਦਾ। ਜਿੱਥੇ ਅਸੀਂ ਕਹਿੰਦੇ ਆਂ ਪਈ ਨਾਲ ਦੀ ਨਾਲ ਡਰਾਮੇ ਵੀ ਹੋਣਗੇ ਤੇ ਗੀਤ ਵੀ ਗਾਏ ਜਾਣਗੇ ਤਾਂ ਲੋਕ ਬਹੁਤੇ ਆਉਣਗੇ। ਪਿੱਛੇ-ਖਿੱਚੂ ਸਾਹਿਤ ਵਾਲੇ ਜਾਂ ਤੂੰਬੀ ਮਾਰਕਾ ਗੀਤਾਂ ਵਾਲੇ ਜਾਂ ਲੱਚਰ ਸਾਹਿਤ ਵਾਲੇ ਇਹਦਾ ਵੱਧ ਤੋਂ ਵੱਧ ਫਾਇਦਾ ਉਠਾਉਂਦੇ ਹਨ। ਕਿਉਂਕਿ ਲੋਕਾਂ ਦੀ ਮਨੋਰੰਜਨ ਲਈ ਬਹੁਤ ਵੱਡੀ ਭੁੱਖ ਹੁੰਦੀ ਆ। ਹੁਣ ਜੇ ਅਸੀਂ ਕਹਿ ਦੇਈਏ ਵਈ ਫਰਜ਼ ਕਰ ਲਉ ਕਿ ਫਲਾਣੇ ਥਾਂ ਨਾਵਲ ਪੜ੍ਹਿਆ ਜਾਣਾ ਹੈ ਤਾਂ ਲੋਕ ਨਹੀਂ ਆਉਣਗੇ। ਜੇ ਕਹਿ ਦੇਈਏ ਤੂੰਬੀ ਮਾਰਕਾ ਗਾਇਕ ਆਉਣਗੇ, ਇਸ਼ਕ ਮੁਸ਼ਕ ਦੇ ਗੀਤ ਗਾਏ ਜਾਣਗੇ, ਉੱਥੇ ਲੋਕ ਹਜ਼ਾਰਾਂ ਹਜ਼ਾਰਾਂ ਦੀ ਗਿਣਤੀ ਵਿੱਚ ਇਕੱਠੇ ਹੁੰਦੇ ਨੇ। ਇਸੇ ਤਰ੍ਹਾਂ ਮੈਨੂੰ ਵੀ ਇਹ ਅਨੁਭਵ ਹੋਇਆ। ਜਦੋਂ ਅਸੀਂ ਪਿੰਡਾਂ ਦੇ ਵਿੱਚ ਆਮ ਡਰਾਮੇ ਕਰਦੇ ਆਂ, ਜਥੇਬੰਦੀਆਂ ਦੇ ਅਧੀਨ ਹੋ ਕੇ, ਜਾਂ ਉਹਨਾਂ ਲੋਕਾਂ ਦੀਆਂ ਜਿਹੜੀਆਂ ਸਫਾਂ ਨੇ ਉਹਨਾਂ ਨੂੰ ਉਹਨਾਂ ਦੀ ਲੁੱਟ ਖਸੁੱਟ ਬਾਰੇ ਦੱਸਣ ਲਈ ਅਸੀਂ ਲੋਕਾਂ ਨੂੰ ਕਹਿੰਦੇ ਆਂ ਪਈ ਆਉ ਸਾਡਾ ਪ੍ਰਚਾਰ ਸੁਣੋ। ਸਾਡੀਆਂ ਜਥੇਬੰਦੀਆਂ ਦਾ ਜਿਹੜਾ ਕੰਮ ਐ ਉਸ ਬਾਰੇ ਤੁਸੀਂ ਆ ਕੇ ਆਪਣੇ ਦੁੱਖਾਂ ਸੁੱਖਾਂ ਨੂੰ ਸਾਡੇ ਨਾਲ ਸਾਂਝਾ ਕਰੋ ਤਾਂ ਲੋਕ ਆਉਂਦੇ ਨੇ। ਵੈਸੇ ਕਵਿਤਾ ਦਾ ਬਹੁਤ ਵੱਡਾ ਹਿੱਸਾ ਹੈ ਰਿਦਮ ਕਰਕੇ. ਡਰਾਮੇ ਦੀ ਕੋਈ ਕੋਈ ਗੱਲ ਹੀ ਚੇਤੇ ਰੱਖ ਸਕਦੇ ਹਾਂ। ਨਾਵਲ ਦੀ ਗੱਲ ਚੇਤੇ ਰੱਖ ਸਕਦੇ ਹਾਂ ਜਾਂ ਕਹਾਣੀ ਵੀ ਚੇਤੇ ਰੱਖ ਸਕਦੇ ਹਾਂ। ਪਰ ਕਵਿਤਾ ਕਈ ਵਾਰੀ ਅੱਧੋਂ ਬਹੁਤੇ ਲੋਕਾਂ ਨੂੰ ਯਾਦ ਹੋ ਜਾਂਦੀ ਹੈ. ਲੋਕਾਂ ਦੇ ਪੱਧਰ ਦੀ ਕਵਿਤਾ ਉਹਨਾਂ ਦੇ ਛੇਤੀ ਯਾਦ ਹੋ ਜਾਂਦੀ ਹੈ। ਕਿਉਂਕਿ ਉਸ ਅਨੁਭਵ ਵਿੱਚੋਂ ਲੋਕ ਗੁਜ਼ਰ ਰਹੇ ਹੁੰਦੇ ਹਨ। ਤੇ ਦੂਜੀ ਜਿਹੜੀ ਵੱਡੀ ਗੱਲ ਇਹ ਹੈ ਕਿ ਮੇਰੇ ਦੇਸ਼ ਦੇ ਵਿੱਚ ਜਾਂ ਹਿੰਦੁਸਤਾਨ ਦੇ ਵਿੱਚ ਬਹੁਤੇ ਲੋਕ ਅਨਪੜ੍ਹ ਨੇ ਤੇ ਉਹਨਾਂ ਨੂੰ ਸਮਝਾਉਣ ਦਾ ਕੰਮ ਕਵਿਤਾ ਰਾਹੀਂ

ਵੱਧ ਹੋ ਸਕਦਾ ਹੈ। ਕਹਾਣੀ ਜਾਂ ਨਾਵਲ ਪੜ੍ਹਨ ਦੀ ਉਹਨਾਂ ਦੀ ਸ਼ਕਤੀ ਨਹੀਂ ਤੇ ਉਹਨਾਂ ਦੇ ਵਿੱਚ ਯੋਗਤਾ ਨਹੀਂ, ਯੋਗਤਾ ਤਾਂ ਹੈ ਪਰ ਅਨਪੜ੍ਹਤਾ ਕਾਰਨ ਉਹ ਪੜ੍ਹ ਨਹੀਂ ਸਕਦੇ. ਤੇ ਕਵਿਤਾ ਜਦੋਂ ਅਸੀਂ ਸਾਹਮਣੇ ਪੜ੍ਹਦੇ ਹਾਂ ਤਾਂ ਅਨਪੜ੍ਹ ਲੋਕ ਵੀ ਉਸ ਦਾ ਪ੍ਰਭਾਵ ਲੈਂਦੇ ਨੇ। ਇਸ ਕਰਕੇ ਮੈਂ ਲੋਕਾਂ ਦੀ ਲੁੱਟ ਘਸੁੱਟ ਪ੍ਰਤੀ ਜਿਹੜੀ ਸਮਝ ਐ ਉਸ ਨੂੰ ਜਗਾਉਣ ਦੇ ਵਿੱਚ ਕਵਿਤਾ ਨੂੰ ਠੀਕ ਸਮਝਦਾ ਹਾਂ। ਖਾਸ ਤੌਰ ’ਤੇ ਅਨਪੜ੍ਹ ਲੋਕਾਂ ਦੇ ਵਿੱਚ ਜਿਨ੍ਹਾਂ ਵਿੱਚ ਮੈਂ ਆਮ ਤੌਰ ’ਤੇ ਰਹਿੰਦਾ ਹਾਂ।

**ਸਾਧੂ** : ਤੁਹਾਨੂੰ ਪਿੱਛੇ ਜਿਹੇ ਇਨਾਮ ਮਿਲਿਆ ਹੈ। ਤੁਸੀਂ ਇਸ ਇਨਾਮ ਬਾਰੇ ਕਿਵੇਂ ਮਹਿਸੂਸ ਕਰਦੇ ਹੋ? ਜੇ ਤੁਹਾਨੂੰ ਇਹ ਇਨਾਮ ਸਿੱਧਾ ਗੌਰਮਿੰਟ ਦੀ ਕਿਸੇ ਏਜੰਸੀ ਵੱਲੋਂ ਮਿਲਿਆ ਹੁੰਦਾ ਤਾਂ ਕੀ ਤੁਸੀਂ ਇਸ ਨੂੰ ਕਬੂਲ ਕਰਦੇ?

**ਉਦਾਸੀ** : ਮੈਂ ਇਹ ਕਦੇ ਅਨੁਭਵ ਹੀ ਨਹੀਂ ਕੀਤਾ ਕਿ ਮੈਨੂੰ ਕਦੇ ਗੌਰਮਿੰਟ ਵੱਲੋਂ ਕੋਈ ਇਨਾਮ ਮਿਲੇਗਾ। ਦੂਜੀ ਗੱਲ ਇਹ ਹੈ ਕਿ ਮੈਂ ਇਹੋ ਜਿਹਾ ਲਿਖਦਾ ਹੀ ਨਹੀਂ ਹਾਂ ਕਿ ਗੌਰਮਿੰਟ ਜਾਂ ਸਰਕਾਰੀ ਅਦਾਰੇ ਮੈਨੂੰ ਇਨਾਮ ਦੇਣ। ਉਹ ਦੇ ਹੀ ਨਹੀਂ ਸਕਦੇ। ਮੈਂ ਨਹੀਂ ਅਨੁਭਵ ਕਰਦਾ ਕਿ ਉਹ ਦੇ ਸਕਣਗੇ. ਜੇ ਉਹ ਇਨਾਮ ਦਿੰਦੇ ਵੀ ਤਾਂ ਮੇਰਾ ਇਨਕਾਰ ਹੀ ਹੋਣਾ ਸੀ। ਇਕ ਦੋ ਚਾਂਸ ਇਸ ਤਰ੍ਹਾਂ ਦੇ ਹੋਏ ਵੀ ਹਨ ਜਿਨ੍ਹਾਂ ਵਿੱਚ ਮੈਨੂੰ ਸਰਕਾਰੀ ਅਦਾਰਿਆਂ ਵੱਲੋਂ ਸਨਮਾਨਣ ਦੀ ਕੋਸ਼ਿਸ਼ ਕੀਤੀ ਗਈ ਪਰ ਮੈਂ ਖੁਦ ਉਹਨਾਂ ਨੂੰ ਅੱਖੋਂ ਪਰੋਖੇ ਕੀਤਾ ਹੈ। ਉਹਨਾਂ ਨੂੰ ਇਨਕਾਰ ਕੀਤਾ ਹੈ। ਜਿਸ ਤਰ੍ਹਾਂ ਕਿ ਮੈਨੂੰ ਦੀਵਾਲੀ ਵਾਲੇ ਦਿਨ ਸਨਮਾਨਣ ਦੀ ਕੋਸ਼ਿਸ਼ ਕੀਤੀ ਗਈ। ਹੋਰ ਕਈ ਤਰ੍ਹਾਂ ਦੇ ਜਾਲ ਸਿੱਟੇ ਜਾਂਦੇ ਹਨ, ਢੌਂਗ ਰਚੇ ਜਾਂਦੇ ਹਨ। ਮੈਂ ਨਹੀਂ ਸਮਝਦਾ ਕਿ ਗੌਰਮਿੰਟ ਸਮਝੇ ਕਿ ਉਦਾਸੀ ਨੂੰ ਅਸੀਂ ਸਨਮਾਨਿਤ ਕਰਨਾ ਹੈ। ਜੇ ਗੌਰਮਿੰਟ ਮੈਨੂੰ ਸਨਮਾਨਿਤ ਕਰੇ ਵੀ ਤਾਂ ਫੇਰ ਮੈਂ ਵੀ ਦੇਖਣਾ ਹੈ ਕਿ ਮੈਂ ਇਤਿਹਾਸ ਵਿੱਚ ਕੀ ਰੋਲ ਨਿਭਾ ਰਿਹਾ ਹਾਂ। ਕਿਰਤੀ ਜਾਂ ਲੋਕ ਕਵਿਤਾ ਲਿਖਦਿਆਂ ਮੇਰਾ ਕੀ ਫਰਜ਼ ਹੈ ਕਿ ਮੈਂ ਇਹ ਇਨਾਮ ਲਵਾਂ ਜਾਂ ਨਾ ਲਵਾਂ। ਮੈਂ ਨਹੀਂ ਸਮਝਦਾ ਕਿ ਮੈਂ ਸਰਕਾਰ ਦਾ ਇਨਾਮ ਲੈਣ ਦੇ ਯੋਗ ਹਾਂ।

**ਸਾਧੂ** : ਪੰਜਾਬੀ ਜਾਂ ਹੋਰ ਜ਼ਬਾਨਾਂ ਦੇ ਉਹ ਕਿਹੜੇ ਲੇਖਕ ਹਨ ਜਿਨ੍ਹਾਂ ਕੋਲੋਂ ਤੁਹਾਨੂੰ ਕੋਈ ਸੇਧ ਮਿਲੀ ਹੈ ਜਿਹੜੀ ਤੁਹਾਡੀ ਕਵਿਤਾ ਵਿੱਚ ਜ਼ਾਹਿਰ ਹੋ ਰਹੀ ਹੈ?

**ਉਦਾਸੀ** : ਪੰਜਾਬੀ ਦੇ ਪਹਿਲੇ ਲੇਖਕ ਜਿਹੜੇ ਮੈਂ ਪੜ੍ਹੇ ਉਹ ਹਨ ਜਸਵੰਤ ਸਿੰਘ ਕੰਵਲ ਅਤੇ ਉਹਨਾਂ ਦੀ ਪਹਿਲੀ ਰਚਨਾ “ਰਾਤ ਬਾਕੀ ਹੈ” ਪੜ੍ਹੀ ਸੀ। ਹੋਰ ਬਹੁਤ ਸਾਰੀਆਂ ਉਹਨਾਂ ਦੀਆਂ ਰਚਨਾ ਜਿਵੇਂ ਰੂਪਧਾਰਾ, ਪੂਰਨਮਾਸ਼ੀ ਵਗੈਰਾ ਪੜ੍ਹੀਆਂ ਹਨ। ਸੰਤ ਸਿੰਘ ਸੇਖੋਂ ਦੀ ਕਹਾਣੀ ਮੈਂ

ਪੜ੍ਹਦਾ ਹੁੰਦਾ ਸੀ "ਪ੍ਰੇਮੀ ਦੇ ਨਿਆਣੇ" ਵਗੈਰਾ ਤੇ ਸੰਤੋਖ ਸਿੰਘ ਧੀਰ ਦੀ "ਸਵੇਰ ਹੋਣ ਤੱਕ"। ਉਹਦੇ ਵਿੱਚ ਸਾਨੂੰ ਕਿਸਾਨ ਦੀ ਜ਼ਿਦਗੀ ਦੇ ਰੁਝਾਨ ਦਾ ਪਤਾ ਲਗਦਾ ਹੈ। ਬਹੁਤਾ ਜਿਹਨੇ ਮੈਨੂੰ ਪ੍ਰਭਾਵਿਤ ਕੀਤਾ ਹੈ ਉਹ ਹੈ ਜੂਲੀਅਸ ਫਿਊਚਕ ਦਾ "ਫਾਂਸੀ ਦੇ ਤਖਤੇ ਤੋਂ", ਵਾਂਦਾ ਵਾਸੀ ਲੂਸਕਾ ਦਾ "ਸਤਰੰਗੀ ਪੀਂਘ", "ਸੂਰਮੇ ਦੀ ਸਿਰਜਨਾ", "ਭਾਂਜ", "ਨਵੀਂ ਧਰਤੀ ਨਵੇਂ ਸਿਆੜ" ਆਦਿ। ਸ਼ੋਲੋਕੋਵ ਨੇ ਮੈਨੂੰ ਬੜਾ ਪ੍ਰਭਾਵਿਤ ਕੀਤਾ ਹੈ। ਜੂਲੀਅਸ ਫਿਊਚਕ ਨੇ ਤਾਂ ਬਹੁਤ ਹੀ ਜ਼ਿਆਦਾ ਪ੍ਰਭਾਵਿਤ ਕੀਤਾ ਹੈ। ਮੈਂ ਕਹਿੰਦਾ ਹਾਂ ਕਿ ਜੇ ਮੈਨੂੰ ਸਿਆਸਤ ਵਿੱਚ ਲੋਕ ਪਿਆਰ ਦਾ "ੳ" ਪੜ੍ਹਾਇਆ ਹੈ ਤਾਂ ਉਹ ਜੂਲੀਅਸ ਫਿਊਚਕ ਹੀ ਹੈ। ਬਾਕੀ ਇਹ ਹੀ ਗੱਲ ਨਹੀਂ, ਸਾਡਾ ਆਪਣਾ ਇਤਿਹਾਸ ਜਿਵੇਂ ਬੱਬਰ ਅਕਾਲੀਆਂ ਦਾ ਇਤਿਹਾਸ, ਸਿੱਖ ਮੋਰਚਿਆਂ ਦਾ ਇਤਿਹਾਸ ਜਾਂ ਗੁਰੂ ਗੋਬਿੰਦ ਸਿੰਘ ਦਾ ਇਤਿਹਾਸ ਹੈ। ਉਸ ਇਤਿਹਾਸ ਨੇ ਮੈਨੂੰ ਬੜਾ ਕੁਝ ਸਿਖਾਇਆ। ਜਿੰਨਾ ਕੁਝ ਇਤਿਹਾਸਕ ਤੌਰ 'ਤੇ ਮੈਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਜਾਂ ਬੰਦਾ ਬਹਾਦਰ ਨੇ ਸਿਖਾਇਆ ਹੈ ਜਾਂ ਮੈਂ ਸਿੱਖਿਆ ਹੈ ਉਤਨਾ ਕੁਝ ਹੀ ਮੈਂ ਪੜ੍ਹ ਕੇ ਜਿਹੜਾ ਬਾਹਰਲਾ ਇਤਿਹਾਸ ਹੈ ਉਸ ਬਾਰੇ ਲਿਖਿਆ ਹੈ। ਜਿਸ ਵਿੱਚ ਵੀਅਤਨਾਮ ਦਾ ਤੇ ਕੰਪੂਚੀਆ ਦਾ ਹਿੱਸਾ ਵੀ ਹੈ। ਖਾਸ ਕਰਕੇ ਜਿਹੜੇ ਮੇਰੇ ਨੇੜੇ ਦੇ ਕਿਰਤੀ ਹਨ - ਉਹਨਾਂ ਨਾਲ ਹੁੰਦੇ ਜਬਰ ਬਾਰੇ ਮੈਂ ਜ਼ਿਆਦਾ ਪੜ੍ਹਿਆ ਹੈ। ਉਹਨਾਂ ਨੂੰ ਨੇੜੇ ਹੋ ਕੇ ਘੋਖਿਆ ਹੈ। ਹੋਰ ਜਿਹੜਾ ਆਪਣਾ ਸਾਹਿਤਕ ਅਤੇ ਸਭਿਆਚਾਰਕ ਇਤਿਹਾਸ ਹੈ ਉਸ ਨੂੰ ਵੀ ਮੈਂ ਪੜ੍ਹਿਆ ਹੈ। ਗ਼ਦਰ ਪਾਰਟੀ ਦਾ ਇਤਿਹਾਸ, ਇਹ ਕਿਸੇ ਬੰਦੇ ਲਈ ਇਤਿਹਾਸਕ ਦੇਣ ਹੁੰਦੀ ਹੈ। ਤੇ ਇਹ ਮੇਰੇ ਵਿੱਚ ਵੀ ਹੈ।

**ਸਾਧੂ:** ਅੱਜ ਦੇ ਪੰਜਾਬੀ ਲਿਖਾਰੀਆਂ ਵਿੱਚ ਸਿਆਸੀ ਚੇਤਨਾ ਕਿੰਨੀ ਕੁ ਹੈ?

**ਉਦਾਸੀ :** ਦੇਖੋ, ਇਹਦੇ ਵਿੱਚ ਇਕ ਫਰਕ ਹੁੰਦਾ ਹੈ। ਹਰ ਇਕ ਬੰਦਾ ਕਿਸੇ ਨਾ ਕਿਸੇ ਜਮਾਤ ਦਾ ਲਿਖਾਰੀ ਹੁੰਦਾ ਹੈ। ਹਰ ਇਕ ਬੰਦਾ ਕਿਸੇ ਨਾ ਕਿਸੇ ਜਮਾਤ ਨੂੰ ਰੀਪਰਜੈਂਟ ਕਰਦਾ ਹੁੰਦਾ ਹੈ ਤੇ ਉਸ ਦਾ ਨੁਮਾਇੰਦਾ ਹੁੰਦਾ ਹੈ। ਹੁਣ ਇਹ ਜ਼ਰੂਰੀ ਨਹੀਂ ਕਿ ਸਾਰੇ ਲਿਖਾਰੀ ਇਹ ਸਮਝਦੇ ਹੋਣ ਕਿ ਅਸੀਂ ਫਲਾਣੀ ਜਮਾਤ ਦੇ ਲਿਖਾਰੀ ਹਾਂ ਜਾਂ ਸਾਡੀ ਕਵਿਤਾ ਫਲਾਣੀ ਜਮਾਤ ਨੂੰ ਰੀਪਰਜੈਂਟ ਕਰਦੀ ਹੈ ਪਰ ਆਮ ਤੌਰ 'ਤੇ ਮੈਂ ਦੇਖਿਆ ਹੈ ਮੇਰੇ ਜੀਵਨ ਵਿੱਚ ਜਾਂ ਜਿਥੋਂ ਤੱਕ ਮੈਂ ਸਾਹਿਤਕ ਤੇ ਸਿਧਾਂਤਕ ਤੌਰ 'ਤੇ ਸਿੱਖ ਸਕਿਆਂ ਹਾਂ ਕਿ ਬਹੁਤੇ ਲਿਖਾਰੀ ਇਸ਼ਕ ਮੁਸ਼ਕ ਬਾਰੇ ਲਿਖਦੇ ਹਨ। ਇਹੋ ਜਿਹਾ ਲਿਖਣ ਨਾਲ ਉਹ ਲੁਟੇਰੀ ਜਮਾਤ ਦੀ ਸੇਵਾ ਕਰ ਰਹੇ ਹਨ ਤੇ ਰੱਜਵੀਂ ਕਰ ਰਹੇ ਹਨ। ਜਿਹੜੇ ਕੋਈ ਲੋਕ ਹੱਕਾਂ ਦੀਆਂ ਗੱਲਾਂ, ਲੋਕਾਂ ਦੇ ਦਰਦ ਵਿੱਚ ਉਹਨਾਂ ਦੀਆਂ ਵਕਤੀ ਮੰਗਾਂ ਨੂੰ ਲੈ ਕੇ ਉਹਨਾਂ ਨੂੰ ਜਥੇਬੰਦ ਕਰਦੇ ਹਨ ਜਾਂ ਕਰਨ ਦੀ ਕੋਸ਼ਿਸ਼ ਕਰਦੇ ਹਨ

- ਉਹ ਲੋਕ ਪੱਖੀ ਹਨ। ਜਿਵੇਂ ਦੋਨੋ ਪ੍ਰਕਾਰ ਦੇ ਲੋਕ ਮੇਰੇ ਜੀਵਨ ਵਿੱਚ ਆਏ ਹਨ ਪਰ ਕਦੀ ਨਹੀਂ ਭੁੱਲਣਾ ਚਾਹੀਦਾ ਕਿ ਚਾਹੇ ਕੋਈ ਲਿਖਾਰੀ ਹੈ ਚਾਹੇ ਕੋਈ ਬੁਲਾਰਾ ਹੈ ਉਹ ਕਿਸੇ ਖਾਸ ਜਮਾਤ ਦੀ ਨੁਮਾਇੰਦਗੀ ਕਰਦਾ ਹੁੰਦਾ ਹੈ। ਕੋਈ ਵੀ ਬੰਦਾ ਇਹ ਨਹੀਂ ਕਹਿ ਸਕਦਾ ਕਿ ਮੈਂ ਨਿਰਪੱਖ ਹਾਂ। ਉਹ ਕਿਸੇ ਨਾ ਕਿਸੇ ਸਿਆਸਤ ਨਾਲ ਬੱਝਾ ਹੁੰਦਾ ਹੈ।

**ਸਾਧੂ :** ਭਾਰਤ ਤੋਂ ਬਾਹਰ ਵਸਦੇ ਪੰਜਾਬੀ ਲਿਖਾਰੀਆਂ ਬਾਰੇ ਤੁਹਾਡਾ ਕੀ ਵਿਚਾਰ ਹੈ?

**ਉਦਾਸੀ :** ਮੈਂ ਤਾਂ ਇਹੀ ਕਹੂੰਗਾ ਕਿ ਜਿੱਥੇ ਵੀ ਲੁਟੇਰੀਆਂ ਜਮਾਤਾਂ ਵਸਦੀਆਂ ਹਨ ਉੱਥੇ ਉਹ ਲੁੱਟੇ ਜਾਣ ਵਾਲੇ ਲੋਕਾਂ ਦੇ ਸਿਰ ’ਤੇ ਹੀ ਜਿਉਂਦੀਆਂ ਰਹਿ ਸਕਦੀਆਂ ਹਨ। ਮੇਰਾ ਖਿਆਲ ਹੈ ਜਿੱਥੇ ਵੀ ਹਿੰਦੁਸਤਾਨੀ ਬਾਹਰ ਰਹਿੰਦੇ ਹਨ ਜਿਵੇਂ ਅਮਰੀਕਾ, ਕਨੇਡਾ ਤੇ ਹੋਰ ਥਾਂ, ਉੱਥੇ ਵੀ ਲੁਟੇਰੀਆਂ ਜਮਾਤਾਂ ਬੈਠੀਆਂ ਹਨ। ਉੱਥੇ ਲੇਖਕਾਂ ਨੂੰ ਉਥੋਂ ਦੀਆਂ ਅਵਾਮੀ ਜਥੇਬੰਦੀਆਂ ਮੁਤਾਬਕ ਲਿਖਣਾ ਚਾਹੀਦਾ ਹੈ ਤੇ ਉਹਨਾਂ ਵਿੱਚ ਰਹਿ ਕੇ ਉਹਨਾਂ ਦੀਆਂ ਸਮੱਸਿਆਵਾਂ ਦੇ ਨਾਲ ਇਕਮਿੱਕ ਹੋਣਾ ਚਾਹੀਦਾ ਹੈ। ਨਾਲ ਦੀ ਨਾਲ ਜਿਹੜਾ ਉਹਨਾਂ ਦਾ ਪਿਛੋਕੜ ਹੈ, ਜਿਸ ਸਭਿਆਚਾਰ ’ਤੇ ਉਹ ਉਸਰੇ ਨੇ, ਜਿਸ ਸਭਿਆਚਾਰ ਦਾ ਪ੍ਰਭਾਵ ਉਹਨਾਂ ਦੇ ਮਨ ’ਤੇ ਸਦਾ ਰਹਿੰਦਾ ਹੈ, ਜਿਸ ਧਰਤੀ ਦਾ ਜਿਸ ਦੇਸ ਦਾ ਅੰਨ ਪਾਣੀ ਉਹਨਾਂ ਦੀਆਂ ਰਗਾਂ ਦੇ ਵਿੱਚ ਖੌਲਦਾ ਹੈ, ਉਹ ਕਦੇ ਨਹੀਂ ਭੁੱਲਣਗੇ ਤੇ ਉਹਨਾਂ ਲੋਕਾਂ ਨਾਲ ਵੀ ਉਹਨਾਂ ਨੂੰ ਸਾਂਝ ਰੱਖਣੀ ਚਾਹੀਦੀ ਹੈ। ਉਚੇਚੇ ਤੌਰ ’ਤੇ ਮੈਂ ਤੁਹਾਨੂੰ ਉਦਾਹਰਣਾਂ ਦਿੰਦਾ ਹਾਂ। ਜਿਸ ਤਰ੍ਹਾਂ ਫਰਜ਼ ਕਰ ਲਉ ਬਈ “ਵੰਗਾਰ” ਹੈ। “ਵੰਗਾਰ” ਆਪਣੇ ਹਿੰਦੁਸਤਾਨ ਦੇ ਲੋਕਾਂ ਲਈ ਕਿੰਨਾ ਵਧੀਆ ਲਿਖਦਾ ਹੈ। ਸਭ ਤੋਂ ਪਹਿਲਾਂ ‘ਵਤਨੋਂ ਦੂਰ’ ਸੀ। ਵਤਨੋਂ ਦੂਰ ਆ ਕੇ ਵੀ ਜਿੰਨੇ ਲੋਕ ਇਥੇ “ਵਤਨੋਂ ਦੂਰ” ਦੇ ਵਿੱਚ ਛਪਦੇ ਨੇ, ਕਿੰਨਾ ਵਧੀਆ ਉਹਨਾਂ ਦਾ ਪ੍ਰਭਾਵ ਹੈ। ਆਪਣੀ ਸੁਸਾਇਟੀ ਨੂੰ ਉਹ ਕਦੇ ਨਹੀਂ ਭੁੱਲੇ। ਹਮੇਸ਼ਾ ਆਪਣੇ ਦੇਸ਼ ਦਾ ਮੋਹ ਡੁੱਲ ਡੁੱਲ ਪੈਂਦਾ ਹੈ - ਉਹਨਾਂ ਦੀਆਂ ਰਚਨਾਵਾਂ ਚੋਂ। ਨਾਲ ਦੀ ਨਾਲ ਜਿੱਥੇ ਉਹ ਆਪਣੇ ਦੇਸ਼ ਨੂੰ ਯਾਦ ਰੱਖਣ ਉੱਥੇ ਜਿਹੜੇ ਦੇਸ਼ ਵਿੱਚ ਵੀ ਉਹ ਰਹਿੰਦੇ ਨੇ ਉਸ ਦੇਸ਼ ਦੀ ਕਾਮਾ ਸ਼੍ਰੇਣੀ ਨਾਲ ਉਹਨਾਂ ਨੂੰ ਜ਼ਰੂਰ ਮਿਲ ਕੇ ਰਹਿਣਾ ਚਾਹੀਦਾ ਹੈ। ਇਹ ਮੇਰੀ ਉਹਨਾਂ ਨੂੰ ਇਕ ਅਪੀਲ ਹੈ। ਮੈਂ ਸਮਝਦਾ ਹਾਂ ਪਈ ਮੇਰੇ ਜਿਹੜੇ ਬਾਹਰ ਰਹਿੰਦੇ ਲਿਖਾਰੀ ਵੀਰ ਨੇ ਉਹਨਾਂ ਨੇ ਇਸ ਗੱਲ ਨੂੰ ਕਿਸੇ ਹੱਦ ਤੱਕ ਨੇਪਰੇ ਵੀ ਚਾੜ੍ਹਿਆ ਹੈ ਤੇ ਖਾਸ ਤੌਰ ’ਤੇ ਮੈਨੂੰ ਪ੍ਰਭਾਵਿਤ ਕੀਤਾ ਹੈ। ਮੇਰੀ ਬਦਕਿਸਮਤੀ ਰਹੀ ਹੈ ਕਿ ਮੈਂ ਉਹਨਾਂ ਲੋਕਾਂ ਨਾਲ ਆਪਣੀ ਕਵਿਤਾ ਰਾਹੀਂ ਸਿੱਧੇ ਤੌਰ ’ਤੇ ਨਹੀਂ ਜੁੜ ਸਕਿਆ। “ਵਤਨੋਂ ਦੂਰ” ਵਿੱਚ ਮੇਰੀਆਂ ਕਵਿਤਾਵਾਂ ਆਉਂਦੀਆਂ

ਵੀ ਰਹੀਆਂ ਹਨ ਤੇ ਮੈਂ ਪ੍ਰਭਾਵਿਤ ਵੀ ਬਹੁਤ ਹਾਂ ਇਸ ਰਸਾਲੇ ਤੋਂ।

**ਸਾਧੂ** : ਪਿਛਲੇ ਦਹਾਕੇ ਵਿੱਚ ਪੰਜਾਬੀ ਸਾਹਿਤ ਵਿੱਚ ਬਹੁਤ ਕੁਝ ਅਗਾਂਹ-ਵਧੂ ਵਾਪਰਿਆ ਹੈ। ਕੀ ਪੰਜਾਬੀ ਪੱਤਰਕਾਰੀ ਵਿੱਚ ਵੀ ਕੋਈ ਇਹੋ ਜਿਹੀ ਤਬਦੀਲੀ ਆਈ ਹੈ?

**ਉਦਾਸੀ** : ਜਦੋਂ ਲੋਕ-ਜਥੇਬੰਦੀਆਂ ਅੱਗੇ ਵਧਦੀਆਂ ਹਨ, ਤਾਂ ਜੇ ਉਹਨਾਂ ਦੀ ਸ਼ਕਤੀ ਸਿਰਫ ਇਕ ਪਾਸੜ ਹੋਵੇ ਜਿਵੇਂ ਸਿਰਫ ਕਵਿਤਾ ਹੀ ਤਾਂ ਮੈਂ ਸਮਝਦਾ ਹਾਂ ਕਿ ਉਹ ਪੂਰੀ ਨਹੀਂ। ਜਦੋਂ ਸਾਰਿਆਂ ਪਾਸਿਆਂ ਤੋਂ ਜਾਣੀ ਕਿ ਸਰਵ-ਪੱਖੀ ਵਿਕਾਸ ਹੁੰਦਾ ਹੈ ਤਾਂ ਜ਼ਿਆਦਾ ਠੀਕ ਹੁੰਦਾ ਹੈ। ਸੋ ਜਿੱਥੇ ਪੰਜਾਬੀ ਕਵਿਤਾ ਨੇ ਵਿਕਾਸ ਕੀਤਾ ਹੈ ਉਹਦੇ ਨਾਲ ਨਾਲ ਪੰਜਾਬੀ ਰੰਗਮੰਚ ਨੇ ਵੀ ਬਹੁਤ ਵਿਕਾਸ ਕੀਤਾ ਹੈ। ਅੱਗੇ ਪਿੰਡਾਂ ਵਿੱਚ ਨਾਟਕਾਂ ਨੂੰ ਕੋਈ ਕੁਝ ਸਮਝਦਾ ਈ ਨਹੀਂ ਸੀ ਹੁੰਦਾ। ਹੁਣ ਪਿੰਡ ਪਿੰਡ ਵਿੱਚ ਇਹ ਮੰਗ ਹੁੰਦੀ ਹੈ ਕਿ ਸਾਡੇ ਪਿੰਡ ਨਾਟਕ ਕਰੋ, ਸਾਡੇ ਪਿੰਡ ਇਹੋ ਜਿਹਾ ਨਾਟਕ ਕਰੋ। ਪਹਿਲਾਂ ਪਿੰਡਾਂ 'ਚ ਜਾਂ ਨਚਾਰ ਆਉਂਦੇ ਸੀ ਜਾਂ ਨਕਲੀਏ ਜਾਂ ਰਾਸਧਾਰੀਏ ਤੇ ਰਾਮ ਲੀਲਾ ਕਰਨ ਵਾਲੇ ਆਉਂਦੇ ਸੀ। ਹਾਂ, ਅੱਜ ਗੱਲ ਵੱਖਰੀ ਹੈ। ਪਿੰਡ ਪਿੰਡ ਕਿਰਤੀ ਕਿਸਾਨ ਸਭਾਵਾਂ ਬਣੀਆਂ ਹੋਈਆਂ ਹਨ। ਡਰਾਮਾ ਪਾਰਟੀਆਂ ਹਨ। ਸੱਭਿਆਚਾਰਕ ਕੇਂਦਰ ਬਣੇ ਹੋਏ ਹਨ। ਉਹਨਾਂ ਦੀ ਇਹ ਵੱਡੀ ਮੰਗ ਹੁੰਦੀ ਹੈ ਕਿ ਉਹ ਆ ਕੇ ਚੰਗੇ ਡਰਾਮੇ ਦੇਖਣ ਤੇ ਚੰਗੀਆਂ ਕਵਿਤਾਵਾਂ ਸੁਣਨ। ਇਹਦੇ ਨਾਲ ਪੱਤਰਕਾਰੀ ਦੀ ਵੀ ਇਹੋ ਗੱਲ ਹੈ। ਸੋ ਪੰਜਾਬੀ ਵਿੱਚ ਜਾਂ ਬਾਕੀ ਹਿੰਦੁਸਤਾਨ ਦੇ ਹਿੱਸਿਆਂ ਵਿੱਚ ਵੀ (ਪਰ ਮੈਨੂੰ ਤਾਂ ਪੰਜਾਬੀ ਬਾਰੇ ਜ਼ਿਆਦਾ ਪਤਾ ਹੈ) ਤਕਰੀਬਨ ਦਸ ਤੋਂ ਵੱਧ ਰਸਾਲੇ ਇਹੋ ਜਿਹੇ ਛਪਦੇ ਹਨ ਜਿਹੜੇ ਲੋਕਪੱਖੀ ਗੱਲਾਂ ਨੂੰ ਅੱਗੇ ਲਿਆਂਉਦੇ ਹਨ। ਮੈਂ ਇਹ ਸਮਝਦਾ ਹਾਂ ਕਿ ਪੱਤਰਕਾਰੀ ਦੇ ਮੋੜ ਵਿੱਚ ਇਥੋਂ ਤਕ ਵਾਧਾ ਹੋਇਆ ਕਿ ਜਿਹੜੇ ਬੁਰਜਆ ਅਦਾਰੇ ਨੇ ਪੱਤਰਕਾਰੀ ਦੇ, ਉਹਨਾਂ ਨੂੰ ਵੀ ਮਜਬੂਰਨ ਲੋਕਾਂ ਦੀਆਂ ਗੱਲਾਂ ਜਾਂ ਲੋਕਾਂ ਦੀਆਂ ਰਿਪੋਰਟਾਂ ਪੇਸ਼ ਕਰਨੀਆਂ ਪੈਂਦੀਆਂ ਹਨ। ਕਿਉਂਕਿ ਉਹਨਾਂ ਨੂੰ ਡਰ ਹੁੰਦਾ ਹੈ ਕਿ ਕਿਤੇ ਲੋਕ ਪੱਖੀ ਪੱਤਰਕਾਰ ਹੀ ਬਾਜ਼ੀ ਨਾ ਲੈ ਜਾਣ, ਸੋ ਉਹਨਾਂ ਨੂੰ ਜਨਤਕ ਉਭਾਰ ਦੇ ਦਬਾਅ ਥੱਲੇ ਮਜਬੂਰਨ ਲੋਕਪੱਖੀ ਗੱਲਾਂ ਕਰਨੀਆਂ ਪੈਂਦੀਆਂ ਹਨ। ਸੋ ਇਹ ਸਭ ਲੋਕ ਪੱਖੀ ਪੱਤਰਕਾਰੀ ਦੇ ਮੈਦਾਨ ਵਿੱਚ ਆਉਣ ਕਰਕੇ ਹੀ ਹੋਇਆ ਹੈ।

**ਸਾਧੂ** : ਹਿੰਦੁਸਤਾਨ ਦੀਆਂ ਹੋਰ ਬੋਲੀਆਂ ਦੇ ਸਾਹਿਤ ਵਿੱਚ ਅੱਜ ਕੱਲ੍ਹ ਕਿਸ ਕਿਸਮ ਦੇ ਸਾਹਿਤ ਦਾ ਬੋਲਬਾਲਾ ਹੈ?

**ਉਦਾਸੀ** : ਮੈਂ ਇਸੇ ਜਨਵਰੀ ਵਿੱਚ ਕਲਕੱਤੇ ਗਿਆ ਸਾਂ। ਕਲਕੱਤੇ ਮੇਰੇ ਸਨਮਾਨ ਵਿੱਚ ਤਕਰੀਬਨ ਬੰਗਾਲੀ, ਮਰਾਠੀ, ਪੰਜਾਬੀ ਤੇ ਹਿੰਦੀ ਲਿਖਾਰੀ ਜ਼ਿਆਦਾ ਆਏ ਸਨ। ਬੇਸ਼ੱਕ ਕਈਆਂ ਲਿਖਾਰੀਆਂ ਦੀ ਗੱਲ ਮੈਨੂੰ ਸਿੱਧੇ ਤੌਰ 'ਤੇ ਸਮਝ ਨਹੀਂ ਆਈ ਪਰ ਆਮ ਤੌਰ 'ਤੇ ਬੰਗਾਲੀ

ਤੇ ਹਿੰਦੀ ਦੇ ਲਿਖਾਰੀਆਂ ਦੁਆਰਾ ਬਹੁਤ ਪ੍ਰਭਾਵਸ਼ਾਲੀ ਕਵਿਤਾਵਾਂ ਪੜ੍ਹੀਆਂ ਗਈਆਂ ਤੇ ਲੈਕਚਰ ਅਤੇ ਗੀਤ ਪੇਸ਼ ਕੀਤੇ ਗਏ। ਮੈਂ ਸਮਝਦਾ ਹਾਂ ਕਿ ਕੱਲੇ ਪੰਜਾਬ ਵਿੱਚ ਹੀ ਨਹੀਂ, ਪੰਜਾਬ ਤਾਂ ਸਗੋਂ ਲੋਕ ਪੱਖੀ ਕਵਿਤਾ ਵਿੱਚ ਬਹੁਤ ਪਛੜਿਆ ਹੋਇਆ ਹੈ। ਜਿੰਨਾ ਅੱਗੇ-ਵਧੂ ਬੰਗਾਲ, ਆਂਧਰਾ, ਬਿਹਾਰ ਜਾਂ ਉੱਤਰ ਪ੍ਰਦੇਸ਼ ਹੈ ਉਤਨਾ ਪੰਜਾਬ ਨਹੀਂ। ਉਤਰ ਪ੍ਰਦੇਸ਼ ਵਿੱਚ ਲਖਨਊ ਦੇ ਦੋ ਤਿੰਨ ਲੇਖਕ, ਉਹਨਾਂ ਦੇ ਨਾਂ ਤਾਂ ਮੈਨੂੰ ਯਾਦ ਨਹੀਂ ਪਰ ਉਹਨਾਂ ਨੇ ਬਹੁਤ ਹੀ ਵਧੀਆ ਪ੍ਰਭਾਵ ਦਿੱਤਾ। ਜਾਣੀ ਸਮੁੱਚੇ ਹਿੰਦੁਸਤਾਨ ਦੇ ਵਿੱਚ ਅੱਗੇ-ਵਧੂ ਲਹਿਰ ਦੇ ਲੇਖਕ ਹਨ ਤੇ ਉਹ ਦਿਨੋਂ ਦਿਨ ਅੱਗੇ ਵੱਧ ਰਹੇ ਹਨ ਅਤੇ ਲੋਕ ਪੱਖੀ ਰਚਨਾਵਾਂ ਕਰ ਰਹੇ ਹਨ।

**ਸਾਧੂ :** ਤੁਸੀਂ ਹੁਣ ਤੱਕ ਕਿੰਨੀ ਵਾਰ ਜੇਲ੍ਹ ਜਾ ਚੁੱਕੇ ਹੋ? ਆਪਣੇ ਜੇਲ੍ਹ ਜੀਵਨ ਬਾਰੇ ਤੇ ਤੁਹਾਡੇ ਉੱਤੇ ਹੋਏ ਜਿਸਮਾਨੀ ਅਤਿਆਚਾਰਾਂ ਬਾਰੇ ਸਾਨੂੰ ਕੁੱਝ ਦੱਸੋ?

**ਉਦਾਸੀ :** ਸਭ ਤੋਂ ਪਹਿਲਾਂ ਮੈਨੂੰ ਜਨਵਰੀ 1971 ਵਿੱਚ ਫੜਿਆ ਸੀ। ਉਸ ਵਕਤ ਲਗਾਤਾਰ ਮੈਨੂੰ ਅਠੱਤੀ ਦਿਨ ਇੰਟੈਰੋਗੇਸ਼ਨ ਵਿੱਚ ਰੱਖਿਆ ਗਿਆ ਸੀ। ਉੱਥੇ ਉਚੇਚੇ ਤੌਰ 'ਤੇ ਜਿਹੜਾ ਮੈਨੂੰ ਹੁਣ ਤਕ ਵੀ ਮਹਿਸੂਸ ਹੁੰਦਾ ਹੈ - ਉਹ ਇਕ ਤਾਂ ਜੋੜਾਂ ਦਾ ਦਰਦ ਜ਼ਿਆਦਾ ਹੈ। ਇਕ ਜਿਹੜਾ ਉਹਨਾਂ ਨੇ ਮੇਰਾ ਸਿਰ ਜ਼ਿਆਦਾ ਕੁੱਟਿਆ। ਜਿਹੜਾ ਨਰਵ ਸਿਸਟਮ ਧੌਣ ਉਪਰੋਂ ਮਸਲਿਆ ਘੋਟਣਾ ਧਰ ਕੇ, ਉਹਦਾ ਮੇਰੇ ਤੇ ਜ਼ਿਆਦਾ ਅਸਰ ਹੋਇਆ। ਉਸ ਨਾਲ ਮੇਰੀ ਨਜ਼ਰ ਤੇ ਬਹੁਤ ਮਾਰੂ ਅਸਰ ਹੋਇਆ ਹੈ ਤੇ ਮੇਰੀ ਸੁਣਨ ਸ਼ਕਤੀ ਤੇ ਵੀ ਕਾਫੀ ਪ੍ਰਭਾਵ ਪਿਆ। ਇੱਥੋਂ ਤੱਕ ਕਿ ਮੈਂ ਹੁਣ ਘਬਰਾਉਂਦਾ ਬਹੁਤ ਛੇਤੀ ਹਾਂ। ਮੈਨੂੰ ਗੁੱਸਾ ਬੜੀ ਛੇਤੀ ਚੜ੍ਹ ਜਾਂਦਾ ਹੈ। ਮਾੜੇ ਜਿਹੇ ਕੰਮ ਬਾਅਦ ਮੈਨੂੰ ਥਕੇਵਾਂ ਹੋ ਜਾਂਦਾ ਹੈ। ਉਹਦੇ ਨਾਲ ਕਈ ਕਿਸਮ ਦੇ ਅਸਰ ਹੋਏ ਹਨ, ਮੇਰੀ ਸਿਹਤ 'ਤੇ। ਮੇਰੀ ਇਕ ਅੱਖ ਤਾਂ ਬਿਲਕੁਲ ਕੰਮ ਨਹੀਂ ਕਰਦੀ। ਮੈਂ ਜ਼ਿੰਦਗੀ ਵਿੱਚ ਤਿੰਨ ਵਾਰ ਬਲਾਇੰਡ ਹੋ ਚੁੱਕਾ ਹਾਂ। ਇਕ ਵਾਰ 1973 ਦੇ ਵਿੱਚ ਪੂਰੀ ਤਰ੍ਹਾਂ। ਉਸ ਵਕਤ ਕਲਕੱਤੇ ਵਾਲੇ ਸਾਥੀਆਂ ਨੇ ਬਹੁਤ ਖਰਚ ਕਰਕੇ ਦੁਨੀਆਂ ਪੱਧਰ ਦੇ ਡਾਕਟਰਾਂ ਕੋਲੋਂ ਮੇਰਾ ਇਲਾਜ ਕਰਵਾਇਆ। ਉਸ ਤੋਂ ਬਾਅਦ 29 ਜੁਲਾਈ 1977 ਨੂੰ ਮੈਂ ਬਲਾਇੰਡ ਹੋਇਆ, ਬਾਬਾ ਬੂਝਾ ਸਿੰਘ ਦੀ ਬਰਸੀ ਤੋਂ ਮਗਰੋਂ। ਉਸ ਤੋਂ ਬਾਅਦ ਬੀ. ਜੀ. ਹਸਪਤਾਲ ਦੇ ਸਿਆਣੇ ਡਾਕਟਰਾਂ ਨੇ ਮੇਰਾ ਇਲਾਜ ਕੀਤਾ। ਜ਼ਿਆਦਾ ਟੈਨਸ਼ਨ ਰਹਿਣ ਨਾਲ ਜਾਂ ਬੋਲਣ ਨਾਲ ਜਾਂ ਅਨੀਂਦਰੇ ਨਾਲ ਦਿਮਾਗ 'ਤੇ ਸੋਜ ਹੋ ਜਾਂਦੀ ਹੈ। ਫੇਰ 9 ਸਤੰਬਰ ਨੂੰ ਟੋਟਲੀ ਬਲਾਇੰਡ ਹੋ ਗਿਆ ਸੀ ਤੇ ਡਾਕਟਰਾਂ ਨੇ ਹੈਰਾਨ ਹੋ ਕੇ ਕਿਹਾ ਸੀ ਕਿ ਅਸੀਂ ਜੂਆ ਖੇਡ ਰਹੇ ਹਾਂ। ਪਤਾ ਨਹੀਂ ਉਸ ਵਿੱਚ ਸਾਡੀ ਜਿੱਤ ਹੋਵੇਗੀ ਕਿ ਹਾਰ ਹੋਵੇਗੀ। ਪਰ ਉਦੋਂ ਠੀਕ ਹੋ ਗਿਆ।

ਅੱਸੀ ਨੱਬੇ ਟੀਕੇ ਅੱਖ ਵਿੱਚ ਲੱਗੇ। ਉਹਦੇ ਨਾਲ ਸੱਜੀ ਅੱਖ ਵਿੱਚ ਨਿਗਾਹ 6/24 ਹੈ ਤੇ ਖੱਬੀ ਅੱਖ ਬਿਲਕੁਲ ਬਲਾਇੰਡ ਹੈ। ਅੱਖ ਵਿੱਚ ਟੀਰ ਵੀ ਆ ਗਿਆ ਸੀ। ਉਹ ਫੇਰ ਓਪਰੇਸ਼ਨ ਕਰਕੇ ਸਿੱਧੀ ਕੀਤੀ। ਬਹੁਤੀ ਗੱਲ ਤਾਂ ਇਹ ਹੈ ਮੇਰੇ ਤਾਂਤ੍ਰਿਕ ਜਾਂ ਜਿਸ ਨੂੰ ਅਸੀਂ ਨਰਵ ਸਿਸਟਮ ਕਹਿੰਦੇ ਹਾਂ ਉਹਦੇ 'ਤੇ ਬਹੁਤ ਜ਼ਿਆਦਾ ਅਸਰ ਹੋਇਆ ਹੈ। ਕਿਸੇ ਵੀ ਇਕ ਕਿਸਮ ਦੇ ਮੌਸਮ ਵਿੱਚ ਬਹੁਤਾ ਚਿਰ ਨਹੀਂ ਠਹਿਰ ਸਕਦਾ। ਨਾ ਬਹੁਤੀ ਗਰਮੀ ਸਹੀ ਜਾਂਦੀ ਹੈ ਨਾ ਸਰਦੀ। ਨਾ ਜ਼ਿਆਦਾ ਉੱਚੀ ਆਵਾਜ਼ ਹੀ ਸਹੀ ਜਾਂਦੀ ਹੈ। ਜਦੋਂ ਮੈਂ ਗਾਉਣਾ ਹੁੰਦਾ ਹੈ ਤਾਂ ਲੋਕ ਵੱਡੀਆਂ ਵੱਡੀਆਂ ਆਸਾਂ ਲੈ ਕੇ ਸੁਣਨ ਆਉਂਦੇ ਹਨ ਤੇ ਉਹ ਬੜਾ ਚੰਗਾ ਪ੍ਰਭਾਵ ਵੀ ਲੈ ਕੇ ਜਾਂਦੇ ਹਨ। ਗਾਉਣ ਤੋਂ ਮੈਂ ਕਾਫੀ ਘਬਰਾਉਂਦਾ ਹਾਂ ਜਾਣੀ 'ਸਾਈਕਿਕ' ਹੋ ਜਾਂਦਾ ਹਾਂ। ਸਫਰ ਕਰਨ ਤੋਂ ਮੈਂ ਬਹੁਤ ਚਲਦਾ ਹਾਂ। ਮੈਨੂੰ ਆਮ ਤੌਰ 'ਤੇ 'ਜਰਨੀ ਫੀਵਰ' ਹੋ ਜਾਂਦਾ ਹੈ। ਇਹ ਹੀ ਗੱਲ ਨਹੀਂ ਕਿ ਮੈਨੂੰ ਇਕੱਲੇ ਨੂੰ ਹੀ ਇੰਟੈਰੋਗੇਟ ਕੀਤਾ ਗਿਆ ਬਲਕਿ ਮੇਰੇ ਬੱਚਿਆਂ ਨੂੰ ਵੀ। ਬੱਲੀ ਨੂੰ ਵੀ ਠਾਣੇ ਲਿਜਾ ਕੇ ਕੁੱਟਿਆ ਗਿਆ। ਐਮਰਜੈਂਸੀ ਤੋਂ ਪਹਿਲਾਂ ਮੈਨੂੰ ਚਾਰ ਵਾਰ ਅਰੈਸਟ ਕੀਤਾ ਗਿਆ ਸੀ। ਦੱਦਾਹੂਰ ਦੇ ਮਾਮਲੇ ਵਿੱਚ ਵੀ ਮੈਨੂੰ ਫੜਿਆ ਗਿਆ ਸੀ। ਪੰਦਰਾਂ ਸੋਲਾਂ ਦਿਨ ਲਗਾਤਾਰ ਇੰਟੈਰੋਗੇਟ ਕੀਤਾ ਗਿਆ। ਐਮਰਜੈਂਸੀ ਦੇ ਦੌਰਾਨ ਮੇਰੇ 'ਤੇ ਪੰਜ ਕੇਸ ਬਣਾਏ ਗਏ ਸੀ ਜਿਹਦੇ ਵਿੱਚ ਕਦੇ ਦੋ ਮਹੀਨੇ ਕਦੇ ਇਕ ਮਹੀਨਾ ਕਦੇ ਪੰਦਰਾਂ ਦਿਨ ਇਸ ਤਰ੍ਹਾਂ ਉਹਨਾਂ ਨੇ ਲਗਾਤਾਰ ਪੰਜ ਕੇਸਾਂ ਵਿੱਚ ਫਸਾਈ ਰੱਖਿਆ ਤੇ ਗਿਆਰਾਂ ਬਾਰਾਂ ਮਹੀਨੇ ਮੈਨੂੰ ਖਰਾਬ ਕੀਤਾ। ਅੱਜ ਤਾਂਈਂ ਦੋ ਵਾਰ ਨੌਕਰੀ ਤੋਂ ਮੁਅੱਤਲ ਹੋ ਚੁੱਕਿਆ ਹਾਂ। ਇਸ ਤਰ੍ਹਾਂ ਦੀ ਮੇਰੀ ਵਿਥਿਆ ਹੈ। ਬਾਕੀ ਜਿਹੜੀ ਗੱਲ ਹੈ ਪਈ ਮੈਨੂੰ ਟਾਰਚਰ ਕਿਸ ਤਰ੍ਹਾਂ ਕੀਤਾ ਗਿਆ ਇਹ ਤਾਂ ਪਰੈਕਟਿਸ ਵਿੱਚ ਹੀ ਪਤਾ ਲਗਦਾ। ਕਿਉਂਕਿ ਬੰਦਾ ਪੰਦਰਾਂ ਕੁ ਮਿੰਟ ਹੀ ਟਾਰਚਰ ਸਹਿ ਸਕਦਾ ਹੈ ਤੇ ਉਸ ਤੋਂ ਬਾਅਦ ਬੇਹੋਸ਼ ਹੋ ਜਾਂਦਾ ਹੈ ਤੇ ਬਾਅਦ ਵਿੱਚ ਉਹ ਪਤਾ ਨਹੀਂ ਕੀ ਕਰਦੇ ਆ ਤੇ ਕੀ ਨਹੀਂ ਕਰਦੇ। ਇਕ ਗੱਲ ਜਿਹੜੀ ਮੈਨੂੰ ਬਹੁਤ ਵਧੀਆ ਲੱਗੀ ਤੇ ਹਰ ਵੇਲੇ ਮੇਰੇ ਅੰਗ ਸੰਗ ਰਹੀ ਹੈ ਉਹ ਇਹ ਕਿ ਜਦੋਂ ਵੀ ਮੈਨੂੰ ਟਾਰਚਰ ਕਰਦੇ ਸੀ ਤਾਂ ਮੇਰਾ ਇਤਿਹਾਸ–ਉਹ ਇਤਿਹਾਸ ਜਿਸ ਨੂੰ ਮੇਰੇ ਲੋਕਾਂ ਨੇ ਆਰਿਆਂ ਨਾਲ ਚੀਰ ਕੇ, ਦੇਗਾਂ ਵਿੱਚ ਉਬਲਕੇ, ਤੱਤੀਆਂ ਤੱਵੀਆਂ 'ਤੇ ਬਹਿ ਕੇ ਤੇ ਬੱਚਿਆਂ ਦੇ ਟੋਟੇ ਟੋਟੇ ਕਰਵਾ ਕੇ ਗਲ੍ਹਾਂ 'ਚ ਹਾਰ ਪੁਆ ਕੇ ਤੇ ਹੋਰ ਤਰ੍ਹਾਂ ਤਰ੍ਹਾਂ ਦੇ ਤਸੀਹੇ ਸਹਿ ਕੇ ਸਿਦਕ ਨੂੰ ਕਾਇਮ ਰੱਖ ਕੇ ਚਿਤਰਿਆ ਹੈ - ਇਹ ਮੇਰੇ ਲਈ ਬਹੁਤ ਸਹਾਈ ਰਿਹਾ ਹੈ। ਕਿਉਂਕਿ ਮੈਂ 1971 ਤੋਂ ਪਹਿਲਾਂ ਧਾਰਮਿਕ ਹਿਸਟਰੀ ਨੂੰ ਗੁਰੂ ਗੋਬਿੰਦ ਸਿੰਘ ਦੇ ਜੀਵਨ ਬਾਰੇ ਜਾਂ ਜਿਹੜਾ ਸਾਡਾ ਸਮਾਜਕ ਪਿਛੋਕੜ ਸੀ ਉਹ ਸਭ ਪੜ੍ਹ ਚੁੱਕਿਆ ਸਾਂ। ਮੈਂ ਖੁਦ ਉਸ ਦਾ ਧਾਰਨੀ

ਵੀ ਸੀ ਤੇ ਹੁਣ ਵੀ ਹਾਂ ਉਸ ਇਤਿਹਾਸ ਦਾ। ਉਸ ਇਤਿਹਾਸ ਨੇ ਮੇਰੇ 'ਤੇ ਬੜਾ ਪ੍ਰਭਾਵ ਰੱਖਿਆ। ਮੇਰੇ ਸਿਦਕ ਕਾਇਮ ਰੱਖਣ ਵਿੱਚ ਇਹ ਗੱਲ ਬੜੀ ਸਹਾਈ ਹੋਈ ਹੈ। ਇਹ ਗੱਲ ਮੈਨੂੰ ਬਹੁਤ ਫਖਰ ਤੇ ਮਾਣ ਨਾਲ ਕਹਿਣੀ ਪੈਂਦੀ ਹੈ।

**ਸਾਧੂ** : ਭਾਰਤ ਦੀ ਸਿਆਸੀ ਹਾਲਤ ਬਾਰੇ ਕੁੱਝ ਦੱਸੋ?

**ਉਦਾਸੀ** : ਅਸੀਂ ਜਿਸ ਗੱਲ ਖਾਤਰ ਲੜ ਰਹੇ ਹਾਂ ਜਾਂ ਜਿਸ ਗੱਲ ਖਾਤਰ ਟਾਰਚਰ ਸੈਂਟਰਾਂ ਦਾ, ਇੰਟੈਰੋਗੇਸ਼ਨ ਸੈਂਟਰਾਂ ਦਾ ਸਾਹਮਣਾ ਕਰ ਰਹੇ ਹਾਂ ਉਹ ਹੈ ਕਿ ਜੋ ਅਸੀਂ ਚਾਹੁੰਦੇ ਹਾਂ, ਸਾਡੇ ਜੋ ਲੋਕ ਚਾਹੁੰਦੇ ਹਨ ਉਹ ਅਜੇ ਤੱਕ ਨਹੀਂ ਹੋ ਰਿਹਾ। ਲੋਕਾਂ ਨੇ 1947 ਤੋਂ ਬਾਅਦ ਮਹਿਸੂਸ ਕੀਤਾ ਸੀ ਕਿ ਅੰਗਰੇਜ਼ਾਂ ਦਾ ਰਾਜ ਚਲਿਆ ਗਿਆ ਤੇ ਹੁਣ ਸਾਡੇ ਲੋਕਾਂ ਦਾ ਰਾਜ ਆ ਗਿਆ ਤੇ ਸਾਡੀ ਮੁਕਤੀ ਦਾ ਰਾਹ ਖੁੱਲ੍ਹ ਗਿਆ ਪਰ ਲੋਕਾਂ ਨੂੰ ਸਗੋਂ ਪਹਿਲਾਂ ਤੋਂ ਵੀ ਦੋਹਰੀ ਤਿਹਰੀ ਗੁਲਾਮੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਤੇ ਉਸ ਵਿੱਚ ਕੋਈ ਖਾਸ ਤਬਦੀਲੀ ਨਹੀਂ ਆਈ। 1975 ਦੇ ਵਿੱਚ ਅਸੀਂ ਸੋਚਿਆ ਸੀ ਕਿ ਅਸੀਂ ਜਿਹੜੇ ਇਨਕਲਾਬੀ ਹਾਂ ਸਾਨੂੰ ਤਾਂ ਹੁਣ ਕਦੀ ਬਾਹਰ ਜਾਣ ਦਾ ਮੌਕਾ ਈ ਨਹੀਂ ਮਿਲਣਾ। ਅਸੀਂ ਤਾਂ ਹੁਣ ਜੇਲ੍ਹਾਂ 'ਚ ਹੀ ਸੜ ਜਾਣਾ ਹੈ। ਜਿਸ ਦਿਨ ਸਾਨੂੰ ਐਮਰਜੈਂਸੀ ਲੱਗੀ 'ਤੇ ਬੰਦ ਕੀਤਾ ਸੀ ਪਰ 1977 ਵਿੱਚ ਅਸੀਂ ਮਹਿਸੂਸ ਕੀਤਾ ਕਿ ਕੁਝ ਹੋਣ ਵਾਲਾ ਹੈ। ਕੁਝ ਨਾ ਕੁਝ ਸਾਡੀ ਮੁਕਤੀ ਦਾ ਰਾਹ ਮੋਕਲਾ ਹੋ ਗਿਆ ਹੈ। ਪਰ ਕਿਉਂਕਿ ਸਟੇਟ ਦਾ ਨਿਰਣਾ ਨਹੀਂ ਸੀ ਬਦਲਿਆ। ਸਾਨੂੰ ਕੁਝ ਰਾਹਤ ਤਾਂ ਮਿਲੀ। ਮਗਰੋਂ ਜਿਸ ਤਰ੍ਹਾਂ ਪੰਜਾਬੀ ਅਖਾਉਤ ਹੈ ਪਈ ਪਰਨਾਲਾ ਉੱਥੇ ਦਾ ਉੱਥੇ। ਸੋ ਅਜੇ ਕੁਝ ਨਵਾਂ ਨਹੀਂ ਵਾਪਰਿਆ। ਮੇਰੇ ਲੋਕ ਉਹੋ ਜਿਹਾ ਜੀਵਨ - ਇਕ ਕਰਜ਼ਾਈਆਂ ਵਾਲਾ ਜੀਵਨ ਜੀਅ ਰਹੇ ਹਨ। ਅੱਜ ਵੀ ਜੇ ਅਸੀਂ ਪੰਜਾਬ ਵਿੱਚ ਦੇਖੀਏ ਤਾਂ ਪੈਟਰੋਲ ਪੰਪਾਂ ਸਾਹਮਣੇ ਕਿਸ ਤਰ੍ਹਾਂ ਲੋਕ ਡੀਜ਼ਲ, ਪੈਟਰੋਲ ਲੈਣ ਲਈ ਔਖੇ ਹੁੰਦੇ ਹਨ ਤੇ ਕਿਸ ਤਰ੍ਹਾਂ ਸਰਮਾਏਦਾਰ ਉਸ ਨੂੰ ਇਕ ਥੁੜ ਦਿਖਾ ਕੇ ਤੇ ਆਪ ਬਲੈਕ ਵਿੱਚ ਤੇਲ ਵੇਚਦੇ ਹਨ। ਕਿਸ ਤਰ੍ਹਾਂ ਮੇਰੇ ਮਜ਼ਦੂਰ ਲੋਕ ਜਿਹੜੇ 1947 ਦੇ ਵਿੱਚ ਕੇਵਲ 35% ਲੋਕ ਗਰੀਬੀ ਲਾਈਨ ਤੋਂ ਥੱਲੇ ਜਿਉਂਦੇ ਸੀ ਪਰ ਸਾਡੀ ਬਦਕਿਸਮਤੀ ਇਹ ਹੈ ਕਿ ਸਾਡੀ ਸਰਕਾਰ ਇਸ ਨੂੰ ਅਜ਼ਾਦੀ ਕਹਾਉਂਦੀ ਹੈ ਤੇ ਡੈਮੋਕਰੈਟਿਕ ਇੰਡੀਆ ਕਹਾਉਂਦੀ ਹੈ। ਅੱਜ ਸਾਡੇ 60% ਤੋਂ 65% ਲੋਕ ਗਰੀਬੀ ਲਾਈਨ ਤੋਂ ਥੱਲੇ ਜਿਉਂਦੇ ਹਨ। ਇਥੋਂ ਤੱਕ ਕਿ ਸਾਡਾ ਧਾਰਮਿਕ ਜੀਵਨ ਵੀ ਬਹੁਤ ਗਿਰਿਆ ਹੋਇਆ ਹੈ ਤੇ ਸਾਡਾ ਸਮਾਜਿਕ ਜੀਵਨ ਤਾਂ ਬਿਲਕੁਲ ਤਬਾਹ ਹੀ ਹੋ ਗਿਆ ਹੈ। ਇਥੋਂ ਤੱਕ ਕਿ ਜਿਹੜੇ ਬੰਦੇ ਪੜ੍ਹ ਲਿਖ ਜਾਂਦੇ ਹਨ, ਉਹਨਾਂ ਨੂੰ ਇਸ ਸਿਸਟਮ ਵਿੱਚ ਫਿੱਟ ਹੋਣ ਲਈ ਜਾਂ ਰੁਜ਼ਗਾਰ ਲੱਭਣ ਲਈ ਕਈ ਵਾਰੀ ਹੀ ਡੀ-ਮੌਰੇਲਾਈਜ਼ ਹੋਣਾ ਪੈਂਦਾ ਹੈ। ਸਾਡੀਆਂ ਪੜ੍ਹੀਆਂ ਲਿਖੀਆਂ ਭੈਣਾਂ ਨੂੰ

ਰੁਜ਼ਗਾਰ ਲੱਭਣ ਲਈ ਜਾਂ ਪੇਟ ਪੂਰਤੀ ਲਈ ਬਹੁਤ ਕੁਝ ਨੀਵਾਂ ਦੇਖਣਾ ਪੈਂਦਾ ਹੈ। ਇਖਲਾਕ ਤੋਂ ਗਿਰੀਆਂ ਹੋਈਆਂ ਗੱਲਾਂ ਕਰਨੀਆਂ ਪੈਂਦੀਆਂ ਹਨ। ਕਲਕੱਤੇ ਦੇ ਸੋਨਾਗਾਚੀ ਇਹਦੇ ਸਬੂਤ ਹਨ। ਦਿੱਲੀ ਦੀ ਜੀ ਵੀ ਰੋਡ ਵੀ ਇਸ ਦੀ ਸਬੂਤ ਹੈ। ਇਕ ਸਰਕਾਰੀ ਰਿਪੋਰਟ ਮੁਤਾਬਕ ਇਕੱਲੇ ਬੰਬਈ ਸ਼ਹਿਰ ਵਿੱਚ 72000 ਉਹ ਕੁੜੀਆਂ ਹਨ ਜੋ ਰੋਟੀ ਦੀ ਖਾਤਰ ਆਪਣਾ ਜਿਸਮ ਤੜਵਾਉਂਦੀਆਂ ਹਨ ਤੇ ਨਿੱਤ ਆਪਣੀ ਇਜ਼ਤ ਵੇਚਦੀਆਂ ਹਨ। ਸੋ ਮੈਂ ਸਮਝਦਾ ਹਾਂ ਕਿ ਇਹ ਸਾਰੀਆਂ ਅਲਾਮਤਾਂ ਸਰਕਾਰ ਨਾ ਬਦਲਣ ਕਾਰਨ ਜਾਂ ਸਰਕਾਰ ਦਾ ਖਾਸਾ ਨਾ ਬਦਲਣ ਕਰਕੇ ਹੀ ਹਨ। ਤੇ ਸਰਕਾਰ ਅਜੇ ਬਦਲਦੀ ਵੀ ਨਹੀਂ ਲਗਦੀ. ਤੇ ਇਸ ਤਰ੍ਹਾਂ ਕਦੇ ਹੁੰਦਾ ਵੀ ਨਹੀਂ ਕਿ ਬੜੇ ਅਮਨ ਅਮਾਨ ਨਾਲ ਥਾਲੀ ਵਿੱਚ ਪਰੋਸਿਆ ਹੋਇਆ ਇਨਕਲਾਬ ਸਾਨੂੰ ਮਿਲ ਜਾਵੇਗਾ। ਇਸ ਤਰ੍ਹਾਂ ਪਰੋਸ ਕੇ ਕੋਈ ਕਿਸੇ ਨੂੰ ਇਨਕਲਾਬ ਨਹੀਂ ਦਿੰਦਾ। ਉਹ ਤਾਂ ਲੋਕ ਲੈ ਕੇ ਆਉਂਦੇ ਹਨ। ਉਹ ਲੋਕ ਜਿਹੜੇ ਸਰਮਾਏਦਾਰੀ, ਜਗੀਰਦਾਰੀ ਦੀਆਂ ਚਾਲਾਂ ਨੂੰ ਸਮਝਦੇ ਹਨ। ਉਹ ਜਥੇਬੰਦ ਹੋ ਕੇ ਹਥਿਆਰਬੰਦ ਤਰੀਕੇ ਨਾਲ ਇਨਕਲਾਬ ਲਿਆਉਂਦੇ ਹਨ। ਮੇਰਾ ਇਹ ਵਿਚਾਰ ਹੈ ਕਿ ਮਾਰਕਸਵਾਦ - ਲੈਨਿਨਵਾਦ ਤੇ ਮਾਓ ਵਿਚਾਰਧਾਰਾ ਰਾਹੀਂ ਜਿੰਨਾ ਚਿਰ ਕੋਈ ਇਨਕਲਾਬ ਨਹੀਂ ਆਉਂਦਾ ਉਨਾ ਚਿਰ ਲੋਕਾਂ ਦੀ ਮੁਕਤੀ ਨਹੀਂ ਹੋ ਸਕਦੀ। ਮੇਰਾ ਖਿਆਲ ਹੈ ਦੁਨੀਆਂ ਵਿੱਚ ਅਜੇ ਤੱਕ ਇਹਨਾਂ ਗੱਲਾਂ ਤੋਂ ਬਿਨਾਂ ਕੋਈ ਇਨਕਲਾਬ ਨਹੀਂ ਆਇਆ ਜਿਹੜਾ ਲੋਕਾਂ ਦੀ ਮੁਕਤੀ ਕਰਨ ਵਿੱਚ ਕਾਮਯਾਬ ਹੋਇਆ ਹੋਵੇ।

**ਸਾਧੂ** : ਭਾਰਤ ਦੀਆਂ ਕਮਿਉਨਿਸਟ ਪਾਰਟੀਆਂ, ਸੀ ਪੀ ਆਈ ਤੇ ਸੀ ਪੀ ਐਮ ਬਾਰੇ ਤੁਹਾਡੀ ਕੀ ਰਾਏ ਹੈ?

**ਉਦਾਸੀ** : 1962 ਤੋਂ ਪਹਿਲਾਂ ਸਾਨੂੰ ਇਕ ਬਹੁਤ ਵੱਡਾ ਭੁਲੇਖਾ ਸੀ ਕਿ ਇਹ ਕਮਿਉਨਿਸਟ ਪਾਰਟੀ ਚੰਗੀ ਹੈ। 1947 ਤੋਂ ਮਗਰੋਂ ਹੋਰ ਕੋਈ ਇੰਨੀ ਵੱਡੀ ਪਾਰਟੀ ਹੀ ਨਹੀਂ ਸੀ ਜਿਹੜੀ ਕਾਂਗਰਸ ਦਾ ਮੁਕਾਬਲਾ ਕਰ ਸਕਦੀ। ਪਰ 1962 ਵਿੱਚ ਆ ਕੇ ਇਸ ਵਿੱਚ ਬਹੁਤ ਵੱਡੀ ਕੰਟਰਾਡਿਕਸ਼ਨ ਖੜ੍ਹੀ ਹੋ ਗਈ ਜਿਹੜੀ ਕਿ ਮੇਰੇ ਖਿਆਲ ਮੁਤਾਬਕ ਕੋਈ ਸਿਆਸੀ ਕੰਟਰਾਡਿਕਸ਼ਨ ਨਹੀਂ ਸੀ। ਉਹ ਵਿਅਕਤੀਗਤ ਕੰਟਰਾਡਿਕਸ਼ਨ ਸੀ। ਮੈਂ ਵੀ ਇਕ ਲਿਖਾਰੀ ਦੇ ਤੌਰ ’ਤੇ ਉਸ ਵਕਤ ਪਾਰਟੀ ਦੀ ਪੂਰੀ ਸਪੋਰਟ ਕਰਦਾ ਸੀ। ਹੁਣ ਵੀਅਤਨਾਮ ਦੇ ਕੰਪੂਚੀਆ ’ਤੇ, ਪਹਿਲਾਂ ਚੀਨ ਦੇ ਵੀਅਤਨਾਮ ’ਤੇ ਹਮਲੇ ਨਾਲ ਦੋਨੋਂ ਪਾਰਟੀਆਂ ਇਕੋ ਸੁਰ ਨਾਲ ਬੋਲਣ ਲੱਗ ਪਈਆਂ। ਜਿਸ ਤੋਂ ਲੋਕਾਂ ਨੂੰ ਕੋਈ ਭੁਲੇਖਾ ਨਹੀਂ ਰਿਹਾ ਸੱਜੀ ਖੱਬੀ ਪਾਰਟੀ ਬਾਰੇ। ਮੈਂ ਤਾਂ ਸਮਝਦਾ ਹਾਂ ਕਿ ਇਨ੍ਹਾਂ ਦੋਹਾਂ ਦਾ ਸਰਕਾਰ ਬਾਰੇ ਜਮਾਤੀ ਨਿਰਣਾ ਇਕ ਹੈ। ਤੇ ਜਿਹੜੀ ਇਨ੍ਹਾਂ ਦੀ ਇਨਕਲਾਬ ਬਾਰੇ ਅਪਰੋਚ ਹੈ, ਉਸ ਢੰਗ ਨਾਲ

ਹਿੰਦੁਸਤਾਨ ਵਿੱਚ ਇਨਕਲਾਬ ਆ ਹੀ ਨਹੀਂ ਸਕਦਾ। ਕਿਉਂਕਿ ਤੀਹ ਸਾਲ ਹੋ ਗਏ ਹਨ। ਅਸੀਂ ਕਿਸਾਨ ਮੋਰਚਾ ਲੜਿਆ, ਲਾਲ ਪਾਰਟੀ ਬਣੀ, ਆਂਧਰਾ ਦੀ ਤਿਲੰਗਾਨਾ ਦੀ ਮੂਵਮੈਂਟ ਲੜੀ ਤੇ ਕਿੰਨੇ ਲੋਕ ਸ਼ਹੀਦ ਹੋਏ। ਮੈਂ ਸਮਝਦਾ ਹਾਂ ਕਿ ਕੱਲੀ ਇੱਕੋ ਪਾਰਟੀ ਮਾਰਕਸਵਾਦੀ - ਲੈਨਿਨਵਾਦੀ ਪਾਰਟੀ ਹੈ, ਜਿਹੜੀ 1969 ਵਿੱਚ ਹੋਂਦ 'ਚ ਆਈ। ਉਹਦੇ ਰਾਹੀਂ ਬਾਰਾਂ ਹਜ਼ਾਰ ਲੋਕ ਲੁਟੇਰੀ ਜਮਾਤ ਦਾ ਫਸਤਾ ਵੱਢਣ ਲਈ ਸ਼ਹੀਦ ਹੋਏ। ਇਹੋ ਇੱਕੋ ਇਕ ਰਾਹ ਹੈ ਜਿਸ ਦੇ ਰਾਹੀਂ ਹਿੰਦੁਸਤਾਨ ਦੇ ਲੋਕ ਮੁਕਤੀ ਪ੍ਰਾਪਤ ਕਰ ਸਕਦੇ ਹਨ।

**ਸਾਧੂ** : ਨਕਸਲਵਾੜੀ ਲਹਿਰ ਦੇ ਨਾਲ ਸੰਬੰਧਤ ਮਾਰਕਸਵਾਦੀ - ਲੈਨਿਨਵਾਦੀ ਪਾਰਟੀ ਜਿਹੜੀ ਕਿ ਕਈ ਵੱਖ ਵੱਖ ਧੜਿਆਂ ਵਿੱਚ ਵੰਡੀ ਜਾ ਚੁੱਕੀ ਸੀ, ਉਸ ਦੀ ਅੱਜ ਕੱਲ ਕੀ ਪੁਜੀਸ਼ਨ ਹੈ? ਕੀ ਉਹ ਇਕ ਦੂਜੇ ਦੇ ਨੇੜੇ ਆ ਰਹੇ ਹਨ?

**ਉਦਾਸੀ** : ਦੇਖੋ, ਜਿਹੜੇ ਆਪਣੇ ਆਪ ਨੂੰ ਮਾਰਕਸਵਾਦੀ-ਲੈਨਿਨਵਾਦੀ ਗਰੁੱਪ ਕਹਾਉਂਦੇ ਸਨ, ਅਸੀਂ ਤਾਂ ਅਸਲ ਵਿੱਚ ਇਹਨਾਂ ਨੂੰ ਗਰੁੱਪ ਕਹਿੰਦੇ ਹੀ ਨਹੀਂ। 1969 ਵਿੱਚ ਮਾਰਕਸਵਾਦੀ-ਲੈਨਿਨਵਾਦੀ ਪਾਰਟੀ ਬਣੀ ਸੀ ਜਿਹੜੀ ਲਗਾਤਾਰ ਹਰ ਕਿਸਮ ਦੀ ਜਮਾਤੀ ਤੇ ਸਿਆਸੀ ਵਿਰੋਧਤਾ ਹੋਣ ਦੇ ਬਾਵਜੂਦ, ਹਰ ਕਿਸਮ ਦੇ ਤਸ਼ੱਦਦ ਹੋਣ ਦੇ ਬਾਵਜੂਦ ਵੀ ਕਾਇਮ ਰਹੀ ਹੈ। ਵਿੱਚ ਕਈ ਤਰ੍ਹਾਂ ਦੇ ਅੰਸਰ ਆ ਜਾਂਦੇ ਹਨ ਜੋ ਵੱਖਰੇ ਵੱਖਰੇ ਗਰੁੱਪ ਬਣਾ ਲੈਂਦੇ ਹਨ। ਮੈ ਇਹ ਸਮਝਦਾ ਹਾਂ ਪਈ ਭਾਵੇਂ ਉਹ ਵੱਖੋ ਵੱਖਰੇ ਵੀ ਹਨ ਪਰ ਜਿਹੜਾ ਉਹਨਾਂ ਦਾ ਸਰਕਾਰ ਬਾਰੇ ਨਿਰਣਾ ਹੈ ਉਹ ਇਕ ਹੈ। ਤੇ ਜਿਹੜਾ ਇਨਕਲਾਬ ਲਿਆਉਣ ਬਾਰੇ ਨਿਰਣਾ ਹੈ ਉਹ ਵੀ ਇਕ ਹੈ ਤੇ ਪਾਰਟੀ ਵਿਚਲੀ ਦੁਫੇੜ ਘੱਟ ਰਹੀ ਹੈ। 24 ਜੂਨ ਦੀ ਡਿਸਕਸ਼ਨ ਦੇ ਬਾਅਦ ਪਾਰਟੀ ਦੇ ਦੋ ਵੱਡੇ ਗਰੁੱਪਾਂ ਪੀ ਸੀ ਸੀ ਤੇ ਸੀ ਓ ਸੀ ਉਹਨਾਂ ਦੀ ਇਕੱਠੀ ਸਟੇਟਮੈਂਟ ਆਈ ਹੈ। ਤੁਹਾਨੂੰ ਉਹ ਪੜ੍ਹ ਲੈਣੀ ਚਾਹੀਦੀ ਹੈ। ਇਹ ਹੀ ਪਾਰਟੀ ਦੇ ਦੋ ਵੱਡੇ ਗਰੁੱਪ ਸੀ ਤੇ ਉਹ ਹੁਣ ਇਕੱਠੇ ਹੋ ਰਹੇ ਹਨ. ਇਹ ਇਕ ਬਹੁਤ ਵਧੀਆ ਆਗਾਜ਼ ਹੈ। ਤੇ ਬਾਕੀ ਦੇ ਜਿਹੜੇ ਛੋਟੇ ਛੋਟੇ ਗਰੁੱਪ ਹਨ ਉਹ ਵੀ ਹੌਲੀ ਹੌਲੀ ਨਾਲ ਆ ਜਾਣਗੇ. ਪਾਰਟੀ ਜਦੋਂ ਕਿਸੇ ਐਕਸ਼ਨ ਵਿੱਚ ਪਵੇਗੀ ਤਾਂ ਉਹ ਆਪ ਹੀ ਸਾਬਤ ਕਰ ਦੇਵੇਗੀ।

**ਸਾਧੂ** : ਹਿੰਦੁਸਤਾਨ ਦੇ ਇਨਕਲਾਬ ਵਿੱਚ ਬਾਹਰਲੀਆਂ ਤਾਕਤਾਂ ਜਿਵੇਂ ਰੂਸ, ਅਮਰੀਕਾ, ਚੀਨ ਤੇ ਹੋਰ, ਉਹ ਕਿਸ ਕਿਸਮ ਦਾ ਰੋਲ ਅਦਾ ਕਰ ਰਹੀਆਂ ਹਨ?

**ਉਦਾਸੀ** : ਦੇਖੋ, ਇਹ ਇਕ ਬਹੁਤ ਵੱਡਾ ਤੇ ਔਖਾ ਸਵਾਲ ਹੈ। ਇਸ ਦਾ ਜਵਾਬ ਦੇਣ ਲਈ ਲੰਮੇ ਸਮੇਂ ਦੀ ਲੋੜ ਹੈ। ਮੈਂ ਸਮਝਦਾ ਹਾਂ ਕਿ ਇਸ ਵੇਲੇ ਹਿੰਦੁਸਤਾਨ ਦੇ ਇਨਕਲਾਬ ਨੂੰ ਜਿੰਨੀ ਢਾਹ ਅਮਰੀਕਾ ਤੇ ਰੂਸ ਲਾ ਰਹੇ ਹਨ ਉਤਨਾ ਹੀ ਸੁਚੇਤ ਚੀਨ ਕਰ ਰਿਹਾ ਹੈ। ਇਹ ਮੇਰਾ ਸੰਖੇਪ

ਰੂਪ ਵਿੱਚ ਪ੍ਰਭਾਵ ਹੈ ਇਸ ਸਵਾਲ ਬਾਰੇ।

**ਸਾਧੂ** : ਮਾਓ ਬਾਰੇ ਤੁਹਾਡਾ ਕੀ ਵਿਚਾਰ ਹੈ? ਕੁਝ ਲੋਕ ਉਸਦੇ ਮਰਨ ਬਾਅਦ ਉਸ ਦੀ ਵਿਚਾਰਧਾਰਾ ਨੂੰ ਪੂਰਨ ਤੌਰ 'ਤੇ ਗਲਤ ਸਾਬਤ ਕਰ ਰਹੇ ਹਨ?

**ਉਦਾਸੀ** : ਮੇਰੇ ਮਨ ਵਿੱਚ ਤੇ ਮੇਰੀ ਜਥੇਬੰਦੀ ਦੇ ਮਨ ਵਿੱਚ ਵਿਚਾਰ ਇਹ ਹੈ ਕਿ ਮਾਓ ਵਿਚਾਰਧਾਰਾ ਇਸ ਵੇਲੇ ਦੁਨੀਆਂ ਦੀ ਸਭ ਤੋਂ ਵਧੀਆ ਵਿਚਾਰਧਾਰਾ ਹੈ ਤੇ ਇਸ ਨਾਲ ਹੀ ਦੁਨੀਆਂ ਦਾ ਕਲਿਆਣ ਹੋ ਸਕਦਾ ਹੈ। ਹੋਰ ਪਾਰਟੀ ਬਾਰੇ, ਜਿਥੋਂ ਚਾਈਨਾ ਦੀ ਪਾਰਟੀ ਹੈ, ਉਹ ਇਕ ਬਹੁਤ ਵੱਡੀ ਤੇ ਬਹੁਤ ਡੂੰਘੇ ਤਜਰਬੇ ਚੋਂ ਨਿਕਲੀ ਹੋਈ ਹੈ ਤੇ ਹੰਢੀ ਹੋਈ ਪਾਰਟੀ ਹੈ। ਬਾਕੀ ਜਿਹੜੇ ਲੋਕ ਆਸੇ ਪਾਸੇ ਸੋਚਦੇ ਹਨ, ਕਦੀ ਖੱਬੇ ਸੋਚਦੇ ਹਨ ਕਦੀ ਸੱਜੇ ਸੋਚਦੇ ਹਨ ਉਹਨਾਂ ਨੇ ਮੇਰਾ ਖਿਆਲ ਹੈ, ਕਦੀ ਦੁਨੀਆਂ ਦੇ ਕਿਸੇ ਵੀ ਹਿੱਸੇ ਵਿੱਚ ਇਨਕਲਾਬ ਦੀ ਗੱਲ ਨਹੀਂ ਸੋਚੀ ਤੇ ਨਾ ਹੀ ਉਹ ਕਰ ਸਕੇ ਹਨ। ਹਾਂ ਇਹ ਗੱਲ ਹੈ ਕਿ ਪਾਰਟੀ ਵਿੱਚ ਕਦੇ ਖੱਬੇ ਰੁਝਾਨ ਆ ਜਾਂਦੇ ਹਨ ਤੇ ਕਦੀ ਸੱਜੇ. ਜਿਵੇਂ ਪੈਦਾਵਾਰ ਵੱਧ ਕਰਨੀ ਹੈ ਜਾਂ ਪੈਦਾਵਾਰੀ ਸ਼ਕਤੀਆਂ ਨੂੰ ਵਧਾਉਣਾ ਹੈ। ਇਹਦੇ ਬਾਰੇ ਕੰਟਰਾਡਿਕਸ਼ਨ ਚਲ ਰਹੀ ਹੈ। ਥਰਡ ਵਰਲਡ ਵਾਰ ਕੰਟਰਾਡਿਕਸ਼ਨ ਚਲ ਰਹੀ ਹੈ। ਸੋ ਅਸੀਂ ਕਹਿ ਰਹੇ ਹਾਂ ਕਿ ਕਈ ਵਾਰੀ ਕਮਿਉਨਿਸਟ ਪਾਰਟੀ ਆਫ ਚਾਈਨਾ ਵਿੱਚ ਜਾਂ ਮਾਓ ਵਿਚਾਰਧਾਰਾ ਦੇ ਵਿਚ, ਮਾਓ ਵਿਚਾਰਧਾਰਾ ਵਿੱਚ ਤਾਂ ਨਹੀਂ ਪਰ ਪਾਰਟੀ ਵਿੱਚ ਕਈ ਵਾਰ ਸੱਜਾ ਤੇ ਕਈ ਵਾਰ ਖੱਬਾ ਰੁਝਾਨ ਆਇਆ. ਲਿਨ ਪਿਆਓ ਵੇਲੇ ਖੱਬਾ ਰੁਝਾਨ ਆਇਆ ਤੇ ਇਸ ਤਰ੍ਹਾਂ ਦੇ ਰੁਝਾਨ ਆਉਂਦੇ ਰਹਿੰਦੇ ਹਨ। ਪਰ ਮੈਂ ਇਹ ਸਮਝਦਾ ਹਾਂ ਤੇ ਮੇਰੀ ਜਥਬੰਦੀ ਇਹ ਸਮਝਦੀ ਹੈ ਕਿ ਕਾਮਰੇਡ ਮਾਓ ਦੀ ਜਿਹੜੀ ਸੋਚ ਹੈ ਉਸ ਨੇ ਦੁਨੀਆਂ ਦੇ ਇਤਿਹਾਸ ਦੇ ਵਿੱਚ ਇਕ ਬਹੁਤ ਵੱਡੀ ਤੇ ਮਹਾਨ ਭੂਮਿਕਾ ਨਿਭਾਈ ਹੈ। ਤੇ ਕਮਿਉਨਿਸਟ ਪਾਰਟੀ ਦੇ ਜਾਂ ਦੁਨੀਆਂ ਦੇ ਇਨਕਲਾਬ ਦੇ ਇਤਿਹਾਸ ਵਿੱਚ ਕਾਮਰੇਡ ਮਾਓ, ਸਟਾਲਿਨ ਤੋਂ ਮਗਰੋਂ ਇਕ ਬਹੁਤ ਵੱਡਾ ਹੀਰੋ ਹੈ। ਦੁਨੀਆਂ ਭਰ ਦੇ ਕਿਰਤੀਆਂ ਦਾ ਉਹ ਨੁਮਾਇੰਦਾ ਹੈ। ਦੁਨੀਆਂ ਭਰ ਦੇ ਇੰਨਕਲਾਬੀ ਯੋਧਿਆਂ ਦਾ ਨੁਮਾਇੰਦਾ ਹੈ।

**ਸਾਧੂ** : ਕੀ ਤੁਸੀਂ ਕਿਸੇ ਸਿਆਸੀ ਪਾਰਟੀ ਦੇ ਇਸ ਵਕਤ ਪੱਕੇ ਮੈਂਬਰ ਹੋ?

**ਉਦਾਸੀ** : ਇਹਦੇ ਬਾਰੇ ਮੈਂ ਉਚੇਚੇ ਤੌਰ 'ਤੇ ਕੁਝ ਨਹੀਂ ਕਹਿ ਸਕਦਾ। ਵੈਸੇ ਮੈਂ ਮਾਰਕਸਵਾਦੀ -ਲੈਨਿਨਵਾਦੀ ਪਾਰਟੀ ਨੂੰ ਸਪੋਰਟ ਕਰਦਾ ਹਾਂ, ਆਪਣੀ ਕਵਿਤਾ ਰਾਹੀਂ ਵੀ ਤੇ ਉਸ ਤਰ੍ਹਾਂ ਵੀ।

**ਸਾਧੂ** : ਹਿੰਦੁਸਤਾਨ ਤੋਂ ਬਾਹਰ ਵਸਦੇ ਲੋਕਾਂ ਵਿੱਚ - ਜਿਵੇਂ ਇੰਗਲੈਂਡ, ਅਮਰੀਕਾ ਤੇ ਕਨੇਡਾ ਵਿੱਚ ਬਹੁਤ ਸਾਰੀਆਂ ਅਗਾਂਹਵਧੂ ਜਥੇਬੰਦੀਆਂ ਹਨ। ਤੁਹਾਡੇ ਖਿਆਲ ਮੁਤਾਬਕ ਉਹ ਹਿੰਦੁਸਤਾਨ ਦੇ ਇਨਕਲਾਬ

ਵਿੱਚ ਕਿਸੇ ਕਿਸਮ ਦਾ ਕੋਈ ਰੋਲ ਅਦਾ ਕਰ ਰਹੀਆਂ ਹਨ ਜਾਂ ਕਰ ਸਕਦੀਆਂ ਹਨ?

**ਉਦਾਸੀ :** ਵਿਗਿਆਨ ਨੇ ਦੁਨੀਆ ਨੂੰ ਇੰਨਾ ਛੋਟਾ ਕਰ ਦਿੱਤਾ ਹੈ ਕਿ ਦੁਨੀਆ ਦੇ ਕਿਸੇ ਹਿੱਸੇ ਵਿੱਚ ਵੀ ਕੁਝ ਹੋਵੇ ਉਸ ਦਾ ਅਸਰ ਹਰ ਪਾਸੇ ਹੁੰਦਾ ਹੈ। ਜਿਵੇਂ ਜੇ ਹੁਣ ਭਾਰਤ ਵਿੱਚ ਕਿਸੇ ਲੁਟੇਰੇ ਦਾ ਸਿਰ ਵੀ ਦੁਖੇ ਤਾਂ ਉਸਦੀ ਚੀਸ ਅਮਰੀਕਾ 'ਚ ਪਹਿਲਾਂ ਪਹੁੰਚਦੀ ਹੈ। ਇਸੇ ਤਰ੍ਹਾਂ ਹੀ ਜੇ ਦੁਨੀਆਂ ਭਰ ਦੇ ਕਿਰਤੀ ਰਲ ਕੇ ਹੰਭਲਾ ਨਹੀਂ ਮਾਰਨਗੇ ਤਾਂ ਗੱਲ ਨਹੀਂ ਬਣਦੀ। ਹੁਣ ਅਸੀਂ ਇਹ ਤਾਂ ਕਹਿ ਸਕਦੇ ਹਾਂ ਕਿ ਇਨਕਲਾਬ ਇੰਪੋਰਟ ਤੇ ਐਕਸਪੋਰਟ ਨਹੀਂ ਹੁੰਦਾ ਪਰ ਇਨਕਲਾਬ ਦੀ ਕਈ ਤਰ੍ਹਾਂ ਮਦਦ ਕੀਤੀ ਜਾ ਸਕਦੀ ਹੈ। ਜਿਵੇਂ ਬਾਹਰ ਰਹਿੰਦੇ ਇਨਕਲਾਬੀ ਵਿਚਾਰਧਾਰਾ ਵਾਲੇ ਸਾਥੀ ਹਨ ਉਹ ਹਿੰਦੁਸਤਾਨ ਦੇ ਇਨਕਲਾਬ ਲਈ ਬਹੁਤ ਕੁਝ ਕਰ ਸਕਦੇ ਹਨ। ਸਿਆਸੀ ਤੌਰ 'ਤੇ, ਆਰਥਿਕ ਤੌਰ 'ਤੇ ਤੇ ਸਮਾਜਿਕ ਤੌਰ 'ਤੇ ਹਮਾਇਤ ਕੀਤੀ ਜਾ ਸਕਦੀ ਹੈ। ਇਨਕਲਾਬ ਦੇ ਹੱਕ ਵਿੱਚ ਸਟੈਂਡ ਲੈ ਸਕਦੇ ਹਨ ਜਿੱਥੇ ਵਰਲਡ ਕਮਿਊਨਿਟੀ ਦਾ ਸਵਾਲ ਆਉਂਦਾ ਹੈ। ਜ਼ੁਲਮ ਤੇ ਤਸ਼ੱਦਦ ਵਿਰੁੱਧ ਆਵਾਜ਼ ਉਠਾ ਸਕਦੇ ਹਨ। ਇਨਕਲਾਬ ਪ੍ਰਤੀ ਦੁਨੀਆਂ ਦੀ ਹਮਦਰਦੀ ਜਿੱਤ ਸਕਦੇ ਹਨ। ਇਸ ਤਰ੍ਹਾਂ ਕਿੰਨੀ ਕਿਸਮ ਦੇ ਕੰਮ ਹਨ ਜੇ ਕਰਨੇ ਹੋਣ ਤਾਂ।

**ਸਾਧੂ :** ਅੱਛਾ ਹੁਣ ਤੱਕ ਆਪਾਂ ਸਾਹਿਤ ਤੇ ਸਿਆਸਤ ਬਾਰੇ ਕਾਫੀ ਵਿਸਥਾਰ ਵਿੱਚ ਚਰਚਾ ਕੀਤੀ ਹੈ। ਇਹਨਾਂ ਦੋਹਾਂ ਦੇ ਆਪਸੀ ਰਿਸ਼ਤੇ ਬਾਰੇ ਕੁੱਝ ਦੱਸੋ?

**ਉਦਾਸੀ :** ਤੁਹਾਡੇ ਪਹਿਲੇ ਹੀ ਇਕ ਸਵਾਲ ਵਿੱਚ ਇਸਦਾ ਜਵਾਬ ਦੇ ਚੁੱਕਾ ਹਾਂ। ਕੋਈ ਵੀ ਲਿਖਾਰੀ, ਉਹ ਕਦੀ ਵੀ ਗੈਰ ਸਿਆਸੀ ਨਹੀਂ ਹੁੰਦਾ। ਕੋਈ ਵੀ ਲਿਖਾਰੀ ਜਾਂ ਬੁਲਾਰਾ ਗੈਰ ਸਿਆਸੀ ਨਹੀਂ ਹੋ ਸਕਦਾ। ਆਹ ਜਿਹੜੀ ਆਪਾਂ ਗੱਲ-ਬਾਤ ਸ਼ੁਰੂ ਕਰ ਰਹੇ ਹਾਂ। ਇਹ ਵੀ ਸਿਆਸੀ ਹੈ। ਜਾਂ ਇਹ ਸਵਾਲ ਪੁੱਛਣਾ ਵੀ ਇਕ ਸਿਆਸੀ ਗੱਲ ਹੈ -ਕਿ ਸਾਹਿਤ ਤੇ ਸਿਆਸਤ ਦੇ ਸੁਮੇਲ ਨੂੰ ਮੈਂ ਕੀ ਸਮਝਦਾ ਹਾਂ। ਕੋਈ ਵੀ ਸਾਹਿਤ ਸਿਆਸਤ ਤੋਂ ਅਜ਼ਾਦ ਨਹੀਂ ਹੁੰਦਾ। ਜਿਹੜੇ ਆਮ ਤੌਰ 'ਤੇ ਕਹਿੰਦੇ ਆ ਪਈ ਅਸੀਂ ਤਾਂ ਲੋਕ ਗੀਤ ਗਾਉਂਦੇ ਹਾਂ ਜਾਂ ਅਸੀਂ ਤਾਂ ਗੈਰ ਸਿਆਸੀ ਬੰਦੇ ਹਾਂ, ਉਹ ਵੀ ਇਕ ਸਿਆਸਤ ਹੁੰਦੀ ਹੈ। ਉਹ ਲੱਚਰ ਗੀਤ ਗਾ ਕੇ ਕਿਹਦੀ ਪੂਜਾ ਕਰਦੇ ਹਨ? ਦੋ ਹੀ ਸਾਹਿਤ ਹੁੰਦੇ ਹਨ ਜਾਂ ਲੋਕਾਂ ਦਾ ਜਾਂ ਜੋਕਾਂ ਦਾ। ਲੋਕ ਪੱਖੀ ਜਾਂ ਲੋਕ ਵਿਰੋਧੀ। ਤੇ ਇਹ ਦੋਵੇਂ ਵੱਖੋ ਵੱਖ ਸਿਆਸਤਾਂ ਹਨ। ਸੋ ਕੋਈ ਵੀ ਆਪਣੇ ਆਪ ਨੂੰ ਨਿਰਪੱਖ ਨਹੀਂ ਕਹਿ ਸਕਦਾ। ਖਾਸ ਕਰ ਜਿੱਥੇ ਲੁਟੇਰਿਆਂ ਤੇ ਲੁੱਟੇ ਜਾ ਰਹੇ ਲੋਕਾਂ ਵਿੱਚ ਬਹੁਤ ਵੱਡਾ ਸੰਘਰਸ਼ ਚਲ ਰਿਹਾ ਹੋਵੇ। ਇਹ ਗੱਲ ਵੱਖਰੀ ਹੈ ਪਈ ਲਿਖਾਰੀ ਸ਼ਾਇਦ ਨਾ ਸਮਝਦਾ ਹੋਵੇ ਕਿ ਮੈਂ

ਲੁਟੇਰੀ ਸਿਆਸਤ ਨੂੰ ਸਪੋਰਟ ਕਰ ਰਿਹਾ ਜਾਂ ਲੁੱਟੇ ਜਾਣ ਵਾਲਿਆਂ ਨੂੰ। ਉਸ ਨੂੰ ਇਸ ਗੱਲ ਦਾ ਪਤਾ ਹੋਵੇ ਜਾਂ ਨਾ ਪਰ ਉਹ ਇਕ ਵਿਚਾਰਧਾਰਾ ਦੀ ਇਕ ਜਮਾਤ ਦੀ ਨੁਮਾਇੰਦਗੀ ਜ਼ਰੂਰ ਕਰ ਰਿਹਾ ਹੁੰਦਾ ਹੈ। ਜਿਹੜੇ ਲੋਕ ਕਹਿੰਦੇ ਹਨ ਕਿ ਅਸੀਂ ਤਾਂ ਜੀ ਰੇਡੀਓ ਸਿੰਗਰ ਹਾਂ ਅਸੀਂ ਤਾਂ ਆਰਟਿਸਟ ਹਾਂ ਉਹ ਵੀ ਇਕ ਸਿਆਸਤ ਹੁੰਦੀ ਹੈ। ਉਹ ਲੋਕ ਮੌਜੂਦਾ ਸਰਕਾਰ ਨੂੰ ਬਰਕਰਾਰ ਰੱਖਣਾ ਚਾਹੁੰਦੇ ਹੁੰਦੇ ਹਨ ਤਾਂ ਕਿ ਪਰਨਾਲਾ ਉੱਥੇ ਦਾ ਉੱਥੇ ਰਹੇ। ਜਿਵੇਂ ਜੇ ਹੁਣ ਉਹ ਕਿਸੇ ਦੇਸ਼ ਭਗਤ ਦੀ ਵੀ ਗੱਲ ਸੁਨਾਉਣ ਉਹਦੇ ਨਾਲ ਜਿਹੜੇ ਹਾਲਾਤ ਨੇ ਉਹਦੇ ਬਾਰੇ ਉਹ ਵਰਣਨ ਕਰ ਦੇਣਗੇ। ਜਿਵੇਂ ਭਗਤ ਸਿੰਘ ਨਾਲ ਮੁਲਾਕਾਤ ਵੇਲੇ ਮਾਂ ਦੇ ਹੰਝੂ ਵਹਾ ਦੇਣਗੇ। ਭੈਣਾਂ ਦੇ ਹੰਝੂ ਦਿਖਾ ਦੇਣਗੇ। ਪਰ ਇਹ ਨਹੀਂ ਦੱਸਣਗੇ ਕਿ ਭਗਤ ਸਿੰਘ ਲੜਿਆ ਕਿਉਂ ? ਜਾਂ ਜਿਸ ਦੀ ਖਾਤਿਰ ਉਹ ਲੜਿਆ ਸੀ ਕੀ ਉਹ ਸੁਪਨਾ ਪੂਰਾ ਹੋ ਗਿਆ ਕਿ ਨਹੀਂ ? ਸਾਨੂੰ ਕੀ ਕਰਨਾ ਚਾਹੀਦਾ ਹੈ ? ਇਹ ਕਦੇ ਨਹੀਂ ਦੱਸਣਗੇ। ਇਹ ਫਰਕ ਹੈ। ਵਾਰਤਾ ਤਾਂ ਇਕ ਹੀ ਹੈ। ਕੋਈ ਤਾਂ ਇਸ ਗੱਲ ਨੂੰ ਇਸ ਤਰ੍ਹਾਂ ਲੈਂਦਾ ਹੈ ਕਿ "ਸ਼ਹੀਦੋਂ ਕੀ ਚਿਤਾਓ ਪੇ ਲਗੇਂਗੇ ਹਰ ਵਰਸ਼ ਮੇਲੇ ਵਤਨ ਪੇ ਮਰਨੇ ਵਾਲੋਂ ਕਾ ਯਹੀਂ ਬਾਕੀ ਨਿਸ਼ਾਂ ਹੋਗਾ।" ਗੱਲ ਕਰਨ ਵਾਲੀ ਇਹ ਹੈ ਕਿ ਭਗਤ ਸਿੰਘ ਕਿਉਂ ਲੜਿਆ ? ਉਸ ਨੇ ਕਿਉਂ ਫਾਂਸੀ ਦਾ ਰੱਸਾ ਚੁੰਮਿਆ ? ਉਹਨੇ ਕੀ ਵਿਚਾਰ ਪੇਸ਼ ਕੀਤੇ ਸਨ ? ਸੋ ਸਾਹਿਤ ਦੋਹਾਂ ਨੇ ਹੀ ਲਿਖਣਾ ਹੈ। ਇਕ ਹੈ ਕਿ ਮੌਜੂਦਾ ਸਥਿਤੀ ਨੂੰ ਬਰਕਰਾਰ ਰੱਖਿਆ ਜਾਵੇ ਤੇ ਦੂਜਾ ਹੈ ਕਿ ਲੋਕਾਂ ਵਿੱਚ ਤਬਦੀਲੀ ਲਈ ਰੁਝਾਨ ਪੈਦਾ ਕੀਤੇ ਜਾਣ। ਜਿਹੜੇ ਕਹਿੰਦੇ ਹਨ ਕਿ ਉਹਨਾਂ ਨੇ ਸਾਹਿਤ ਨੂੰ ਸਿਆਸਤ ਤੋਂ ਮੁਕਤ ਕਰਨਾ ਹੈ ਇਹ ਬਿਲਕੁਲ ਫਜ਼ੂਲ ਗੱਲ ਹੈ। ਤੇ ਇਹ ਉਹਨਾਂ ਦਾ ਊਲ-ਜਲੂਲ ਹੈ।

**ਸਾਧੂ :** ਅੱਛਾ ਅਗਲੇ ਇਕ ਦੋ ਸਵਾਲ ਤੁਹਾਡੇ ਨਿਜੀ ਜੀਵਨ ਬਾਰੇ ਹਨ। ਪਹਿਲਾ ਇਹ ਹੈ ਕਿ ਤੁਹਾਡੇ ਬਾਰੇ ਇਹ ਚਰਚਾ ਸੁਣੀ ਹੈ ਕਿ ਤੁਸੀਂ ਸ਼ਰਾਬ ਪੀਣ ਦੇ ਆਦੀ ਹੋ ਗਏ ਹੋ ?

**ਉਦਾਸੀ :** ਆਦੀ ਤਾਂ ਖੈਰ ਜੇ ਮੈਂ ਹੁੰਦਾ ਤਾਂ ਮੈਂ ਇਹ ਆਦਤ ਅਫੋਰਡ ਹੀ ਨਹੀਂ ਕਰ ਸਕਦਾ। ਆਦੀ ਹੋਣ ਵਾਲੀ ਤਾਂ ਇਸ ਵਿੱਚ ਕੋਈ ਗੱਲ ਨਹੀਂ। ਹਾਂ, ਮੈਂ ਸ਼ਰਾਬ ਪੀ ਲੈਂਦਾ ਹਾਂ। ਮੈਂ ਇਸ ਗੱਲ ਤੋਂ ਮੁਨਕਰ ਨਹੀਂ ਹਾਂ। ਜਿਹੜੇ ਮੇਰੇ 'ਤੇ ਪੀਣ ਦਾ ਕਰੀਟੀਸਿਜ਼ਮ ਕਰਦੇ ਹਨ ਉਹ ਵੀ ਪੀਂਦੇ ਹਨ। ਬਾਕੀ ਇਹ ਗੱਲ ਹੈ ਕਿ ਕਈ ਵਾਰੀ ਇਹ ਮੇਰੀ ਜ਼ਰੂਰਤ ਵੀ ਬਣ ਜਾਂਦੀ ਹੈ। ਜਿਵੇਂ ਕਈ ਵਾਰੀ ਮੈਂ ਇੰਨਾ ਸਫਰ ਕੀਤਾ ਹੁੰਦਾ ਹੈ, ਇੰਨਾ ਬੋਲਿਆ ਹੁੰਦਾ ਹੈ ਪਈ ਨੀਂਦ ਹੀ ਨਹੀਂ ਆਉਂਦੀ। ਤੇ ਜੇ ਮੈਂ ਉਸ ਦੀ ਖਾਤਰ ਨੀਂਦ ਦੀਆਂ ਗੋਲੀਆਂ ਖਾਵਾਂ ਜਾਂ ਕੁਝ ਹੋਰ ਕਰਾਂ ਤਾਂ ਉਹ ਗੱਲ ਵੱਖਰੀ ਹੈ। ਸ਼ਰਾਬ ਮੇਰੀ ਕਮਜ਼ੋਰੀ ਨਹੀਂ ਬਣ ਸਕੀ।

ਇਹਦਾ ਮਤਲਬ ਇਹ ਨਹੀਂ ਕਿ ਮੈਂ ਕਿਸੇ ਮਜ਼ਦੂਰ ਦੇ ਘਰ ਜਾ ਕੇ ਉਹਨੂੰ ਕਹਾਂ ਪਈ ਮੇਰੀ ਜਾਨ ਨਿਕਲਦੀ ਜਾਂਦੀ ਹੈ ਜਾਂ ਮੈਂ ਮਰਦਾ ਜਾਂਦਾ ਹਾਂ। ਇਹੋ ਜਿਹੀ ਕੋਈ ਗੱਲ ਨਹੀਂ। ਇਹ ਨਾ ਹੀ ਮੇਰੀ ਆਦਤ ਹੈ ਤੇ ਨਾ ਹੀ ਮੇਰਾ ਸ਼ੌਕ। ਉਂਝ ਮੈਂ ਸ਼ਰਾਬ ਪੀ ਲੈਂਦਾ ਹਾਂ ਮੀਟ ਵੀ ਖਾ ਲੈਂਦਾ ਹਾਂ।

**ਸਾਧੂ** : ਦੂਜਾ ਸਵਾਲ ਹੈ ਕਿ ਤੁਹਾਡੇ 'ਤੇ ਪਿਛਲੇ ਕੁਝ ਸਮੇਂ ਤੋਂ ਅਲੋਚਨਾ ਹੋ ਰਹੀ ਹੈ ਕਿ ਤੁਸੀਂ ਹਰ ਕਿਸਮ ਦੀ ਸਟੇਜ ਤੇ ਜਾ ਕੇ ਕਵਿਤਾ ਪੜ੍ਹਦੇ ਹੋ ?

**ਉਦਾਸੀ** : ਹਾਂ, ਜਿੱਥੇ ਵੀ ਲੋਕ ਹਨ। ਜਿੱਥੇ ਵੀ ਲੋਕਾਂ ਦੀ ਹਾਜ਼ਰੀ ਹੈ, ਉੱਥੇ ਸਾਨੂੰ ਹਾਜ਼ਰੀ ਲਗਵਾਉਣੀ ਪੈਂਦੀ ਹੈ। ਪਰ ਗੱਲ ਤਾਂ ਇਹ ਹੈ ਕਿ ਉੱਥੇ ਜਾ ਕੇ ਕਹਿਣਾ ਕੀ ਹੈ। ਮੈਨੂੰ ਕੋਈ ਕਿਸੇ ਵੀ ਸਟੇਜ ਤੇ ਸੱਦੇ, ਅੱਵਲ ਤਾਂ ਲੁਟੇਰੀਆਂ ਜਮਾਤਾਂ ਵਿੱਚ ਜੁਅਰੱਤ ਨਹੀਂ ਕਿ ਮੈਨੂੰ ਸੱਦਣ, ਜੇ ਉਹ ਸੱਦਦੇ ਵੀ ਹਨ ਤਾਂ ਦੇਖਣ ਵਾਲੀ ਗੱਲ ਹੈ ਕਿ ਮੈਂ ਉੱਥੇ ਜਾ ਕੇ ਕੀ ਕਹਿੰਦਾ ਹਾਂ। ਇਹ ਉਹਨਾਂ ਲੋਕਾਂ ਨੂੰ ਭੁੱਲਣਾ ਨਹੀਂ ਚਾਹੀਦਾ ਕਿ ਮੈਂ ਕਦੀ ਆਪਣੇ ਪੈਰਾਂ ਨੂੰ ਨਹੀਂ ਭੁੱਲਿਆ। ਮੈਨੂੰ ਹਮੇਸ਼ਾਂ ਆਪਣੀ ਬੁਨਿਆਦ ਦਾ ਖਿਆਲ ਹੁੰਦਾ ਹੈ। ਜਿੱਥੇ ਲੋਕ ਹੁੰਦੇ ਹਨ ਉੱਥੇ ਸਾਡੀ ਹਾਜ਼ਰੀ ਬਹੁਤ ਜ਼ਰੂਰੀ ਹੁੰਦੀ ਹੈ। ਮੈਨੂੰ ਕੋਈ ਵੀ ਸੱਦੇ ਮੈਂ ਉੱਥੇ ਜਾਂਦਾ ਹਾਂ। ਚਾਹੇ ਮੈਨੂੰ ਗੁਰਦੁਆਰੇ ਸੱਦਣ ਜਾਂ ਸਰਕਾਰ ਦੀਆਂ ਸਟੇਜਾਂ 'ਤੇ ਸੱਦਣ। ਲਾਲ ਕਿਲੇ 'ਤੇ ਮੈਨੂੰ ਸੱਦਿਆ ਗਿਆ। ਉੱਥੇ ਜਾ ਕੇ ਮੈਂ ਲੋਕਪੱਖੀ ਗੱਲ ਕੀਤੀ ਅਤੇ ਉੱਥੇ ਲੋਕਾਂ ਵਿੱਚ ਐਨਾ ਚਰਚਾ ਹੋਇਆ ਮੇਰਾ ਕਿ ਦੂਜਿਆਂ ਨੂੰ ਕੋਈ ਸੁਣਨੇ ਨੂੰ ਤਿਆਰ ਈ ਨਹੀਂ ਸੀ। ਜਿਹੜੇ ਆਪਣੇ ਆਪ ਨੂੰ ਕਹਿੰਦੇ ਸੀ ਪਈ ਸਿਆਸਤ ਤੋਂ ਨਿਰਪੱਖ ਹਨ ਉਹਨਾਂ ਦੀ ਬਜਾਏ ਲੋਕ ਗੱਲ ਹੀ ਮੇਰੀ ਸੁਣਦੇ ਸਨ। ਸੋ ਮੈਂ ਨਹੀਂ ਸਮਝਦਾ ਕਿ ਮੈਂ ਕਿਸੇ ਸਟੇਜ ਦਾ ਬਾਈਕਾਟ ਕਰਨਾ ਹੈ। ਸਾਨੂੰ ਜਾਣਾ ਚਾਹੀਦਾ ਹੈ ਅਤੇ ਆਪਣੀ ਗੱਲ ਕਹਿਣੀ ਚਾਹੀਦੀ ਹੈ। ਕੀ ਉਹਨਾਂ ਥਾਵਾਂ 'ਤੇ ਲੋਕ ਨਹੀਂ ਹਨ ਜਿਨ੍ਹਾਂ ਤੱਕ ਅਸੀਂ ਆਪਣੀ ਗੱਲ ਪਹੁੰਚਾਣੀ ਹੈ ? ਕਈ ਹੁਣ ਮੇਰੇ ਕੈਨੇਡਾ ਆਉਣ ਤੇ ਹੀ ਸੋਚਣਗੇ, ਕਹਿਣਗੇ ਉਹ ਤਾਂ ਹੁਣ ਕੈਨੇਡਾ ਜਾਣ ਲੱਗ ਗਿਆ ਜੀ। ਉਹ ਤਾਂ ਹੁਣ ਕੋਠੀਆਂ 'ਚ ਰਹਿੰਦਾ ਹੈ। ਇਸ ਤਰ੍ਹਾਂ ਦਾ ਕਰੀਟੀਸਿਜ਼ਮ ਵੀ ਆ ਜਾਂਦਾ ਹੈ। ਹੁਣ ਇਥੇ ਤਾਂ ਪ੍ਰਵਾਰ ਦੀ ਸਧਾਰਨ ਲੋੜ ਹੈ ਕਿ ਫਰਿੱਜ ਹੋਵੇ, ਕਾਰ ਹੋਵੇ ਬੰਗਲਾ ਹੋਵੇ ਤੇ ਹੋਰ ਕਈ ਕੁਝ। ਹਿੰਦੁਸਤਾਨ ਵਿੱਚ ਇਸ ਨੂੰ ਅਮੀਰੀ ਦਰਜਾ ਦਿੱਤਾ ਜਾਂਦਾ ਹੈ। ਸੋ ਇਹ ਤਾਂ ਸੋਚਾਂ ਦੇ ਪੱਧਰ ਦੀ ਗੱਲ ਹੈ। ਆਮ ਤੌਰ 'ਤੇ ਜਿਹੜੇ ਇਹੋ ਜਿਹਾ ਕਰੀਟੀਸਿਜ਼ਮ ਕਰਦੇ ਹਨ, ਉਹ ਮੈਨੂੰ ਇਸ ਲਈ ਨਹੀਂ ਕਹਿੰਦੇ ਕਿ ਉਹ ਚੰਗਾ ਹੋ ਗਿਆ ਜਾਂ ਖਰਾਬ ਹੋ ਗਿਆ। ਉਹ ਤਾਂ ਸਿਰਫ ਮੇਰੇ ਕੋਲੋਂ ਆਪਣੀ ਜਥੇਬੰਦੀ ਮੂਹਰੇ ਹੱਥ ਚੁਕਾਉਣਾ ਚਾਹੁੰਦੇ ਹਨ, ਪਈ ਉਹ ਸਾਡੀ ਈਨ

ਮੰਨ ਲਵੇ। ਫੇਰ ਮੈਂ ਬਹੁਤ ਵੱਡਾ ਦੇਸ਼ ਭਗਤ ਬਣ ਜਾਵਾਂਗਾ ਤੇ ਫੇਰ ਮੇਰੇ ਵਿੱਚ ਕੋਈ ਨੁਕਸ ਨਹੀਂ। ਫੇਰ ਮੈਂ ਬੜਾ ਅੱਗੇ-ਵਧੂ ਲਿਖਾਰੀ ਹੋਵਾਂਗਾ। ਮੇਰੀ ਇਕ ਵਿਚਾਰਧਾਰਾ ਬਣ ਚੁੱਕੀ ਹੈ, ਉਸਦੇ ਅਧੀਨ ਮੈਂ ਲਿਖਦਾ ਹਾਂ। ਅਲੋਚਕ ਜੋ ਮਰਜ਼ੀ ਕਹੀ ਜਾਣ। ਖੁਦ ਉਹਨਾਂ ਵਿੱਚ ਉਹ ਕਮਜ਼ੋਰੀਆਂ ਹਨ। ਉਹ ਮੇਰੀ ਇਸ ਕਮਜ਼ੋਰੀ ਨੂੰ ਫੜ ਕੇ ਰੌਲਾ ਪਾਉਂਦੇ ਹਨ। ਹੋਰ ਉਹਨਾਂ ਨੂੰ ਮੇਰੀ ਕੋਈ ਕਮਜ਼ੋਰੀ ਦਿਸਦੀ ਵੀ ਨਹੀਂ।

**ਸਾਧੂ** : ਹੁਣ ਤੁਸੀਂ ਇਥੇ ਇਸ ਸੰਸਥਾ ਦੇ ਸੱਦੇ 'ਤੇ ਕੁਝ ਸਮੇਂ ਲਈ ਆਏ ਹੋ। ਜੇ ਤੁਹਾਨੂੰ ਇਹ ਖੁੱਲ੍ਹ ਹੋਵੇ ਕਿ ਤੁਸੀਂ ਆਪਣੇ ਨਿਜੀ ਫੈਸਲੇ 'ਤੇ ਇਥੇ ਰਹਿ ਸਕੋਂ ਤਾਂ ਕੀ ਤੁਸੀਂ ਕੈਨੇਡਾ ਰਹਿਣਾ ਪਸੰਦ ਕਰੋਗੇ? ਜਾਂ ਵਾਪਿਸ ਜਾਣਾ?

**ਉਦਾਸੀ** : ਮੈਂ ਇਥੇ ਇੰਡੀਅਨ ਪੀਪਲਜ਼ ਐਸੋਸੀਏਸ਼ਨ ਇਨ ਨਾਰਥ ਅਮੈਰਿਕਾ, ਜਿਸ ਦਾ ਛੋਟਾ ਨਾਂ 'ਇਪਾਨਾ' ਹੈ, ਦੇ ਸੱਦੇ 'ਤੇ ਆਇਆ ਹਾਂ। ਉਹਨਾਂ ਨੇ ਮੇਰੀ ਜਥੇਬੰਦੀ ਕੋਲੋਂ ਇਜ਼ਾਜਤ ਲਈ ਹੈ ਕਿ ਮੈਂ ਦੋ ਤਿੰਨ ਮਹੀਨੇ ਇਥੇ ਰਹਿਣਾ ਹੈ। ਤੇ ਬਾਕੀ ਮੌਸਮ ਦੇ ਲਿਹਾਜ ਨਾਲ ਵੀ ਤੇ ਮੇਰੇ ਘਰੋਗੀ ਕਾਰਨਾਂ ਕਰਕੇ ਵੀ ਅਤੇ ਉਦਾਂ ਵੀ ਮੇਰੇ ਜਜ਼ਬਾਤੀ ਕਾਰਨਾਂ ਕਰਕੇ ਵੀ ਮੈਂ ਕੈਨੇਡਾ ਰਹਿਣਾ ਪਸੰਦ ਨਹੀਂ ਕਰਦਾ। ਹੁਣ ਤਕਰੀਬਨ ਮਹੀਨਾ ਹੋ ਗਿਆ ਮੈਨੂੰ ਇਥੇ ਆਏ ਨੂੰ ਤੇ ਮੇਰਾ ਚਿੱਤ ਬਿਲਕੁਲ ਨਹੀਂ ਲਗਦਾ। ਮੈਨੂੰ ਆਪਣੇ ਲੋਕ ਬਹੁਤ ਪਿਆਰੇ ਲਗਦੇ ਹਨ। ਆਪਣੀ ਧਰਤੀ ਲਈ ਮੈਂ ਤਰਸਿਆ ਪਿਆ ਹਾਂ। ਬਹੁਤਾ ਰਹਿਣ ਦੀ ਮੈਂ ਉਮੀਦ ਹੀ ਨਹੀਂ ਕਰਦਾ। ਮੈਂ ਤਾਂ ਕਹਿਨਾ ਪਈ ਜਿੰਨੀ ਮੈਨੂੰ ਇਜ਼ਾਜਤ ਮਿਲੀ ਹੈ ਇੰਨੀ ਵੀ ਮੈਂ ਮਸਾਂ ਹੀ ਪੂਰੀ ਕਰਨੀ ਹੈ। ਜਿੱਥੇ ਮੈਂ ਕੰਮ ਕਰਨਾ ਹੈ, ਜਿਹੜੇ ਲੋਕਾਂ ਦੇ ਵਿੱਚ ਮੇਰਾ ਆਧਾਰ ਹੈ, ਮੈਂ ਉਹਨਾਂ ਲੋਕਾਂ ਤੋਂ ਵੱਖ ਨਹੀਂ ਰਹਿਣਾ ਚਾਹੁੰਦਾ। ਬਾਕੀ ਜਿਹੜੀ ਗੱਲ ਹੈ ਕਮਾਈ ਕਰਨ ਦੀ ਜਾਂ ਆਪਣੀ ਉਸਤਤ ਵਧਾਉਣ ਦੀ, ਇਹ ਗੱਲਾਂ ਮੇਰੇ ਲਈ ਨਹੀਂ। ਮੈਨੂੰ ਕੈਨੇਡਾ ਵਿੱਚ ਬਹੁਤ ਪਿਆਰ ਮਿਲਿਆ ਹੈ। ਪਰ ਇਸ ਤੋਂ ਵੀ ਕਿਤੇ ਵੱਧ ਪਿਆਰ ਮੈਨੂੰ ਹਿੰਦੁਸਤਾਨ ਵਿੱਚ ਮਿਲਿਆ ਹੈ। ਮੈਨੂੰ ਆਪਣਾ ਦੇਸ਼ ਬਹੁਤ ਪਿਆਰਾ ਹੈ। ਉਸ ਨਾਲੋਂ ਵਿਛੜ ਕੇ ਮੈਂ ਬਹੁਤਾ ਚਿਰ ਨਹੀਂ ਰਹਿਣਾ ਚਾਹੁੰਦਾ। ਹੁਣ ਮੇਰਾ ਦਿਲ ਕਰਦਾ ਹੈ ਪਈ ਮੈਂ ਕਿਹੜੀ ਘੜੀ ਵਾਪਿਸ ਚਲੇ ਜਾਵਾਂ। ਮੈਨੂੰ ਉਹ ਲੋਕ ਬਹੁਤੇ ਪਿਆਰੇ ਲਗਦੇ ਹਨ।

# ਆਸਾਂ ਦੀਆਂ ਕਣੀਆਂ

**ਮੁਲਾਕਾਤੀ:-ਦੇਵਿੰਦਰ ਨੌਰਾ**

**ਦੇਵਿੰਦਰ ਨੌਰਾ ਪਿੱਛੋਂ ਪਿੰਡ ਨੌਰਾ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ (ਨਵਾਂ ਸ਼ਹਿਰ) ਦੇ ਜੰਮਪਲ ਹਨ। ਉਹ ਕੁਵੈਂਟਰੀ (ਇੰਗਲੈਂਡ) ਵਿੱਚ ਰਹਿੰਦੇ ਹਨ। ਸੰਤ ਰਾਮ ਉਦਾਸੀ ਦੀ 1979 ਦੀ ਇੰਗਲੈਂਡ ਫੇਰੀ ਦੌਰਾਨ ਦੇਵਿੰਦਰ ਤੇ ਉਦਾਸੀ ਨੂੰ ਇਕੱਠੇ ਰਹਿਣ ਦਾ ਮੌਕਾ ਮਿਲਿਆ। ਕਿਉਂਕਿ ਦੇਵਿੰਦਰ ਕਵਿਤਾ ਲਿਖਣ ਅਤੇ ਫੋਟੋਗ੍ਰਾਫ਼ੀ ਦਾ ਸ਼ੌਕੀਨ ਹੈ। ਉਦਾਸੀ ਦੀਆਂ ਬਹੁਤੀਆਂ ਫੋਟੋਆਂ ਉਸਦੀਆਂ ਹੀ ਖਿੱਚੀਆਂ ਹੋਈਆਂ ਹਨ। ਇਸੇ ਸਮੇਂ ਦੌਰਾਨ ਜੋ ਉਨ੍ਹਾਂ ਦੀ ਗੁਫਤਗੂ ਹੋਈ, ਇਹ 'ਪੰਜਾਬੀ ਦਰਪਣ' ਦੇ 3-12-1987 ਅੰਕ ਵਿੱਚ ਛਪੀ ਸੀ।- ਸੰਪਾਦਕ**

ਅਕਤੂਬਰ 79 ਵਿੱਚ ਇਨਕਲਾਬੀ ਲੋਕ ਕਵੀ ਸੰਤ ਰਾਮ ਉਦਾਸੀ ਆਈ. ਡਬਲਯੂ. ਏ. ਦੇ ਸੱਦੇ ਉੱਤੇ ਵਲੈਤ ਆਏ ਤਾਂ ਬਹੁਤੇ ਸ਼ਹਿਰਾਂ ਵਿੱਚ ਉਹਨਾਂ ਦੇ ਪ੍ਰੋਗਰਾਮ ਕਰਵਾਏ ਗਏ। ਉਹ ਕਾਵੈਂਟਰੀ ਵੀ ਆਏ। ਇੱਕ ਮੀਟਿੰਗ ਉਹਨਾਂ ਲੋਕ ਲਿਖਾਰੀ ਸਭਾ ਨਾਲ ਵੀ ਕੀਤੀ। ਭਾਰਤ ਵਿੱਚ ਇਨਕਲਾਬੀ ਲਹਿਰ ਨਾਲ ਨੇੜਤਾ ਰਹੀ ਹੋਣ ਕਰਕੇ ਮੈਂ ਉਦਾਸੀ ਦਾ ਉਚੇਚਾ ਸਤਿਕਾਰ ਕਰਨਾ ਚਾਹੁੰਦਾ ਸੀ। ਮੈਂ ਉਹਨਾਂ ਨੂੰ ਘਰ ਖਾਣੇ ਤੇ ਬੁਲਾਇਆ। ਉਸ ਵੇਲੇ ਇਹ ਗੱਲ-ਬਾਤ ਇੰਟਰਵਿਊ ਦੇ ਮਨਸ਼ੇ ਨਾਲ ਨਹੀਂ ਸੀ ਰਿਕਾਰਡ ਕੀਤੀ ਗਈ। ਸਗੋਂ ਆਮ ਗੱਲਬਾਤ ਦੌਰਾਨ ਮੈਂ ਉਹਨਾਂ ਦੀ ਆਵਾਜ਼ ਦੀ ਯਾਦਗਾਰ ਰੱਖਣ ਲਈ ਹੀ ਟੇਪ ਔਨ ਕਰ ਦਿੱਤੀ ਸੀ।

ਹੁਣ ਜਦੋਂ ਉਦਾਸੀ ਇਸ ਦੁਨੀਆਂ ਵਿੱਚ ਨਹੀਂ ਰਹੇ, ਉਹਨਾਂ ਦੀ ਆਵਾਜ਼ ਸਾਡੇ ਪਾਸ ਮੌਜੂਦ ਹੈ, ਇਸ ਵਿੱਚੋਂ ਉਹਨਾਂ ਦੀ ਇਨਕਲਾਬੀ ਲਹਿਰ ਅਤੇ ਦੱਬੇ ਕੁਚਲੇ ਲੋਕਾਂ ਲਈ ਪ੍ਰਤੀਬੱਧਤਾ ਉਹਨਾਂ ਦੇ ਸ਼ਬਦਾਂ ਰਾਹੀਂ ਪਾਠਕਾਂ ਦੀ ਸੇਵਾ ਵਿੱਚ ਹਾਜ਼ਰ ਕਰ ਰਿਹਾ ਹਾਂ। ਇਹ ਅੱਠ ਸਾਲਾਂ ਪਿੱਛੋਂ ਪਹਿਲੀ ਵਾਰ ਛਾਪਣ ਲਈ ਦਿੱਤੀ ਜਾ ਰਹੀ ਹੈ।

ਇਸ ਮੁਲਾਕਾਤ ਸਮੇਂ ਕੁਝ ਰੰਗੀਨ ਤਸਵੀਰਾਂ ਵੀ ਖਿੱਚੀਆਂ ਗਈਆਂ ਸਨ ਜੋ ਉਹਨਾਂ ਦੇ ਭਾਰਤ ਪਰਤਣ ਤੋਂ ਪਹਿਲਾਂ ਇੱਕ ਐਲਬਮ ਵਿੱਚ ਉਹਨਾਂ ਨੂੰ ਭੇਂਟ ਕਰ ਦਿੱਤੀਆਂ ਸਨ। ਇੱਦਾਂ ਦੀਆਂ ਦੋ ਸਾਂਝੀਆਂ ਤਸਵੀਰਾਂ ਤੋਂ ਇਲਾਵਾ ਉਹਨਾਂ ਦੇ ਪੋਰਟਰੈਟ ਹੀ ਹਨ। ਨੈਗਟਿਵ ਮੇਰੇ ਪਾਸ ਪਏ ਹਨ। ਉਹਨਾਂ 'ਚੋਂ ਹੀ ਕੁਝ ਤਸਵੀਰਾਂ ਏਸ ਵੇਲੇ ਹਾਜ਼ਰ ਹਨ। ਪੰਜਾਬ ਵਿੱਚ ਉਦਾਸੀ ਯਾਦਗਾਰ ਕਮੇਟੀ ਵਲੋਂ ਉਗਰਾਹੀ ਹੋ ਰਹੀ ਹੈ। ਜਿਸ ਨਾਲ ਇੱਕ ਭਵਨ ਜਾਂ ਲਾਇਬ੍ਰੇਰੀ ਉਸਾਰੀ ਜਾਵੇਗੀ। ਉਦਾਸੀ ਨਾਲ ਸੰਬੰਧਤ ਸਮਗਰੀ ਭਵਨ ਵਿੱਚ ਪ੍ਰਦਰਸ਼ਤ ਹੋਵੇਗੀ। ਉਦਾਸੀ ਦੇ ਸਾਥੀ ਦਰਸ਼ਨ ਖਟਕੜ ਦੁਆਰਾ ਤਸਵੀਰਾਂ ਦੀ ਮੰਗ ਆਈ ਹੈ। ਖਾਸ ਕਰ ਵੱਡੇ ਆਕਾਰ ਵਿੱਚ। ਇੰਨੀਆਂ ਐਨਲਾਰਜਮੈਂਟਸ ਦਾ ਖਰਚ ਮੈਂ ਇਕੱਲਾ ਨਹੀਂ ਉਠਾ ਸਕਦਾ। ਇਸ ਲਈ ਕਿਸੇ ਸੰਸਥਾ ਜਾਂ ਕੁਝ ਵਿਅਕਤੀਆਂ ਵਲੋਂ ਸਪੈਂਸਰਸ਼ਿਪ ਦੀ ਜ਼ਰੂਰਤ ਹੈ। ਪਾਠਕਾਂ ਦੇ ਹੁੰਗਾਰੇ ਦੀ ਉਡੀਕ ਕੀਤੀ ਜਾਵੇਗੀ।

**ਉਦਾਸੀ :** ਮੈਂ ਇਹੀ ਗੱਲ ਕਰਦਾ ਪਈ ਮੈਂ ਚਾਹੁੰਦਾ ਮੇਰੀ ਜਮਾਤ ਉਸਰੇ, ਮੇਰੀ

ਜਮਾਤ ਵਿੱਚ ਵੱਧ ਤੋਂ ਵੱਧ ਲਿਖਾਰੀ ਆਉਣ। ਮੇਰੀ ਜਮਾਤ ਕਿਸੇ ਪੱਖੋਂ ਪਿੱਛੇ ਨਾ ਰਹੇ। ਮੇਰੇ ਸਾਹਮਣੇ ਇੱਕ ਜਮਾਤ ਦਾ ਕੰਸੈਮਟ ਹੈ ਤੇ ਜਿਹੜੇ ਹੋਰ ਆਮ ਤੌਰ ਤੇ ਤੁਸੀਂ ਮਹਿੰਦੀ ਹਸਨ ਦੀ ਜਾਂ ਨੂਰ ਜਹਾਂ ਦੀ ਜਾਂ ਜਾਹੋਰਾਂ ਦੀ ਜਾਂ ਬੀਟਲਾ ਦੀ ਉਦਾਹਰਣ ਦਿੱਤੀ ਹੈ, ਇਹਨਾਂ ਸਾਹਮਣੇ ਅਪਣੱਤ ਹੁੰਦੀ ਹੈ। ਇਹਨਾਂ ਨੇ ਤਾਂ ਪਹਿਲਾਂ ਪੈਸੇ ਰਖਾਣੇ ਹੁੰਦੇ ਨੇ। ਇਹਨਾਂ ਨੇ ਗਾਣਾ ਹੁੰਦਾ ਹੈ ਤੇ ਪੈਸੇ ਲੈਣੇ ਹੁੰਦੇ ਨੇ।
ਖੈਰ, ਇਹ ਉਹਨਾਂ ਦਾ ਕਿੱਤਾ ਹੈ ਪਰ ਤੁਹਾਡਾ ਇਹ ਫਰਜ਼ ਹੈ। ਮੈਨੂੰ ਬੜੀ ਖੁਸ਼ੀ ਹੁੰਦੀ ਜਦੋਂ ਕੋਈ ਨਵਾਂ ਲਿਖਾਰੀ ਕੋਈ ਚੰਗੀ ਕਵਿਤਾ ਆ ਕੇ ਪੜ੍ਹਦਾ ਹੈ, ਤਾਂ ਇਸ ਗੱਲ ਦਾ ਬੜਾ ਮਾਣ ਹੁੰਦਾ ਹੈ ਕਿ ਸਾਡੀ ਲਹਿਰ ਨੇ ਕੋਈ ਪ੍ਰਾਪਤੀ ਕੀਤੀ ਹੈ।

**ਨੌਰਾ :** ਉਦਾਸੀ ਜੀ, ਸਾਲ ਕੁ ਦੀ ਗੱਲ ਹੈ ਕਿ ਮੇਰਾ ਇੱਕ ਰਿਸ਼ਤੇਦਾਰ ਮਨੋਹਰ ਸਿੰਘ ਜੋ ਖ਼ੁਦ ਪੰਜਾਬੀ ਤੇ ਉਰਦੂ 'ਚ ਚੰਗੀ ਕਵਿਤਾ ਲਿਖਦਾ ਹੈ, ਕਿਸੇ ਪਾਸੋਂ ਤੁਹਾਡੀ ਕਵਿਤਾਵਾਂ ਦੀ ਪੁਸਤਕ ਲਿਆਇਆ ਤੇ ਪੜ੍ਹਕੇ ਮੈਨੂੰ ਸੁਨਾਣ ਲੱਗ ਪਿਆ। ਉਹ ਸਾਹਿਤ ਵਿੱਚ ਨਾਹਰੇਬਾਜ਼ੀ ਦੇ ਬੜਾ ਖਿਲਾਫ਼ ਹੈ। ਕਮਿਊਨਿਸਟ ਵਿਚਾਰਧਾਰਾ ਨੂੰ ਪਸੰਦ ਵੀ ਨਹੀਂ ਕਰਦਾ। ਮੈਂ ਹੈਰਾਨ ਹੋਇਆ ਜਦ ਉਸਨੇ ਹਰ ਫਿਕਰੇ ਦਾ ਅਨੰਦ ਮਾਣਦਿਆਂ ਹੋਇਆਂ ਤੁਹਾਡੀਆਂ ਕਵਿਤਾਵਾਂ ਮੈਨੂੰ ਪੜ੍ਹਕੇ ਸੁਣਾਈਆਂ। ਉਹ ਵਾਰ ਵਾਰ ਕਹਿ ਰਿਹਾ ਸੀ "ਆਹ ਤਾਂ ਗੱਲ ਹੋਈ ਨਾ।" ਮੈਂ ਕਹਿਣਾ ਚਾਹੁੰਦਾ ਕਿ ਇਹ ਜਿਹੜੀ ਆਮ ਪਾਠਕ ਦੀ ਨਜ਼ਰ ਵਿੱਚ ਲੇਖਕ ਦੀ ਪ੍ਰਵਾਨਗੀ ਹੈ ਉਹ ਉਸਨੂੰ ਲੇਖਕ ਦੇ ਤੌਰ ਤੇ ਸਥਾਪਤ ਕਰਦੀ ਹੈ।

**ਉਦਾਸੀ :** ਇਸ ਬਾਰੇ ਮੈਂ ਇਹੀ ਕਹਿੰਦਾ ਹੁੰਦਾ ਹਾਂ ਕਿ ਆਰਥਕ ਮਜ਼ਬੂਰੀਆਂ ਨੇ ਜਾਂ ਆਰਥਿਕ ਮੰਦਵਾੜੇ ਨੇ ਜਾਂ ਆਰਥਿਕਤਾ ਦੀ ਗਲਤ ਵੰਡ ਨੇ ਕੁਝ ਬੰਦਿਆਂ ਨੂੰ ਤਾਂ ਕੁਝ ਥੋੜ੍ਹੀਆਂ ਜਿਹੀਆਂ ਸਹੂਲਤਾਂ ਦੇ ਕੇ ਕਿਤੇ ਬਿਖੇਰ ਦਿੱਤਾ, ਕੁਝ ਨੂੰ ਕਿਤੇ ਬਿਖੇਰ ਦਿੱਤਾ ਜਾ ਅੱਡੋ ਪਾੜ ਕਰ ਦਿੱਤਾ ਹੈ, ਤਾਂ ਅਸਲ ਵਿੱਚ ਵਰਕਿੰਗ ਕਲਾਸ ਹੀ ਜੇ ਉਸਦਾ ਮੇਨ ਮੁੱਦਾ ਸਮਝਿਆ ਜਾਵੇ, ਬੁਨਿਆਦੀ ਤੌਰ ਤੇ ਉਹਨਾਂ ਦੇ ਦਿਮਾਗ ਦੀ ਬਣਤਰ ਦੱਸੀ ਜਾਵੇ, ਜਾਂ ਜਮਾਤੀ ਤੌਰ ਤੇ ਉਹਦਾ ਨਿਰਣਾ ਕੀਤਾ ਜਾਵੇ ਤਾਂ ਹੈ ਤਾਂ ਅਸੀਂ ਵਰਕਿੰਗ ਕਲਾਸ ਹੀ। ਉਹ ਜਿਹੜੀ ਅੱਗੇ-ਵਧੂ ਕਵਿਤਾ ਹੈ ਜਾਂ ਕਮਿਊਨਿਸਟ ਕਵਿਤਾ ਹੈ ਜਾਂ ਇਨਕਲਾਬੀ ਕਵਿਤਾ ਹੈ, ਮਨੋਹਰ ਸਿੰਘ ਬੇਸ਼ੱਕ ਉਸਨੂੰ ਨਾਅਰੇਬਾਜ਼ੀ ਕਹਿਕੇ ਛੱਡ ਦਿੰਦਾ ਹੋਵੇ ਪਰ ਕਿਉਂਕਿ ਮੈਂ ਜਦੋਂ ਕਵਿਤਾ ਲਿਖਦਾ ਹਾਂ ਤਾਂ ਮੈਨੂੰ ਆਪਣੇ ਜੀਵਨ ਨਾਲੋਂ ਓਪਰੀ ਨਹੀਂ ਲੱਗਦੀ। ਮੈਂ ਕਦੇ ਵੀ ਨਿਰੀ ਚੰਨਾ ਤਾਰਿਆਂ ਦੀ ਕਵਿਤਾ ਨਹੀਂ ਲਿਖੀ। ਜਿਹੜੇ ਚਿੱਤਰ ਮੈਂ ਚਿਤਰਦਾ ਹਾਂ, ਫਰਜ਼ ਕਰ ਲਓ 'ਰਾਠਾਂ ਦੀ ਹਵੇਲੀ ਵਿੱਚੋਂ ਖੁਸਿਆ ਸਰੀਰ ਲੈ ਕੇ, ਮੁੜੀ ਮੇਰੇ ਵੀਰੇ ਦੀ ਬਹੂ' ਇਹ ਮੇਰੇ ਜੀਵਨ ਨਾਲ ਰੋਜ਼ ਘਟਨਾ ਵਾਪਰਦੀ ਹੈ। ਮੇਰੇ ਵਰਗੇ ਹੋਰ ਹਜ਼ਾਰ ਲੋਕਾਂ ਨਾਲ ਇਹ ਘਟਨਾ ਵਾਪਰਦੀ ਹੈ।

**ਨੌਰਾ :** ਬੇਸ਼ੱਕ ਕਲਾ ਇੱਕ ਵੱਖਰਾ ਵਿਸ਼ਾ ਹੈ। ਤੁਹਾਡੀ ਕਵਿਤਾ ਵਿੱਚ ਕਲਾ ਐਨੀ ਅਮੀਰ ਹੈ ਕਿ ਮਨੋਹਰ ਸਿੰਘ ਪ੍ਰਸ਼ੰਸਾ ਕੀਤੇ ਬਿਨਾਂ ਰਹਿ ਨਹੀਂ ਸਕਿਆ। ਜਿਸ ਪ੍ਰਭਾਵਸ਼ਾਲੀ ਮਾਧਿਅਮ ਰਾਹੀਂ ਮੁੱਦੇ ਨੂੰ ਪੇਸ਼ ਕੀਤਾ ਗਿਆ ਹੈ, ਉਹ ਪਾਠਕ ਨੂੰ ਆਕਰਸ਼ਤ ਕਰਦਾ ਹੈ ਤੇ ਪਕੜਦਾ ਹੈ।

**ਉਦਾਸੀ :** ਕਹਿਣ ਦਾ ਢੰਗ ਜਾਣੀ ਹੈਗਾ। ਕਲਾ ਜੇ ਨਿਰੀ ਪੁਰੀ ਕਲਾ ਰਹਿ ਜਾਵੇ ਤਾਂ ਮਨੋਹਰ ਸਿੰਘ ਉਸਦਾ ਕੀ ਸਤਿਕਾਰ ਕਰੇਗਾ? ਉਹ ਸਾਰੇ ਜਮਾਤੀ ਲੋਕ ਅੱਡੋ ਪਾਟੀ ਹੋਏ ਪਏ ਨੇ। ਉਹਨਾਂ ਨੂੰ ਇਕਠਿਆਂ ਕਰਨ ਲਈ ਕਹਿਣ ਦਾ ਇੱਕ ਢੰਗ ਹੈ। ਹੁਣ ਫਰਜ਼ ਕਰ ਲਓ ਤੁਸੀਂ ਗੁਰਦੁਆਰਾ ਜਾਓ, ਜਿਹੜਾ ਮਲੰਗ ਹੈ, ਉਹ ਤੁਹਾਡੇ ਵਿਰੁੱਧ ਹੋਇਆ ਬੈਠਾ ਹੈ। ਪਾੜਨ ਵਾਲੀਆਂ ਲੁਟੇਰੀਆਂ ਜਮਾਤਾਂ ਨੇ ਉਹਨੂੰ ਇਹ ਕਿਹਾ ਹੋਇਐ ਕਿ ਕਮਿਊਨਿਸਟ ਤਾਂ ਨਾਸਤਿਕ ਨੇ। ਨਾ ਤਾਂ ਵਿਚਾਰੇ ਮਲੰਗ ਨੂੰ ਇਹ ਪਤਾ ਹੈ ਕਿ ਨਾਸਤਿਕ ਕੀ ਹੁੰਦੇ ਨੇ, ਤੇ ਨਾ ਪਤਾ ਹੈ ਕਿ ਅਮੀਰ ਕਮਿਊਨਿਸਟ ਕੌਣ ਹੁੰਦੇ ਨੇ। ਸੋ, ਜੋ ਅਸੀਂ ਉਹ ਗੱਲ ਕਹਿਣੀ ਹੈ। ਜਿਸ ਗੁਰਦੁਆਰੇ 'ਚ ਉਹ ਬੈਠਾ ਹੈ ਤਾਂ ਕਹਿਣਾ ਪਏਗਾ ਕਿ ਗੁਰੂ ਨਾਨਕ ਕਮਿਊਨਿਸਟ ਸੀ ਤੇ ਗੁਰੂ ਗੋਬਿੰਦ ਸਿੰਘ ਕਮਿਊਨਿਸਟ ਸੀ, ਜੋ ਸਾਡੀ ਗਰੀਬਾਂ ਅਤੇ ਮਾੜਿਆਂ ਦੀ ਲੁੱਟ ਅਤੇ ਸ਼ੋਸ਼ਣ ਨੂੰ ਖਤਮ ਕਰਨ ਲਈ ਲੜੇ ਸਨ। ਇਸ ਲਈ ਸਾਨੂੰ ਵੀ ਲੜਨਾ ਚਾਹੀਦਾ ਹੈ। ਤਾਂ ਮੁਖਾਤਬ ਹੋਣ ਦਾ ਇਹ ਠੀਕ ਢੰਗ ਹੋਵੇਗਾ। ਇਸਨੂੰ ਕਹਿੰਦੇ ਨੇ ਇਤਿਹਾਸਕ ਪਦਾਰਥਵਾਦ।

**ਨੌਰਾ :** ਹੋਰ ਵੀ ਬਹੁਤ ਸਾਰੇ ਲੋਕ ਹਨ। ਜੋ ਕਵਿਤਾ ਵਿੱਚ ਉਹ ਹੀ ਗੱਲਾਂ ਕਹਿੰਦੇ ਹਨ, ਪਰ ਕਈਆਂ ਵਿੱਚ ਫਿਕਾਪਨ ਹੁੰਦਾ ਹੈ।

**ਉਦਾਸੀ :** ਖੈਰ, ਆਪਾਂ ਨੂੰ ਸ਼ਿਕਾਇਤ ਨਹੀਂ ਕਰਨੀ ਚਾਹੀਦੀ। ਉਹਨਾਂ ਵਿੱਚ ਫਿਕਾਪਨ ਕਿਉਂ ਹੈ। ਇਹ ਤਾਂ ਦੇਖਣਾ ਹੋਵੇਗਾ ਕਿ ਬੰਦਾ ਕਿਸ ਜਮਾਤ ਵਿੱਚੋਂ ਆਇਐ? ਕਿਸ ਸਟੈਂਡਰਡ 'ਚੋਂ ਆਇਐ?

**ਨੌਰਾ :** ਜਦੋਂ ਕਵਿਤਾ ਬੋਲੀ ਜਾਂਦੀ ਹੈ ਤਾਂ ਉਹ ਇੱਕ ਦਮ ਝਟਕੇ ਦਿੰਦੀ ਹੈ, ਝੰਜੋੜਦੀ ਹੈ ਹਲੂਣਦੀ ਹੈ, ਸਰੋਤੇ ਦੇ ਦਿਲ ਨੂੰ ਛੂਹ ਜਾਂਦੀ ਹੈ। ਇਹ ਬਹੁਤ ਵੱਡੀ ਚੀਜ਼ ਹੈ।

**ਉਦਾਸੀ :** ਇੱਥੇ ਮੈਂ ਤੁਹਾਨੂੰ ਲਾਲ ਸਿੰਘ ਦਿਲ ਦੀ ਕਵਿਤਾ ਦਾ ਇੱਕ ਪਹਿਰਾ ਸੁਣਾਂਦਾ ਹਾਂ। "ਮੇਰੇ ਨਾਲ ਪਿਆਰ ਕਰਦੀਏ ਪਰਜਾਤ ਕੁੜੀਏ, ਸਾਡੇ ਵਡੇਰੇ ਤਾਂ ਇੱਕਠੇ ਮੁਰਦੇ ਜਲਾਇਆ ਵੀ ਨਹੀਂ ਕਰਦੇ।" ਕਿੰਨੀ ਤਕੜੀ ਗੱਲ ਹੈ ਕਿਵੇਂ ਲੁਟੇਰੇ ਸਾਨੂੰ ਵੰਡਦੇ ਨੇ। ਸਾਡੀ ਹਰ ਇੱਕ ਚੀਜ਼ ਨੂੰ ਉਹਨਾਂ ਵੰਡਕੇ ਰੱਖਿਆ ਹੋਇਐ। ਕਹਿਣ ਦਾ ਭਾਵ ਸਮਾਜ ਜਾਤਾਂ-ਪਾਤਾਂ ਵਿੱਚ ਐਨਾ ਵੰਡਿਆ ਹੋਇਆ ਕਿ ਸਾਨੂੰ ਇੱਕਠਿਆਂ ਜਲਣ ਵੀ ਨਹੀਂ ਦੇਂਦਾ। ਸਾਡਾ ਜਨਮ ਮਰਨ ਵੀ ਸਾਂਝਾ ਨਹੀਂ ਹੈ। ਜਨਮ ਮਰਨ ਸਾਂਝਾ ਕਿਵੇਂ ਕਰਨ? ਇਕੱਲਿਆਂ ਕਿਵੇਂ ਜਿਊਣਾ, ਇਕੱਠਿਆਂ ਕਿਵੇਂ ਮਰਨਾ, ਇਹ ਸਵਾਲ ਅੱਜ ਸਾਰਿਆਂ ਸਾਹਮਣੇ ਹੈ।

**ਨੌਰਾ :** ਭਾਰਤ ਵਿੱਚ ਤੇ ਵਲੈਤ ਵਿੱਚ ਵੀ ਕਈ ਸ਼ਾਇਰ ਹਨ ਜੋ ਦਾਅਵਾ ਕਰਦੇ ਹਨ ਕਿ ਅਸੀਂ ਕਮਿਊਨਿਸਟ ਵਿਚਾਰਧਾਰਾ ਨੂੰ ਪ੍ਰਣਾਏ ਹੋਏ ਹਾਂ। ਉਹ ਜ਼ੋਰ ਲਾ ਕੇ ਲੈਕਚਰ ਕਰਦੇ ਹਨ ਪਰ ਕਵਿਤਾ ਰਾਹੀਂ ਉਹ ਪਾਠਕ ਦੇ ਦਿਲ ਤੱਕ ਨਹੀਂ ਪਹੁੰਚ ਪਾਉਂਦੇ। ਉਹਨਾਂ ਦੇ ਵਿੱਚ ਉਹ ਕਵੀ ਨਹੀਂ, ਉਹ ਕਲਾ ਨਹੀਂ।

**ਉਦਾਸੀ :** ਸਾਹਿਤ ਦੇ ਵੱਖੋ ਵੱਖ ਅੰਗ ਹੁੰਦੇ ਹਨ। ਹੁਣ ਫਰਜ਼ ਕਰ ਲਓ ਪਈ ਲੋਕਾਂ ਦੀ ਲੁੱਟ ਬਾਰੇ ਗੱਲ ਕਹਿਣੀ ਹੈ। ਇਹ ਜੋ ਸਿਆਸੀ ਤੌਰ ਤੇ ਲੈਕਚਰ ਕਰਨ ਜਾਣਦੈ, ਉਹ ਆਪਣੇ ਢੰਗ ਨਾਲ ਗੱਲ ਕਰੇਗਾ। ਜਿਹੜਾ ਕਵੀ ਹੈ ਉਹ ਆਪਣੇ ਢੰਗ ਨਾਲ ਕਰੇਗਾ। ਜਿਹੜਾ ਫੋਟੋਗਰਾਫਰ ਹੈ। ਉਹ ਵੱਖਰੇ ਢੰਗ ਨਾਲ ਕਰੇਗਾ। ਚਿੱਤਰਕਾਰ ਵੱਖਰੇ ਢੰਗ ਨਾਲ ਕਰੇਗਾ। ਜਾਣੀ ਮਤਲਬ, ਗੱਲ ਉਹੀ ਕਹਿਣੀ ਹੈ। ਇਹ ਵੱਖੋ ਵੱਖ ਸਾਹਿਤ ਅਤੇ ਕਲਾ ਦੇ ਅੰਗ ਨੇ। ਜੇ ਹੁਣ ਆਪਾਂ ਇਹ ਕਹੀਏ ਪਈ ਅਜਮੇਰ (ਸ਼ਾਇਦ ਅਜਮੇਰ ਕਾਵੈਂਟਰੀ ਵੱਲ ਇਸ਼ਾਰਾ ਹੈ।–ਸੰਪਾਦਕ) ਚੰਗਾ ਬੁਲਾਰਾ ਹੈ, ਉਹ ਸਿਆਸੀ ਗੱਲ ਆਪਣੇ ਚੰਗੇ ਢੰਗ ਨਾਲ ਕਹਿ ਸਕਦਾ ਹੈ ਤਾਂ ਅਸੀਂ ਕਵਿਤਾ ’ਚ ਉਹ ਗੱਲ ਕਿਉਂ ਨਹੀਂ ਕਹਿ ਸਕਦੇ। ਅਸੀਂ ਆਪਣੇ ਢੰਗ ਨਾਲ ਕਹਿਣੀ ਹੈ।

**ਨੌਰਾ :** ਉਹੀ ਗੱਲ ਕਵਿਤਾ ’ਚ ਕਹਿਣ ਦੀ ਖ਼ੂਬੀ ਤੁਹਾਨੂੰ ਸ਼ਾਇਰ ਤੇ ਸਾਹਿਤਕਾਰ ਦੀ ਸ਼ਰੇਣੀ ’ਚ ਲਿਆਂਦੀ ਹੈ। ਰੂਪ ਵੀ ਬਹੁਤ ਵੱਡੀ ਚੀਜ਼ ਹੈ। ਰੂਪ ਆਕਰਸ਼ਤ ਕਰਦਾ ਹੈ।

**ਉਦਾਸੀ :** ਮੈਂ ਤੁਹਾਨੂੰ ਦਸਦਾ ਹਾਂ: ਇੱਕ ਤਾਂ ਤੁਹਾਡੇ ਸਾਹਮਣੇ ਇੱਕ ਨੰਗੀ ਤਸਵੀਰ ਪਈ ਹੈ, ਉਹ ਹੈਗਾ ਚੈਕਚਰ। ਉਸ ਵਿੱਚ ਸਭ ਕੁਝ ਸਪੱਸ਼ਟ ਹੁੰਦਾ ਹੈ। ਨੰਗੀ ਤਸਵੀਰ ਨੂੰ ਕਈ ਵੇਰਾਂ ਅਸੀਂ ਘਿਰਣਾ ਕਰਨ ਲੱਗ ਜਾਂਦੇ ਹਾਂ। ਦੂਜਾ ਹੈਗਾ ਉਸੇ ਤਸਵੀਰ ਨੂੰ ਥੋੜ੍ਹੇ ਜਿਹੇ ਰਵਾਇਤੀ ਕੱਪੜੇ ਪੁਆ ਕੇ ਪੇਸ਼ ਕਰਨਾ। ਉਹ ਹੈਗਾ ਕਿਸੇ ਇੱਕ ਟੌਪਿਕ ਤੇ ਲੇਖ ਲਿਖਣਾ। ਇਸੇ ਤਰ੍ਹਾਂ ਨਾਵਲ ਕਹਿ ਲਓ ਤੇ ਕਹਾਣੀ ਕਹਿ ਲਓ। ਤੀਜਾ ਹੈਗਾ ਕਿ ਪੇਸ਼ ਉਹੀ ਗੱਲ ਕਰਨੀ ਹੈ, ਵਿੱਚ ਨੰਗਾ ਆਦਮੀ ਹੈ, ਪਰ ਉਹਨੂੰ ਥੋੜ੍ਹਾ ਜਿਹਾ ਸਿਤਾਰੇ ਸਤੂਰੇ ਲਾ ਕੇ, ਚੰਗੀ ਪੈਂਟ ਪੁਆ ਕੇ, ਟਾਈ ਲਾ ਕੇ, ਬੜਾ ਪੋਜ਼ ਬਣਾਕੇ ਉਸਦੀ ਤਸਵੀਰ ਬਣਾ ਦੇਣੀ ਹੈ। ਇਹ ਹੈਗੀ ਕਵਿਤਾ। ਇੱਕ ਸਿੰਬਲ। ਨੰਗੇ ਆਦਮੀ ਦੀ ਬਜਾਏ ਅਤੇ ਦੂਜੇ ਪਾਟੇ ਲੀੜੇ ਕੱਪੜਿਆਂ ਵਾਲੇ ਦੀ ਬਜਾਏ ਜਿਹੜਾ ਚੰਗਾ ਸਵਾਰਿਆਂ ਪੁਆਇਆ ਬੰਦਾ ਹੈ ਉਸਨੂੰ ਜ਼ਰਾ ਜ਼ਿਆਦਾ ਦੇਖਣਗੇ ਲੋਕੀਂ। ਇਸਦਾ ਮਤਲਬ ਕੀ, ਪਈ ਲੈਕਚਰ ਦੇ ਨਾਲੋਂ, ਨਾਵਲ ਜਾਂ ਕਹਾਣੀ ਦੇ ਨਾਲੋਂ ਜਿਹੜੀ ਕਵਿਤਾ ਹੈ ਜੋ ਉਸ ਵਿੱਚ ਖ਼ੂਬਸੂਰਤ ਗੱਲ ਕਹੀ ਗਈ ਹੋਵੇ ਤਾਂ ਲੋਕ ਉਸ ਨੂੰ ਹੀ ਜ਼ਿਆਦਾ ਪਸੰਦ ਕਰਨਗੇ।

**ਨੌਰਾ :** ਸੁਣਿਆ ਸੀ ਕਿ ਪਾਸ਼ ਨੇ ਸੀ. ਪੀ. ਆਈ. ਦਾ ਮੈਂਬਰ ਬਨਣ ਲਈ ਅਰਜ਼ੀ ਦਿੱਤੀ ਸੀ।

**ਉਦਾਸੀ** : ਜੇ ਉਹ ਸੀ. ਪੀ. ਆਈ. ਵਿੱਚ ਵੀ ਚਲੇ ਜਾਉ ? ਫਿਰ ਕੀ ਉਹ ਫੰਨੂੰ ਖੋਹ ਦਊਗਾ। ਸਵਾਲ ਤਾਂ ਹੈ ਕਿ ਸਾਹਿਤਕ ਤੌਰ ਤੇ ਉਸਦੀ ਦੇਣ ਅਸੀਂ ਭੁਲਾ ਨਹੀਂ ਸਕਦੇ। ਜਿੰਨੀ ਕੁ ਉਸਨੇ ਦਿੱਤੀ ਹੈ, ਇਨਕਲਾਬ ਪ੍ਰਤੀ ਜਿੰਨਾ ਕੁ ਉਹ ਸਿੰਸੀਅਰ ਰਿਹਾ ਪਹਿਲਾਂ। 1971 ਵਿੱਚ ਜਦ ਅਸੀਂ ਨਕੋਦਰ ਕਾਨਫਰੰਸ ਕੀਤੀ ਸੀ ਤਾਂ ਉਸ ਵੇਲੇ ਥਾਣੇ ਦੇ ਸਾਹਮਣੇ, ਤਸੀਲ ਦੇ ਸਾਹਮਣੇ, ਡੀ. ਐਸ. ਪੀ. ਦੇ ਸਾਹਮਣੇ ਸਟੇਜ ਤੇ ਇਹ ਗੱਲ ਕਹੀ ਸੀ: "ਗਾਲ੍ਹਾਂ ਕੱਢੀਆਂ ਬੀਹੀ ਵਿੱਚ ਖੜ੍ਹਕੇ ਜ਼ੋਰ ਭਰਾਵਾਂ ਦੇ।" ਯਾਨੀ ਐਡੀ ਵੱਡੀ ਕਾਨਫਰੰਸ ਅੱਗੇ ਕਦੇ ਨਹੀਂ ਸੀ ਹੋਈ। ਪਾਸ਼ ਦੀ ਦੇਣ ਹੈ ਆਪਣੇ ਤੌਰ ਤੇ, ਉਸਨੂੰ ਭੁਲਾਇਆ ਨਹੀਂ ਜਾ ਸਕਦਾ। ਮੈਂ ਇਹ ਸਮਝਦਾ ਹਾਂ ਕਿ ਹੋ ਸਕਦਾ ਹੈ ਕਿ ਸਾਰੀ ਉਮਰ ਬੰਦਾ ਇਨਕਲਾਬੀ ਨਾ ਰਹਿ ਸਕੇ। ਸਾਰੀ ਉਮਰ ਇਨਕਲਾਬੀ ਰਹਿਣਾ ਬਹੁਤ ਵੱਡੀ ਗੱਲ ਹੈ, ਪਰ ਜਿੰਨਾ ਵੀ ਕਿਸੇ ਨੇ ਇਨਕਲਾਬੀ ਲਹਿਰ 'ਚ ਹਿੱਸਾ ਪਾਇਆ ਉਸਨੂੰ ਕਬੂਲ ਕਰ ਲੈਣਾ ਚਾਹੀਦਾ ਹੈ ਤੇ ਭੁਲਾਣਾ ਨਹੀਂ ਚਾਹੀਦਾ। ਜਿਹੜੀ ਨਵੀਂ ਵਿਚਾਰਧਾਰਾ ਤੁਰੀ-ਇਨਕਲਾਬੀ ਵਿਚਾਰਧਾਰਾ, ਉਸ ਵਿੱਚ ਪਾਸ਼ ਨੇ, ਸੰਤ ਸੰਧੂ ਨੇ, ਮਹਿੰਦਰ ਸੰਧੂ ਨੇ ਜਥੇਬੰਦੀ ਨੇ, ਸੁਰਿੰਦਰ ਸਿੰਘ ਦੁਸਾਂਝ ਨੇ, ਅਮਰਜੀਤ ਚੰਦਨ ਨੇ, ਜੌਹਲ ਨੇ, ਹਾਂਡੇ ਨੇ, ਕੇਵਲ ਕੌਰ ਵਗੈਰਾ ਨੇ ਹਿੱਸਾ ਪਾਇਆ ਪਰ ਦਰਸ਼ਨ ਖਟਕੜ ਜਾਂ ਜਸਵਿੰਦਰ ਜਾਂ ਜੈਮਲ ਪੱਡਾ, ਜਾਂ ਆਪਾਂ ਕਹੀਏ ਪਈ ਮਹਿੰਦਰ ਪਾਲ ਭੱਠਲ, ਜਾਂ ਜਗਰੂਪ ਝਨੀਰ ਹਰੇਕ ਨੇ ਥੋੜ੍ਹਾ ਬਣ ਜਾਣੈ।

**ਨੌਰਾ** : ਇੱਥੇ ਮੇਰੇ ਪਾਸ ਪਾਸ਼ ਦੀ ਪੁਸਤਕ "ਉੱਡਦੇ ਬਾਜ਼ਾਂ ਮਗਰ" ਪਈ ਹੈ। ਉਸਦਾ ਸਾਹਿਤਕ ਵਿਚਾਰ ਦਾ ਧਾਰਮਿਕ ਪੱਖ ਬੜਾ ਅਮੀਰ ਹੈ। ਬੜੀ ਅਪੀਲਿੰਗ ਕਵਿਤਾ ਹੈ।

**ਉਦਾਸੀ** : ਉਹ ਜਿਹੜਾ ਕਿਸੇ ਗੱਲ ਨੂੰ ਬਿਆਨ ਕਰਦਾ ਹੈ ਉਹ ਬਹੁਤ ਚੰਗਾ ਢੰਗ ਹੈ। ਹਰ ਇੱਕ ਬੰਦਾ ਜਾਣੀ ਮੌਨ ਹੋ ਜਾਂਦਾ ਹੈ। ਅੱਗੇ ਲੋਕਾਂ ਨੇ ਆਪ ਰਾਹ ਚੁਨਣਾ ਹੁੰਦਾ ਹੈ। ਪਈ ਕਿਧਰ ਨੂੰ ਜਾਣਾ। ਜੇ ਸਾਡੀ ਹਾਲਤ ਇਹ ਹੈ ਤਾਂ ਅਸੀਂ ਇਸ ਹਾਲਤ ਨੂੰ ਬਦਲਣਾ ਕਿਵੇਂ ਹੈ। ਜੇ ਉਸਦੀ ਕਵਿਤਾ ਵਿੱਚ ਇਹ ਗੁਣ ਹੋਵੇ ਤਾਂ ਬਹੁਤ ਤਕੜੀ ਗੱਲ ਹੈ। ਹੁਣ ਜਿਵੇਂ ਸ਼ਿਵ ਕੁਮਾਰ ਸੀਗਾ। ਉਹ ਟੋਟਲੀ ਇਸ ਤਰ੍ਹਾਂ ਸੀ ਪਈ ਕਿਸੇ ਨੂੰ ਰੁਆਣਾ ਜ਼ਿਆਦਾ, ਤੇ ਕਿਸੇ ਦੇ ਬਿਰਹਾ ਨੂੰ ਗੌਣਾ ਤੇ ਟੋਟਲੀ ਨਿਰਾਸ਼ਾਵਾਦੀ ਗੌਣਾ। ਪਈ ਹੁਣ ਤਾਂ ਕੁਝ ਹੋ ਨਹੀਂ ਸਕਦਾ, ਜੋ ਵਾਪਰ ਗਿਆ ਵਾਪਰ ਗਿਆ। ਤੇ ਮੈਂ ਤਾਂ ਇੱਕ ਖਾਸ ਪ੍ਰਕਾਰ ਦਾ ਬੰਦਾ ਹਾਂ ਜਿਹੜਾ ਸਾਰੇ ਸਮਾਜ ਵਿੱਚੋਂ ਭੈੜਾ ਤੇ ਵੱਖਰਾ ਜਿਹਾ ਹਾਂ ਤੇ ਮਰ ਜਾਵਾਂ।

# ਵੱਡੇ ਭਾਈ ਪ੍ਰਕਾਸ਼ ਸਿੰਘ ਦੀਆਂ ਨਜ਼ਰਾਂ ਥਾਣੀਂ

-ਮੁਲਾਕਾਤੀ : ਇਕਬਾਲ ਕੌਰ ਉਦਾਸੀ

**ਜਗਮਲੇਰਾ (ਸੰਤ ਨਗਰ) ਜ਼ਿਲ੍ਹਾ ਸਿਰਸਾ (ਹਰਿਆਣਾ) ਵਿਖੇ ਉਦਾਸੀ ਦੇ ਵੱਡੇ ਭਰਾ ਕਾਮਰੇਡ ਪ੍ਰਕਾਸ਼ ਸਿੰਘ ਰਹਿ ਰਹੇ ਹਨ। ਜੋ ਸਿਰਸਾ ਜ਼ਿਲ੍ਹੇ ਅੰਦਰ ਸੀ.ਪੀ.ਆਈ ਦੇ ਮਜ਼ਦੂਰ ਫਰੰਟ ਦੇ ਵਰਕਰ ਵਜੋਂ ਲੰਮਾਂ ਸਮਾਂ ਸਰਗਰਮ ਰਹੇ ਹਨ। ਮਿਤੀ 15-06-2012 ਨੂੰ ਉਦਾਸੀ ਦੀ ਧੀ ਇਕਬਾਲ ਕੌਰ ਉਦਾਸੀ ਨੇ ਉਹਨਾਂ ਨਾਲ ਗੱਲਬਾਤ/ਇੰਟਰਵਿਊ ਕੀਤੀ ਸੀ। ਇਸਦੇ ਕੁਝ ਅੰਸ਼ ਪੇਸ਼ ਹਨ-ਸੰਪਾਦਕ**

**ਇਕਬਾਲ : ਤਾਇਆ ਜੀ, ਭਾਪਾ ਜੀ ਦੇ ਬਚਪਨ ਬਾਰੇ ਕੁਝ ਦੱਸੋ?**
**ਪ੍ਰਕਾਸ਼** : ਸੰਤ ਰਾਮ ਸਾਡੇ ਪਿਤਾ ਦੀ ਮੌਤ ਸਮੇਂ ਦਸਵੀਂ ਚ ਪੜ੍ਹਦਾ ਸੀ ਬਖਤਗੜ੍ਹ। ਪਿਤਾ ਦੀ ਮੌਤ ਜਗਮਲੇਰੇ ਹੋਈ ਪਰ ਉਹ ਸਸਕਾਰ ਤੇ ਨਾ ਪਹੁੰਚ ਸਕਿਆ। ਜਦੋਂ ਉਹ ਪਿਤਾ ਦੇ ਭੋਗ ਤੇ ਜਗਮਲੇਰੇ ਆਇਆ ਤਾਂ ਕਹਿੰਦਾ "ਬੇਬੇ, ਮੈਂ ਹੁਣ ਪੜ੍ਹਨਾ ਨਹੀਂ, ਮੈਂ ਤੇਰੇ ਨਾਲ ਕੰਮ ਕਰਾਵਾਂਗਾ"। ਅਸੀਂ ਜਗਮਲੇਰਾ (ਸਿਰਸਾ) ਰਹਿੰਦੇ ਇੱਟਾਂ ਦੀ ਪਥੇਰ ਦਾ ਕੰਮ ਕਰਦੇ ਸੀ। ਭੋਗ ਤੋਂ ਬਾਅਦ ਕਹੀ ਚੁੱਕੀ ਤੇ ਮੋਢੇ ਤੇ ਧਰਕੇ ਕਹਿਣ ਲੱਗਾ "ਮੈਂ ਵੀ ਤੁਹਾਡੇ ਨਾਲ ਹੀ ਕੰਮ ਕਰਾਂਗਾ"। ਪਰ ਬੇਬੇ ਨੇ ਇਸਤੇ ਕੋਈ ਸਮਝੌਤਾ ਨਾ ਕੀਤਾ। ਕੁਝ ਦਿਨਾਂ ਬਾਅਦ ਫੇਰ ਉਹਨੂੰ ਬਖਤਗੜ੍ਹ (ਅੱਜ ਕੱਲ੍ਹ ਜ਼ਿਲ੍ਹਾ ਬਰਨਾਲਾ ਦਾ ਪਿੰਡ) ਛੱਡ ਆਏ। ਗੁਰਦੇਵ ਸਕੂਲੋਂ ਆ ਕੇ ਪਸ਼ੂ ਚਾਰ ਲਿਆਉਂਦਾ ਸੀ। ਮੈਂ ਜਗਮਲੇਰੇ ਤੋਂ ਬਖਤਗੜ੍ਹ (150 ਕਿਲੋਮੀਟਰ) ਉਸ ਨੂੰ ਸਾਈਕਲ 'ਤੇ ਛੱਡ ਆਇਆ।

**ਪ੍ਰਸ਼ਨ : ਫਿਰ ਉਹਨਾਂ ਪੜ੍ਹਨ ਚ ਮਨ ਲਗਾ ਲਿਆ ਹੋਣੈ?**
**ਉੱਤਰ** : ਹਾਂ, ਉਸਦਾ ਹੈਡਮਾਸਟਰ ਪੋਖਰ ਸਿੰਘ ਬੜਾ ਨੇਕ ਬੰਦਾ ਸੀ। ਉਹ ਸੰਤ ਰਾਮ ਨੂੰ ਪਿਆਰ ਨਾਲ ਸੰਤਾ ਸਿੰਘ ਕਹਿਕੇ ਬੁਲਾਉਂਦਾ ਸੀ। ਉਸਨੇ ਬੇਬੇ ਨੂੰ ਕਿਹਾ ਕਿ ਮੁੰਡਾ ਤੇਜ਼ ਤਰਾਰ ਹੈ। ਮੈਂ ਆਪੇ ਇਸਦੀ ਪੜ੍ਹਾਈ ਤੇ ਖਰਚ ਕਰਾਂਗਾ।

**ਪ੍ਰਸ਼ਨ : ਬਖਤਗੜ੍ਹ ਕੀਹਦੇ ਕੋਲ ਰਹਿੰਦੇ ਸੀ?**
**ਉੱਤਰ** : ਹੈਡਮਾਸਟਰ ਪੋਖਰ ਸਿੰਘ ਕੋਲ ਹੀ। ਉਹਦੀ ਪਤਨੀ ਆਪਣੇ ਬੱਚਿਆਂ ਵਾਂਗ ਰੱਖਦੀ ਸੀ। ਉਦਾਸੀ ਵੀ ਸਕੂਲੋਂ ਆ ਕੇ ਘਰ ਦੇ ਕੰਮ ਵਿੱਚ ਉਹਨਾਂ ਦਾ ਹੱਥ ਵਟਾ ਦਿੰਦਾ ਸੀ।

**ਪ੍ਰਸ਼ਨ : ਘਰ ਕਿਵੇਂ ਚੱਲਦਾ ਸੀ ?**
**ਉੱਤਰ** : ਅਸੀਂ ਸਾਰਾ ਪ੍ਰੀਵਾਰ ਮਿਹਨਤ ਮਜ਼ਦੂਰੀ ਕਰਦੇ, ਪਸ਼ੂ ਪਾਲਦੇ। ਬੇਬੇ ਘਿਉ ਜੋੜ ਕੇ ਉਦਾਸੀ ਨੂੰ ਪੰਜੀਰੀ ਬਣਾ ਕੇ ਬਖਤਗੜ੍ਹ ਭੇਜ ਦਿੰਦੀ।

**ਪ੍ਰਸ਼ਨ : ਰਾਏਸਰ ਤੋਂ ਜਗਮਲੇਰੇ ਪਹੁੰਚਣ ਦਾ ਸਬੱਬ ਕੀ ਸੀ?**
**ਉੱਤਰ** : ਸਤਿਗੁਰ ਪ੍ਰਤਾਪ ਸਿੰਘ (ਨਾਮਧਾਰੀ ਗੁਰੂ) ਸਾਨੂੰ ਇਥੇ ਲੈ ਕੇ ਆਏ। ਉਹ ਇਥੇ ਇਕ ਭੋਗ ਤੇ ਆਏ ਸੀ, ਅਸੀਂ ਕੀਰਤਨ ਕੀਤਾ ਸੀ। ਉਹਨਾਂ ਬੇਬੇ ਨਾਲ ਵਾਅਦਾ ਕੀਤਾ ਕਿ ਸੰਤ ਰਾਮ ਤੇ ਗੁਰਦੇਵ ਦੀ ਆਵਾਜ਼ ਤੇ ਸੁਰ ਵਧੀਆ ਹੈ। ਇਹ ਭੈਣੀ ਸਾਹਿਬ ਆਉਣ ਤੇ ਉਥੇ ਸੰਗੀਤ ਸਿੱਖਣ। ਫਿਰ ਉਹ ਭੈਣੀ ਸਾਹਿਬ ਚਲੇ ਗਏ।

**ਪ੍ਰਸ਼ਨ : ਫਿਰ ਉਹਨਾਂ ਜੇ.ਬੀ.ਟੀ ਕਦੋਂ ਕੀਤੀ ?**
**ਉੱਤਰ** : ਦਸਵੀਂ ਪਾਸ ਕਰਨ ਤੋਂ ਬਾਦ ਉਹਨੇ ਦੋ ਸਾਲ ਭੈਣੀ ਸਾਹਿਬ ਲਾਏ।ਫਿਰ ਜਗਮਲੇਰੇ ਤੋਂ ਇਕ ਐਸ.ਡੀ.ਓ ਬਲਵੰਤ ਸਿੰਘ ਨੱਤ ਹੁੰਦਾ ਸੀ। ਉਸਨੇ ਉਦਾਸੀ ਨੂੰ 60-70 ਰੁਪੈ ਮਹੀਨਾ ਤਨਖਾਹ ਤੇ ਬੇਲਦਾਰ ਰੱਖਿਆ। ਫਿਰ ਉਸਨੇ ਪੌਂਗਡੈਮ (ਐਸ.ਡੀ.ਓ ਦੇ ਨਾਲ) ਤੇ 90 ਰੁਪੈ ਤਨਖਾਹ ਤੇ ਕੰਮ ਕੀਤਾ।

**ਪ੍ਰਸ਼ਨ : ਫਿਰ ਉਹ ਮੂੰਮ ਡੇਰੇ ਵਿੱਚ ਕਦੋਂ ਰਹੇ ?**
**ਉੱਤਰ** : ਰਾਏਸਰ ਰਹਿੰਦਿਆਂ ਪੰਜਵੀਂ ਤੱਕ ਉਹ ਮੂੰਮ ਪੜ੍ਹਿਆ, ਦਸਵੀਂ ਪਾਸ ਕਰਨ ਤੋਂ ਦੋ ਸਾਲ ਬਾਅਦ ਜੇ.ਬੀ.ਟੀ ਦਾ ਕੋਰਸ ਖੁੱਲ੍ਹਿਆ। ਹੈਡਮਾਸਟਰ ਪੋਖਰ ਸਿੰਘ ਨਾਈਵਾਲਾ ਦੇ ਸਰਦਾਰ ਪ੍ਰਗਟ ਸਿੰਘ ਤੇ ਮਾਤਾ ਇੰਦਰ ਕੌਰ ਤੋਂ ਐਡਰੈਸ ਲੈ ਕੇ ਜਗਮਲੇਰੇ ਆਪ ਪਹੁੰਚਿਆ ਤੇ ਐਸ.ਡੀ.ਓ ਬਲਵੰਤ ਸਿੰਘ ਨੱਤ ਦੇ ਪਿਤਾ ਲਾਲ ਸਿੰਘ ਨੰਬਰਦਾਰ ਨੂੰ ਕਿਹਾ ਕਿ ਮੈਨੂੰ ਸੰਤਾ ਸਿੰਘ (ਸੰਤ ਰਾਮ ਉਦਾਸੀ) ਨੂੰ ਮਿਲਾਓ। ਉਸ ਸਮੇਂ ਉਦਾਸੀ ਭੈਣੀ ਸਾਹਿਬ ਸੀ। ਮੈਂ ਉਸਨੂੰ ਭੈਣੀ ਸਾਹਿਬ ਤੋਂ ਬਖਤਗੜ੍ਹ ਲੈ ਗਿਆ। ਫਿਰ ਉਥੇ ਉਸਨੇ ਜੇ. ਬੀ. ਟੀ ਕੀਤੀ।

**ਪ੍ਰਸ਼ਨ : ਉਹ ਫਿਰ ਅਧਿਆਪਕ ਨਾਲ ਦੀ ਨਾਲ ਲੱਗੇ ਜਾਂ ਬੇਰੁਜ਼ਗਾਰ ਵੀ ਰਹੇ ?**
**ਉੱਤਰ**: ਜੇ.ਬੀ.ਟੀ ਤੋਂ ਤੁਰੰਤ ਬਾਅਦ ਉਸਦੀ ਪਹਿਲੀ ਨਿਯੁਕਤੀ ਕਾਂਝਲੀ ਹੋਈ, ਆਪਣੀ ਪਹਿਲੀ ਤਨਖਾਹ ਚੋਂ ਉਸਨੇ ਹਰਬੰਸ (ਉਦਾਸੀ ਦੀ ਭੈਣ) ਨੂੰ ਕੱਪੜੇ ਸੀਣ ਵਾਲੀ ਮਸ਼ੀਨ ਲੈ ਕੇ ਦਿੱਤੀ ਤਾਂ ਜੋ ਕੁਝ ਘਰ ਦੇ ਖਰਚ ਵਿੱਚ ਹੱਥ ਵਟਾਇਆ ਜਾ ਸਕੇ।

**ਪ੍ਰਸ਼ਨ : ਉਹ ਕਮਿਊਨਿਸਟਾਂ ਦੇ ਘੇਰੇ ਚ ਕਿਵੇਂ ਆਏ ?**
**ਉੱਤਰ** :1966 ਵਿੱਚ ਉਹ ਸੀ. ਪੀ. ਆਈ. ਦਾ ਮੈਂਬਰ ਬਣਿਆ। ਆਪਣੇ ਪਿੰਡ ਰਾਏਸਰ ਵਾਲੇ ਮਾਸਟਰ ਗੁਰਦਿਆਲ ਤੋਂ ਉਹ ਪ੍ਰੀਤਲੜੀ ਲੈ ਕੇ ਪੜ੍ਹਦਾ ਹੁੰਦਾ ਸੀ।

**ਪ੍ਰਸ਼ਨ : ਉਹਨਾਂ ਨੂੰ ਸਾਹਿਤਕ ਚੇਟਕ ਕਿਵੇਂ ਲੱਗੀ ?**
**ਉੱਤਰ** : ਬੱਸ ਇਹੀ ਕਾਰਨ ਸੀ, ਪ੍ਰੀਤਲੜੀ ਤੋਂ ਬਿਨਾਂ ਉਹ ਹੋਰ ਕਈ ਸਾਹਿਤਕ ਕਿਤਾਬਾਂ ਵੀ ਪੜ੍ਹਦਾ ਰਹਿੰਦਾ ਸੀ। ਬੀਹਲੇ ਸਕੂਲ ਪੜ੍ਹਾਉਂਦਿਆਂ ਉਸਦਾ ਵਿਆਹ ਹੋ ਗਿਆ ਸੀ।

**ਪ੍ਰਸ਼ਨ : ਕਵਿਤਾ ਵੱਲ ਭਾਪਾ ਜੀ ਕਿਵੇਂ ਆਏ ?**
**ਉੱਤਰ :** ਤੇਰਾ ਦਾਦਾ ਕਵੀਸ਼ਰੀ ਗਾਉਂਦਾ ਸੀ। ਇਹ ਸਭ ਸਾਡੇ ਖ਼ੂਨ ਵਿੱਚ ਹੀ ਸੀ। ਸਾਡਾ ਮਾਮਾ ਹਰਦਿੱਤ ਸਿੰਘ ਪੂਹਲੀ ਵੀ ਕਵੀਸ਼ਰ ਸੀ। ਤੇਰਾ ਪਿਉ, ਵਿਧਾਤਾ ਸਿੰਘ ਤੀਰ,ਤੇਰਾ ਸਿੰਘ ਚੰਨ, ਜਗਜੀਤ ਅਨੰਦ ਦੇ ਵਿਚਾਰਾਂ ਤੋਂ ਵੀ ਬਹੁਤ ਪ੍ਰਭਾਵਿਤ ਸੀ।ਆਪਣੇ ਪਿੰਡ ਰਾਏਸਰ ਵਾਲੇ ਪੰਡਤ ਮੇਘਰਾਜ ਤੇ ਬੇਬੇ ਨਰੈਣੀ ਦੇ ਘਰ ਵਾਲਾ ਸੰਤ ਭਾਗ ਸਿੰਘ ਤੋਂ ਉਹ ਸਾਹਿਤਕ ਰਸਾਲੇ ਲੈ ਕੇ ਪੜ੍ਹ ਲੈਂਦਾ ਸੀ।

**ਪ੍ਰਸ਼ਨ : ਉਹਨਾਂ ਨੂੰ ਲੱਗੀ ਕ੍ਰਾਂਤੀਕਾਰੀ ਚਿਣਗ ਬਾਰੇ ਵੀ ਕੁਝ ਦੱਸੋ ?**
**ਉੱਤਰ :** ਮਾ. ਮੋਤਾ ਸਿੰਘ,ਬਾਬਾ ਬੂਝਾ ਸਿੰਘ ਤੇ ਦੁਆਬੇ ਦੇ ਕਈ ਕਾਮਰੇਡ ਤੇ ਤੇਜ਼ ਤਰਾਰ ਆਗੂਆਂ ਨੇ C.P.I. ਤੇ C.P.M. ਨੂੰ ਸੋਧਵਾਦੀ ਕਹਿਕੇ ਛੱਡ ਦਿੱਤਾ। ਇਸੇ ਲਹਿਰ ਦੌਰਾਨ ਹੀ ਉਸਦੀ ਕਵਿਤਾ ਨੇ ਤੇਜ਼ੀ ਫੜੀ। ਦਰਸ਼ਨ ਸਿੰਘ ਕੈਨੇਡੀਅਨ ਤੇ ਕਾ. ਜੰਗੀਰ ਸਿੰਘ ਜੋਗਾ ਸਾਡੀ ਸਕੂਲਿੰਗ ਕਰਦੇ ਹੁੰਦੇ ਸੀ।

**ਪ੍ਰਸ਼ਨ : ਫਿਰ ਭਾਪਾ ਜੀ ਨਕਸਲਬਾੜੀ ਲਹਿਰ ਨਾਲ ਕਿਵੇਂ ਜੁੜੇ ?**
**ਉੱਤਰ :** ਸਾਰਾ ਬੁੱਧੀਜੀਵੀ ਤਬਕਾ ਹੀ ਇਸ ਨਾਲ ਜੁੜ ਗਿਆ ਸੀ। ਨਕਸਲੀ ਜ਼ਿਆਦਾਤਰ ਪੜ੍ਹੇ ਲਿਖੇ ਲੋਕਾਂ ਤੱਕ ਪਹੁੰਚ ਕਰ ਰਹੇ ਸਨ। ਜਦੋਂ ਅਸੀ ਇਥੋਂ ਰਾਏਸਰ ਜਾਣਾ ਤਾਂ ਦੋ-ਚਾਰ ਘਰੇ ਜ਼ਰੂਰ ਬੈਠੇ ਹੁੰਦੇ।

**ਪ੍ਰਸ਼ਨ : ਉਹਨਾਂ ਦੀ ਗ੍ਰਿਫਤਾਰੀ ਬਾਰੇ ਵੀ ਕੁਝ ਦੱਸੋ ?**
**ਉੱਤਰ :** ਜਦੋ ਉਸਨੂੰ ਪਹਿਲੀ ਵਾਰ ਲੱਡਾ ਇੰਟੈਰੋਗੇਸ਼ਨ ਸੈਂਟਰ ਦੀ ਪੁਲਿਸ ਨੇ ਗ੍ਰਿਫਤਾਰ ਕੀਤਾ ਤਾ ਚਾਚਾ ਸਾਧੂ ਸਾਨੂੰ ਦੱਸਣ ਆਇਆ।ਬੇਬੇ ਤੇ ਭਾਈ ਗੁਰਦਾਸ ਉਸ ਨਾਲ ਚਲੇ ਗਏ। ਮੈਂ ਸੰਗਰੂਰ ਸੀ.ਪੀ.ਆਈ ਦਫ਼ਤਰ ਪਹੁੰਚ ਕੇ ਤੇਜਾ ਸਿੰਘ ਸੁਤੰਤਰ ਨਾਲ ਸੰਪਰਕ ਕੀਤਾ, ਨਹੀਂ ਤਾਂ ਉਸਦਾ ਮੁਕਾਬਲਾ ਬਣ ਸਕਦਾ ਸੀ। ਸੁਤੰਤਰ ਜੀ ਬਰੇਟਾ ਮੰਡੀ ਮੀਟਿੰਗ ਵਿੱਚ ਸਨ।ਦਫਤਰੋਂ ਇਕ ਸੀ. ਪੀ. ਆਈ ਦਾ ਕਾਮਰੇਡ ਲਾਲ ਜੀ(ਰੂੜੇਕੇ ਖੁਰਦ ਦਾ) ਮੋਟਰਸਾਈਕਲ ਤੇ ਆਇਆ, ਉਹ ਉਦਾਸੀ ਨੂੰ ਲੱਡਾ ਇੰਟੈਰੋਗੇਸ਼ਨ ਸੈਂਟਰ ਮਿਲਕੇ ਆਇਆ ਸੀ। ਉਸਨੇ ਕਿਹਾ, "ਉਹ ਠੀਕ ਹੈ ਪਰ ਤਸ਼ੱਦਦ ਨਾਲ ਕੰਬ ਰਿਹਾ ਸੀ। ਮੈਂ ਉਸਨੂੰ ਦਰਦ ਦੀ ਦਵਾਈ ਦੇ ਕੇ ਆਇਆ। ਸਾਨੂੰ ਸੂਹ ਲੱਗੀ ਕਿ ਅੱਜ ਰਾਤ ਇਸਦਾ ਮੁਕਾਬਲਾ ਬਣਾਇਆ ਜਾ ਸਕਦਾ ਹੈ।" ਅਸੀਂ ਬਰੇਟਾ ਸੁਤੰਤਰ ਕੋਲ ਪਹੁੰਚ ਗਏ। ਉਸਨੇ ਡੀ. ਐਸ. ਪੀ ਸਿਕੰਦਰ ਨਾਲ ਸੰਪਰਕ ਕੀਤਾ। ਡੀ. ਐਸ. ਪੀ ਨੇ ਜਵਾਬ ਦਿੱਤਾ ਕਿ ਇਸਦੀ ਕਵਿਤਾ ਗੁਰੀਲਿਆਂ ਨੂੰ ਜਨਮ ਦੇ ਰਹੀ ਹੈ। ਡੀ. ਐਸ. ਪੀ ਸਿਕੰਦਰ ਕੋਲ ਸਾਰੇ ਪ੍ਰੀਵਾਰ ਤੇ ਰਿਸ਼ਤੇਦਾਰਾਂ ਦੀ ਸੂਚੀ ਸੀ। ਚਾਚੇ ਕਾਹਨ ਨੇ ਆਪਣੀਆਂ ਭੇਡਾਂ ਦੀ ਗਿਣਤੀ ਦੇ ਕੇ ਜ਼ਮਾਨਤ ਕਰਵਾਈ। ਉਸਨੂੰ ਮਿਲਣ ਗਈ ਬੇਬੇ ਨੇ ਕਹਿ ਦਿੱਤਾ ਕਿ "ਪੁੱਤ ਰੱਬ-ਰੱਬ ਕਰਿਆ ਕਰ, ਤੇਰਾ ਵਾਲ ਵਿੰਗਾ ਨੀ ਹੁੰਦਾ"। ਇਹ ਸੁਣ ਉਸ ਰਾਤ ਪੁਲਸ ਨੇ ਉਸਤੇ ਹੋਰ ਤਸ਼ੱਦਦ ਢਾਹਿਆ ਕਹਿੰਦੇ "ਤੇਰੀ ਮਾਂ ਕੀ ਮੱਤਾਂ ਦਿੰਦੀ

ਹੈ?, ਤੂੰ ਨਾਸਤਿਕ ਹੈ।" ਬੱਸ ਇਸ ਪ੍ਰੀਖਿਆ ਚੋਂ ਉਹ ਸੋਨਾ ਬਣ ਕੇ ਨਿਕਲਿਆ। ਉਹ ਮਾਓ-ਜੇ-ਤੁੰਗ ਨੂੰ ਪੜ੍ਹਦਾ ਰਹਿੰਦਾ। ਬੱਸ ਗ੍ਰਿਫ਼ਤਾਰੀ ਤੇ ਤਸ਼ੱਦਦ ਦਾ ਸਿਲਸਿਲਾ ਵੀ ਨਾਲੋਂ-2 ਚਲਦਾ ਰਿਹਾ।

**ਪ੍ਰਸ਼ਨ : ਫਿਰ ਪਰਿਵਾਰ ਨੇ ਉਹਨਾਂ ਨੂੰ ਰੋਕਿਆ ਨੀ ?**
**ਉੱਤਰ** : ਨਾ, ਅਸੀ ਕੀ ਰੋਕਣਾ ਸੀ। ਉਹਦੇ ਵਿਚਾਰ ਪੱਕ ਚੁੱਕੇ ਸੀ। ਨਾ ਹੀ ਅਸੀਂ ਉਸਨੂੰ ਕਦੇ ਲਹਿਰ ਛੱਡਣ ਬਾਰੇ ਕਿਹਾ।

**ਪ੍ਰਸ਼ਨ : ਪੰਜਾਬ ਚ' ਲੱਗੀ ਐਮਰਜੈਂਸੀ ਬਾਰੇ ਵੀ ਹਾਲਾਤ ਸਾਂਝੇ ਕਰੋ ?**
**ਉੱਤਰ** : ਐਮਰਜੈਂਸੀ ਚ' ਉਦਾਸੀ ਸੰਗਰੂਰ, ਪਟਿਆਲਾ, ਨਾਭਾ, ਅੰਮ੍ਰਿਤਸਰ ਤੇ ਫਰੀਦਕੋਟ ਜੇਲ੍ਹ 'ਚ ਬੰਦ ਰਿਹਾ। ਸਾਡੀ ਪਾਰਟੀ ਸੀ. ਪੀ. ਆਈ ਐਮਰਜੈਂਸੀ ਦੇ ਹੱਕ ਵਿੱਚ ਸੀ। ਉਦਾਸੀ ਦੀ ਪਾਰਟੀ ਵਾਲੇ ਸਾਨੂੰ ਸਰਕਾਰ ਦੇ ਪਿੱਠੂ ਕਹਿੰਦੇ ਸੀ। ਸਰਕਾਰ ਨੇ ਐਮਰਜੈਂਸੀ ਵਿੱਚ ਸਿਆਸੀ ਵਿਰੋਧੀਆਂ ਨੂੰ ਤਾਂ ਨਿਸ਼ਾਨਾ ਬਣਾਇਆ ਹੀ ਸੀ, ਜਦ ਆਮ ਨਾਗਰਿਕਾਂ ਨੂੰ ਵੀ ਨਹੀਂ ਬਖਸ਼ਿਆ ਤਾਂ ਸੀ. ਪੀ. ਆਈ ਅੰਦਰ ਵੀ ਇਸ ਦਾ ਵਿਰੋਧ ਹੋ ਗਿਆ ਤੇ ਪਾਰਟੀ ਨੂੰ ਧੱਕਾ ਲੱਗਾ। ਅਸੀ ਪਿੰਡਾਂ ਅੰਦਰ ਕਾਂਗਰਸ ਦੀ ਨਸਬੰਦੀ ਮੁਹਿੰਮ ਦਾ ਬਾਈਕਾਟ ਤੇ ਵਿਰੋਧ ਕੀਤਾ।

**ਪ੍ਰਸ਼ਨ : ਭਾਪਾ ਜੀ ਦੀ ਚੜ੍ਹਤ ਦੇ ਨਾਲ-2 ਉਹਨਾਂ ਦਾ ਵਿਰੋਧ ਵੀ ਹੁੰਦਾ ਰਿਹਾ ਹੈ ?**
**ਉੱਤਰ** : ਪਰਿਵਾਰ ਵੱਲੋ ਕੋਈ ਵਿਰੋਧੀ ਨਹੀਂ ਸੀ, ਹਾਂ, ਲਹਿਰਾਂ ਅੰਦਰ ਇਹ ਇਕ ਆਮ ਵਰਤਾਰਾ ਹੈ ਕਿ ਜਿਥੇ ਫੁੱਲ ਹਨ, ਉਥੇ ਕੰਡੇ ਵੀ ਹਨ। ਸਗੋਂ ਅਲੋਚਨਾ ਨਾਲ ਬੰਦਾ ਖਿੜਕਦਾ ਨਹੀਂ।

**ਪ੍ਰਸ਼ਨ : ਤਾਇਆ ਜੀ! ਭਾਪਾ ਜੀ ਦੇ ਵਿਦੇਸ਼ ਜਾਣ ਬਾਰੇ ਕੋਈ ਗੱਲਬਾਤ ?**
**ਉੱਤਰ** : ਉਥੋਂ ਦੀਆਂ ਜਥੇਬੰਦੀਆਂ ਨੇ ਉਸਨੂੰ ਮਾਣ-ਤਾਣ ਨਾਲ ਬੁਲਾ ਕੇ ਸਨਮਾਨ ਦਿੱਤਾ। ਇਹ ਮਾਣ ਵਾਲੀ ਗੱਲ ਤਾਂ ਹੈ ਹੀ।ਉਸਦੀ ਕਵਿਤਾ ਨੂੰ ਆਮ ਲੋਕਾਂ ਤੋਂ ਲੈ ਕੇ ਕਾਲਜਾਂ ਅਤੇ ਯੂਨੀਵਰਸਿਟੀਆਂ ਤੱਕ ਬਹੁਤ ਮਾਣ ਪ੍ਰਾਪਤ ਹੋਇਆ ਹੈ। ਉਸ ਸਮੇਂ ਤਾਂ ਨੌਜੁਆਨ ਤੇ ਵਿਦਿਆਰਥੀ ਉਸਦੀ ਕਵਿਤਾ ਪੜ੍ਹ ਕੇ ਘਰ ਬਾਰ ਛੱਡ ਲਹਿਰ ਵਿੱਚ ਸ਼ਾਮਲ ਹੋ ਜਾਂਦੇ ਸੀ। ਜਦੋਂ ਉਹ ਗੀਤ ਗਾਉਂਦਾ ਤਾਂ ਸਰੋਤਿਆਂ ਦੇ ਸਾਹ ਰੋਕ ਦਿੰਦਾ ਸੀ। ਇਸੇ ਕਰਕੇ ਉਸਨੂੰ ਵਿਦੇਸ਼ਾਂ ਵਿੱਚ ਵੀ ਪੂਰਾ ਸਨਮਾਨ ਮਿਲਿਆ।

**ਪ੍ਰਸ਼ਨ : ਇਸ ਸਭ ਕੁਝ 'ਚ ਮੇਰੀ ਮਾਂ ਦਾ ਰੋਲ ਕਿਵੇਂ ਰਿਹਾ ?**
**ਉੱਤਰ** : ਤੇਰੀ ਮਾਂ ਠੀਕ ਸੀ। ਘਰ 'ਚ ਤੰਗੀ-ਤੁਰਸ਼ੀ ਸਮੇਂ ਡੋਲੀ ਨੀ। ਉਸਤੇ ਤਸ਼ੱਦਦ ਵੇਲੇ ਬਹੁਤ ਔਖੇ ਸਮੇਂ ਵਿੱਚ ਉਸਨੇ ਸਾਡੇ ਨਾਲ ਜਾ ਕੇ ਥਾਣਿਆਂ ਕਚਹਿਰੀਆਂ 'ਚ ਧੱਕੇ ਖਾਧੇ। ਸਾਡੇ ਦੂਰ ਰਹਿਣ ਕਾਰਨ ਉਹਨੂੰ ਉਦਾਸੀ ਦੀਆਂ

ਮੁਲਾਕਾਤਾਂ ਕਰਨ ਕੱਲੀ ਨੂੰ ਜਾਣਾ ਪੈਂਦਾ ਸੀ। ਤੂੰ ਤਾਂ ਉਦੋਂ ਬਹੁਤ ਨਿਆਣੀ ਸੀ ਪਰ ਉਸਦੀ ਸ਼ਖ਼ਸੀਅਤ ਵਿੱਚ ਬੇਬੇ ਦਾ ਮੁੱਖ ਯੋਗਦਾਨ ਰਿਹਾ।ਬੇਬੇ ਸੰਤ ਰਾਮ ਨੂੰ ਸਕੂਲ਼ ਵਿੱਚ ਵੀ ਮਿਲਣ ਚਲੀ ਜਾਂਦੀ ਸੀ।

**ਪ੍ਰਸ਼ਨ : ਹੋਰ ਕੁਝ ਕਹਿਣਾ ਚਾਹੋਗੇ?**
**ਉੱਤਰ** : ਬੱਸ ਹੋਰ ਮੈਂ ਕੀ ਕਹਿਣੈ! ਪੁੱਤ। ਸਾਨੂੰ ਪੂਰਾ ਮਾਣ ਹੈ ਕਿ ਸਾਡੀ ਮਿਹਨਤ ਮਜ਼ਦੂਰੀ ਨਾਲ ਪਲਿਆ ਉਦਾਸੀ ਮੇਰਾ ਛੋਟਾ ਭਰਾ ਅੱਜ ਰਾਸ਼ਟਰੀ ਪੱਧਰ ਤੇ ਨਾਮ ਰੱਖਦਾ ਹੈ।

**ਪ੍ਰਸ਼ਨ : ਉਹਨਾਂ ਦੀ ਕੋਈ ਯਾਦ ?**
**ਉੱਤਰ** : ਉਹ ਮੇਰੇ ਤੋਂ ਭੁੱਲਣ ਵਾਲਾ ਨਹੀਂ, ਮੇਰੇ ਨਾਲ ਹਰ ਦੁੱਖ-ਸੁੱਖ ਤੇ ਪਰਿਵਾਰਕ ਸਮੱਸਿਆ ਸਾਂਝੀ ਕਰ ਲੈਂਦਾ ਸੀ। ਤੇਰੀ ਮਾਂ ਦੇ ਵਤੀਰੇ ਬਾਰੇ ਵੀ ਗੱਲਾਂ ਕਰ ਲੈਂਦਾ ਪਰ ਆਪਣੀ ਰਾਜਨੀਤਕ ਲਾਈਨ ਬਾਰੇ ਉਹਨੇ ਮੇਰੇ ਨਾਲ ਕਦੇ ਕੁਝ ਸਾਂਝਾ ਨਹੀਂ ਸੀ ਕੀਤਾ। ਯਾਦਾਂ ਬਹੁਤ ਹਨ (ਜ਼ਜਬਾਤੀ ਹੋ ਕੇ)। ਉਹ ਪੜ੍ਹਾਈ ਸਮੇਂ ਵੀ ਬੇਬੇ ਨਾਲ ਮਿਹਨਤ ਕਰਦਾ ਸੀ। ਇਰਾਦੇ ਦਾ ਪੱਕਾ, ਜੋ ਗੱਲ ਕਹਿਤੀ, ਉਸਤੇ ਪੂਰਾ ਉਤਰਦਾ ਸੀ। ਬੇਬੇ ਨਾਲ ਉਸਦਾ ਬਹੁਤ ਲਗਾਉ ਸੀ।

# ਬੀਬੀ ਨਸੀਬ ਕੌਰ ਕਹਿੰਦੀ ਹੈ...

**-ਮੁਲਾਕਾਤੀ : ਅਜਮੇਰ ਸਿੱਧੂ**

**ਸੰਤ ਰਾਮ ਉਦਾਸੀ ਜੀ ਦੀ ਪਤਨੀ ਬੀਬੀ ਨਸੀਬ ਕੌਰ 75 ਸਾਲ ਦੇ ਹਨ। ਪਿੰਡ ਰਾਏਸਰ ਵਿਖੇ ਉਦਾਸੀ ਜੀ ਦੇ ਹੱਥੀਂ ਬਣਾਏ ਘਰ ਵਿੱਚ ਉਹ ਇਕੱਲੇ ਰਹਿ ਰਹੇ ਹਨ। ਮੈਂ ਤੇ ਉਨ੍ਹਾਂ ਦਾ ਬੇਟਾ ਮੋਹਕਮ ਸਿੰਘ 29 ਦਸੰਬਰ 2012 ਨੂੰ ਉਨ੍ਹਾਂ ਨੂੰ ਮਿਲਣ ਰਾਏਸਰ ਗਏ ਸਾਂ। ਉਨ੍ਹਾਂ ਨਾਲ ਕੀਤੀ ਲੰਬੀ ਮੁਲਾਕਾਤ ਵਿੱਚੋਂ ਪੇਸ਼ ਹਨ ਕੁਝ ਅੰਸ਼- ਮੁਲਾਕਾਤੀ।**

**ਅਜਮੇਰ ਸਿੱਧੂ : ਸਭ ਤੋਂ ਪਹਿਲਾਂ ਉਦਾਸੀ ਜੀ ਦੇ ਜਨਮ ਅਤੇ ਉਨ੍ਹਾਂ ਦੇ ਪਰਿਵਾਰ ਬਾਰੇ ਦੱਸੋ?**

ਨਸੀਬ ਕੌਰ : ਸੰਤ ਰਾਮ ਉਦਾਸੀ ਜੀ ਦਾ ਜਨਮ ਇਸੇ ਪਿੰਡ ਰਾਏਸਰ ਵਿਖੇ 20 ਅਪ੍ਰੈਲ 1939 ਨੂੰ ਹੋਇਆ ਸੀ। ਮੇਰੀ ਸੱਸ ਦਾ ਨਾਂ ਧੰਨ ਕੌਰ ਸੀ ਤੇ ਸਹੁਰੇ ਦਾ ਨਾਂ ਮੇਹਰ ਸਿੰਘ। ਮੇਰੇ ਸੱਸ-ਸਹੁਰੇ ਦੇ ਪੰਜ ਮੁੰਡੇ ਗੁਰਦਾਸ ਸਿੰਘ ਘਾਰੂ, ਭੂਰਾ ਸਿੰਘ (ਮਰਹੂਮ), ਪ੍ਰਕਾਸ਼ ਸਿੰਘ, ਸੰਤ ਰਾਮ ਤੇ ਗੁਰਦੇਵ ਕੋਇਲ ਹਨ। ਕਾਕੀ, ਹਰਬੰਸ ਤੇ ਸੁਖਦੇਵ ਤਿੰਨ ਧੀਆਂ ਹਨ।

**? : ਅਪਣੇ ਵਿਆਹ ਬਾਰੇ ਵੀ ਦੱਸ ਦਿਓ?**

ਨਸੀਬ : ਮੇਰਾ ਪੇਕਾ ਪਿੰਡ ਜ਼ਿਲ੍ਹਾ ਫ਼ਰੀਦਕੋਟ ਵਿਚ ਬਾਘਾ ਪੁਰਾਣਾ ਦੇ ਨੇੜੇ ਉਗੋਕੀ ਹੈ। ਮੇਰੇ ਪਿਤਾ ਮੱਘਰ ਸਿੰਘ ਤੇ ਮਾਤਾ ਦਾ ਨਾਂ ਨਿਹਾਲ ਕੌਰ ਸੀ। ਮੇਰੇ ਪਿੰਡ ਵਾਲੇ ਸਰਪੰਚ ਦੀ ਭੈਣ ਇਧਰ ਵਿਆਹੀ ਹੋਈ ਸੀ। ਮੇਰਾ ਜੇਠ ਪ੍ਰਕਾਸ਼ ਸਰਪੰਚ ਦੀ ਭੈਣ ਦੇ ਘਰ ਆਉਂਦਾ ਜਾਂਦਾ ਸੀ। ਸਰਪੰਚ ਦੀ ਭੈਣ ਨੇ ਮੇਰੇ ਬਾਰੇ ਦੱਸ ਪਾਈ ਸੀ। ਫਿਰ ਉਨ੍ਹਾਂ ਭੈਣ-ਭਰਾ ਨੇ ਹੀ ਸਾਡਾ ਰਿਸ਼ਤਾ ਕਰਵਾ ਦਿੱਤਾ ਸੀ। ਮੈਂ ਕੋਰੀ ਅਨਪੜ੍ਹ ਸੀ ਜਦਕਿ ਉਦਾਸੀ ਸਾਹਿਬ ਉਦੋਂ ਪ੍ਰਾਇਮਰੀ ਸਕੂਲ ਵਿਚ ਮਾਸਟਰ ਲੱਗੇ ਹੋਏ ਸਨ। ਮੈਨੂੰ ਪੱਕਾ ਤਾਂ ਯਾਦ ਨਹੀਂ ਸ਼ਾਇਦ 1961 (1963-ਸੰਪਾਦਕ) ਵਿਚ ਸਾਡਾ ਵਿਆਹ ਹੋਇਆ ਸੀ। ਸਾਡੇ ਘਰ ਇਕਬਾਲ ਸਿੰਘ ਬੱਲੀ (ਮਰਹੂਮ), ਇਕਬਾਲ ਕੌਰ, ਪ੍ਰਿਤਪਾਲ ਕੌਰ, ਕੀਰਤਨ ਕੌਰ ਤੇ ਮੋਹਕਮ ਸਿੰਘ ਪੰਜ ਬੱਚਿਆਂ ਨੇ ਜਨਮ ਲਿਆ।

**? : ਵਿਆਹੀਆਂ ਆਈਆਂ ਲੜਕੀਆਂ ਨੂੰ ਸਹੁਰੇ ਘਰ ਬਹੁਤ ਮੁਸ਼ਕਲਾਂ ਆਉਂਦੀਆਂ ਹਨ। ਤੁਹਾਨੂੰ ਵੀ ਮੁਸ਼ਕਲਾਂ ਆਈਆਂ?**

ਨਸੀਬ : ਮੈਂ ਇਥੇ ਰਾਏਸਰ ਵਿਆਹੀ ਆਈ। ਇਕ ਤੇ ਮੇਰਾ ਪੇਕਾ ਪਿੰਡ ਬਹੁਤ ਦੂਰ ਸੀ। ਨੇੜੇ ਕੋਈ ਰਿਸ਼ਤੇਦਾਰੀ ਵੀ ਨਹੀਂ ਸੀ। ਮੈਂ ਇਕੱਲੀ ਮਹਿਸੂਸ ਕਰਦੀ ਸੀ। ਦੂਜੀ ਮੇਰੀ ਉਮਰ ਬਹੁਤ ਛੋਟੀ ਸੀ। ਸਾਡਾ ਦੋਵਾਂ ਦਾ

ਛੇ ਸਾਲ ਦਾ ਉਮਰ ਵਿਚ ਫ਼ਰਕ ਸੀ। ਮੈਂ ਅਨਪੜ੍ਹ ਹੋਣ ਕਰ ਕੇ ਅਪਣੇ-ਆਪ ਨੂੰ ਨੀਵੀਂ-ਨੀਵੀਂ ਸਮਝਦੀ ਸੀ ਪਰ ਉਸ ਮਰਦ ਨੇ ਕਦੇ ਮੈਨੂੰ ਇਹ ਗੱਲ ਜਚਾਈ ਨਹੀਂ ਕਿ ਮੈਂ ਅਨਪੜ੍ਹ ਹਾਂ। ਸਗੋਂ ਮੇਰੀ ਮਦਦ ਕੀਤੀ। ਹਰ ਵੇਲੇ ਮੈਨੂੰ ਹੌਸਲਾ ਦੇਈ ਜਾਣਾ। ਉਦਾਸੀ ਸਾਹਿਬ ਸਕੂਲ ਤੋਂ ਆ ਕੇ ਅਪਣਾ ਸਾਈਕਲ ਪਿਛਲੇ ਕਮਰੇ ਵਿਚ ਖੜ੍ਹਾ ਕਰਦੇ ਸਨ। ਕਮਰੇ ਦੀ ਦੇਹਲੀ ਉਚੀ ਸੀ। ਮੇਰੀ ਸੱਸ ਕਹਿਣ ਲੱਗੀ, 'ਸੁਣ ਨੀਂ ਵਹੁਟੀਏ। ਮੁੰਡਾ ਸਾਰਾ ਦਿਨ ਸਕੂਲ ਵਿਚ ਸਿਰ ਖਪਾਉਂਦਾ। ਇਹਦਾ ਸਾਈਕਲ ਬਾਹਰ ਕੱਢਿਆ ਕਰ।" ਮੈਂ ਸੱਸ ਦਾ ਹੁਕਮ ਮੰਨਿਆ। ਮੈਂ ਬਹੁਤ ਔਖੀ ਹੋ ਕੇ ਸਾਈਕਲ ਕੱਢਦੀ ਸੀ। ਮੈਨੂੰ ਔਖੀ ਹੁੰਦੀ ਨੂੰ ਦੇਖ ਕੇ ਕਹਿਣ ਲੱਗੇ, "ਮੈਂ ਮਾਂ ਜੀ ਤੋਂ ਅੱਖ ਬਚਾ ਕੇ ਬਰਾਂਡੇ ਵਿਚ ਕੱਢ ਦਿਆਂ ਕਰਾਂਗਾ। ਤੂੰ ਬਾਹਰ ਖੜ੍ਹਾ ਕਰ ਦਿਆ ਕਰੀਂ। ਮਾਂ ਨੂੰ ਵੀ ਖ਼ੁਸ਼ ਰੱਖਣਾ ਹੋਇਆ।" ਮੇਰੇ ਪੇਕੀ ਤਾਂ ਚੁੱਲ੍ਹੇ 'ਤੇ ਅੱਗ ਬਲ਼ਦੀ ਸੀ। ਉਦਾਸੀ ਨੇ ਮਾਸਟਰ ਲੱਗ ਕੇ ਸਟੋਵ ਲੈ ਲਿਆ ਸੀ। ਕਹਿੰਦਾ, "ਐਵੇਂ ਜੱਟਾਂ ਦੇ ਖੇਤਾਂ ਵਿਚ ਖੋਰੀ ਲੈਣ ਤੁਰੇ ਰਵ੍ਹੋ ਜਾਂ ਬਾਲ਼ਣ ਦੀ ਖ਼ਾਤਰ ਉਨ੍ਹਾਂ ਦੀਆਂ ਗੱਲਾਂ ਸੁਣੋ।" ਬੇਟੇ, ਮੈਨੂੰ ਸਟੋਵ ਚਲਾਉਣਾ ਨਾ ਆਵੇ। ਪਰ ਮੈਂ ਦੱਸਾਂ ਵੀ ਨਾ। ਕਹਿੰਦੇ, "ਸੜ ਜਾਏਂਗੀ। ਤੇਰੇ ਘਰਦਿਆਂ ਨੇ ਕਹਿਣਾ ਦਾਜ ਘੱਟ ਲਿਆਉਣ 'ਤੇ ਮਾਰ ਦਿੱਤੀ ਉਦਾਸੀ ਨੇ।" ਉਨ੍ਹਾਂ ਫਿਰ ਮੈਨੂੰ ਸਟੋਵ ਚਲਾਉਣਾ ਸਿਖਾਇਆ। ਮੈਨੂੰ ਕੱਪੜੇ ਪ੍ਰੈਸ ਕਰਨੇ ਵੀ ਉਨ੍ਹਾਂ ਹੀ ਸਿਖਾਏ। ਮੇਰੀ ਸੱਸ ਬਹੁਤ ਹੋਰੇ ਤਰ੍ਹਾਂ ਦੀ ਜ਼ਨਾਨੀ ਸੀ। ਉਹ ਮੇਰੇ 'ਤੇ ਹਕੂਮਤ ਕਰਦੀ। ਮੈਨੂੰ ਹਦਾਇਤਾਂ ਦਿੰਦੀ ਰਹਿੰਦੀ। ਕਈ ਵਾਰ ਮੈਂ ਉਹਦਾ ਕੰਮ ਕਰਦੀ, ਕਈ ਵਾਰ ਨਹੀਂ ਵੀ। ਉਦਾਸੀ ਨੇ ਕਹਿਣਾ, "ਮਾਂ ਜੀ ਦਾ ਕਹਿਣਾ ਮੰਨਣਾ ਈ ਪੈਣਾ। ਤੂੰ ਉਹਦੇ ਸਾਹਮਣੇ ਨਾ ਬਹੁਤਾ ਜਾਇਆ ਕਰ।" ਜਾਣੀ ਸ਼ੁਰੂਆਤੀ ਦੌਰ ਵਿਚ ਉਨ੍ਹਾਂ ਮੇਰੀ ਬਹੁਤ ਮਦਦ ਕੀਤੀ।

? : **ਤੁਹਾਨੂੰ ਕਿਸੇ ਗੱਲ ਤੋਂ ਰੋਕਦੇ ਵੀ ਸਨ?**

ਨਸੀਬ : ਹਾਂ, ਪੰਡਤਾਂ ਨੂੰ, ਸਾਧੂ ਸੰਤਾਂ ਨੂੰ ਪੂਜਣ ਤੋਂ ਰੋਕਦੇ ਸਨ। ਉਹ ਕਹਿੰਦੇ, "ਇਹ ਵਿਹਲੜ ਵੱਗ ਨੇ। ਸਾਨੂੰ ਮਿਹਨਤਕਸ਼ਾਂ ਨੂੰ ਲੁੱਟਦੇ ਨੇ।" ਸਾਡੇ ਘਰਾਂ ਦੇ ਤਾਂ ਕਹਿੰਦੇ ਸੀ, 'ਚੋਲੇ ਨੂੰ ਸਲਾਮ ਕਰੋ।' ਪਰ ਇਹ ਪੂਜਾ ਪਾਠਾਂ ਦੇ ਵਿਰੁੱਧ ਸਨ। ਮੈਨੂੰ ਇਕ ਘਟਨਾ ਯਾਦ ਹੈ। ਸਾਡੇ ਘਰਾਂ ਵਿਚ ਬੁੜ੍ਹੀਆਂ ਗੁੱਗੇ ਦੀ ਪੂਜਾ ਕਰਦੀਆਂ ਸਨ। ਬਾਛੜੀਆਂ ਪੂਜਦੀਆਂ ਸਨ। ਗੋਗਲੇ ਕੱਢ ਕੇ ਵੰਡਦੀਆਂ। ਟਾਈਫ਼ਾਈਡ, ਖਸਰੇ ਦੇ ਇਲਾਜ ਹੁੰਦੇ ਨਹੀਂ ਸਨ। ਬੱਚਿਆਂ ਦੀ ਤੰਦਰੁਸਤੀ ਲਈ ਮੜ੍ਹੀਆਂ ਪੂਜਣ ਜਾਂਦੀਆਂ ਸਨ। ਮੇਰੇ ਬੱਚਿਆਂ ਨੂੰ ਵੀ ਖਸਰਾ ਹੋ ਗਿਆ ਸੀ। ਉਨ੍ਹਾਂ ਦੀਆਂ ਅੱਖਾਂ ਨਹੀਂ ਖੁਲ੍ਹਦੀਆਂ ਸਨ। ਸੱਸ ਦੇ ਕਹਿਣ 'ਤੇ ਮੈਂ ਵੀ ਸੁੱਖ ਸੁੱਖ ਲਈ। ਮੈਂ ਚੰਨਣਵਾਲ ਮੱਥਾ ਟੇਕਣ ਗਈ। ਗੋਗਲੇ ਤੇ

ਚੌਲ ਬਣਾ ਕੇ ਲੈ ਗਈ। ਅਜੇ ਮਟੀ 'ਤੇ ਜਾ ਕੇ ਖੜ੍ਹੀ ਹੀ ਸੀ; ਉਧਰੋਂ ਇਹ ਆ ਗਏ। ਗੁੱਸਾ ਸੱਤ ਅਸਮਾਨੀ ਚੜ੍ਹਿਆ ਹੋਇਆ ਸੀ। ਗੋਗਲੇ ਤੇ ਚੌਲ ਚੁੱਕ ਕੇ ਕੁੱਤਿਆਂ ਨੂੰ ਪਾ ਦਿੱਤੇ। ਘਰ ਬਣਾ ਕੇ ਰੱਖਿਆ ਸਾਮਾਨ ਬੱਚਿਆਂ ਨੂੰ ਖੁਆ ਦਿੱਤਾ।

? : **ਉਹ ਗੀਤ ਕਿਵੇਂ ਲਿਖਦੇ ਸਨ?**

ਨਸੀਬ : ਪੈੱਨ ਤੇ ਡਾਇਰੀ 24 ਘੰਟੇ ਉਨ੍ਹਾਂ ਦੇ ਕੋਲ ਹੁੰਦੇ ਸੀ। ਉਹ ਸਾਈਕਲ 'ਤੇ ਤੁਰੇ ਹੁੰਦੇ। ਸਾਈਕਲ ਰੋਕ ਕੇ ਖੇਤ ਦੇ ਬੰਨ੍ਹੇ 'ਤੇ ਬੈਠ ਜਾਂਦੇ। ਡਾਇਰੀ ਕੱਢ ਕੇ ਗੀਤ ਲਿਖ ਲੈਂਦੇ। ਬੱਸ ਵਿਚ ਸਫ਼ਰ ਕਰ ਰਹੇ ਹੁੰਦੇ ਤਾਂ ਟਿਕਟਾਂ ਉਤੇ ਗੀਤ ਲਿਖਣ ਲੱਗ ਪੈਂਦੇ। ਉਨ੍ਹਾਂ ਕੋਲ ਟਿਕਟਾਂ ਜਾਂ ਚਿੱਠੀਆਂ ਹੁੰਦੀਆਂ। ਪਹਿਲਾਂ ਉਨ੍ਹਾਂ ਉਤੇ ਲਿਖਦੇ। ਫਿਰ ਡਾਇਰੀ 'ਤੇ ਲਿਖਦੇ। ਘਰ ਇਕ ਡਾਇਰੀ ਰੱਖੀ ਹੁੰਦੀ ਸੀ। ਉਸ 'ਤੇ ਪੱਕਾ ਕਰ ਕੇ ਲਿਖਦੇ। ਉਨ੍ਹਾਂ ਦੀਆਂ ਟਿਕਟਾਂ, ਚਿੱਠੀਆਂ ਮੈਂ ਸਾਂਭ-ਸਾਂਭ ਕੇ ਰੱਖਦੀ। ਉਨ੍ਹਾਂ 'ਤੇ ਦੋ-ਚਾਰ ਲਾਈਨਾਂ ਝਰੀਟੀਆਂ ਹੁੰਦੀਆਂ। ਉਹ ਹੱਸ ਕੇ ਕਹਿੰਦੇ, "ਇਹ ਤਾਂ ਗੀਤ ਮੈਂ ਪੂਰਾ ਕਰ ਕੇ ਡਾਇਰੀ 'ਤੇ ਲਿਖ ਲਿਆ," ਮੈਂ ਅਨਪੜ੍ਹ ਹੋਣ ਕਰ ਕੇ ਡਰਦੀ ਸੀ ਕਿਤੇ ਕੰਮ ਦੀ ਚੀਜ਼ ਸੁੱਟ ਨਾ ਹੋ ਜਾਵੇ। ਜੇ ਮੈਂ ਪੜ੍ਹੀ ਵੀ ਹੁੰਦੀ ਤਾਂ ਵੀ ਸਾਂਭ ਕੇ ਰੱਖਣੇ ਸਨ। ਕਿਉਂਕਿ ਲੇਖਕਾਂ ਦੀ ਅਪਣੀ ਦੁਨੀਆ ਹੁੰਦੀ ਹੈ। ਉਨ੍ਹਾਂ ਨੂੰ ਅਪਣੀ ਰਚਨਾ ਧੀਆਂ-ਪੁੱਤਾਂ ਨਾਲੋਂ ਵੀ ਪਿਆਰੀ ਹੁੰਦੀ ਹੈ। ਨਾਲੇ ਕੀ ਪਤਾ ਕਿਹੜੀ ਲਾਈਨ ਦੀ ਕਿੰਨੀ ਮਹੱਤਤਾ ਹੈ। ਇਹ ਲੇਖਕ ਨੂੰ ਪਤਾ ਹੁੰਦਾ ਹੈ। ਮੇਰੇ ਵਰਗੀ ਕੰਮ ਕਾਜ ਵਾਲੀ ਜ਼ਨਾਨੀ ਤਾਂ ਊਈਂ ਖਪੀ ਰਹਿੰਦੀ ਹੈ। ਉਨ੍ਹਾਂ ਦੀ ਇਕ ਸਿਫ਼ਤ ਸੀ, ਉਹ ਕਿਸੇ ਵੀ ਜਗ੍ਹਾ, ਕਿਸੇ ਵੀ ਹਾਲਤ ਵਿਚ ਲਿਖ ਸਕਦੇ ਸਨ। ਉਨ੍ਹਾਂ ਨੂੰ ਕਿਸੇ ਮੂਡ ਦੀ ਲੋੜ ਨਹੀਂ ਸੀ। ਇਕ ਵਾਰ ਮੈਂ ਸਾਗ ਲੈ ਕੇ ਆਈ। ਗੰਦਲਾਂ ਦੇਖ ਕੇ ਉਨ੍ਹਾਂ ਨੇ ਗੀਤ ਲਿਖ ਦਿੱਤਾ।

? : **ਜਦੋਂ ਤੁਹਾਡਾ ਵਿਆਹ ਹੋਇਆ, ਉਸ ਵੇਲੇ ਉਦਾਸੀ ਜੀ ਦਾ ਧਾਰਮਿਕ ਤੇ ਰਾਜਨੀਤਕ ਜੀਵਨ ਕੀ ਸੀ? ਸਿੱਖ ਧਰਮ ਵਿਚ ਉਹ ਕਿਥੋਂ ਤਕ ਪੱਕੇ ਸਨ?**

ਨਸੀਬ : ਉਦਾਸੀ ਜੀ ਸਮੇਤ ਮੇਰਾ ਸਹੁਰਾ ਪਰਿਵਾਰ ਨਾਮਧਾਰੀ ਸੰਪਰਦਾ ਦੇ ਪੈਰੋਕਾਰ ਸਨ। ਉਹ ਚਿੱਟੇ ਬਸਤਰ ਪਹਿਨਦੇ ਸਨ। ਸਿਰ 'ਤੇ ਚਿੱਟੀਆਂ ਪੱਗਾਂ ਹੀ ਬੰਨ੍ਹਦੇ ਸਨ। ਕਮਿਊਨਿਸਟ ਪਾਰਟੀ (ਸੀ.ਪੀ.ਆਈ.) ਵਿਚ ਸਰਗਰਮ ਸਨ। ਅਸੀਂ ਮਜ਼੍ਹਬੀ ਸਿੱਖ ਹਾਂ। ਸਾਡੇ ਬਜ਼ੁਰਗ ਸਤਿਗੁਰੂ ਰਾਮ ਸਿੰਘ ਜੀ ਵਲੋਂ ਚਲਾਈ ਆਜ਼ਾਦੀ ਦੀ ਲਹਿਰ ਦੇ ਹਮਾਇਤੀ ਸਨ। ਸਤਿਗੁਰੂ ਜੀ ਸਮਾਜ ਸੁਧਾਰ ਦੇ ਕੰਮ ਵੀ ਕਰਦੇ ਸਨ। ਜਿਵੇਂ ਇਕ ਰੁਪਏ ਵਿਚ ਲੜਕੀਆਂ ਦਾ ਵਿਆਹ ਕਰਨਾ। ਸਾਡੀਆਂ ਛੋਟੀਆਂ

ਜਾਤਾਂ ਨੂੰ ਜਾਤ ਦੇ ਨਾਂ 'ਤੇ ਜ਼ਲੀਲ ਕੀਤਾ ਜਾਂਦਾ ਹੈ। ਹੋ ਸਕਦਾ ਇਸੇ ਕਾਰਨ ਸਾਡੇ ਬਜ਼ੁਰਗ ਨਾਮਧਾਰੀ ਸੰਪਰਦਾ ਵਿਚ ਗਏ ਹੋਣ। ਪਰ ਉਦਾਸੀ ਜੀ ਨੂੰ ਲਗਦਾ ਸੀ ਕਿ ਉਥੇ ਵੀ ਇਸ ਬਿਮਾਰੀ ਤੋਂ ਛੁਟਕਾਰਾ ਨਹੀਂ ਸੀ। ਉਨ੍ਹਾਂ ਚਿੱਟੇ ਬਸਤਰ ਪਹਿਨਣੇ ਬੰਦ ਕਰ ਦਿੱਤੇ ਸਨ। ਮੇਰੇ ਸਹੁਰੇ ਕਹਿੰਦੇ ਸੀ, "ਉਦਾਸੀ ਪੈਂਟ ਕਮੀਜ਼ ਨਾ ਪਾਵੇ। ਚਿੱਟੇ ਬਸਤਰ ਹੀ ਪਹਿਨੇ। ਸਿਰ 'ਤੇ ਪੱਗ ਵੀ ਗੋਲ ਈ ਬੰਨ੍ਹੇ।" ਇਹ ਨਹੀਂ ਮੰਨੇ। ਮੇਰੇ ਦਿਉਰ-ਜੇਠ ਉਦਾਸੀ ਦੇ ਰਹਿਣ ਸਹਿਣ ਅਤੇ ਖਾਣ ਪੀਣ ਦੇ ਵਿਰੁੱਧ ਸਨ। ਸੱਸ ਦਾ ਵੀ ਬਹੁਤਾ ਜ਼ੋਰ ਨਾਮਧਾਰੀਆਂ ਵੱਲ ਹੀ ਸੀ ਪਰ ਇਹ ਤਾਂ ਨਵੀਂ ਉਠ ਰਹੀ ਨਕਸਲੀ ਲਹਿਰ ਵਿਚ ਦਿਲਚਸਪੀ ਲੈ ਰਹੇ ਸਨ।

? : **ਉਦਾਸੀ ਜੀ ਦਾ ਸੀ.ਪੀ.ਆਈ. (ਐਮ.ਐਲ.) ਨਾਲ ਜੁੜਨ ਬਾਰੇ ਕਿਵੇਂ ਪਤਾ ਲੱਗਾ?**

ਨਸੀਬ : ਦੇਖੋ ਬੇਟਾ ਜੀ, ਸਾਲ ਡੇਢ ਸਾਲ ਤਾਂ ਉਨ੍ਹਾਂ ਮੈਤੋਂ ਲੁਕਾਅ ਰੱਖਿਆ। ਮੈਨੂੰ ਨਹੀਂ ਪਤਾ ਲੱਗਣ ਦਿੱਤਾ। ਉਹ ਕਿਥੇ ਜਾਂਦੇ ਹਨ? ਉਥੇ ਜਾ ਕੇ ਕੀ ਕਰਦੇ ਹਨ? ਉਹ ਕਈ-ਕਈ ਦਿਨ ਘਰ ਨਾ ਆਉਂਦੇ। ਰਾਤ ਨੂੰ ਬਾਹਰੋਂ ਕੁੰਡਾ ਲਾ ਕੇ ਚਲੇ ਜਾਂਦੇ। ਤੜਕੇ ਬਾਬੇ ਦੇ ਬੋਲਣ ਤੋਂ ਪਹਿਲਾਂ ਘਰ ਆ ਕੇ ਸੌਂ ਜਾਣਾ। ਮੈਂ ਪੁੱਛਣਾ ਤਾਂ ਕਹਿਣਾ, "ਬੱਸ ਐਵੇਂ ਸ਼ੁਗਲ ਮੇਲਾ ਕਰਨ ਜਾਈਦਾ। ਦੋਸਤ-ਮਿੱਤਰ ਇਕੱਠੇ ਹੋ ਜਾਂਦੇ ਹਨ। ਦੋ-ਚਾਰ ਪੈਗ ਲਾ ਲਈਦੇ ਆ।" ਉਨ੍ਹਾਂ ਕੋਲੋਂ ਦਾਰੂ ਦਾ ਮੁਸ਼ਕ ਨਹੀਂ ਸੀ ਆਉਂਦਾ ਹੁੰਦਾ। ਫਿਰ ਇਕ ਦਿਨ ਮੈਂ ਮਗਰ ਪੈ ਗਈ। ਨਿਆਣੇ ਛੋਟੇ-ਛੋਟੇ ਸਨ। ਜਦੋਂ ਤੁਰਨ ਲੱਗੇ, ਮੈਂ ਵੀ ਨਾਲ ਤੁਰ ਪਈ। ਬੈਠ ਗਏ ਤੇ ਮੈਨੂੰ ਸਮਝਾਉਣ ਲੱਗੇ। 3-4 ਦਿਨ ਸਮਝਾਉਂਦੇ ਰਹੇ। ਮੈਂ ਅੜੀ ਰਹੀ ਕਿ ਦੱਸੋ ਜ਼ਰੂਰ ਮੈਂ ਤੁਹਾਡੇ ਰਾਹ ਦਾ ਰੋੜਾ ਨਹੀਂ ਬਣਾਂਗੀ। ਤੁਸੀਂ ਸੱਚੀ-ਸੱਚੀ ਗੱਲ ਦੱਸ ਦੇਵੋ। ਫਿਰ ਗੱਲ ਗੁਪਤ ਰੱਖਣ ਦਾ ਵਾਅਦਾ ਲੈ ਕੇ ਮੈਨੂੰ ਦੱਸਿਆ ਕਿ ਉਹ ਨਵੀਂ ਨਕਸਲਵਾੜੀਆਂ ਦੀ ਪਾਰਟੀ ਵਿਚ ਰਲ ਗਏ ਹਨ। ਭੋਤਨਿਆਂ ਦੀ ਮੋਟਰ 'ਤੇ ਮੀਟਿੰਗ ਹੁੰਦੀ ਹੈ। ਉਹ ਉਥੇ ਜਾਂਦਾ ਹੈ।

? : **ਉਦਾਸੀ ਦੀ ਨਜ਼ਰ ਵਿਚ ਨਕਸਲਵਾੜੀ ਦੀ ਲਹਿਰ ਕੀ ਸੀ?**

ਨਸੀਬ : ਉਹ ਦੱਸਦੇ ਰਹਿੰਦੇ, "ਵੱਡੇ-ਵੱਡੇ ਸਰਦਾਰ ਗ਼ਰੀਬਾਂ ਦਾ ਖ਼ੂਨ ਚੂਸਦੇ ਹਨ। ਉਨ੍ਹਾਂ ਤੋਂ ਸਾਰਾ ਦਿਨ ਮਜ਼ਦੂਰੀ ਕਰਵਾਉਂਦੇ ਹਨ। ਮਿਹਨਤ ਦਿੰਦੇ ਨਹੀਂ। ਗ਼ਰੀਬਾਂ ਦੀਆਂ ਧੀਆਂ-ਭੈਣਾਂ 'ਤੇ ਮੈਲ਼ੀ ਨਜ਼ਰ ਰੱਖਦੇ ਹਨ। ਖੇਤਾਂ ਵਿਚ ਉਨ੍ਹਾਂ ਨਾਲ ਖੇਹ- ਖਰਾਬੀ ਕਰਦੇ ਹਨ। ਸ਼ਾਹੂਕਾਰ ਵੱਧ ਵਿਆਜ਼ 'ਤੇ ਕਰਜ਼ਾ ਦਿੰਦੇ ਹਨ। ਥਾਣੇ ਕਚਹਿਰੀਆਂ ਦੇ ਅਫ਼ਸਰ ਵੀ ਗ਼ਰੀਬਾਂ ਨੂੰ ਦਬਾਉਣ ਦਾ ਕੰਮ ਕਰਦੇ ਹਨ। ਸਾਡੀ

ਪਾਰਟੀ ਨੇ ਵੱਡੇ-ਵੱਡੇ ਸਰਦਾਰ (ਮਾਲਵੇ ਵਿਚ ਜਾਗੀਰਦਾਰਾਂ ਨੂੰ ਸਰਦਾਰ ਕਹਿੰਦੇ ਹਨ), ਸ਼ਾਹੂਕਾਰ, ਲੋਕਾਂ ਦਾ ਖ਼ੂਨ ਚੂਸਣ ਵਾਲੇ, ਵੱਡੇ-ਵੱਡੇ ਅਫ਼ਸਰ ਅਤੇ ਕਰੋੜਪਤੀ ਸੋਧਣੇ ਹਨ, ਜਿਨ੍ਹਾਂ ਕਰ ਕੇ ਗ਼ਰੀਬ ਹੋਰ ਗ਼ਰੀਬ ਹੁੰਦਾ ਜਾ ਰਿਹਾ ਹੈ। ਸਾਡੀ ਪਾਰਟੀ ਨੇ ਡਾਕੇ ਨਹੀਂ ਮਾਰਨੇ ਤੇ ਨਾ ਹੀ ਕੋਈ ਬੈਂਕ ਲੁੱਟਣੀ ਹੈ ਪਰ ਪਾਰਟੀ ਚਾਹੁੰਦੀ ਹੈ ਗ਼ਰੀਬ ਬੰਦਾ ਵੀ ਅਣਖ ਨਾਲ ਜੀਵੇ। ਗ਼ਰੀਬ ਸਾਰਾ ਦਿਨ ਜੱਟ ਦੇ ਖੇਤਾਂ ਵਿਚ ਕੰਮ ਕਰਦਾ ਹੈ ਪਰ ਭੁੱਖਾ ਮਰਦਾ ਹੈ। ਆਪ ਵੀ ਜ਼ਲੀਲ ਹੁੰਦਾ ਹੈ ਤੇ ਧੀਆਂ-ਭੈਣਾਂ ਨੂੰ ਵੀ ਜ਼ਲੀਲ ਹੁੰਦੀਆਂ ਦੇਖਦਾ ਹੈ। ਅਸੀਂ ਚਾਹੁੰਦੇ ਹਾਂ ਜੇ ਉਹ ਮਿਹਨਤ-ਮੁਸ਼ੱਕਤ ਕਰਦਾ ਹੈ, ਤਾਂ ਉਹਦੀ ਮਿਹਨਤ ਦਾ ਮੁੱਲ ਮਿਲੇ। ਖਰਾ ਕਾਮਾ ਹੋਣ ਦਾ ਇੱਜ਼ਤ ਮਾਣ ਵੀ ਮਿਲੇ। ਸਾਨੂੰ ਛੋਟੀਆਂ ਜਾਤਾਂ ਵਾਲਿਆਂ ਨੂੰ ਕੋਈ ਇਨਸਾਨ ਨਹੀਂ ਸਮਝਦਾ। ਸਭ ਧਰਮਾਂ ਵਾਲੇ, ਸਭ ਉਪਰਲੀਆਂ ਜਾਤਾਂ ਵਾਲੇ ਨਫ਼ਰਤ ਕਰਦੇ ਹਨ। ਸਾਡੀ ਪਾਰਟੀ ਕਹਿੰਦੀ ਹੈ ਸਭ ਇਨਸਾਨ ਬਰਾਬਰ ਹਨ। ਉਨ੍ਹਾਂ ਨੂੰ ਰਹਿਣ-ਸਹਿਣ, ਖਾਣ ਪੀਣ, ਪੜ੍ਹਨ ਅਤੇ ਨੌਕਰੀਆਂ ਵਿਚ ਬਰਾਬਰ ਦੇ ਮੌਕੇ ਮਿਲਣੇ ਚਾਹੀਦੇ ਹਨ। ਸਾਡੀ ਪਾਰਟੀ ਇਹ ਦਾਅਵਾ ਕਰਦੀ ਹੈ ਕਿ ਛੋਟੀਆਂ ਬਰਾਦਰੀਆਂ ਨੂੰ ਰਾਜ ਭਾਗ ਵਿਚ, ਰੁਜ਼ਗਾਰ ਵਿਚ ਬਰਾਬਰ ਦੀ ਹਿੱਸੇਦਾਰ ਬਣਾਏਗੀ। ਸਾਡੀ ਪਾਰਟੀ ਨੇ ਫ਼ੈਸਲਾ ਕੀਤਾ ਹੈ ਕਿ ਉਹ ਵੱਡੇ ਜ਼ਿੰਮੀਂਦਾਰਾਂ, ਸਰਕਾਰਾਂ ਕੋਲੋਂ ਆਉਣ ਵਾਲੇ ਦਿਨਾਂ ਵਿਚ ਜ਼ਮੀਨਾਂ ਖੋਹ ਲੈਣਗੇ। ਬੇਜ਼ਮੀਨਿਆਂ ਅਤੇ ਛੋਟੀਆਂ ਬਰਾਦਰੀਆਂ ਵਿਚ ਵੰਡ ਦੇਣਗੇ। ਅਸਲ ਵਿਚ ਇਹ ਗ਼ਰੀਬ ਲੋਕਾਂ ਦੀ ਪਾਰਟੀ ਹੈ। ਜੇ ਸਾਰੇ ਗ਼ਰੀਬ ਲੋਕ ਪਾਰਟੀ ਨਾਲ ਤੁਰ ਪੈਣ ਤਾਂ ਤਕੜਿਆਂ ਨੂੰ ਢਾਹ ਲੈਣਗੇ। ਜੇ ਨਾ ਤੁਰੇ ਅਗਲਿਆਂ ਨੇ ਚੱਬ ਕੇ ਖਾ ਜਾਣੇ ਹਨ। ਪਾਰਟੀ ਨੇ ਸਭ ਲੁੱਟੇ-ਪੁੱਟਿਆਂ ਨੂੰ ਨਾਲ ਲੈ ਕੇ ਚਲਣਾ ਹੈ।"

? : **ਲਹਿਰ ਵਿਚ ਔਰਤਾਂ ਦੇ ਯੋਗਦਾਨ ਬਾਰੇ ਕੀ ਬੋਲੇ?**

ਨਸੀਬ : ਕਹਿਣ ਲੱਗੇ, "ਇਹ ਲਹਿਰ ਔਰਤਾਂ ਦੇ ਸਹਿਯੋਗ ਤੋਂ ਬਿਨਾਂ ਨਹੀਂ ਚਲ ਸਕਦੀ। ਔਰਤ ਤਾਂ ਲਹਿਰ ਦੀ ਰੀੜ੍ਹ ਦੀ ਹੱਡੀ ਹੁੰਦੀ ਹੈ। ਔਰਤਾਂ ਨੇ ਘਰ ਆਏ ਬੰਦਿਆਂ ਦੀ ਚਾਹ-ਰੋਟੀ ਦੀ ਸੇਵਾ ਵੀ ਕਰਨੀ ਹੈ। ਖਾੜਕੂ ਜਥੇ ਦੇ ਮੈਂਬਰਾਂ ਨੂੰ ਅੰਦਰ-ਬਾਹਰ ਰੱਖਣ/ ਕੱਢਣ ਵਿਚ ਵੀ ਮਦਦ ਕਰਨੀ ਹੁੰਦੀ ਹੈ। ਹਥਿਆਰ ਇਧਰ-ਉਧਰ ਲਿਜਾਉਣ ਵਿਚ ਵੀ ਮਦਦ ਕਰਨੀ ਹੈ। ਪਾਰਟੀ ਨੂੰ ਪੜ੍ਹੀਆਂ-ਲਿਖੀਆਂ ਔਰਤਾਂ ਦੀ ਵੀ ਲੋੜ ਹੈ। ਉਨ੍ਹਾਂ ਪਾਰਟੀ ਦੀਆਂ ਮੋਹਰਲੀਆਂ ਸਫ਼ਾਂ ਵਿਚ ਵੀ ਕੰਮ ਕਰਨਾ ਹੈ। ਮੈਨੂੰ ਕਹਿੰਦੇ, ਤੂੰ ਵੀ ਪਾਰਟੀ ਦੀ ਮਦਦ ਕਰ। ਜੇ ਤੂੰ ਬਾਹਰ ਜਾ ਕੇ ਕੰਮ ਨਹੀਂ ਕਰ ਸਕਦੀ ਤਾਂ ਘਰ ਜ਼ਰੂਰ ਸਹਿਯੋਗ ਦੇ। ਪਹਿਲੀ ਗੱਲ ਮੈਨੂੰ ਰੋਕ ਨਾ। ਮੈਨੂੰ ਕੰਮ ਕਰਨ ਦੇ। ਬੱਚਿਆਂ ਦੀ, ਘਰ

ਦੀ ਦੇਖਭਾਲ ਕਰ। ਡੋਲੀਂ ਨਾ। ਜਬਰ ਵੀ ਬਹੁਤ ਹੋਏਗਾ। ਕਿਸੇ ਤੋਂ ਭੀਖ ਨਾ ਮੰਗੀ। ਮਾਤਾ ਗੁਜਰੀ ਵਾਂਗ ਅਡੋਲ ਰਹੀਂ। ਕੁਰਬਾਨੀ ਦਿੱਤਿਆਂ ਹੀ ਕੁਝ ਬਣਨੈਂ। ਕੁਰਬਾਨੀ ਲਈ ਤਿਆਰ ਰਹੀਂ। ਨਾਲੇ ਗ਼ਰੀਬ ਕੁਰਬਾਨੀ ਤੋਂ ਬਿਨਾਂ ਹੋਰ ਦੇ ਵੀ ਕੀ ਸਕਦਾ ਹੈ? ਮੇਰੀਆਂ ਬੱਚੀਆਂ ਨੂੰ ਰਾਣੀ ਝਾਂਸੀ ਬਣਾਉਣਾ ਹੈ।

? : **ਜੋ ਉਦਾਸੀ ਜੀ ਨਕਸਲਾਈਟਾਂ ਵਲੋਂ ਦਾਅਵਾ ਕਰਦੇ ਸਨ, ਉਹ ਉਨ੍ਹਾਂ ਕੀਤਾ?**

ਨਸੀਬ : ਹਾਂ, ਕੀਤਾ। ਇਹ ਵੀ ਉਨ੍ਹਾਂ ਦੇ ਨਾਲ ਹੀ ਸਨ। ਮੈਂ ਤਾਂ ਆਪਣੇ ਘਰ ਵਾਲੇ ਦੀ ਹਮਾਇਤ ਕਰਨ ਲੱਗ ਪਈ। ਹਰ ਤਰ੍ਹਾਂ ਦਾ, ਉਨ੍ਹਾਂ ਦਾ ਤੇ ਸਾਥੀਆਂ ਦਾ ਖ਼ਿਆਲ ਰੱਖਦੀ, ਜਿਵੇਂ ਉਨ੍ਹਾਂ ਦੇ ਕੱਪੜੇ ਧੋਣੇ, ਖਾਣਾ ਖੁਆਉਣ ਤੇ ਉਨ੍ਹਾਂ ਦੇ ਆਇਆਂ 'ਤੇ ਪੁਲੀਸ ਦੀ ਬਿੜਕ ਰੱਖਣੀ। ਬਾਬਾ ਬੂਝਾ ਸਿੰਘ ਵਰਗੇ ਦਰਵੇਸ਼ ਦੇਸ਼ ਭਗਤ ਉਨ੍ਹਾਂ ਕੋਲ ਆਉਂਦੇ। ਹਾਕਮ ਸਮਾਓ, ਦਰਸ਼ਨ ਖਟਕੜ, ਬਲਦੇਵ ਸਿੰਘ ਸੰਘੋਲ..... ਕਿੰਨੇ ਹੀ ਆਗੂ ਸਨ ਜੋ ਉਨ੍ਹਾਂ ਨੂੰ ਮਿਲਦੇ। ਪਿਆਰਾ ਸਿੰਘ ਦੱਧਾਹੂਰ, ਮੁਹੰਮਦ ਸ਼ਰੀਫ਼ ਅਤੇ ਬੇਅੰਤ ਸਿੰਘ ਮੂਮ ਤਾਂ ਉਨ੍ਹਾਂ ਦੇ ਨਾਲ ਹੀ ਹੁੰਦੇ। ਮੈਂ ਤਾਂ ਉਦਾਸੀ ਨਾਲ ਸਹਿਮਤ ਹੋ ਗਈ ਸੀ। ਪਰ ਮੇਰੇ ਦਿਉਰ-ਜੇਠ ਤੇ ਸੱਸ ਵਿਰੋਧ ਕਰਨ ਲੱਗੇ। ਉਹ ਨਾਮਧਾਰੀਆਂ ਵੱਲ ਖਿੱਚਣ। ਉਹ ਕਹਿਣ ਰੱਬ ਦਾ ਨਾਂ ਲੈਣਾ ਚਾਹੀਦਾ ਹੈ। ਧਰਮ ਨਾਲੋਂ ਵੱਡਾ ਕੋਈ ਨਹੀਂ ਹੈ ਪਰ ਉਦਾਸੀ ਜੀ ਕਹਿਣ, "ਇਨਕਲਾਬ ਦੀ ਲੜਾਈ ਹੀ ਅਸਲ ਵਿਚ ਧਰਮ ਦਾ ਕੰਮ ਹੈ। ਬਾਕੀ ਧਰਮ-ਕਰਮ ਤਾਂ ਸਭ ਝੂਠ ਹਨ। ਦਿਖਾਵੇ ਹਨ।" ਉਹ ਕਹਿਣ, "ਸਰਕਾਰ ਨਾਲ ਪੰਗਾ ਨਹੀਂ ਲੈਣਾ ਚਾਹੀਦਾ ਪਰ ਨਕਸਲੀਆਂ ਦੀ ਤਾਂ ਸ਼ੁਰੂਆਤ ਹੀ ਸਰਕਾਰ ਦੇ ਵਿਰੋਧ ਨਾਲ ਹੋਈ। ਜਿਵੇਂ ਸਾਡੇ ਜ਼ਿਲ੍ਹੇ ਸੰਗਰੂਰ ਦੇ ਪਿੰਡ ਕਿਲਾ ਹਕੀਮਾਂ ਤੇ ਜ਼ਿਲ੍ਹਾ ਬਠਿੰਡਾ ਦੇ ਪਿੰਡ ਭੀਖੀ ਸਮਾਓ ਵਿਖੇ ਵੱਡੇ ਸਰਦਾਰਾਂ ਦੀਆਂ ਜ਼ਮੀਨਾਂ ਉਤੇ ਕਬਜ਼ੇ ਕਰ ਲਏ ਅਤੇ ਸਾਡੇ ਵਰਗੇ ਗ਼ਰੀਬ ਤੇ ਛੋਟੀਆਂ ਜਾਤਾਂ ਵਾਲਿਆਂ ਵਿਚ ਵੰਡ ਦਿੱਤੇ। ਸਰਕਾਰਾਂ ਤੋਂ ਇਹ ਸਹਾਰ ਨਹੀਂ ਹੋਇਆ ਕਿ ਉਨ੍ਹਾਂ ਦੇ ਕੰਮੀ-ਕਮੀਣ ਜ਼ਮੀਨ ਦੇ ਮਾਲਕ ਬਣ ਜਾਣ। ਸਰਕਾਰ ਉਨ੍ਹਾਂ ਦੀ ਸੀ। ਪੁਲੀਸ ਉਨ੍ਹਾਂ ਦੀ ਸੀ। ਮੁੜ ਜ਼ਮੀਨਾਂ ਖੋਹ ਲਈਆਂ। ਮੁੰਡਿਆਂ ਨੂੰ ਕੁੱਟ-ਕੁੱਟ ਕੇ ਪਾਗਲ ਕਰ ਦਿੱਤਾ। ਦਿਨ-ਦਿਹਾੜੇ ਗੋਲੀਆਂ ਮਾਰ ਕੇ ਮਾਰ ਦਿੱਤੇ। ਜਿਹੜੇ ਸ਼ਾਹੂਕਾਰ ਸਾਡੇ ਗ਼ਰੀਬਾਂ ਤੋਂ ਸੂਦ ਲੈਂਦੇ ਸਨ, ਉਹ ਮੁੰਡਿਆਂ ਨੇ ਸੋਧੇ। ਜਿਹੜੇ ਪੁਲੀਸ ਅਫ਼ਸਰ ਵੱਡਿਆਂ ਦੀ ਰਾਖੀ ਕਰਦੇ ਸਨ। ਸਾਡੇ ਕਿਰਤੀ ਮਜ਼ਦੂਰਾਂ ਦੇ ਮੁੰਡੇ ਮਾਰਦੇ ਸਨ, ਤਸੀਹਾ ਕੇਂਦਰਾਂ ਵਿਚ ਉਨ੍ਹਾਂ 'ਤੇ ਜ਼ੁਲਮ ਢਾਹੁੰਦੇ ਸਨ, ਉਨ੍ਹਾਂ ਨੂੰ ਵੀ ਮਾਰਿਆ। ਬਾਕੀ ਜੇ ਉਹ ਕਾਮਯਾਬ ਹੋ ਜਾਂਦੇ, ਉਨ੍ਹਾਂ ਦੇ ਦਾਅਵੇ ਸੱਚ ਹੋਣੇ ਸਨ।

? : **ਉਦਾਸੀ ਨੇ ਪੁਲੀਸ ਦਾ ਕਿੰਨਾ ਕੁ ਜਬਰ ਸਹਿਆ? ਉਨ੍ਹਾਂ ਦੀਆਂ ਗ੍ਰਿਫ਼ਤਾਰੀਆਂ ਤੇ ਜੇਲ੍ਹ ਯਾਤਰਾ ਬਾਰੇ ਦੱਸੋ।**

ਨਸੀਬ : ਉਹ ਸੰਗਰੂਰ, ਨਾਭਾ, ਪਟਿਆਲਾ ਜੇਲ੍ਹਾਂ ਵਿਚ ਰਹੇ। ਖਨੌਰੀ, ਸ਼ਹਿਣਾ ... ਪਤਾ ਨਹੀਂ ਕਿੰਨੇ ਥਾਣਿਆਂ ਵਿਚ ਤਸ਼ੱਦਦ ਸਹਿਆ। ਥਾਣਿਆਂ ਵਾਲੇ ਤਾਂ ਜਦੋਂ ਚਿੱਤ ਕਰਦਾ ਸੀ, ਉਦਾਸੀ ਜੀ ਨੂੰ ਲੈ ਜਾਂਦੇ ਸਨ। ਮੇਰੇ ਮੁੰਡੇ ਬੱਲੀ, ਮੇਰੇ ਭਤੀਜੇ ਨੂੰ ਵੀ ਗ੍ਰਿਫ਼ਤਾਰ ਕੀਤਾ ਸੀ। ਸੰਤ ਰਾਮ ’ਤੇ ਸਭ ਤੋਂ ਵੱਧ ਜ਼ੁਲਮ ਲੱਡਾ ਕੋਠੀ ਦੇ ਤਸ਼ੱਦਦ ਕੇਂਦਰ ਵਿਚ ਹੋਇਆ। ਮੇਰੀ ਸੱਸ ਲੱਡਾ ਕੋਠੀ ਗਈ ਸੀ। ਉਹਤੋਂ ਆਪਣਾ ਪੁੱਤ ਪਛਾਣ ਨਹੀਂ ਸੀ ਹੋਇਆ। ਕੁੱਟ-ਕੁੱਟ ਕੇ ਬੇਪਛਾਣ ਕੀਤਾ ਹੋਇਆ ਸੀ। ਉਦਾਸੀ ਆਪ ਦਸਦਾ ਹੁੰਦਾ ਸੀ, ਸਿਰ ਪਾਣੀ ਵਾਲੇ ਟੱਬ ਵਿਚ ਡੋਬ ਕੇ ਪਾਣੀ ਵਿਚ ਕਰੰਟ ਛੱਡ ਦੇਣਾ। ਕੇਸਾਂ ਨਾਲ ਬੰਨ੍ਹ ਕੇ ਪੁੱਠਾ ਲੱਟਕਾ ਦੇਣਾ। ਸਾਰੀ-ਸਾਰੀ ਰਾਤ ਸੌਣ ਨਾ ਦੇਣਾ। 1000 ਵਾਟ ਦਾ ਬਲਬ ਅੱਖਾਂ ਅੱਗੇ ਜਗਾਈ ਰੱਖਣਾ। ਜਾਗਾ ਕਟਾਉਂਦੇ ਸਨ। ਬੇਟਾ ਜੀ, ਬਥੇਰਾ ਜਬਰ ਢਾਹਿਆ, ਤੁਹਾਡੇ ਅੰਕਲ ’ਤੇ। ਦਸਦੀ ਆਂ ਤਾਂ ਅੰਦਰੋਂ ਲਾਟ ਨਿਕਲਦੀ ਆ। ਜਦੋਂ ਉਥੋਂ ਰਿਹਾਅ ਕਰਵਾਇਆ, ਡੇਢ ਮਹੀਨਾ ਮੰਜੇ ਤੋਂ ਉਠ ਕੇ ਨਹੀਂ ਦੇਖਿਆ। ਸਿਰ ਵਿਚ ਡੰਡੇ ਮਾਰ-ਮਾਰ ਕੇ ਪਾਗ਼ਲ ਕਰ ਦਿੱਤਾ ਸੀ। ਅੱਖਾਂ ਦੀ ਨਿਗ੍ਹਾ ਜਾਂਦੀ ਲੱਗੀ ਸੀ।

? : **ਕੋਈ ਮਦਦ ਨੂੰ ਨਹੀਂ ਬਹੁੜਿਆ?**

ਨਸੀਬ : ਬੇਟਾ ਜੀ, ਦਿਨ ਮਾੜੇ ਸਨ ਪਰ ਬੰਦੇ ਭਲੇ ਹੁੰਦੇ ਸਨ। ਇਨ੍ਹਾਂ ਦੇ ਕਾਮਰੇਡ ਦੋਸਤ ਆਉਂਦੇ। ਘਿਓ ਦੇ ਕੇ ਗਏ। ਮੀਟ ਲਿਆ ਕੇ ਦਿੰਦੇ। ਖਰੌੜੇ ਖੁਆਉਂਦੇ ਰਹੇ। ਜਦੋਂ ਇਹ ਲੱਡਾ ਕੋਠੀ ਤੋਂ ਆਏ, ਸਾਰੇ ਸਰੀਰ ’ਤੇ ਧੱਬੇ ਪਏ ਹੋਏ ਸਨ। ਹਿੱਲਿਆ ਨਹੀਂ ਸੀ ਜਾਂਦਾ। ਅੰਦਰ-ਬਾਹਰ ਲਿਜਾਣ ਲਈ ਦੋ ਬੰਦਿਆਂ ਦੀ ਲੋੜ ਪੈਂਦੀ ਸੀ। ਕੋਈ ਨਾ ਕੋਈ ਮਦਦ ’ਤੇ ਆਇਆ ਹੀ ਰਹਿੰਦਾ। ਜਦੋਂ ਹਵਾ ਚੱਲਦੀ ਸੀ ਤਾਂ ਉਨ੍ਹਾਂ ਦੇ ਬਹੁਤ ਦਰਦ ਹੁੰਦਾ ਸੀ। ਠੰਢ ਦੇ ਦਿਨਾਂ ਵਿਚ ਤਾਂ ਅਸਹਿ ਦਰਦ ਹੁੰਦਾ ਸੀ। ਮਾੜੇ ਜਿਹੇ ਤੁਰਨ-ਫਿਰਨ ਜੋਗੇ ਹੋਏ ਤਾਂ ਘਰੋਂ ਪਾਸੇ ਹੋ ਗਏ। ਅਸੀਂ ਰੋਕਿਆ ਵੀ ਪਰ ਉਹ ਮੰਨੇ ਨਹੀਂ। ਕਹਿੰਦੇ ਪੁਲੀਸ ਨੇ ਮੈਨੂੰ ਮਾਰ ਦੇਣਾ ਹੈ। ਮੈਨੂੰ ਲੱਗਿਆ-ਪਾਰਟੀ ਕੰਮਾਂ ਵਿਚ ਫਿਰ ਤੁਰ ਪਏ ਸਨ।

? : **ਅਜਿਹੀ ਹਾਲਤ ਵਿਚ ਪਰਿਵਾਰ ’ਤੇ ਕੀ ਬੀਤੀ?**

ਨਸੀਬ : ਉਹ ਘਰ ਤੋਂ ਦੋ ਸਾਲ ਭਗੌੜੇ ਰਹੇ। ਪਤਾ ਨਹੀਂ ਕਿਥੇ ਲੁਕ-ਛਿਪ ਕੇ ਰਹੇ। ਜਦੋਂ ਮੂੰਮਾਂ ਵਾਲੇ ਬੇਅੰਤ ਨੂੰ ਝੂਠੇ ਪੁਲੀਸ ਮੁਕਾਬਲੇ ਵਿਚ

ਮਾਰਿਆ, ਅਸਲ ਵਿਚ ਉਦੋਂ ਉਦਾਸੀ ਨੂੰ ਮਾਰਨਾ ਚਾਹੁੰਦੇ ਸਨ। ਇਹ ਹੱਥ ਨਾ ਆਏ। ਉਹ ਵਿਚਾਰਾ ਅੜਿੱਕੇ ਆ ਗਿਆ। ਮਾਰ ਮੁਕਾ ਦਿੱਤਾ। ਇਹ ਤਾਂ ਰੂਪੋਸ਼ ਹੋ ਗਏ। ਪਤਾ ਨਹੀਂ ਪੰਜਾਬ ਤੋਂ ਬਾਹਰ ਚਲੇ ਗਏ ਹੋਣ। ਪਿੱਛੇ ਮੇਰਾ ਤੇ ਬੱਚਿਆਂ ਦਾ ਬੁਰਾ ਹਾਲ ਸੀ। ਇਹ ਅਪਣੇ ਵੱਡੇ ਭਾਈ ਗੁਰਦਾਸ ਕੋਲ ਗਏ। ਉਨ੍ਹਾਂ ਦਾ ਮਿੰਨਤ ਤਰਲਾ ਕੀਤਾ, "ਭਾਈ ਮੇਰਾ ਪਰਿਵਾਰ ਸਾਂਭ ਲਓ। ਮੈਂ ਪਾਸੇ ਹੋ ਜਾਨਾਂ।" ਉਹ ਨਹੀਂ ਮੰਨੇ। ਉਹ ਕੀ ਕਰਦੇ? ਪੁਲੀਸ ਦੀ ਦਹਿਸ਼ਤ ਬੜੀ ਸੀ। ਫਿਰ ਮੇਰੇ ਭਰਾਵਾਂ ਸੁਰਜੀਤ ਤੇ ਹਰਨੇਕ ਨਾਲ ਉਦਾਸੀ ਨੇ ਗੱਲ ਕੀਤੀ। ਭਰਾ ਬੋਲੇ, "ਭਾਈ ਸਾਡੀ ਤਾਂ ਭੈਣ ਆ, ਉਹਦੇ ਅਗਾਂਹ ਬੱਚੇ ਹਨ। ਅਸੀਂ ਇਨ੍ਹਾਂ ਨੂੰ ਕਿਥੇ ਧੱਕਾ ਦੇ ਦੇਈਏ? ਤੂੰ ਲੁਕ-ਛਿਪ ਕੇ ਅਪਣੀ ਜਾਨ ਬਚਾਅ ਲੈ। ਆਪਣੀ ਭੈਣ ਤੇ ਤੇਰੇ ਜੁਆਕਾਂ ਨੂੰ ਸਾਂਭ ਲਵਾਂਗੇ।' ਫਿਰ ਮੈਂ ਬੱਚਿਆਂ ਨੂੰ ਲੈ ਕੇ ਦੋ ਸਾਲ ਉਗੋਕੀ ਅਪਣੇ ਪੇਕੇ ਘਰ ਰਹੀ। ਬੇਟਾ, ਇਕੱਲੀ ਕਹਿਰੀ ਔਰਤ ਲਈ ਬੱਚੇ ਪਾਲਣੇ ਤੇ ਪੜ੍ਹਾਉਣੇ ਬਹੁਤ ਔਖੇ ਹਨ। ਇਹ ਤਾਂ ਜੇਕਰ ਮੇਰੇ ਮਾਪੇ ਨਾ ਹੁੰਦੇ ਜਾਂ ਕਾਮਰੇਡ ਨਾ ਮਦਦ ਕਰਦੇ, ਫਿਰ ਪਤਾ ਨਹੀਂ ਸਾਡੇ ਨਾਲ ਕੀ ਬੀਤਣੀ ਸੀ।

? : **ਤੁਹਾਡੀ ਬੇਟੀ ਇਕਬਾਲ ਦਸਦੀ ਸੀ, ਤੁਸੀਂ ਉਗੋਕੀ ਬੜੇ ਮਾੜੇ ਦਿਨ ਕੱਟੇ। ਤੁਹਾਡੇ ਤੇ ਬੱਚਿਆਂ ਤੋਂ ਤੁਹਾਡੀਆਂ ਭਰਜਾਈਆਂ ਅੱਕ ਗਈਆਂ ਸਨ। ਲੜਾਈ ਹੋਈ ਸੀ। ਤੁਸੀਂ ਫ਼ੈਸਲਾ ਕੀਤਾ ਕਿ ਪਿੰਡ ਦੇ ਕੋਲ ਨਹਿਰ ਵਿਚ ਛਾਲ ਮਾਰ ਕੇ ਮਰ ਜਾਣਾ ਹੈ ਤੇ ਬੱਚਿਆਂ ਨੂੰ ਮਾਰ ਦੇਣਾ ਹੈ। ਇਕਬਾਲ ਨੇ ਦਸਿਆ ਕਿ ਜਦੋਂ ਸਾਡੀ ਮਾਂ ਸਾਨੂੰ ਨਹਿਰ ਵੱਲ ਲਿਜਾ ਰਹੀ ਸੀ ਤਾਂ ਅਚਾਨਕ ਕੋਈ ਕਾਮਰੇਡ ਆ ਗਿਆ ਸੀ। ਉਹਨੇ ਤੁਹਾਨੂੰ ਸਮਝਾਇਆ ਸੀ ਤੇ ਮੋੜ ਕੇ ਲਿਆਂਦਾ ਸੀ। ਏਹੋ ਜਿਹੀਆਂ ਹੋਰ ਘਟਨਾਵਾਂ ਦੱਸੋ, ਜਿਹੜੀਆਂ ਤੁਹਾਡੇ ਨਾਲ ਉਸ ਵਕਤ ਬੀਤੀਆਂ?**

ਨਸੀਬ ਕੌਰ : ਇੱਦਾਂ ਦੀ ਕੋਈ ਘਟਨਾ ਨਹੀਂ ਵਾਪਰੀ। ਉਦੋਂ ਗ਼ਰੀਬੀ ਬਹੁਤ ਸੀ। ਦਿਨ ਕੱਟਣੇ ਤੇ ਕਟਾਉਣੇ ਬਹੁਤ ਔਖੇ ਸਨ। ਫਿਰ ਵੀ ਇੱਦਾਂ ਦੇ ਮਾੜੇ ਸਮੇਂ ਮੇਰੇ ਭਰਾ ਭਰਜਾਈਆਂ ਹੀ ਮੇਰੇ ਨਾਲ ਖੜ੍ਹੇ। ਉਨ੍ਹਾਂ ਇਕ ਵੀ ਦਿਨ ਸਾਡੇ ਨਾਲ ਮਾੜੀ ਨਹੀਂ ਕੀਤੀ। ਉਹਨ੍ਹਾਂ ਸਾਨੂੰ ਪੂਰੇ ਟੱਬਰ ਨੂੰ ਦੋ ਸਾਲ ਰੱਖਿਆ। ਉਹ ਵੀ ਉਦੋਂ ਜਦੋਂ ਪੁਲੀਸ ਦੇ ਭੈਅ ਤੋਂ ਸਭ ਮੁੱਕਰ ਗਏ ਸਨ। ਇਹ ਤਾਂ ਫਿਰ ਜਦੋਂ ਮਾਰ ਧਾੜ ਦਾ ਕੰਮ ਘਟਿਆ। ਪਾਰਟੀ ਵਾਲੇ ਜਨਤਕ ਜਥੇਬੰਦੀਆਂ ਬਣਾ ਕੇ ਕੰਮ ਕਰਨ ਲੱਗੇ, ਉਦੋਂ ਉਦਾਸੀ ਮੁੜ ਪਿੰਡ ਰਾਏਸਰ ਆ ਗਿਆ। ਸਾਨੂੰ ਵੀ ਲੈ ਗਿਆ। ਫਿਰ ਉਹ ਖੁਲ੍ਹੇਆਮ ਸਟੇਜਾਂ 'ਤੇ ਗਾਉਣ ਲੱਗਾ। ਫਿਰ ਕਈ ਵਾਰ ਕੁੱਟਾਂ ਪਈਆਂ। ਗ੍ਰਿਫ਼ਤਾਰੀਆਂ ਹੋਈਆਂ। ਅੰਮ੍ਰਿਤਸਰ ਵਾਲੇ ਡਾਕਟਰ ਦਲਜੀਤ ਸਿੰਘ ਕੋਲੋਂ ਅੱਖਾਂ ਦਾ ਇਲਾਜ ਕਰਵਾਇਆ। ਸਰੀਰ ਕਾਇਮ ਨਹੀਂ ਸੀ ਰਹਿੰਦਾ। ਪੁਲੀਸ ਦੀ ਕੁੱਟ ਨੇ ਛੱਤੀ ਤਾਂ ਰੋਗ ਲਾ ਦਿੱਤੇ ਸਨ।

ਡੇਢ ਸਾਲ ਕਲਕੱਤੇ ਹਰਦੇਵ ਸਿੰਘ ਗਰੇਵਾਲ ਕੋਲ ਰਹੇ। ਉੱਥੇ ਅੱਖਾਂ ਤੇ ਸਰੀਰ ਦਾ ਇਲਾਜ ਕਰਵਾਉਂਦੇ ਰਹੇ। ਪਿੱਛੇ ਪੁਲੀਸ ਇਨ੍ਹਾਂ ਨੂੰ ਲੱਭਦੀ ਫਿਰਦੀ ਹੁੰਦੀ ਸੀ। ਜੁਆਕਾਂ ਨੂੰ, ਮੈਨੂੰ ਗਾਲ੍ਹਾਂ ਕੱਢ ਕੇ ਜਾਂਦੇ। ਅਸੀਂ ਤਾਂ ਚਾਹੁੰਦੇ ਸੀ ਇਹ ਪਾਸੇ ਰਹਿਣ। ਅਪਣਾ ਇਲਾਜ ਕਰਵਾਉਣ। ਉਦੋਂ ਪਤਾ ਥੋੜ੍ਹਾ ਸੀ, ਕਦੋਂ ਪੁਲੀਸ ਨੇ ਗੋਲੀ ਮਾਰ ਦੇਣੀ ਹੈ। ਇਹ ਡਰ ਤਾਂ 1980 ਤਕ ਲੱਗਿਆ ਰਿਹਾ।

? : **ਆਮ ਤੌਰ 'ਤੇ ਲੇਖਕਾਂ ਦੀਆਂ ਪਤਨੀਆਂ ਸ਼ੱਕੀ ਬਹੁਤ ਹੁੰਦੀਆਂ ਹਨ। ਲੇਖਕਾਂ ਨੂੰ ਬਾਹਰ ਲੇਖਕ ਔਰਤਾਂ ਵੀ ਮਿਲਦੀਆਂ ਹਨ। ਕਾਮਰੇਡਾਂ ਦੀਆਂ ਭੈਣਾਂ-ਪਤਨੀਆਂ ਨਾਲ ਵੀ ਮਿਲਣਾ ਪੈਂਦਾ। ਤੁਹਾਡੀ ਨਜ਼ਰ ਵਿਚ ਉਦਾਸੀ ਦੇ ਪਰਾਈਆਂ ਔਰਤਾਂ ਨਾਲ ਕਿਹੋ ਜਹੇ ਸਬੰਧ ਸਨ?**

ਨਸੀਬ : ਜਦੋਂ ਉਦਾਸੀ ਸਾਹਿਬ ਅਪਣੇ ਘਰ ਤੋਂ ਬਾਹਰ ਦੀਆਂ ਔਰਤਾਂ ਨਾਲ ਵਿਚਰਦੇ ਸਨ; ਹਰ ਕਿਸਮ ਦਾ ਕੰਟਰੋਲ ਰੱਖਦੇ ਸਨ। ਬਾਬਾ ਬੂਝਾ ਸਿੰਘ ਦੀ ਗੱਲ ਸੁਣਾਉਂਦੇ ਹੁੰਦੇ ਸਨ। ਉਨ੍ਹਾਂ ਨੇ ਸਭ ਕਾਮਰੇਡਾਂ ਨੂੰ ਹਦਾਇਤ ਕੀਤੀ ਹੁੰਦੀ ਸੀ, "ਜਿਨ੍ਹਾਂ ਘਰਾਂ ਵਿਚ ਜਾਂਦੇ ਹੋ, ਰਹਿੰਦੇ ਹੋ, ਉਨ੍ਹਾਂ ਘਰਾਂ ਦੀਆਂ ਧੀਆਂ-ਭੈਣਾਂ, ਸੁਆਣੀਆਂ ਨੂੰ ਅਪਣੀਆਂ ਧੀਆਂ-ਭੈਣਾਂ, ਮਾਵਾਂ ਸਮਝਣਾ।' ਉਦਾਸੀ ਜਿਨ੍ਹਾਂ ਘਰਾਂ ਵਿਚ ਜਾਂਦੇ ਸਨ, ਉਨ੍ਹਾਂ ਘਰਾਂ ਦੀਆਂ ਔਰਤਾਂ ਉਦਾਸੀ ਤੋਂ ਹਿਚਕਚਾਹਟ ਮਹਿਸੂਸ ਨਾ ਕਰਦੀਆਂ। ਘਰ ਵਿਚ ਉਨ੍ਹਾਂ ਦਾ ਬੰਦਾ ਹੋਵੇ ਜਾਂ ਨਾ ਹੋਵੇ, ਇਹ ਉਨ੍ਹਾਂ ਕੋਲ ਚਲੇ ਜਾਂਦੇ। ਖਾ ਪੀ ਕੇ, ਬੈਠ ਕੇ ਆਉਂਦੇ। ਉਨ੍ਹਾਂ ਨਾਲ ਦੁੱਖ-ਸੁੱਖ ਸਾਂਝਾ ਕਰਕੇ ਆਉਂਦੇ। ਕਿਉਂਕਿ ਇਨ੍ਹਾਂ ਅਪਣੀ ਇਸ ਕਿਸਮ ਦੀ ਦਿੱਖ ਬਣਾਈ ਹੋਈ ਸੀ। ਬਹੁਤੇ ਘਰਾਂ ਵਿਚ ਤਾਂ ਇਹ ਬੰਦਿਆਂ ਨਾਲ ਬੈਠ ਕੇ ਸ਼ਰਾਬ ਪੀ ਆਉਂਦੇ। ਆਮ ਤੌਰ 'ਤੇ ਔਰਤਾਂ ਸ਼ਰਾਬੀਆਂ ਤੋਂ ਡਰਦੀਆਂ ਹੁੰਦੀਆਂ ਹਨ। ਪਰ ਉਦਾਸੀ ਤੋਂ ਔਰਤਾਂ ਨਾ ਡਰਦੀਆਂ। ਦਾਰੂ ਪੀ ਕੇ ਹੋਸ਼ ਵਿਚ ਰਹਿੰਦਾ ਸੀ। ਮਤਲਬ ਅਗਲੀ ਨੂੰ ਧੀ-ਭੈਣ ਸਮਝਦਾ ਸੀ।

? : **ਆਮ ਤੌਰ 'ਤੇ ਲੇਖਕਾਂ ਦਾ ਟਾਈਮ ਪੜ੍ਹਨ-ਲਿਖਣ ਅਤੇ ਬਾਹਰ ਦੇ ਤੋਰੇ ਫੇਰੇ 'ਤੇ ਲੱਗ ਜਾਂਦਾ ਹੈ। ਉਹ ਘਰ ਪਰਿਵਾਰ ਨੂੰ ਟਾਈਮ ਨਹੀਂ ਦੇ ਪਾਉਂਦੇ। ਕਾਮਰੇਡ ਅਪਣਾ ਸਾਰਾ ਸਮਾਂ ਲੋਕਾਂ ਦੇ ਲੇਖੇ ਲਾ ਦਿੰਦੇ ਹਨ। ਉਨ੍ਹਾਂ ਦੀਆਂ ਪਤਨੀਆਂ ਤੇ ਬੱਚੇ ਰੁਲਦੇ-ਫਿਰਦੇ ਹਨ। ਉਦਾਸੀ ਜੀ ਘਰ ਪ੍ਰਤੀ ਕਿੰਨੇ ਕੁ ਜ਼ੁੰਮੇਵਾਰ ਸੀ? ਜਾਂ ਆਮ ਲੇਖਕਾਂ ਤੇ ਕਾਮਰੇਡਾਂ ਵਰਗੇ ਸਨ?**

ਨਸੀਬ : ਉਹ ਪਰਿਵਾਰ ਪ੍ਰਤੀ ਵੀ ਸੁਹਿਰਦ ਬੰਦਾ ਸੀ। ਉਸ ਨੇ ਪੱਠੇ ਵੱਢਣ ਤੋਂ ਲੈ ਕੇ ਕਿਆਰੀਆਂ ਸਾਫ਼ ਕਰਨ ਤਕ ਸਭ ਕੰਮ ਆਪ ਕਰਨੇ। ਨੌਕਰੀ ਵੀ ਕਰਨੀ। ਘਰ ਦੇ ਕੰਮ ਵੀ ਕਰਨੇ। ਰਾਸ਼ਨ ਆਪ ਲੈ ਕੇ

ਆਉਣਾ। ਰਸੋਈ ਦਾ ਸਮਾਨ ਮੁੱਕਣ ਤੋਂ ਪਹਿਲਾਂ ਹੀ ਕਰਿਆਨਾ ਲੈ ਆਉਣਾ। ਉਹ ਉਧਾਰ ਮੰਗਣ ਦੇ ਹੱਕ ਵਿਚ ਨਹੀਂ ਸੀ। ਉਹ ਘਰ ਦੀਆਂ ਔਰਤਾਂ ਨੂੰ ਜੱਟਾਂ ਦੇ ਖੇਤਾਂ ਵਿਚ ਭੇਜ ਕੇ ਰਾਜ਼ੀ ਨਹੀਂ ਸੀ। ਮੈਨੂੰ ਜਾਂ ਕੁੜੀਆਂ ਨੂੰ ਬਿਗਾਨੇ ਖੇਤਾਂ ਵਿਚ ਨਹੀਂ ਸੀ ਭੇਜਦਾ। ਮੈਨੂੰ ਕਹਿਣਾ, "ਤੂੰ ਬੱਚੇ ਪੜ੍ਹਨ ਲਈ ਭੇਜਿਆ ਕਰ। ਆਏ ਗਏ ਕਾਮਰੇਡਾਂ ਨੂੰ ਸਾਂਭਿਆ ਕਰ। ਹਰ ਕਾਮਰੇਡ ਦਾ ਖਿੜੇ ਮੱਥੇ ਸਵਾਗਤ ਕਰਿਆ ਕਰ। ਸਾਡੇ ਘਰੋਂ ਕੋਈ ਰੋਟੀ ਪਾਣੀ ਤੋਂ ਬਿਨਾਂ ਨਾ ਜਾਵੇ।" ਘਿਓ ਦੁੱਧ ਲੱਸੀ ਲਈ ਦੋ ਮੱਝਾਂ ਰੱਖੀਆਂ ਹੁੰਦੀਆਂ ਸਨ। ਉਨ੍ਹਾਂ ਦੇ ਚਾਰੇ ਲਈ ਬਰਸੀਮ ਜਾਂ ਚਰ੍ਹੀ ਮੁੱਲ ਲੈ ਲੈਂਦੇ। ਪਹਿਲਾਂ ਆਪ ਵੱਢਣ ਜਾਂਦਾ ਹੁੰਦਾ ਸੀ। ਫਿਰ ਬੱਲੀ (ਵੱਡਾ ਬੇਟਾ) ਤਕੜਾ ਹੋਇਆ, ਉਹ ਪੱਠੇ ਲਿਆਉਣ ਲੱਗ ਪਿਆ। ਉਦੋਂ ਪਰਿਵਾਰ ਵੱਡੇ ਹੁੰਦੇ ਸਨ। ਰਿਸ਼ਤੇਦਾਰ ਆਏ ਰਹਿੰਦੇ। ਕਾਮਰੇਡਾਂ ਦੇ ਹੜ੍ਹ ਆਏ ਰਹਿੰਦੇ। ਰੋਟੀਆਂ ਪਕਾਉਂਦੀ ਨੇ ਥੱਕ ਜਾਣਾ। ਉਦੋਂ ਉਦਾਸੀ ਨੇ ਕੰਮ ਵਿਚ ਮੇਰੀ ਮਦਦ ਕਰਵਾਉਣੀ। ਨਾਲ ਰੋਟੀ ਵਰਤਾਅ ਦੇਣੀ। ਮੇਰਾ ਉਦਾਸੀ ਨੇ ਬੜਾ ਸਾਥ ਦਿੱਤਾ। ਉਹਨੇ ਮੈਨੂੰ ਸਮਝਾਇਆ ਕਿ ਜਿਉਣਾ ਕਿਵੇਂ ਐ ਅਣਖ ਨਾਲ। ਕਿਸੇ ਵੱਡੇ ਖੱਬੀ ਖ਼ਾਨ ਦੀ ਟੈਂਅ ਨਹੀਂ ਮੰਨਣੀ। ਮੈਂ ਤੇਰੇ ਨਾਲ ਖੜਾਂ।

? **: ਉਦਾਸੀ ਜੀ ਦਾ ਦਿੱਲੀ ਦੇ ਲਾਲ ਕਿਲ੍ਹੇ ਤੋਂ ਗੀਤ ਬੋਲਣ ਜਾਣਾ, ਪ੍ਰੋ. ਮੋਹਨ ਸਿੰਘ ਦੇ ਮੇਲੇ 'ਤੇ ਸਿੱਕਿਆਂ ਨਾਲ ਤੋਲੇ ਜਾਣਾ ਅਤੇ ਗੁਰਦੁਆਰਿਆਂ ਵਿਚ ਗਾਉਣ ਜਾਣਾ ਆਦਿ ਬਾਰੇ ਬੜਾ ਵਾਵੇਲਾ ਖੜਾ ਹੋਇਆ। ਉਦਾਸੀ ਜੀ ਇਸ ਸਾਰੇ ਵਾਵੇਲੇ ਨੂੰ ਕਿਵੇਂ ਲੈਂਦੇ ਸਨ?**

ਨਸੀਬ : ਪਹਿਲੀ ਗੱਲ ਹੁਣ ਜਿੰਨਾ ਰੌਲਾ ਪਾਇਆ ਜਾ ਰਿਹਾ, ਉਦੋਂ ਇੰਨਾ ਨਹੀਂ ਸੀ। ਹੁਣ ਤੇ ਇਹਨੂੰ ਜਾਣ ਕੇ ਮੁੱਦਾ ਬਣਾਇਆ ਜਾ ਰਿਹਾ ਹੈ। ਉਪਰੋਂ-ਉਪਰੋਂ ਤਾਂ ਦੇਖਣ ਨੂੰ ਲਗਦਾ ਬਈ ਉਦਾਸੀ ਨਾਲ ਹਮਦਰਦੀ ਕੀਤੀ ਜਾ ਰਹੀ ਹੈ ਪਰ ਮੈਨੂੰ ਲਗਦਾ ਇਹ ਕਾਮਰੇਡਾਂ ਦੇ ਖ਼ਿਲਾਫ਼ ਹੀ ਭੜਾਸ ਨਹੀਂ ਕੱਢੀ ਜਾ ਰਹੀ ਸਗੋਂ ਉਦਾਸੀ ਦੀ ਦਿੱਖ ਵਿਗਾੜਨ ਲਈ ਅਜਿਹਾ ਕੀਤਾ ਜਾ ਰਿਹਾ ਹੈ। ਇਕ ਪਾਸੇ ਸਿੱਕਿਆਂ ਨਾਲ ਤੋਲਣ ਵਾਲੀ ਘਟਨਾ ਬਿਆਨ ਕੇ ਕਾਮਰੇਡਾਂ ਨੂੰ ਭੰਡਿਆ ਜਾ ਰਿਹਾ ਹੈ। ਫਿਰ ਉਦਾਸੀ ਦਾ ਇਹ ਪੁਰਸਕਾਰ ਲੈਣ ਨੂੰ ਵੀ ਭੰਡਿਆ ਜਾ ਰਿਹਾ ਹੈ। ਜਦੋਂ ਉਦਾਸੀ ਜੀ ਦਿੱਲੀ ਦੇ ਲਾਲ ਕਿਲੇ 'ਤੇ ਗਏ, ਉਹ ਉਥੇ ਇਨਕਲਾਬੀ ਗੀਤ ਹੀ ਪੇਸ਼ ਕਰ ਕੇ ਆਏ। ਜਿਹੜੀ ਉਦਾਸੀ ਜੀ ਦੀ ਪਾਰਟੀ (ਕਾਮਰੇਡ ਬੰਤ ਮਾਣੂਕੇ ਹੁਰੀਂ ਐਸ. ਐਨ. ਗਰੁੱਪ- ਸੰਪਾਦਕ) ਸੀ, ਉਨ੍ਹਾਂ ਉਦਾਸੀ ਜੀ ਨੂੰ ਸਮਝਾਇਆ ਕਿ ਸਾਡੀ ਸਰਕਾਰ ਨਾਲ ਲੜਾਈ ਚੱਲ ਰਹੀ ਹੈ, ਅਜਿਹੀਆਂ ਥਾਵਾਂ ਤੋਂ ਪ੍ਰਹੇਜ ਕਰਨਾ ਚਾਹੀਦਾ ਹੈ। ਪਰ ਹੋਰ ਸ਼ਰੀਕ ਗਰੁੱਪ ਵਿਰੋਧ ਕਰਨ ਲੱਗੇ। ਸਿੱਕਿਆਂ ਨਾਲ ਤੋਲਣ ਵੇਲੇ ਵੀ ਅਜਿਹਾ ਹੋਇਆ। ਦੋ ਗਰੁੱਪਾਂ ਨੇ ਲਿਖ ਕੇ ਵਿਰੋਧ

ਕੀਤਾ ਸੀ। ਉਹ ਦੋਸ਼ ਲਾਉਂਦੇ ਸੀ ਕਿ ਉਦਾਸੀ ਕਾਂਗਰਸੀ ਹੋ ਗਿਆ ਹੈ। ਜਿਹੜੇ ਇਨ੍ਹਾਂ ਦੇ ਅਪਣੇ ਦੋਸਤ ਲੇਖਕ ਸਨ ਜਾਂ ਪਾਰਟੀ ਵਾਲੇ ਸਨ, ਉਨ੍ਹਾਂ ਚਿੱਠੀਆਂ ਪਾ ਕੇ ਇਤਰਾਜ਼ ਕੀਤਾ ਸੀ। ਉਦਾਸੀ ਕਹਿੰਦਾ ਸੀ, "ਮੈਂ ਅਪਣੀ ਵਿਚਾਰਧਾਰਾ ਤਾਂ ਨਹੀਂ ਬਦਲੀ। ਕੋਈ ਮੇਰੀਆਂ ਇਨਕਲਾਬੀ ਕਵਿਤਾਵਾਂ/ਗੀਤਾਂ ਦੀ ਪ੍ਰਸ਼ੰਸਾ ਕਰਨਾ ਚਾਹੁੰਦਾ ਹੈ ਜਾਂ ਮੈਨੂੰ ਪੁਰਸਕਾਰ ਦੇਣਾ ਚਾਹੁੰਦਾ ਹੈ; ਉਸ ਵਿਚ ਮੇਰਾ ਕੀ ਕਸੂਰ? ਮੈਂ ਥੋੜ੍ਹਾ ਬਦਲਿਆਂ? ਉਹ ਬਦਲ ਰਹੇ ਹਨ। ਮੇਰੀਆਂ ਕਵਿਤਾਵਾਂ/ਗੀਤਾਂ ਨੂੰ ਮਾਨਤਾ ਦੇ ਰਹੇ ਹਨ।" ਦਰਅਸਲ ਇਹ ਤਾਂ ਗਰੁੱਪਾਂ ਦਾ ਆਪਸੀ ਭੇੜ ਸੀ। ਹੁਣ ਨਕਸਲੀ ਲਹਿਰ ਦੇ ਵਿਰੋਧੀ ਇਨ੍ਹਾਂ ਗੱਲਾਂ ਨੂੰ ਤੂਲ ਦੇ ਰਹੇ ਹਨ। ਬਾਕੀ ਉਦਾਸੀ ਨੇ ਅਪਣਾ ਪਰਿਵਾਰ ਨਹੀਂ ਸੀ ਪਾਲਣਾ? ਬੱਚੇ ਵੱਡੇ ਹੋ ਗਏ ਸਨ। ਉਨ੍ਹਾਂ ਦੀ ਪੜ੍ਹਾਈ ਦਾ ਖ਼ਰਚ, ਅਗਾਂਹ ਕੁੜੀਆਂ ਦੇ ਵਿਆਹਾਂ ਦੇ ਖ਼ਰਚ ਸਿਰ 'ਤੇ ਖੜ੍ਹੇ ਸਨ। ਉਹ ਗਾਉਣ ਜਾਂਦੇ ਸਨ। ਗੁਰਦੁਆਰਿਆਂ ਵਾਲੇ ਚਾਰ ਛਿੱਲੜ ਹੱਥ 'ਤੇ ਰੱਖ ਦਿੰਦੇ ਸਨ। ਅਪਣੀ ਮਿਹਨਤ ਲੈਣਾ ਕਿਹੜਾ ਗੁਨਾਹ ਹੋ ਗਿਆ? ਕੀ ਉਸ ਮਰਦ ਨੇ ਮਰਨ ਤਕ ਅਪਣੀ ਵਿਚਾਰਧਾਰਾ ਛੱਡੀ? ਬਿਲਕੁਲ ਨਹੀਂ। ਉਹ ਕਹਿੰਦਾ ਸੀ, "ਚਾਹੇ ਮੈਂ ਅਕਾਲੀਆਂ ਦੀ ਸਟੇਜ 'ਤੇ ਜਾਵਾਂ, ਚਾਹੇ ਕਿਸੇ ਸਰਕਾਰੀ ਸਟੇਜ 'ਤੇ, ਚਾਹੇ ਗੁਰਦੁਆਰਿਆਂ ਵਿਚ ਜਾਵਾਂ, ਹਮੇਸ਼ਾ ਅਪਣੀਆਂ ਨਕਸਲੀ ਲਹਿਰ ਦੀਆਂ ਕਵਿਤਾਵਾਂ ਪੜ੍ਹੀਆਂ। ਮੈਂ ਕਿਸੇ ਸਰਕਾਰੀ ਪਾਰਟੀ ਦਾ ਪ੍ਰਚਾਰ ਨਹੀਂ ਕਰਦਾ। ਕਿਸੇ ਧਰਮ ਦਾ ਪ੍ਰਚਾਰ ਨਹੀਂ ਕਰਦਾ। ਮੈਂ ਤਾਂ ਅਪਣੀ ਲਹਿਰ ਦੇ, ਅਪਣੇ ਕਿਰਤੀ ਲੋਕਾਂ ਦੇ ਦੁੱਖਾਂ ਦੇ ਗੀਤ ਗਾਉਂਦਾ ਹਾਂ।" ਉਨ੍ਹਾਂ ਦਾ ਇਕ ਵੀ ਗੀਤ ਜਾਂ ਕੋਈ ਭਾਸ਼ਣ ਦਿਖਾਓ, ਜਿਹੜਾ ਸਰਕਾਰੀ ਕਿਸਮ ਦਾ ਹੋਵੇ, ਲੋਕ ਵਿਰੋਧੀ ਹੋਵੇ ਜਾਂ ਧਾਰਮਿਕ ਕੱਟੜਤਾ ਤੇ ਅੰਧ ਵਿਸ਼ਵਾਸ ਵਾਲਾ। ਜੱਸੋਵਾਲ ਨਾਲ ਉਨ੍ਹਾਂ ਦੇ ਦੋਸਤਾਂ ਵਾਲੇ ਸਬੰਧ ਸਨ। ਉਨ੍ਹਾਂ ਦੀ ਮੌਤ ਤੋਂ ਬਾਅਦ ਜੱਸੋਵਾਲ ਨੇ ਸਭ ਤੋਂ ਵੱਧ ਪਰਿਵਾਰ ਨੂੰ ਸਹਿਯੋਗ ਦਿੱਤਾ। ਪਰ ਜੱਸੋਵਾਲ ਨਾਲ ਰਲ ਕੇ ਉਦਾਸੀ ਕਾਂਗਰਸੀਆ ਥੋੜ੍ਹਾ ਹੋ ਗਿਆ?

? : **ਇਹ ਧਰਮ ਯੁੱਧ ਮੋਰਚੇ ਜਾਂ ਖ਼ਾਲਿਸਤਾਨੀ ਲਹਿਰ ਨਾਲ ਕਿੰਨੇ ਕੁ ਜੁੜੇ? ਇਨ੍ਹਾਂ ਉਨ੍ਹਾਂ ਵਿਚ ਸ਼ਮੂਲੀਅਤ ਕੀਤੀ ਜਾਂ ਸਿਰਫ਼ ਹਮਦਰਦ ਹੀ ਸਨ?**

ਨਸੀਬ : ਮੇਰੇ ਸਹੁਰਾ ਪਰਿਵਾਰ ਦਾ ਪੁਰਾਣਾ ਪਿਛੋਕੜ ਸਿੱਖੀ ਵਾਲਾ ਸੀ। ਫਿਰ ਇਹ ਨਾਮਧਾਰੀ ਹੋ ਗਏ। ਮੈਂ ਤਾਂ ਇਨ੍ਹਾਂ ਨੂੰ ਨਾਮਧਾਰੀ ਹੀ ਦੇਖਿਆ। ਸਾਰਾ ਪਰਿਵਾਰ ਅੱਜ ਵੀ ਨਾਮਧਾਰੀਆਂ ਨਾਲ ਜੁੜਿਆ ਹੋਇਆ ਹੈ। ਸਿਰਫ਼ ਉਦਾਸੀ ਨੇ ਇਹ ਸੰਪਰਦਾ ਛੱਡੀ। ਉਹ ਕਮਿਊਨਿਸਟ ਸੀ। ਨਕਸਲੀ ਲਹਿਰ ਵਿਚ ਸਰਗਰਮ ਰਹੇ। ਉਹ ਧਾਰਮਿਕ ਵਿਅਕਤੀ

ਨਹੀਂ ਸਨ। ਹਰ ਵੇਲੇ ਸ਼ਰਾਬ ਪੀਣ ਤੇ ਮੀਟ ਖਾਣ ਵਾਲੇ ਸਨ। ਜਦੋਂ ਪਟਿਆਲਾ ਜੇਲ੍ਹ ਵਿਚ ਸਨ। ਉਦੋਂ ਐਮਰਜੈਂਸੀ ਲੱਗੀ ਹੋਈ ਸੀ। ਨਕਸਲੀਏ, ਅਕਾਲੀ ਅਤੇ ਜਨਸੰਘੀ ਇਕੱਠੇ ਹੀ ਜੇਲ੍ਹ ਵਿਚ ਸਨ। ਅਕਾਲੀ ਤੇ ਜਨਸੰਘੀਏ ਕਹਿਣ, "ਨਕਸਲੀ ਭਰਾਓ ਆਪਾਂ ਇਕ ਹਾਂ। ਇੰਦਰਾ ਗਾਂਧੀ ਦੇ ਖ਼ਿਲਾਫ਼ ਮੋਰਚਾ ਬਣਾਉਣਾ ਹੈ।" ਉਦੋਂ ਅਕਾਲੀ ਲੀਡਰ ਉਦਾਸੀ ਜੀ ਦੇ ਨੇੜੇ ਹੋ ਗਏ। ਇਨ੍ਹਾਂ ਨੂੰ ਅਪਣੇ ਵੱਲ ਖਿੱਚਣ। ਪਰ ਇਨ੍ਹਾਂ ਨੂੰ ਅਸਲੀਅਤ ਦਾ ਪਤਾ ਹੀ ਸੀ। ਇਹ ਉਹੀ ਸਨ, ਜਿਨ੍ਹਾਂ ਉਦਾਸੀ ਦੇ ਸਾਥੀਆਂ ਨੂੰ ਝੂਠੇ ਪੁਲੀਸ ਮੁਕਾਬਲਿਆਂ ਵਿਚ ਮਾਰਿਆ ਸੀ। 82 ਸਾਲ ਦੇ ਬਾਬਾ ਬੂਝਾ ਸਿੰਘ ਨੂੰ ਵੀ ਬਖ਼ਸ਼ਿਆ ਨਹੀਂ ਸੀ। ਲੰਮਾ ਸਮਾਂ ਜੇਲ੍ਹ ਵਿਚ ਇਕੱਠੇ ਰਹੇ ਹੋਣ ਕਰ ਕੇ ਇਕ-ਦੂਜੇ ਨਾਲ ਦੋਸਤਾਂ ਵਾਲੇ ਸਬੰਧ ਬਣ ਗਏ। ਪਿੱਛੋਂ ਜਾ ਕੇ ਵੱਡੇ-ਵੱਡੇ ਅਕਾਲੀ ਲੀਡਰ ਘਰ ਆਉਂਦੇ ਰਹੇ। ਉਦਾਸੀ ਨੂੰ ਅਪਣੇ ਕੋਲ ਸੱਦ ਲੈਂਦੇ ਸਨ। ਇਹ ਵਿਅਕਤੀਗਤ ਮਿੱਤਰਚਾਰੇ ਸਨ, ਪਰ ਉਨ੍ਹਾਂ ਕਦੇ ਸੋਚ ਨਹੀਂ ਬਦਲੀ। ਉਹ ਕਦੇ ਵੀ ਧਰਮ ਯੁੱਧ ਮੋਰਚੇ ਦੇ ਹੱਕ ਵਿਚ ਨਹੀਂ ਹੋਏ। ਜਿਹੜਾ ਉਸ ਵੇਲੇ ਪੰਜਾਬੀਆਂ 'ਤੇ ਜ਼ੁਲਮ ਹੁੰਦਾ ਸੀ। ਉਹ ਉਹਦੇ ਖ਼ਿਲਾਫ਼ ਜ਼ਰੂਰ ਸਨ। ਰਹੀ ਗੱਲ ਖ਼ਾਲਿਸਤਾਨੀ ਬਣਨ ਦੀ। ਉਹ ਤਾਂ ਨਾਮਧਾਰੀਆਂ ਵਿਚ ਨਹੀਂ ਫਿਟ ਹੋਏ, ਜਿਹੜਾ ਕਿ ਇਨ੍ਹਾਂ ਦਾ ਮੁੱਢ ਸੀ। ਇਹ ਖ਼ਾਲਿਸਤਾਨੀ ਕਿਵੇਂ ਬਣ ਜਾਂਦੇ? ਇਹ ਹਰਿਮੰਦਰ ਸਾਹਿਬ 'ਤੇ ਹੋਏ ਹਮਲੇ ਦੇ ਵਿਰੁੱਧ ਸਨ। ਚੌਰਾਸੀ ਦੇ ਦਿੱਲੀ ਦੰਗਿਆਂ ਦੇ ਵਿਰੁੱਧ ਸਨ। ਬੇਕਸੂਰਾਂ 'ਤੇ ਹੁੰਦੇ ਜਬਰ ਦੇ ਖ਼ਿਲਾਫ਼ ਸਨ। ਇਕੱਲਾ ਉਦਾਸੀ ਥੋੜ੍ਹਾ ਵਿਰੁੱਧ ਸੀ। ਉਦਾਸੀ ਦੀ ਪਾਰਟੀ ਇਨ੍ਹਾਂ ਗੱਲਾਂ ਦੇ ਵਿਰੁੱਧ ਸੀ। ਕਾਮਰੇਡ ਬੰਤ ਮਾਣੂਕੇ ਹੁਰੀਂ ਮੇਰੇ ਭਰਾ ਲਗਦੇ ਸਨ। ਉਹ ਜਾਂ ਹੋਰ ਕਾਮਰੇਡ ਵੀ ਘਰ ਆਉਂਦੇ ਤਾਂ ਅਕਸਰ ਪੰਜਾਬ ਦੇ ਹਲਾਤਾਂ ਬਾਰੇ ਗੱਲਾਂ ਹੁੰਦੀਆਂ। ਇਹ ਸਾਰੇ ਰਲ ਕੇ ਸਰਕਾਰ ਦੇ ਇਨ੍ਹਾਂ ਕੰਮਾਂ ਨੂੰ ਨਿੰਦਦੇ।

ਬੇਟਾ ਜੀ, ਮੇਰੇ ਪਤੀ ਜੀ ਤਾਂ ਇਨਕਲਾਬੀ ਸਨ। ਉਹ ਜਾਤ-ਪਾਤ ਵੀ ਖ਼ਤਮ ਕਰਨਾ ਚਾਹੁੰਦੇ ਸਨ। ਉਹ ਗ਼ਰੀਬਾਂ ਨੂੰ ਉਪਰ ਉਠਾਉਣਾ ਚਾਹੁੰਦੇ ਸਨ। ਗੁਰਬਾਣੀ, ਮਹਾਂਭਾਰਤ ਤੇ ਰਮਾਇਣ ਉਨ੍ਹਾਂ ਨੂੰ ਮੂੰਹ ਜ਼ੁਬਾਨੀ ਕੰਠ ਸੀ। ਉਹ ਹਰ ਰਾਤ ਅਪਣੇ ਜੁਆਕਾਂ ਨੂੰ ਮਹਾਂਭਾਰਤ ਸੁਣਾਉਂਦੇ। ਰਮਾਇਣ ਤਾਂ ਉਹ ਇੱਦਾਂ ਖੁਭ ਕੇ ਸੁਣਾਉਂਦੇ ਸਨ ਜਿਵੇਂ ਉਹ ਆਪ ਉਸ ਵਿਚ ਸ਼ਾਮਿਲ ਹੋ ਗਏ ਹੁੰਦੇ। ਇਕ ਤੇ ਵਾਲਮੀਕ ਜੀ ਸਾਡੇ ਅਪਣੇ ਭਗਵਾਨ ਹਨ, ਉਨ੍ਹਾਂ ਨੇ ਰਮਾਇਣ ਲਿਖੀ ਸੀ। ਫਿਰ ਰਮਾਇਣ ਤਾਂ ਸਾਡੀ ਜ਼ਿੰਦਗੀ ਦਾ ਵੈਸੇ ਹੀ ਹਿੱਸਾ ਹੈ। ਉਨ੍ਹਾਂ ਕੋਲ ਬਹੁਤ ਸਾਰੇ ਇਨਕਲਾਬੀ ਮੈਗਜ਼ੀਨ ਆਉਂਦੇ ਸਨ। ਉਹ, ਉਹ ਵੀ ਬੱਚਿਆਂ ਨੂੰ ਪੜ੍ਹ ਕੇ ਸੁਣਾਉਂਦੇ ਸਨ। ਉਹ ਮਹਾਂਭਾਰਤ, ਰਮਾਇਣ, ਵੀਅਤਨਾਮ ਜੰਗ ਦੇ ਯੋਧੇ, ਡਾ. ਅੰਬੇਦਕਰ ਅਤੇ ਸਿੱਖ ਇਤਿਹਾਸ

ਦੇ ਖਾੜਕੂ ਨਾਇਕਾਂ ਨੂੰ ਅਪਣੇ ਗੀਤਾਂ ਵਿਚ ਵਰਤ ਲੈਂਦੇ ਸਨ। ਬਾਕੀ ਭਾਈ ਉਨ੍ਹਾਂ ਦੀ ਕਲਮ ਵਿਚ ਦਮ ਸੀ, ਆਵਾਜ਼ ਵਿਚ ਜ਼ੋਰ ਸੀ। ਇਨ੍ਹਾਂ ਕਰ ਕੇ ਉਨ੍ਹਾਂ ਨੂੰ ਸੰਤ (ਸੰਤ ਹਰਚੰਦ ਸਿੰਘ ਲੌਂਗੋਵਾਲ–ਸੰਪਾਦਕ) ਵੀ ਸੱਦ ਲੈਂਦੇ। ਸ਼੍ਰੋਮਣੀ ਕਮੇਟੀ ਵਾਲੇ ਵੀ ਪ੍ਰੋਗਰਾਮਾਂ ’ਤੇ ਬੁਲਾ ਲੈਂਦੇ। ਪਾਉਂਟਾ ਸਾਹਿਬ ਵਾਲੇ ਤੇ ਕਲਕੱਤੇ ਦੀ ਸਾਧ ਸੰਗਤ ਵੀ ਉਨ੍ਹਾਂ ਦੀ ਹਾਜ਼ਰੀ ਭਰਾਉਂਦੀ। ਉਹ ਜਿਹੜੀ ਵੀ ਜਗ੍ਹਾ ਜਾਂਦੇ, ਗੱਲ ਇਨਕਲਾਬ ਦੀ ਕਰ ਕੇ ਆਉਂਦੇ। ਉਹ ਕਹਿੰਦੇ, “ਮੈਂ ਲੋਕਾਂ ਦਾ ਕਵੀ ਹਾਂ।” ਉਨ੍ਹਾਂ ਦੇ ਅੰਦਰ ਲੋਕਾਂ ਦੀ ਪੀੜ ਸੀ। ਫ਼ੰਕਸ਼ਨ ਜਿਹੜਾ ਮਰਜ਼ੀ ਹੋਵੇ, ਉਹ ਗੱਲ ਅਪਣੀ ਕਰ ਕੇ ਆਉਂਦੇ। ਇਥੋਂ ਤਕ ਵਿਆਹਾਂ ਸ਼ਾਦੀਆਂ ’ਤੇ ਵੀ ਕਾਮਰੇਡਾਂ ਵਾਲੇ ਗੀਤ ਗਾ ਕੇ ਆਉਂਦੇ।

? : **ਇਨਕਲਾਬੀਆਂ ਦੀਆਂ ਸਟੇਜਾਂ ਤੋਂ ਬਿਨਾਂ ਜਿਹੜੀਆਂ ਹੋਰ ਸਟੇਜਾਂ ’ਤੇ ਉਹ ਜਾਂਦੇ ਸਨ। ਉਥੇ ਪੈਸਿਆਂ ਖ਼ਾਤਰ ਜਾਂਦੇ ਸਨ?**

ਨਸੀਬ : ਦੇਖੋ ਘਰਾਂ ਦੀਆਂ ਲੋੜਾਂ ਤਾਂ ਹੁੰਦੀਆਂ ਹੀ ਹਨ। ਨਾਲੇ ਸਾਡੇ ਗ਼ਰੀਬ ਘਰਾਂ ਦੇ ਖ਼ਰਚਿਆਂ ਦਾ ਮਸਲਾ ਹਮੇਸ਼ਾ ਖੜ੍ਹਾ ਹੀ ਰਹਿੰਦਾ ਹੈ। ਬਾਕੀ ਉਦਾਸੀ ਸਾਰਾ ਕੁਝ ਪੈਸੇ ਲਈ ਵੀ ਨਹੀਂ ਸੀ ਕਰਦਾ। ਜਿਥੇ–ਜਿਥੇ ਉਹਦੇ ਮਿੱਤਰ ਬੈਠੇ ਸਨ, ਉਹ ਬੁਲਾ ਲੈਂਦੇ। ਉਹ ਕਦੇ ਮਿੱਤਰਾਂ ਨੂੰ ਮੁੱਕਰਦਾ ਨਹੀਂ ਸੀ। ਬਾਕੀ ਜੇ ਉਦਾਸੀ ਨੇ ਧਨ ਕਮਾਉਣਾ ਹੁੰਦਾ ਜਾਂ ਜਾਇਦਾਦਾਂ ਬਣਾਉਣੀਆਂ ਹੁੰਦੀਆਂ ਤਾਂ ਉਹ ਸੋਨੇ ਦੀਆਂ ਕੰਧਾਂ ਖੜ੍ਹੀਆਂ ਕਰ ਲੈਂਦਾ ਪਰ ਉਹਨੇ ਅਪਣੀ ਪਾਰਟੀ ਨੂੰ ਪਿੱਠ ਨਹੀਂ ਦਿਖਾਈ।

? : **ਸ਼ਰਾਬ ਪੀਣੀ ਉਦਾਸੀ ਦੀ ਕਮਜ਼ੋਰੀ ਸੀ?**

ਨਸੀਬ : ਦੇਖੋ ਜਦੋਂ ਵਿਆਹ ਹੋਇਆ, ਉਦੋਂ ਤਾਂ ਕਿਤੇ ਵਿਆਹ ਸ਼ਾਦੀ ਜਾਂ ਖ਼ੁਸ਼ੀ ਸਮੇਂ ਪੀ ਲੈਂਦੇ ਸਨ। ਪਿੱਛੋਂ ਜਾ ਕੇ ਵੀ ਕਿਤੇ ਮਿੱਤਰਾਂ ਨਾਲ ਪੈਗ ਲਾ ਲੈਂਦੇ ਸਨ ਪਰ ਜਦੋਂ ਪੁਲੀਸ ਨੇ ਉਨ੍ਹਾਂ ’ਤੇ ਬਹੁਤ ਜ਼ਿਆਦਾ ਜਬਰ ਕੀਤਾ। ਉਨ੍ਹਾਂ ਦੇ ਦਰਦਾਂ ਹੁੰਦੀਆਂ ਰਹਿੰਦੀਆਂ ਸਨ। ਨੀਂਦ ਨਹੀਂ ਸੀ ਆਉਂਦੀ ਹੁੰਦੀ। ਫਿਰ ਉਹ ਸ਼ਰਾਬ ਦਾ ਸਹਾਰਾ ਲੈਣ ਲੱਗ ਪਏ। ਹੌਲੀ–ਹੌਲੀ ਇਹ ਉਨ੍ਹਾਂ ਦੀ ਰੁਟੀਨ ਬਣ ਗਈ। ਬਾਅਦ ਵਿਚ ਤਾਂ ਜ਼ਿਆਦਾ ਹੀ ਪੀਣ ਲੱਗ ਪਏ ਸਨ। ਘਰ ਬਹੁਤ ਜ਼ਿਆਦਾ ਨਹੀਂ ਸੀ ਪੀਂਦੇ। ਇਹ ਤੇ ਬਾਹਰ ਕਵੀ ਦਰਬਾਰਾਂ ਤੋਂ ਪੀ ਆਉਂਦੇ। ਘਰ ਤਾਂ ਹਿਸਾਬ ਨਾਲ ਪੀਂਦੇ ਸਨ। ਸਿੱਧੀ ਗੱਲ ਦਾਰੂ ਉਨ੍ਹਾਂ ਦੀ ਖ਼ੁਰਾਕ ਦਾ ਹਿੱਸਾ ਸੀ।

? : **ਉਦਾਸੀ ਜੀ ਪੱਗ ਕਿਹੜੇ-ਕਿਹੜੇ ਰੰਗ ਦੀ ਬੰਨ੍ਹਦੇ ਸਨ?**

ਨਸੀਬ : (ਹੱਸ ਕੇ) .... ਲਗਦੈ ਬੇਟਾ ਜੀ, ਤੁਸੀਂ ਉਦਾਸੀ ਜੀ ਦੀ ਯਾਦ

ਵਿਚ ਬਣਿਆ ਗੇਟ ਵੇਖ ਕੇ ਆਏ ਓ। ਉਹਦੇ ਇਕ ਥਮੜੇ 'ਤੇ ਪੀਲੇ ਰੰਗ ਦੀ ਪੱਗ ਵਾਲੀ ਫ਼ੋਟੋ ਲਾਈ ਹੋਈ ਹੈ ਤੇ ਦੂਜੇ ਪਾਸੇ ਨੀਲੇ ਰੰਗ ਵਾਲੀ ਫ਼ੋਟੋ ਹੈ। ਬੇਟਾ ਜੀ ਉਦਾਸੀ ਨੇ ਕਦੇ ਵੀ ਇਨ੍ਹਾਂ ਦੋਹਾਂ ਰੰਗਾਂ ਵਾਲੀਆਂ ਪੱਗਾਂ ਨਹੀਂ ਬੰਨ੍ਹੀਆਂ। ਉਹ ਸਰਦਈ, ਕਾਲੀ ਤੇ ਬਿਸਕੁਟੀ ਰੰਗਾਂ ਦੀਆਂ ਪੱਗਾਂ ਬੰਨ੍ਹਦੇ ਸਨ। ਜ਼ਿਆਦਾ ਕਾਲੇ ਰੰਗ ਦੀ ਹੀ ਬੰਨ੍ਹਦੇ ਸਨ। ਜਿੱਦਣ ਉਹ ਹਜ਼ੂਰ ਸਾਹਿਬ ਨੂੰ ਗਏ, ਉੱਦਣ ਉਨ੍ਹਾਂ ਕਾਲੀ ਫਿਫਟੀ ਬੰਨ੍ਹੀ ਤੇ ਪੱਗ ਬਿਸਕੁਟੀ।

? : **ਉਦਾਸੀ ਜੀ ਦਾ ਸੁਭਾਅ ਕਿਸ ਕਿਸਮ ਦਾ ਸੀ? ਉਹ ਬਹੁਤ ਸਖ਼ਤ ਸਨ ਜਾਂ ਭਾਵੁਕ ਕਿਸਮ ਦੇ ਇਨਸਾਨ ਸਨ?**

ਨਸੀਬ : ਮੈਂ ਤਿੰਨ ਉਦਾਹਰਣਾਂ ਦਿੰਦੀ ਹਾਂ। ਬੇਟਾ ਜੀ, ਤੁਸੀਂ ਉਸ ਵਿਚੋਂ ਉਦਾਸੀ ਜੀ ਦੇ ਸੁਭਾਅ ਦਾ ਅੰਦਾਜ਼ਾ ਲਾ ਲੈਣਾ। ਜੈਤੋਂ ਕੋਲ ਨਿਆਮੀ ਵਾਲਾ ਦਾ ਪਾਰਟੀ ਦਾ ਕਾਮਰੇਡ ਗੁਰਮੇਲ ਸਿੰਘ ਨਿਆਮੀ ਵਾਲਾ (ਬਰਾੜ) ਹੁੰਦਾ ਸੀ। ਜਦੋਂ ਉਦਾਸੀ ਜੀ ਜੇਲ੍ਹਾਂ ਵਿਚ ਰਹੇ ਜਾਂ ਰੂਪੋਸ਼ ਰਹੇ ਜਾਂ ਘਰ ਵਿਚ ਤੰਗੀ ਰਹੀ, ਤਦ ਕਾਮਰੇਡ ਗੁਰਮੇਲ ਹੀ ਘਰ ਦਾ ਖ਼ਿਆਲ ਰੱਖਦਾ ਸੀ। ਘਰ ਦਾਣੇ ਸੁੱਟ ਕੇ ਜਾਣੇ, ਰਾਸ਼ਨ ਲਿਆ ਕੇ ਦੇਣਾ, ਇਹ ਉਹ ਅਪਣੀ ਡਿਊਟੀ ਸਮਝਦਾ ਸੀ। ਪਰਿਵਾਰਕ ਝਗੜੇ ਕਾਰਨ ਉਹਦੀ ਵਿਚਾਰੇ ਦੀ ਮੌਤ ਹੋ ਗਈ। ਉਦਾਸੀ ਉਹਦੀ ਮੌਤ ਦਾ ਸੁਣ ਕੇ ਬਹੁਤ ਰੋਇਆ। ਰਾਤ ਨੂੰ ਉਠ ਕੇ ਬੈਠ ਜਾਇਆ ਕਰੇ। ਜਦੋਂ ਉਦਾਸੀ ਜੀ ਦੀ ਮੌਤ ਹੋਈ, (ਉਹਤੋਂ ਇਕ ਮਹੀਨਾ ਦਸ ਦਿਨ ਪਹਿਲਾਂ 26 ਸਤੰਬਰ 1986– ਸੰਪਾਦਕ) ਕਾਮਰੇਡ ਬਲਦੇਵ ਮਾਨ ਨੂੰ ਅਤਿਵਾਦੀਆਂ ਨੇ ਗੋਲੀਆਂ ਮਾਰ ਕੇ ਮਾਰ ਦਿੱਤਾ। ਜਦੋਂ ਇਨ੍ਹਾਂ ਰੇਡੀਓ ਤੋਂ ਮਾਨ ਦੇ ਕਤਲ ਦੀ ਖ਼ਬਰ ਸੁਣੀ, ਇਹ ਤਾਂ ਭਾਈ ਰੋਣ ਲੱਗ ਪਏ। ਕੋਠੇ ਚੜ੍ਹ ਜਾਇਆ ਕਰਨ। ਥੱਲੇ ਆ ਜਾਇਆ ਕਰਨ। ਮੰਜੇ 'ਤੇ ਪੈ ਗਏ। ਇਨ੍ਹਾਂ ਤੋਂ ਉਠ ਨਾ ਹੋਵੇ। ਬੁੜ੍ਹ-ਬੁੜ੍ਹ ਕਰੀ ਜਾਣ, "ਮੈਂ ਵੀ ਹੁਣ ਰਹਿ ਕੇ ਕੀ ਕਰਨਾ? ਜਦੋਂ ਮੇਰੇ ਪਾਰਟੀ ਕਾਮਰੇਡ ਨੂੰ ਹੀ ਮਾਰ ਦਿੱਤਾ ਦੁਸ਼ਟਾਂ ਨੇ। ਮੂਰਖੋ, ਮੇਰੇ ਚੰਗੇ ਮਿੱਤਰ ਦਾ ਕਤਲ ਕਰ ਦਿੱਤਾ। ਉਹ ਤਾਂ ਲੋਕਾਂ ਦਾ ਹੀਰਾ ਆਗੂ ਸੀ। ਕੀ ਖੱਟਿਆ, ਐਡੇ ਵੱਡੇ ਯੋਧੇ ਨੂੰ ਧੋਖੇ ਨਾਲ ਮਾਰ ਕੇ? ... ਕਾਮਰੇਡਣੀਏ, ਮੇਰਾ ਪੱਖ ਘੱਟ ਗਿਆ। ਮੇਰਾ ਅੰਗ ਮਾਰਿਆ ਗਿਆ।" ਉਹ ਕਈ ਦਿਨ ਅਪਸੈੱਟ ਰਹੇ। ਇਸੇ ਪ੍ਰੇਸ਼ਾਨੀ ਵਿਚ ਉਹ ਹਜ਼ੂਰ ਸਾਹਿਬ ਗਏ। ਜਿਥੋਂ ਮੁੜ ਕੇ ਨਹੀਂ ਆਏ। (ਅੱਖਾਂ ਭਰ ਕੇ) ਸਗੋਂ ਅਪਣੇ ਪਾਰਟੀ ਆਗੂ ਮਾਨ ਕੋਲ ਹੀ ਚਲੇ ਗਏ। (ਲੰਮੀ ਚੁੱਪ ਤੋਂ ਬਾਅਦ) ... ਜਦੋਂ ਦੋ ਸਾਲ ਪਹਿਲਾਂ (1984 ਵਿਚ– ਸੰਪਾਦਕ) ਦਿੱਲੀ ਵਿਚ ਦੰਗੇ ਹੋਏ। ਬੇਕਸੂਰ ਸਿੱਖਾਂ ਨੂੰ ਸਾੜਿਆ ਗਿਆ। ਉਨ੍ਹਾਂ ਨੂੰ ਲੁੱਟਿਆ-ਕੁੱਟਿਆ ਗਿਆ, ਉਦੋਂ ਵੀ ਉਨ੍ਹਾਂ ਦੀ ਏਹੀ ਹਾਲਤ ਹੋਈ ਸੀ।

? : **ਦਿੱਲੀ ਜਾਂ ਦੇਸ਼ ਦੇ ਹੋਰ ਭਾਗਾਂ ਵਿਚ ਸਿੱਖਾਂ ਦੇ ਕਤਲੇਆਮ ਵੇਲੇ ਇਨ੍ਹਾਂ ਦੀ ਕੀ ਹਾਲਤ ਹੋਈ ਸੀ?**

ਨਸੀਬ : ਕਹਿਣ, "ਮੇਰੇ ਦੋਸਤ ਮਾਰੇ ਗਏ ਹਨ। ਸਾਡੇ ਸਿੱਖ ਮਾਰੇ ਗਏ ਹਨ।" ਇਹ ਬਹੁਤ ਅਪਸੈੱਟ ਹੋਏ। ਜਿੱਦਾਂ ਬੰਦਾ ਪਾਗਲ ਹੋ ਜਾਂਦਾ, ਉਦਾਂ ਕਰਨ। ਉਨ੍ਹਾਂ ਦਿਨਾਂ ਵਿਚ ਇਨ੍ਹਾਂ ਦੇ ਵੱਡੇ ਭਾਈ ਗੁਰਦਾਸ ਸਿੰਘ ਘਾਰੂ ਨਾਗਪੁਰ ਗਏ ਹੋਏ ਸਨ ਪਰ ਉਹ ਕਿਸੇ ਤਰ੍ਹਾਂ ਬਚ ਕੇ ਘਰ ਪੁੱਜ ਗਏ। ਇਹ ਕਹਿਣ, "ਮੇਰਾ ਭਾਈ ਬਚ ਕੇ ਆ ਗਿਆ। ਉਹ ਵੀ ਮਾਰਿਆ ਜਾਣਾ ਸੀ। ਜਿਹੜੇ ਹੋਰ ਮਾਰੇ ਗਏ ਆ, ਉਹ ਵੀ ਕਿਸੇ ਦੇ ਭਾਈ ਸਨ। ਸੈਂਟਰ ਨੇ ਪੰਜਾਬ ਨੂੰ ਉਜਾੜ ਕੇ ਦਮ ਲੈਣਾ। ਪੰਜਾਬ ਦੇ ਸੋਨੇ ਵਰਗੇ ਬੰਦੇ, ਅਪਣੇ ਬੰਦਿਆਂ ਤੋਂ ਮਰਵਾਈ ਜਾਂਦਾ ਆ। ਅਸਲ ਵਿਚ ਸੈਂਟਰ ਸਾਨੂੰ ਖ਼ਤਮ ਕਰਨਾ ਚਾਹੁੰਦਾ।" ਦਿੱਲੀ ਤੋਂ ਉਜੜ ਕੇ ਇਕ ਸਿੱਖ ਟੱਬਰ ਸਾਡੇ ਪਿੰਡ ਆ ਗਿਆ। ਇਨ੍ਹਾਂ ਨੇ ਉਸ ਸਿੱਖ ਪਰਿਵਾਰ ਨੂੰ ਸਾਂਭਿਆ। ਹੋਕਾ ਦੇ ਕੇ ਪਿੰਡ ਦੇ ਲੋਕ ਇਕੱਠੇ ਕੀਤੇ। ਉਨ੍ਹਾਂ ਨੂੰ ਕਿਹਾ ਕਿ ਇਨ੍ਹਾਂ ਦੀ ਮਦਦ ਕਰੋ। ਘਰ-ਘਰ ਜਾ ਕੇ ਸਮਾਨ ਇਕੱਠਾ ਕਰ ਕੇ ਉਨ੍ਹਾਂ ਨੂੰ ਦਿੱਤਾ। ਫਿਰ ਕਹਿਣ, "ਜੇ ਸਿੱਖ ਵਿਰੋਧੀ ਦੰਗਿਆਂ ਦਾ ਕੋਈ ਬੱਚਾ ਯਤੀਮ ਹੋ ਗਿਆ ਹੋਵੇ, ਉਹ ਸਾਨੂੰ ਲਿਆ ਦਿਓ। ਪਾਲ ਲਵਾਂਗੇ।" ਇਹ ਤਿੰਨ ਤਾਂ ਬਹੁਤ ਵੱਡੀਆਂ ਘਟਨਾਵਾਂ ਸਨ ਉਨ੍ਹਾਂ ਲਈ। ਉਹ ਤਾਂ ਮਾੜੀ ਅਜਿਹੀ ਗੱਲ ਦਿਲ ਦਿਮਾਗ 'ਤੇ ਬਿਠਾ ਲੈਂਦੇ ਸਨ।

? : **ਗੁਰਦੁਆਰਾ ਹਜ਼ੂਰ ਸਾਹਿਬ ਵਿਖੇ ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਪੁਰਬ 'ਤੇ ਜਾਣ ਵੇਲੇ ਉਦਾਸੀ ਜੀ ਦੇ ਮਨ ਦੀ ਕੀ ਹਾਲਤ ਸੀ?**

ਨਸੀਬ : ਉਨ੍ਹਾਂ ਨੂੰ ਅਕਤੂਬਰ 1986 ਵਿਚ ਗੁਰਦੁਆਰਾ ਹਜ਼ੂਰ ਸਾਹਿਬ ਤੋਂ ਚਿੱਠੀ ਆਈ ਸੀ ਕਿ ਉਹ ਸ਼ਹੀਦੀ ਪੁਰਬ 'ਤੇ ਅਪਣੇ ਗੀਤ ਪੇਸ਼ ਕਰਨ। ਉਨ੍ਹਾਂ ਦਿਨਾਂ ਵਿਚ ਉਹ ਉਲਝਣ ਵਿਚ ਸਨ। ਉਨ੍ਹਾਂ ਦਾ ਮਨ ਨਹੀਂ ਸੀ ਟਿਕਦਾ। ਉਹ ਮੌਤ ਦੀਆਂ ਗੱਲਾ ਕਰਦੇ ਰਹਿੰਦੇ ਸਨ। ਉਨ੍ਹਾਂ ਨੇ ਨਾ ਜਾਣ ਦਾ ਫ਼ੈਸਲਾ ਕੀਤਾ ਸੀ। ਫਿਰ ਪਤਾ ਨਹੀਂ, ਕੀ ਮਨ ਵਿਚ ਆਇਆ। ਉਨ੍ਹਾਂ ਨੂੰ ਪੁੱਜਣ ਦੀ ਸਹਿਮਤੀ ਵਾਲੀ ਚਿੱਠੀ ਲਿਖ ਦਿੱਤੀ। ਇਸ ਪਿੱਛੋਂ ਵੀ ਉਹ ਦੁਬਿਧਾ ਦੇ ਸ਼ਿਕਾਰ ਰਹੇ। ਅਸੀਂ ਬਥੇਰਾ ਕਿਹਾ, "ਭਾਈ ਨਾ ਜਾਹ। ਜੁਆਕਾਂ ਵੱਲ ਦੇਖ।" ਜਦੋਂ ਹਜ਼ੂਰ ਸਾਹਿਬ ਤੋਂ ਇਕ ਇਸ਼ਤਿਹਾਰ ਆ ਗਿਆ, ਜਿਸ ਵਿਚ ਇਨ੍ਹਾਂ ਦਾ ਨਾਂ ਸ਼ਾਮਲ ਸੀ, ਫਿਰ ਇਨ੍ਹਾਂ ਜਾਣ ਦਾ ਫ਼ੈਸਲਾ ਕਰ ਲਿਆ। ਇਕ ਨਵੰਬਰ ਨੂੰ ਘਰੋਂ ਜਾਣਾ ਸੀ। ਇਕਬਾਲ ਕੋਲੋਂ ਕੇਸ ਧੁਆਏ। ਉਹ ਨਿਖਰੇ ਨਾ। ਫਿਰ ਮੈਂ ਧੋਤੇ ਤਾਂ ਕਹਿਣ ਲੱਗੇ, "ਹੁਣ ਸਿਰ ਹੌਲਾ ਲਗਦੈ।... ਚੱਲ ਆਖ਼ਰੀ ਵਾਰ ਧੋ ਲਏ।" ਇਹ ਗੱਲ ਸੁਣ ਕੇ ਮੈਂ ਤੇ ਇਕਬਾਲ ਰੋਣ

ਲੱਗ ਪਈਆਂ। ਮੈਂ ਕਿਹਾ, "ਤੁਸੀਂ ਮੌਤ ਦੀਆਂ ਗੱਲਾਂ ਕਿਉਂ ਕਰਦੇ ਹੋ?" ਪਹਿਲਾਂ ਤਾਂ ਬੋਲੇ ਨਾ ਫਿਰ ਕਹਿਣ ਲੱਗੇ, "ਮੈਂ ਸਫ਼ਰ 'ਤੇ ਚੱਲਿਆਂ ਕੀ ਪਤਾ ਰਾਹ ਵਿਚ...। ਅੱਜ ਕਲ੍ਹ ਬੰਦੇ ਦਾ ਕੁਝ ਪਤਾ ਲਗਦੈ।" ਪਹਿਲਾਂ ਜਦੋਂ ਉਹ ਜਾਂਦੇ ਸਨ, ਅਸੀਂ ਤਿਆਰੀ ਕਰਵਾਉਂਦੀਆਂ ਸਾਂ ਪਰ ਉਨ੍ਹਾਂ ਕਦੇ ਇਹੋ ਜਿਹੀ ਗੱਲ ਨਹੀਂ ਸੀ ਕੀਤੀ। ਚੰਗੀਆਂ ਗੱਲਾਂ ਕਰਦੇ ਹੁੰਦੇ ਸਨ- ਹੌਸਲੇ ਭਰੀਆਂ। ਇਨਕਲਾਬ ਦੀਆਂ, ਯੋਧਿਆਂ ਦੀਆਂ, ਪਾਰਟੀ ਦੀਆਂ...। ਜਾਣ ਵੇਲੇ ਬਹੁਤਾ ਦਸਦੇ ਵੀ ਨਹੀਂ ਸਨ। ਗੁਪਤ ਰੱਖਦੇ ਸਨ। ਕੈਨੇਡਾ ਨੂੰ ਜਾਣ ਵੇਲੇ ਲਾਲ ਕਿਲੇ ਦਾ ਦਸ ਕੇ ਦਿੱਲੀ ਗਏ ਸਨ। ਕੈਨੇਡਾ-ਇੰਗਲੈਂਡ ਦੀਆਂ ਚਿੱਠੀਆਂ ਤੋਂ ਪਤਾ ਲੱਗਾ ਕਿ ਸਾਹਿਬ ਹੁਰੀਂ ਤਾਂ ਵਿਦੇਸ਼ੀ ਟੂਰ 'ਤੇ ਹਨ। ਇਸ ਵਾਰ ਸਾਰੀਆਂ ਗੱਲਾਂ ਮੌਤ ਦੀਆਂ ਕਰਨ। ਮੈਨੂੰ ਕਹਿੰਦੇ, "ਮੇਰਾ ਚਿੱਤ ਕਰਦਾ, ਤੈਨੂੰ ਤੇ ਮੋਹਕਮ ਨੂੰ ਵੀ ਨਾਲ ਹਜ਼ੂਰ ਸਾਹਿਬ ਲੈ ਜਾਵਾਂ।" ਉਹ ਜੱਕੋ-ਤੱਕੀ ਵਿਚ ਸਨ। ਮੇਰਾ ਦਿਲ ਘਟੀ ਜਾਂਦਾ। ਆਖ਼ਰ ਉਨ੍ਹਾਂ ਤਿਆਰੀ ਕਰ ਹੀ ਲਈ। ਇਕਬਾਲ ਨੂੰ ਕਹਿੰਦੇ, "ਕੁੜੀਏ ਤੂੰ ਰੋਟੀ ਨਾ ਲਾਹੀਂ। ਤੇਰੀ ਮਾਂ ਪਕਾਵੇ। ਕੋਲਿਆਂ ਉਤੇ ਫੁੱਲੀਆਂ ਰੋਟੀਆਂ ਲਾਹ ਕੇ ਦੇ।" ਮਾਹਾਂ ਦੀ ਰਿੱਝੀ ਦਾਲ ਦੇ ਸ਼ੌਕੀਨ ਸਨ। ਹੋਟਲ ਦੀ ਰੋਟੀ ਉਨ੍ਹਾਂ ਦੇ ਅੰਦਰ ਨਹੀਂ ਸੀ ਲੰਘਦੀ। ਇਕਬਾਲ ਨੇ ਕੱਪੜੇ, ਚੱਪਲਾਂ, ਬੁਰਸ਼ ਤੇ ਉਬਲੇ ਹੋਏ ਪਾਣੀ ਦੀ ਬੋਤਲ ਪੈਕ ਕਰ ਦਿੱਤੀ। ਮੂੰਗਫਲੀ ਭੁੰਨ ਕੇ ਪਾਈ। ਵਾਧੂ ਲੂਣ ਦਿੱਤਾ। ਅਸੀਂ ਸਾਰਿਆਂ ਨੇ ਮੀਟ ਖਾਧਾ। ਇਕਬਾਲ ਨੇ ਉਨ੍ਹਾਂ ਲਈ ਕੁਝ ਫੁਲਕੇ ਤੇ ਮੀਟ ਡੱਬੇ ਵਿਚ ਪੈਕ ਕਰ ਕੇ ਬੈਗ ਵਿਚ ਪਾ ਦਿੱਤਾ। ਅੱਗੇ ਵੀ ਹਰ ਸਾਲ ਜਾਂਦੇ ਸਨ। ਇਸੇ ਤਰ੍ਹਾਂ ਜਾਂਦੇ ਸਨ। ਗੁਰਦੁਆਰਾ ਸਾਹਿਬ ਵਿਚ ਜਾਂ ਰਾਹ ਵਿਚ ਉਨ੍ਹਾਂ ਨਾਲ ਕੀ ਵਾਪਰਿਆ, ਪਤਾ ਨਹੀਂ। ਸਭ ਸੁਣੀਆਂ-ਸੁਣਾਈਆਂ ਗੱਲਾਂ ਹਨ। 7 ਨਵੰਬਰ ਸ਼ਾਮ ਨੂੰ ਇਕ ਤਾਰ ਆਈ। ਜਿਸ ਵਿਚ ਲਿਖਿਆ ਹੋਇਆ ਸੀ, "ਸੰਤ ਰਾਮ ਉਦਾਸੀ ਮਾਨਵਾੜਾ (ਮਹਾਂਰਾਸ਼ਟਰ) ਦੇ ਰੇਲਵੇ ਸਟੇਸ਼ਨ 'ਤੇ ਚਲ ਵਸੇ ਹਨ।" ਡਾ. ਬਲਕਾਰ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦਾ ਪ੍ਰੋਫ਼ੈਸਰ ਹਜ਼ੂਰ ਸਾਹਿਬ ਤੋਂ ਉਨ੍ਹਾਂ ਦੇ ਨਾਲ ਹੀ ਸੀ। ਉਹ ਲਾਸ਼ ਛੱਡ ਕੇ ਅਪਣੇ ਘਰ ਆ ਗਏ। ਉਨ੍ਹਾਂ ਸਾਨੂੰ ਨਹੀਂ ਦੱਸਿਆ। 8 ਨਵੰਬਰ ਨੂੰ ਲਿਖਾਰੀ ਸਭਾ ਬਰਨਾਲਾ ਦੀ ਮੀਟਿੰਗ ਵਿਚ ਦਸ ਕੇ ਵਾਪਸ ਚਲੇ ਗਏ। ਘੱਟੋ-ਘੱਟ ਸਾਨੂੰ ਸਾਰੀ ਵਿਥਿਆ ਤਾਂ ਸੁਣਾ ਜਾਂਦੇ। ਉਨ੍ਹਾਂ ਦੀ ਲਾਸ਼ ਨੂੰ 'ਲਾਵਾਰਸ' ਕਰਾਰ ਦੇ ਕੇ ਸਸਕਾਰ ਕਰ ਦਿੱਤਾ ਗਿਆ। ਮੇਰਾ ਭਰਾ ਤੇ ਜੇਠ (ਗੁਰਦਾਸ ਸਿੰਘ ਘਾਰੂ) ਹਜ਼ੂਰ ਸਾਹਿਬ ਤੇ ਮਾਨਵਾੜਾ ਗਏ ਸਨ। ਉਹ ਉਥੋਂ ਲਾਸ਼ ਦੀਆਂ ਫ਼ੋਟੋ ਅਤੇ ਬੈਗ ਵਾਲਾ ਸਾਮਾਨ ਲੈ ਕੇ ਆਏ।

? : **ਐਡੇ ਵੱਡੇ ਸ਼ਾਇਰ ਦਾ 47 ਸਾਲ ਦੀ ਉਮਰ ਵਿਚ ਹੀ ਇਸ ਧਰਤੀ ਤੋਂ ਤੁਰ ਜਾਣਾ, ਹੌਲਨਾਕ ਘਟਨਾ ਹੈ। ਇਸ ਮੌਤ ਦੇ ਕੀ ਕਾਰਨ ਹੋ ਸਕਦੇ ਹਨ?**

ਨਸੀਬ : ਮੈਂ ਕੀ ਕਹਿ ਸਕਦੀ ਹਾਂ? ਉਂਝ ਉਨ੍ਹਾਂ ਨੂੰ ਮੌਤ ਬਾਰੇ ਪਤਾ ਲੱਗ ਗਿਆ ਸੀ। ਉਹ ਮੌਤ ਦੀਆਂ ਗੱਲਾਂ ਕਰਦੇ ਸਨ। ਉਂਝ ਪੁਲੀਸ ਤਸ਼ੱਦਦ ਨੇ ਉਨ੍ਹਾਂ ਦੇ ਸਰੀਰ ਵਿਚ ਜਾਨ ਨਹੀਂ ਸੀ ਰਹਿਣ ਦਿੱਤੀ। ਸਰੀਰ ਵਿਚੋਂ ਖੋਖਲਾ ਸੀ।

? : **ਅੰਨ੍ਹੇਵਾਹ ਸ਼ਰਾਬ ਦਾ ਸੇਵਨ ਕਰਨਾ, ਕਬੀਲਦਾਰੀ ਦੀਆਂ ਸਮੱਸਿਆਵਾਂ ਤੇ ਤੁਹਾਡੇ ਵੱਡੇ ਬੇਟੇ ਬੱਲੀ (ਇਕਬਾਲ) ਕਾਰਨ ਤਾਂ ਉਹ ਅਪਸੈੱਟ ਨਹੀਂ ਹੋ ਗਏ ਸਨ? ਆਖ਼ਰ ਪੰਜਾਬ ਦੇ ਲੋਕਾਂ ਵਿਚ ਉਨ੍ਹਾਂ ਦਾ ਵੱਡਾ ਨਾਂ ਸੀ। ਬੱਲੀ ਜੋ ਸਮਾਲਸਰ ਵਿਚ ਕਰ ਰਿਹਾ ਸੀ ਉਹਦੇ ਕਾਰਨ....?**

ਨਸੀਬ : ਨਹੀਂ! ਇੱਦਾਂ ਦੀ ਕੋਈ ਵੱਡੀ ਗੱਲ ਨਹੀਂ ਸੀ। ਮੇਰਾ ਬੇਟਾ ਬੱਲੀ ਮਾੜਾ ਮੁੰਡਾ ਨਹੀਂ ਸੀ। ਉਹ ਸਾਡੇ ਕਹਿਣੇ ਵਿਚ ਸੀ। ਪਹਿਲਾਂ ਮੇਰੇ ਭਰਾ ਨਾਲ ਕੰਮ ਕਰਦਾ ਸੀ। ਉਥੇ ਉਗੋਕੀ ਰਹਿੰਦਾ ਸੀ। ਫਿਰ ਉਹ ਸਮਾਲਸਰ ਰਹਿਣ ਲੱਗ ਪਿਆ ਸੀ। ਉਹਦੇ ਵਲੋਂ ਕਿਹੜੀ ਪ੍ਰੇਸ਼ਾਨੀ ਹੋਣੀ ਸੀ। ਮੇਰੇ ਮੁਤਾਬਕ ਉਦਾਸੀ ਨੂੰ ਬੱਲੀ ਦੀ ਕੋਈ ਮਾਨਸਿਕ ਪ੍ਰੇਸ਼ਾਨੀ ਨਹੀਂ ਸੀ। ਉਹਨੇ ਵਿਆਹ ਕਰਵਾਉਣ ਦੀ ਚਿੱਠੀ ਪਾ ਦਿੱਤੀ ਸੀ। ਇਸ ਗੱਲ ਨੇ ਜ਼ਰੂਰ ਉਦਾਸੀ ਦੇ ਮਨ 'ਤੇ ਬੋਝ ਪਾਇਆ। ਉਹ ਤਾਂ ਮਾੜੀ ਜਿਹੀ ਗੱਲ ਮਨ 'ਤੇ ਲਾ ਲੈਂਦਾ ਸੀ।

? : **ਉਦਾਸੀ ਜੀ ਦੀ ਮੌਤ ਪਿਛੋਂ ਘਰ ਦੀ ਹਾਲਤ ਕੀ ਹੋ ਗਈ ਸੀ? ਫਿਰ ਕਿਵੇਂ ਸੈੱਟ ਹੋਏ?**

ਨਸੀਬ : ਬੇਟਾ ਜੀ, ਬੰਦਿਆਂ ਤੋਂ ਬਿਨਾਂ ਘਰ ਨਹੀਂ ਚਲਦੇ ਪਰ ਮੈਂ ਚਲਾਇਆ। ਮੁਸੀਬਤਾਂ ਬੜੀਆਂ ਆਈਆਂ। ਸਭ ਕੱਟੀਆਂ। ਉਨ੍ਹਾਂ ਦੀ ਮੌਤ ਤੋਂ ਬਾਅਦ ਕੁੜੀਆਂ ਨੂੰ ਪੜ੍ਹਾਉਣ ਅਤੇ ਘਰ ਚਲਾਉਣ ਦਾ ਮੁੱਦਾ ਉਭਰਿਆ ਸੀ। ਪਾਰਟੀ ਵਾਲਿਆਂ ਨੇ ਇਕ ਕਮੇਟੀ ਬਣਾਈ ਸੀ। ਸਾਡੇ ਰਿਸ਼ਤੇਦਾਰ ਕਮੇਟੀ ਦਾ ਵਿਰੋਧ ਕਰਦੇ ਸਨ ਪਰ ਮੈਂ ਕਮੇਟੀ ਦੇ ਹੱਕ ਵਿਚ ਸੀ। ਉਨ੍ਹਾਂ ਨੇ ਮੈਨੂੰ ਉਦਾਸੀ ਵਾਲੀ ਪੈਨਸ਼ਨ ਲੁਆਈ। ਉਨ੍ਹਾਂ ਦੀ ਜਗ੍ਹਾ ਮੈਨੂੰ ਚਪੜਾਸੀ ਦੀ ਨੌਕਰੀ ਦੁਆਈ। ਬੱਲੀ ਮਾਸਟਰ ਲੱਗ ਗਿਆ ਸੀ। ਬੜੀਆਂ ਔਕੜਾਂ ਆਈਆਂ ਪਰ ਪਾਰਟੀ ਵਾਲਿਆਂ ਤੇ ਉਦਾਸੀ ਦੇ ਮਿੱਤਰਾਂ ਦੀ ਮਦਦ ਨਾਲ ਹੱਲ ਕਰ ਲਈਆਂ। ਬੇਟੇ ਇਕਬਾਲ ਦੀ ਮੌਤ ਨੇ ਕਾਫ਼ੀ ਨਿਰਾਸ਼ ਕੀਤਾ। ਚਲੋ ਮਾੜੇ ਦਿਨ ਵੀ ਲੰਘ ਗਏ। ਵੱਡੀ ਬੇਟੀ ਇਕਬਾਲ ਅਧਿਆਪਕ ਲੱਗ ਗਈ (ਅੱਜ ਕਲ੍ਹ ਪ੍ਰਿੰਸੀਪਲ ਵਜੋਂ ਸੇਵਾ ਨਿਭਾਅ ਰਹੀ ਹੈ-ਸੰਪਾਦਕ)। ਪ੍ਰਿਤਪਾਲ ਤੇ ਕੀਰਤਨ ਫ਼ਾਰਮਾਸਿਸਟ ਲੱਗ ਗਈਆਂ ਸਨ। ਫਿਰ ਕੁੜੀਆਂ ਵਿਆਹ

ਵੀ ਦਿੱਤੀਆਂ। ਅਪਣੇ ਘਰ ਸੁੱਖੀ ਵਸਦੀਆਂ ਹਨ। ਛੋਟੀ ਕੀਰਤਨ ਨੂੰ ਪੜ੍ਹਾਉਣ ਤੇ ਨੌਕਰੀ ਲਗਾਉਣ ਵਿਚ ਜੱਸੋਵਾਲ ਸਾਹਿਬ ਦਾ ਵੱਡਾ ਹੱਥ ਹੈ। ਛੋਟਾ ਮੋਹਕਮ ਨੌਕਰੀ ਤੋਂ ਰਹਿ ਗਿਆ। ਉਹ ਅਜੇ ਤਕ ਭਟਕਿਆ ਫਿਰਦੈ। ਹੁਣ ਮੈਂ ਰਿਟਾਇਰ ਹੋ ਚੁੱਕੀ ਹਾਂ। ਬਿਮਾਰੀਆਂ ਨੇ ਵੱਡੇ ਹਮਲੇ ਵਿੱਢੇ ਹੋਏ ਹਨ। ਦਵਾਈ ਬਹੁਤ ਮਹਿੰਗੀ ਆਉਂਦੀ ਹੈ। ਹੁਣ ਪੈਸਿਆਂ ਦੀ ਥੁੜ੍ਹ ਮਹਿਸੂਸ ਹੁੰਦੀ ਹੈ। ਮੇਰੇ ਘਰ ਦੀ ਕੰਧ ਢਹਿ ਗਈ ਹੈ। ਉਹ ਬਣਾ ਨਹੀਂ ਹੋ ਰਹੀ। ਘਰ ਦਾ ਸਮਾਨ ਚੋਰੀ ਹੋ ਗਿਆ ਉਹ ਵੀ ਲੈਣਾ।

? : **ਉਦਾਸੀ ਜੀ ਦੀ ਮੌਤ ਵੇਲੇ (6 ਨਵੰਬਰ 1986) ਉਹ ਕਿਹੜੀ ਪਾਰਟੀ ਵਿਚ ਸਨ? ਜਾਂ ਉਨ੍ਹਾਂ ਦਿਨਾਂ ਵਿਚ ਉਹ ਕਿਹੜੀ ਵਿਚਾਰਧਾਰਾ ਨੂੰ ਮੰਨਣ ਲੱਗ ਪਏ ਸਨ?**

ਨਸੀਬ ਕੌਰ : ਉਹ ਨਾ ਅਕਾਲੀ ਬਣੇ, ਨਾ ਖ਼ਾਲਿਸਤਾਨੀ ਤੇ ਨਾ ਕਾਂਗਰਸੀ। ਉਨ੍ਹਾਂ ਨੂੰ ਇਕ ਸਾਜ਼ਸ਼ ਤਹਿਤ ਬਦਨਾਮ ਕੀਤਾ ਜਾ ਰਿਹਾ ਹੈ। ਗ਼ਰੀਬ ਘਰ ਜੰਮੇ ਹੋਣ ਕਾਰਨ ਉਨ੍ਹਾਂ ਨੂੰ ਵਰਤਿਆ ਜਾ ਰਿਹਾ ਹੈ। ਅੰਤ ਤਕ ਉਹ ਨਕਸਲਵਾੜੀਆਂ ਨਾਲ ਹੀ ਰਹੇ। 1986 ਵਿਚ ਜਦੋਂ ਉਨ੍ਹਾਂ ਦੀ ਮੌਤ ਹੁੰਦੀ ਹੈ, ਉਦੋਂ ਪਾਰਟੀ ਦੇ ਲੋਕ ਅੱਗੇ ਆਉਂਦੇ ਹਨ। ਘਰ ਦੀਆਂ ਜ਼ੁੰਮੇਵਾਰੀਆਂ ਸੰਭਾਲਦੇ ਹਨ। ਜੇ ਉਦਾਸੀ ਥਿੜਕਿਆ ਹੁੰਦਾ, ਕਾਮਰੇਡ ਕਦੇ ਵੀ ਉਹਨੂੰ ਮੂੰਹ ਨਾ ਲਾਉਂਦੇ। ਕਾਮਰੇਡਾਂ ਨੇ ਸਾਡੀ ਵੀ ਮਦਦ ਕੀਤੀ। ਉਨ੍ਹਾਂ ਦਾ ਜਨਮ ਦਿਨ ਤੇ ਬਰਸੀਆਂ ਵੀ ਮਨਾਈਆਂ। ਮੈਂ ਤੈਨੂੰ ਇਕ ਦਿਲਚਸਪ ਗੱਲ ਦਸਦੀ ਹਾਂ। ਉਨ੍ਹਾਂ ਦਿਨਾਂ ਵਿਚ ਪਾਰਟੀ ਵਿਚ ਫੁੱਟਾਂ ਪਈਆਂ। ਕਈ ਕਾਮਰੇਡ ਨਿਰਾਸ਼ ਹੋ ਕੇ ਦੂਜੀਆਂ ਪਾਰਟੀਆਂ ਵੱਲ ਚਲੇ ਗਏ ਜਿਵੇਂ ਕੋਈ ਅਕਾਲੀ ਦਲ ਵੱਲ ਤੁਰ ਗਿਆ, ਕੋਈ ਖ਼ਾਲਿਸਤਾਨੀਆਂ ਨਾਲ ਹਮਦਰਦੀ ਰੱਖਣ ਲੱਗ ਗਿਆ ਜਾਂ ਉਨ੍ਹਾਂ ਦਾ ਸਲਾਹਕਾਰ ਬਣ ਗਿਆ। ਸਾਡੇ ਘਰ ਮੀਟਿੰਗਾਂ ਹੁੰਦੀਆਂ। ਅਜਿਹੇ ਕਾਮਰੇਡਾਂ ਨੂੰ ਉਦਾਸੀ ਬਹੁਤ ਭੰਡਦਾ। ਉਨ੍ਹਾਂ ਬਾਰੇ ਬਹਿਸ ਹੁੰਦੀ। ਉਨ੍ਹਾਂ ਨੂੰ ਖ਼ੂਬ ਨਿੰਦਿਆ ਜਾਂਦਾ। ਉਦਾਸੀ ਆਪਣੇ ਸਾਥੀਆਂ ਨੂੰ ਇਕੋ ਗੱਲ ਕਹਿੰਦੇ, "ਇਕੱਠੇ ਰਵੋ। ਖਿਲਰੋ ਨਾ। ਅਪਣੀ ਲਹਿਰ ਨੂੰ ਤਕੜਾ ਕਰੋ। ਦਿੱਲੀ ਵਿਰੁੱਧ ਲੜੋ। ਨਹੀਂ ਤਾਂ ਤੁਹਾਨੂੰ ਉਨ੍ਹਾਂ ਨੇ ਨਿਗਲ ਜਾਣਾ।" ਉਹ ਪਾਰਟੀ ਵਿਚ ਪਈ ਫੁੱਟ ਤੋਂ ਜ਼ਰੂਰ ਨਿਰਾਸ਼ ਸਨ।

? : **ਮੈਂ ਤੁਹਾਡੇ ਪਰਿਵਾਰ 'ਚੋਂ ਤੁਹਾਡੀ ਬੇਟੀ ਇਕਬਾਲ ਨੂੰ ਜਾਣਦਾਂ। ਉਹ ਉਦਾਸੀ ਵਾਲੀ ਸੋਚ 'ਤੇ ਖੜ੍ਹੀ ਹੈ। ਇਨਕਲਾਬੀਆਂ ਦੀਆਂ ਜਨਤਕ ਜਥੇਬੰਦੀਆਂ ਵਿਚ ਕੰਮ ਵੀ ਕਰਦੀ ਹੈ। ਤੁਸੀਂ ਜਾਂ ਤੁਹਾਡੇ ਪਰਿਵਾਰ ਦੇ ਬਾਕੀ ਮੈਂਬਰ ਅੱਜ ਕਿਥੇ ਖੜ੍ਹੇ ਹਨ?**

ਨਸੀਬ ਕੌਰ : ਦੇਖੋ ਬੇਟਾ ਜੀ, ਬੱਚੇ ਅਪਣੇ ਕੰਮ ਲੱਗੇ ਹੋਏ ਨੇ। ਬੇਟੀਆਂ ਅਪਣੇ ਘਰੀਂ ਵਸਦੀਆਂ ਹਨ। ਬੇਟਾ ਮੋਹਕਮ ਪ੍ਰਾਈਵੇਟ ਨੌਕਰੀ ਕਰਦਾ। ਮੈਂ ਤਾਂ ਘਰੋਂ ਬਾਹਰ ਜਾਣ ਜੋਗੀ ਨਹੀਂ ਰਹੀ। ਅਸੀਂ ਉਦਾਸੀ ਦੀ ਵਿਚਾਰਧਾਰਾ ਤੋਂ ਅੱਡ ਥੋੜ੍ਹਾ ਆਂ? ਉਹ ਮਿਹਨਤੀ ਲੋਕਾਂ ਦਾ ਸ਼ਾਇਰ ਸੀ। ਅਸੀਂ ਅੱਜ ਵੀ ਮਿਹਨਤੀ ਲੋਕਾਂ ਨਾਲ ਖੜ੍ਹੇ ਹਾਂ। ਬਾਕੀ ਉਦਾਸੀ ਦੀ ਪਾਰਟੀ ਨੂੰ ਸਾਡੇ ਮਾਲਵੇ ਵਿਚ ਬਹੁਤ ਵੱਡਾ ਘਾਟਾ ਪਿਆ ਹੈ। ਉਹਦੇ ਸਾਥੀ ਵੀ ਇਸ ਜਹਾਨ ਤੋਂ ਤੁਰ ਗਏ।

# ਪੁੱਤਰ ਮੋਹਕਮ ਸਿੰਘ ਦਾ ਯਾਰ

**-ਮੁਲਾਕਾਤੀ : ਅਜਮੇਰ ਸਿੱਧੂ**

**ਮੋਹਕਮ ਸਿੰਘ, ਸੰਤ ਰਾਮ ਉਦਾਸੀ ਦਾ ਸਭ ਤੋਂ ਛੋਟਾ ਬੇਟਾ ਹੈ। ਉਸਦਾ ਬਰਨਾਲਾ ਸ਼ਹਿਰ ਵਿੱਚ ਰਹਿਣ ਬਸੇਰਾ ਹੈ। ਉਸਨੇ ਗਾਇਕ ਵਜੋਂ ਸਥਾਪਤ ਹੋਣ ਲਈ ਟੇਪਾਂ ਵੀ ਕੱਢੀਆਂ, ਪਰ ਉਹ ਸਫ਼ਲ ਨਹੀਂ ਹੋ ਸਕਿਆ। ਮੈਂ 29 ਦਸੰਬਰ 2012 ਨੂੰ ਉਸਨੂੰ ਬਰਨਾਲਾ ਵਿਖੇ ਮਿਲਿਆ ਸੀ। ਉਹ ਤੇ ਮੈਂ ਉਹਨਾਂ ਦੇ ਪਿੰਡ ਰਾਏਸਰ ਵਿਖੇ ਉਦਾਸੀ ਜੀ ਦੀ ਪਤਨੀ ਬੀਬੀ ਨਸੀਬ ਕੌਰ ਨੂੰ ਮਿਲਣ ਗਏ ਸਾਂ। ਮੈਂ ਮੋਹਕਮ ਸਿੰਘ ਨਾਲ ਮੁਲਾਕਾਤ ਰਵਾਇਤੀ ਢੰਗ ਨਾਲ ਨਹੀਂ ਕੀਤੀ। ਉਸ ਕੋਲ ਉਦਾਸੀ ਜੀ ਬਾਰੇ ਗੱਲਾਂ ਦੇ ਭੰਡਾਰ ਹਨ। ਉਹ ਕੁਝ ਨਾ ਕੁਝ ਸੁਣਾਉਂਦਾ ਹੀ ਰਿਹਾ। ਪੇਸ਼ ਹੈ ਸੰਖੇਪ ਗੱਲਬਾਤ-ਮੁਲਾਕਾਤੀ**

ਸਿੱਧੂ : ਮੋਹਕਮ ਵੀਰ, ਜਦੋਂ ਉਦਾਸੀ ਜੀ ਦੀ ਮੌਤ (6 ਨਵੰਬਰ 1986) ਨੂੰ ਹੋਈ। ਤੁਹਾਨੂੰ ਉਦੋਂ ਹੋਸ਼ ਸੀ? ਆਪਣੇ ਪਿਤਾ ਜੀ ਬਾਰੇ ਕਿੰਨਾ ਕੁ ਯਾਦ ਹੈ?

ਮੋਹਕਮ : ਵੀਰ ਜੀ, ਮੈਂ ਨਿਆਣਾ ਥੋੜ੍ਹਾ ਸੀ? ਮੈਂ ਉਦੋਂ ਅੱਠਵੀਂ ਜਮਾਤ ਵਿੱਚ ਪੜ੍ਹਦਾ ਸੀ। ਮੈਂ ਚੌਥੀ ਜਮਾਤ ਤੋਂ ਹੀ ਚੇਤਨ ਹੋ ਗਿਆ ਸੀ। ਮੈਨੂੰ ਪਾਪਾ ਜੀ ਬਾਰੇ ਬੜਾ ਕੁਝ ਪਤਾ। ਸਾਡੇ ਸਾਰੇ ਪਰਿਵਾਰ ਵਿੱਚੋਂ ਮੈਂ ਪਾਪਾ ਜੀ ਦਾ ਲਾਡਲਾ ਪੁੱਤਰ ਸਾਂ। ਮੈਂ ਸਭ ਤੋਂ ਛੋਟਾ ਸੀ। ਛੋਟੇ ਬੱਚੇ ਨੂੰ ਮਾਪੇ ਪਿਆਰ ਕਰਦੇ ਹੀ ਹੁੰਦੇ ਹਨ ਪਰ ਮੈਂ ਵੀ ਉਹਨਾਂ ਨਾਲ ਚਿੰਬੜਿਆ ਰਹਿੰਦਾ ਸੀ। ਸ਼ਹਿਰ ਨੂੰ ਜਾਂਦੇ, ਮੈਂ ਸਾਇਕਲ ਤੇ ਬਹਿ ਜਾਣਾ। ਰਾਤ ਨੂੰ ਸੌਣਾ ਵੀ ਉਹਨਾਂ ਨਾਲ ਹੀ ਹੁੰਦਾ ਸੀ। ਹਫ਼ਤੇ ਵਿੱਚ ਇੱਕ ਵਾਰੀ ਉਹਨਾਂ ਦੇ ਸਿਰ ਅਤੇ ਸਾਰੇ ਸਰੀਰ ਦੀ ਮਾਲਿਸ਼ ਕਰਨ ਦੀ ਡਿਊਟੀ ਮੇਰੀ ਹੁੰਦੀ ਸੀ। ਮੈਂ ਜਿੰਨੀ ਵਧੀਆ ਮਾਲਸ਼ ਕਰਦਾ, ਉਹ ਉਨੀਆਂ ਹੀ ਵੱਧ ਖਾਣ ਨੂੰ ਚੀਜ਼ਾਂ ਮੈਨੂੰ ਲਿਆ ਕੇ ਦਿੰਦੇ। ਮੈਂ ਪਾਪਾ ਦੇ ਸਿਰ ਤੇ ਐਸ਼ ਬੜੀ ਕੀਤੀ। ਉਹਨਾਂ ਦੇ ਜੀਵਨ ਦਾ ਅਹਿਮ ਹਿੱਸਾ ਰੇਡੀਓ ਹੁੰਦਾ ਸੀ। ਦਿਹਾੜੀ ਦੀਆਂ 3–4 ਟਾਇਮ ਖਬਰਾਂ ਆਉਂਦੀਆਂ। ਉਹ ਜ਼ਰੂਰ ਸੁਣਦੇ। ਜ਼ਿਆਦਾਤਰ ਖ਼ਬਰਾਂ ਦੇ ਪੱਕੇ ਟਾਇਮ ਹੁੰਦੇ ਸਨ। ਖ਼ਬਰਾਂ ਤੋਂ ਬਿਨਾਂ ਹਿੰਦੀ, ਪੰਜਾਬੀ ਗੀਤ ਸੁਣਦੇ। ਹਿੰਦੀ ਗੀਤ ਪਸੰਦ ਕਰਦੇ। ਉਹ ਗੀਤਾਂ ਦੇ ਬੋਲ ਅਤੇ ਸੰਗੀਤ ਨੂੰ ਧਿਆਨ ਨਾਲ ਸੁਣਦੇ। ਮੈਂ ਜਾਣ ਬੁਝ ਕੇ ਰੇਡੀਓ ਖਰਾਬ ਕਰ ਦੇਣਾ। ਉਹਨਾਂ ਤੜਫ਼ ਉੱਠਣਾ। ਇੱਕ ਤੇ ਮੈਂ ਸ਼ਰਾਰਤੀ ਸੀ। ਰੇਡੀਓ ਖ਼ਰਾਬ ਕਰ ਦੇਣਾ, ਇਹ ਮੇਰੀ ਟੌਹਰ ਹੁੰਦੀ ਸੀ। ਰੇਡੀਓ ਨਾਲ ਪੰਗੇ ਲਈ ਜਾਣੇ। ਦੂਜਾ ਕੋਈ ਨਾ ਕੋਈ ਮੰਗ ਮਨਵਾ ਕੇ ਰੇਡੀਓ ਠੀਕ ਕਰ ਦੇਣਾ। ਉਹਨਾ ਕਹਿਣਾ– 'ਯਾਰ, ਕੀ ਕਰਦਾ? ਇਹਨੂੰ ਠੀਕ ਕਰਦੇ ਨਾ।'

ਸਵਾਲ : ਸਿਆਣੇ ਕਹਿੰਦੇ ਆ- ਅਸਲ ਯਾਰੀ ਤਾਂ ਪਿਓ-ਪੁੱਤ ਦੀ ਹੁੰਦੀ ਹੈ। ਤੁਸੀਂ ਮਿੱਤਰਾਂ ਵਾਂਗ ਰਹਿੰਦੇ ਸੀ?

ਮੋਹਕਮ : ਹਾਂ, ਬਿਲਕੁਲ। ਰਹਿੰਦੇ ਵੀ ਮਿੱਤਰਾਂ ਵਾਂਗ ਸੀ ਤੇ ਸਾਡੀ ਬੋਲ ਬਾਣੀ ਵੀ ਮਿੱਤਰਾਂ ਵਾਲੀ ਸੀ। ਮੈਂ ਉਹਨੂੰ ਪਾਪਾ ਜੀ ਬਹੁਤ ਘੱਟ ਕਹਿੰਦਾ। ਯਾਰ ਹੀ ਸੱਦਦਾ। ਉਹ ਵੀ ਮੈਨੂੰ ਯਾਰ ਕਹਿੰਦੇ। ਇੱਕ ਵਾਰ ਅਸੀਂ ਦੋਨੋਂ ਬਰਨਾਲੇ ਗਏ ਹੋਏ ਕੁਝ ਖਾਣ ਪੀਣ ਲੱਗ ਪਏ। ਇੱਕ ਦੂਜੇ ਨੂੰ ਯਾਰ ਯਾਰ ਕਹੀ ਜਾਈਏ। ਸਾਡੇ ਕੋਲ ਓਮ ਪ੍ਰਕਾਸ਼ ਗਾਸੋ ਅੰਕਲ ਖੜ੍ਹੇ ਸੀ। ਉਹ ਬਹੁਤ ਹੀ ਜ਼ਿਆਦਾ ਸੱਭਿਅਕ ਮਨੁੱਖ ਹਨ। ਸ਼ਹਿਰੀ ਤੇ ਬ੍ਰਾਹਮਣੀ ਕਲਚਰ ਵਾਲੇ ਹਨ। ਉਹ ਕਹਿਣ ਲੱਗੇ ਉਦਾਸੀ ਸਾਹਿਬ, ਜੁਆਕਾਂ ਨੂੰ ਐਨੀ ਖੁੱਲ੍ਹ ਨਹੀਂ ਦੇਈਦੀ। ਇਹ ਤੁਹਾਡਾ ਬੱਚਾ ਹੈ। ਇਹਨੂੰ ਬੋਲਣਾ ਸਿਖਾਓ। ਤੁਹਾਨੂੰ ਪਿਤਾ ਜੀ ਕਹੇ। ਯਾਰ ਕੀ ਸ਼ਬਦ ਹੋਇਆ? ਪਾਪਾ ਜੀ ਦੇ ਗਾਸੋ ਅੰਕਲ ਜੀ ਨਾਲ ਵਧੀਆ ਸੰਬੰਧ ਸਨ। ਪਾਪਾ ਜੀ ਉਹਨਾਂ ਨੂੰ ਬੋਲੇ-'ਗਾਸੋ, ਮਿੱਤਰ ਪਿਆਰੇ ਤੂੰ ਲੇਖਕ ਵੀ ਬਣ ਗਿਆ ਪਰ ਤੇਰੇ ਅੰਦਰ ਉਹ ਬ੍ਰਾਹਮਣਾਂ ਵਾਲੇ ਕੀੜੇ ਨਹੀਂ ਮਰੇ। ਮੇਰਾ ਬੱਚਾ ਬਹੁਤ ਇੱਜ਼ਤ ਕਰਦਾ। ਇਹ ਤਾਂ ਅਸੀਂ ਕਿਤੇ-ਕਿਤੇ ਖੁੱਲ੍ਹ ਲੈ ਲੈਂਦੇ ਹਾਂ।'

ਸਵਾਲ : ਉਂਝ ਉਨ੍ਹਾਂ ਤੁਹਾਨੂੰ ਕਿਹੋ ਜਿਹੇ ਸੰਸਕਾਰ ਦਿੱਤੇ ਹੋਏ ਸੀ? ਘਰ ਵਿੱਚ ਬੱਚਿਆਂ ਲਈ ਕੁਝ ਅਸੂਲ ਨਿਯਮ ਵੀ ਸਨ?

ਮੋਹਕਮ : ਉਨ੍ਹਾਂ ਸਾਨੂੰ ਬੱਚਿਆਂ ਨੂੰ ਵਧੀਆ ਢੰਗ ਨਾਲ ਪਾਲਿਆ। ਖਾਣ, ਪੀਣ, ਪਹਿਨਣ ਤੇ ਬੋਲਣ ਚੱਲਣ ਦੀ ਵੀ ਸਿੱਖਿਆ ਦਿੱਤੀ। ਸਾਡੇ ਘਰ ਦੇ ਕੁਝ ਅਸੂਲ ਸਨ। ਸਾਡੇ ਘਰ ਕੋਈ ਕਾਮਰੇਡ ਆ ਜਾਵੇ, ਕੋਈ ਪਿੰਡ ਦਾ ਵਡੇਰਾ ਆ ਜਾਵੇ ਤੇ ਚਾਹੇ ਕੋਈ ਰਿਸ਼ਤੇਦਾਰ, ਅਸੀਂ ਸਭ ਉਸਨੂੰ ਬੁਲਾਉਂਦੇ। ਚਾਹ, ਪਾਣੀ, ਰੋਟੀ ਹਰ ਤਰ੍ਹਾਂ ਦੀ ਸੇਵਾ ਕਰਦੇ। ਜਦੋਂ ਪਾਪਾ ਜੀ ਘਰ ਤੋਂ ਸਵੇਰੇ ਸਕੂਲ ਜਾਂ ਕਿਤੇ ਬਾਹਰ ਜਾਂਦੇ, ਮੇਰੀ ਮਾਤਾ ਤੇ ਅਸੀਂ ਸਾਰੇ ਬੱਚਿਆਂ ਨੇ ਉਹਨਾਂ ਨੂੰ ਸਤਿ ਸ੍ਰੀ ਅਕਾਲ ਬੁਲਾਉਣੀ। ਸ਼ਾਮ ਨੂੰ ਵਾਪਸੀ ਤੇ ਫੇਰ ਬੁਲਾਉਂਦੇ ਇੱਕ ਜਣਾ ਸਾਇਕਲ ਫੜ ਲੈਂਦਾ, ਦੂਜਾ ਝੋਲਾ ਤੇ ਤੀਜਾ ਉਹਨਾਂ ਨੂੰ ਪਾਣੀ ਦੇਣ ਤੁਰ ਪੈਂਦਾ। ਉਹ ਜੁੱਤੀ ਖੋਲ੍ਹਦੇ। ਮੈਂ ਚੁੱਕ ਕੇ ਪਿਛਲੇ ਅੰਦਰ ਰੱਖਦਾ ਤੇ ਚੱਪਲਾਂ ਦਿੰਦਾ। ਜਦੋਂ ਸਾਡੇ ਘਰ ਕੋਈ ਬਾਹਰਲਾ ਬੰਦਾ, ਇੱਥੋਂ ਤੱਕ ਕਿ ਕਾਮਰੇਡ ਵੀ ਆਉਂਦਾ, ਮੈਂ ਤੇ ਮੇਰੀਆਂ ਭੈਣਾਂ ਸਤਿ ਸ੍ਰੀ ਅਕਾਲ ਬੁਲਾਉਂਦੇ। ਦੂਜੇ ਕਮਰੇ ਵਿੱਚ ਜਾ ਬਹਿੰਦੇ। ਸਾਨੂੰ ਖਾਸ ਕਰ ਭੈਣਾਂ ਨੂੰ ਕਿਹਾ ਹੁੰਦਾ ਸੀ ਕਿ ਤੁਸੀਂ ਬੰਦਿਆਂ ਵਿੱਚ ਨਹੀਂ ਬਹਿਣਾ, ਕੋਈ ਗੱਲ ਨਹੀਂ ਸੁਣਨੀ ਤੇ ਨਾ ਕੋਈ ਗੱਲ ਬਾਹਰ ਕਰਨੀ। ਤੁਸੀਂ ਆਪਣੇ ਕਮਰੇ ਵਿੱਚ ਬੈਠ ਕੇ ਪੜ੍ਹਨਾ। ਉਹ ਚਾਹੁੰਦੇ ਹੁੰਦੇ ਸੀ ਕੁੜੀਆਂ ਸਿਰ ਢੱਕ ਕੇ ਰੱਖਣ। ਕੋਈ ਓਪਰਾ ਫੈਸ਼ਨ ਨਾ ਕਰਨ। ਕੱਪੜੇ ਸਾਫ ਸੁਥਰੇ, ਸਾਦੇ ਤੇ

ਸਰੀਰ ਢੱਕ ਕੇ ਰੱਖਣ ਵਾਲੇ ਪਾਉਣ। ਉਦੋਂ ਸਾਡੇ ਘਰ ਵਿੱਚ ਇਵੇਂ ਹੀ ਚੱਲਦਾ ਸੀ। ਸਗੋਂ ਆਲ਼ੇ ਦੁਆਲ਼ੇ ਦੇ ਘਰਾਂ ਦੀਆਂ ਕੁੜੀਆਂ ਵੀ ਸਾਡੇ ਘਰ ਤੋਂ ਪ੍ਰਭਾਵਿਤ ਸਨ। ਕਈ ਕਾਮਰੇਡਾਂ ਦੇ ਨਿਆਣੇ ਸਾਡੇ ਘਰ ਤੋਂ ਸਿੱਖ ਕੇ, ਪ੍ਰਭਾਵਤ ਹੋ ਕੇ ਜਾਂਦੇ ਹੁੰਦੇ ਸਨ। ਜਦੋਂ ਉਹ ਆਪਣੀ ਗਲ਼ੀ ਵੜਦੇ, ਆਲ਼ੇ ਦੁਆਲ਼ੇ ਦੀਆਂ ਕੁੜੀਆਂ ਤੇ ਔਰਤਾਂ ਚੁੱਪ ਕਰ ਜਾਂਦੀਆਂ। ਉਹਨਾਂ ਸਾਨੂੰ ਠੰਡੇ ਪਾਣੀ ਨਾਲ ਨਹਾਉਣ ਨਾ ਦੇਣਾ, ਕਹਿਣਾ ਤਾਜ਼ੇ ਪਾਣੀ ਨਾਲ ਨਹਾਓ। ਚੁੱਲੇ ਮੋਹਰੇ ਬੈਠ ਕੇ ਅੱਗ ਨਹੀਂ ਸੇਕਣੀ। ਕਹਿਣਾ ਇਹਦੇ ਨਾਲ ਜੁਆਕ ਆਲਸੀ ਬਣਦੇ ਹਨ। ਠੰਡ ਜਿੰਨੀ ਮਰਜ਼ੀ ਹੋਵੇ, ਪੜ੍ਹਾਈ ਕਰਨ ਵੇਲੇ ਰਜਾਈ ਨਹੀਂ ਲੈਣ ਦੇਣੀ। ਰਾਤ ਦੇ 11 ਵਜੇ ਤੱਕ ਸਾਰੇ ਜੁਆਕਾਂ ਦਾ ਪੜ੍ਹਨਾ ਜ਼ਰੂਰੀ ਹੁੰਦਾ ਸੀ। ਸਾਡਾ ਕੰਮ ਚੈੱਕ ਕਰਕੇ ਸੌਣ ਦੇਣਾ। ਆਪ ਵੀ ਨਹੀਂ ਸੌਣਾ। ਉਹ ਆਪ ਇਨਕਲਾਬੀ ਕਿਤਾਬਾਂ ਜਾਂ ਮੈਗਜ਼ੀਨ ਪੜ੍ਹਦੇ। ਮਾਤਾ ਜੀ ਚਰਖਾ ਕੱਤਦੇ। ਦੋਵੇਂ ਸਾਨੂੰ ਸੁਆਂ ਕੇ ਹੀ ਸੌਂਦੇ। ਜਿੰਨਾ ਪੜ੍ਹਾਈ ਤੇ ਧਿਆਨ ਪਾਪਾ ਜੀ ਨੇ ਦਿੱਤਾ, ਉੱਨਾ ਹੋਰ ਕਾਮਰੇਡਾਂ ਨੇ ਨਹੀਂ ਦਿੱਤਾ। ਉਹ ਬੱਚਿਆਂ ਨੂੰ ਪੜ੍ਹਾਈ ਕਰਾਉਣ ਵਿੱਚ ਬਹੁਤ ਚੇਤਨ ਸਨ। ਉਹ ਕਹਿੰਦੇ, ਸਾਡੇ ਗਰੀਬ ਲੋਕਾਂ ਕੋਲ ਵਿਦਿਆ ਤੋਂ ਬਿਨਾਂ ਹੋਰ ਹੈ ਕੀ? ਸਾਡੇ ਜੁਆਕਾਂ ਦਾ ਪਾਰ ਉਤਾਰਾਂ ਤਾਂ ਪੜ੍ਹਾਈ ਨੇ ਹੀ ਕਰਨਾ। ਜੇ ਇਹ ਚਾਰ ਅੱਖਰ ਪੜ੍ਹ ਜਾਣਗੇ ਤਾਂ, ਚੰਗੇ ਮਾੜੇ ਨੂੰ ਪਰਖਣ ਦੀ ਜਾਂਚ ਸਿੱਖ ਜਾਣਗੇ। ਲੀਡਰ ਬੁੱਧੂ ਨਹੀਂ ਬਣਾਉਂਗੇ।

ਸਵਾਲ : ਆਖਰੀ ਸਾਲਾਂ ਵਿੱਚ ਉਦਾਸੀ ਜੀ ਨੇ ਸ਼ਰਾਬ ਬੜੀ ਪੀਤੀ। ਲੋਕਾਂ ਨੇ ਉਹਨਾਂ ਬਾਰੇ ਸ਼ਰਾਬ ਦੀਆਂ ਬਹੁਤ ਸਾਰੀਆਂ ਦੰਦ ਕਥਾਵਾਂ ਬਣਾਈਆਂ ਹੋਈਆਂ ਹਨ। ਕੋਈ ਅਸਲ ਘਟਨਾ ਸਾਂਝੀ ਕਰੋਗੇ?

ਮੋਹਕਮ : ਪਾਪਾ ਜੀ ਸ਼ਰਾਬ ਪੀਣ ਦੇ ਤਾਂ ਆਦੀ ਸਨ। ਉਹ ਲੁਕ ਛਿਪ ਕੇ ਨਹੀਂ ਸਗੋਂ ਸ਼ਰੇਆਮ ਪੀਂਦੇ ਸਨ। ਜਿੱਦਣ ਉਹਨਾਂ ਘਰ ਪੀਣੀ ਹੁੰਦੀ। ਮੈਂ ਹੀ ਠੇਕੇ ਤੋਂ ਲਿਆ ਕੇ ਦਿੰਦਾ ਸੀ। ਸ਼ਾਇਦ ਉਦੋਂ ਸ਼ਰਾਬ ਦੇ ਪਊਏ ਦਾ ਰੇਟ 15 ਰੁਪਏ, ਅਧੀਆ ਦਾ 30 ਰੁਪਏ ਤੇ ਬੋਤਲ ਦਾ 50 ਰੁਪਏ ਹੁੰਦਾ ਸੀ। ਉਹਨਾਂ ਦੀ ਤਨਖਾਹ ਜਾਂ ਕੋਈ ਹੋਰ ਵੀ ਰੁਪਈਆ ਧੇਲਾ ਮਾਤਾ ਜੀ ਕੋਲ ਹੁੰਦਾ ਸੀ। ਉਹਨਾਂ ਕੋਲ ਰੁਪਈਏ ਨਹੀਂ ਹੁੰਦੇ ਸਨ। ਘਰ ਦੀ ਮੁਖਤਿਆਰੀ ਮਾਤਾ ਕੋਲ ਸੀ। ਕੋਈ ਵੀ ਸੌਦਾ ਲਿਆਉਣਾ ਹੁੰਦਾ, ਪੈਸੇ ਮਾਤਾ ਤੋਂ ਲੈਣੇ ਪੈਂਦੇ। ਸ਼ਰਾਬ ਲਈ ਮੈਨੂੰ ਮਾਤਾ ਕੋਲ ਪੈਸੇ ਲੈਣ ਭੇਜ ਦਿੰਦੇ। ਮਾਤਾ ਥੋੜ੍ਹੇ ਕੀਤੇ ਪੈਸੇ ਦਿੰਦੀ ਨਹੀਂ ਸੀ ਹੁੰਦੀ। ਉਹਨਾਂ ਮਾਤਾ ਦੇ ਮਗਰ-ਮਗਰ ਘੁੰਮਣਾ। ਚਾਪਲੂਸੀ ਵੀ ਕਰਨੀ। ਜਦੋਂ ਲੱਗਣਾ ਗੱਲ ਬਣਨ ਵਾਲੀ ਐ, ਮੈਨੂੰ ਕਹਿਣਾ ਪੈਸੇ ਜਾ ਕੇ ਫੜ ਲਿਆ। ਮਾਤਾ ਨੇ 20 ਰੁਪਏ ਦੇ ਦੇਣੇ। ਮੈਂ 15 ਰੁਪਏ ਦਾ ਪਊਆ ਤੇ 5 ਰੁਪਏ ਦੇ ਅੰਡੇ ਜਾਂ

ਕੌੜਾ ਕੁਸੈਲਾ ਲੈ ਆਉਂਦਾ। ਇੱਕ ਵਾਰ ਸਾਡੀ ਮਾਤਾ ਸ਼ਰਾਬ ਵਾਲੇ ਮੁੱਦੇ ਦੇ ਬਹੁਤ ਜ਼ਿਆਦਾ ਗੁੱਸੇ ਹੋਈ। ਕਾਫੀ ਕਲੇਸ਼ ਹੋਇਆ। ਪਾਪਾ ਜੀ ਨੇ ਫੈਸਲਾ ਸੁਣਾ ਦਿੱਤਾ, ਅੱਜ ਤੋਂ ਬਾਅਦ ਦਾਰੂ ਨਹੀਂ ਪੀਣੀ। ਮਾਤਾ ਬਹੁਤ ਖੁਸ਼ ਹੋਈ। ਕਹਿੰਦੀ 'ਸੁੰਹ ਖਾਓ।' ਪਾਪਾ ਜੀ ਕਹਿੰਦੇ 'ਵਾਹਿਗੁਰੂ ਨੂੰ ਧਿਆ ਕੇ ਹੀ ਦਾਰੂ ਛੱਡਦਾ ਹਾਂ। ਪ੍ਰਸ਼ਾਦਿ ਬਣਾ।' ਮਾਤਾ ਨੇ ਖੀਰ ਤੇ ਕੜਾਹ ਬਣਾਇਆ। ਸਾਰਾ ਟੱਬਰ ਇੱਕ ਥਾਂ ਬੈਠ ਗਿਆ, ਉਹਨਾਂ ਵਾਹਿਗੁਰੂ ਦੀ ਸਹੁੰ ਖਾਧੀ। ਪ੍ਰਸ਼ਾਦਿ ਆਪਣੇ ਹੱਥੀਂ ਵਰਤਾਇਆ। ਆਪ ਪਹਿਲਾਂ ਪ੍ਰਸ਼ਾਦਿ ਛਕਿਆ, ਫਿਰ ਖੀਰ ਖਾਧੀ। ਸਾਰੇ ਟੱਬਰ ਨੇ ਮੱਥਾ ਟੇਕਿਆ। ਸੁੰਹ ਖਾ ਕੇ ਤੇ ਅਰਦਾਸ ਕਰਕੇ ਸ਼ਹਿਰ ਚਲੇ ਗਏ। ਖੁਸ਼ੀ ਵਿੱਚ ਸਾਰੇ ਟੱਬਰ ਦੇ ਪੈਰ ਧਰਤੀ ਤੇ ਨਾ ਲੱਗਣ। ਜਦੋਂ ਸ਼ਾਮ ਪਈ। ਪਾਪਾ ਜੀ ਦਾਰੂ ਨਾਲ ਟੁੰਨ ਹੋਇਓ ਘਰ ਆ ਵੜੇ। ਅਸੀਂ ਜੁਆਕ ਹੱਸੀ ਜਾਈਏ ਪਰ ਮਾਤਾ ਕਚੀਚੀਆਂ ਲੈ-ਲੈ ਪਵੇ।

ਸਵਾਲ : ਤੁਹਾਨੂੰ ਕਿਸ ਕਿਸਮ ਦੀ ਧਾਰਮਿਕ ਸਿੱਖਿਆ ਦਿੰਦੇ ਸਨ?

ਮੋਹਕਮ : ਉਹ ਕਿਤੇ-ਕਿਤੇ ਆਪਣੇ ਸ਼ਹੀਦ ਹੋ ਚੁੱਕੇ ਸਾਥੀਆਂ ਦੀਆਂ ਗੱਲਾਂ ਸੁਣਾਉਂਦੇ। ਉਹ ਜ਼ਿਆਦਾਤਰ ਉਹਨਾਂ ਦੀ ਕੁਰਬਾਨੀ ਬਾਰੇ ਹੁੰਦੀਆਂ। ਧਰਮ ਬਾਰੇ ਉਹ ਕੱਟੜ ਨਹੀਂ ਸਨ। ਉਹ ਰਮਾਇਣ ਤੇ ਮਹਾਂਭਾਰਤ ਦੀ ਧਾਰਮਿਕ ਸਿੱਖਿਆ ਦਿੰਦੇ ਸਨ। ਉਹਨਾਂ ਰਮਾਇਣ ਸ਼ੁਰੂ ਕਰ ਲੈਣੀ। ਕਈ-ਕਈ ਰਾਤਾਂ ਉਹ ਸੁਣਾਈ ਜਾਣੀ। ਰੋਜ਼ ਕੋਈ ਕਾਂਡ ਸ਼ੁਰੂ ਕਰ ਲੈਣਾ। ਅਗਲੇ ਦਿਨ ਅਗਲਾ ਕਾਂਡ ਸੁਣਾ ਦੇਣਾ। ਜਦੋਂ ਰਮਾਇਣ ਮੁੱਕ ਜਾਣੀ, ਫਿਰ ਮਹਾਂਭਾਰਤ ਸ਼ੁਰੂ ਕਰ ਲੈਣਾ। ਰਮਾਇਣ ਤੇ ਮਹਾਂਭਾਰਤ ਤਾਂ ਉਹਨਾਂ ਨੂੰ ਇੰਝ ਆਉਂਦੇ ਸਨ, ਜਿਵੇਂ ਉਹਨਾਂ ਖੁਦ ਲਿਖੇ ਹੋਣ। ਖੁਭ ਕੇ ਸੁਣਾਉਂਦੇ। ਉਹਨਾਂ ਦੇ ਗੀਤ ਤਾਂ ਸਾਰੇ ਲੋਕਾਂ ਨੇ ਸੁਣੇ ਹਨ ਤੇ ਉਹਨਾਂ ਨੂੰ ਚੰਗਾ ਗਾਇਕ ਮੰਨਦੇ ਹਨ। ਪਰ ਰਮਾਇਣ ਤੇ ਮਹਾਂਭਾਰਤ ਦੀ ਕਥਾ ਸੁਣਾਉਣ ਵਿੱਚ ਵੀ ਉਹਨਾਂ ਦੇ ਬਰਾਬਰ ਦਾ ਕੋਈ ਕਥਾ ਵਾਚਕ ਨਹੀਂ ਹੋਣਾ।

ਸਵਾਲ : ਹੋਰ ਧਰਮਾਂ ਨੂੰ, ਬਾਬਿਆਂ ਨੂੰ ਤੇ ਸਾਧੂ ਸੰਤੂਆਂ ਨੂੰ ਕਿੰਝ ਪੂਜਦੇ ਸਨ? ਉਹਨਾਂ ਦੀ ਕਿੰਨੀ ਕੁ ਸ਼ਰਧਾ ਸੀ?

ਮੋਹਕਮ : ਉਹ ਅੰਧ ਵਿਸ਼ਵਾਸੀ ਨਹੀਂ ਸਨ। ਜਿਹੜੇ ਧਾਰਮਿਕ ਬੰਦੇ ਕਿਸੇ ਧਰਮ ਜਾਂ ਧਾਰਮਿਕ ਸਥਾਨ ਦੇ ਨਾਂ ਤੇ ਮੰਗਣ ਆਉਂਦੇ, ਉਹ ਉਹਨਾਂ ਨੂੰ ਭਜਾ ਦਿੰਦੇ। ਕੋਈ ਪੰਡਤ, ਪਾਂਧਾ, ਪੁੱਛਾਂ ਦੇਣ ਵਾਲਾ, ਟੇਵਿਆਂ ਵਾਲੇ ਸਾਡੀ ਗਲ਼ੀ ਨਹੀਂ ਵੜਦੇ ਸਨ। ਕੋਈ ਭੂਤ-ਪ੍ਰੇਤ ਕੱਢਣ ਤੇ ਲਾਉਣ ਵਾਲਾ ਚੇਲਾ ਸਾਡੇ ਵੱਲ ਆਉਣ ਦੀ ਹਿੰਮਤ ਨਹੀਂ ਸੀ ਕਰਦਾ। ਉਹ ਵਹਿਮਾਂ-ਭਰਮਾਂ ਤੇ ਕਰਮ ਕਾਂਡਾਂ ਦੇ ਵਿਰੁੱਧ ਸਨ। ਉਹ ਮੰਗਤਿਆਂ ਨੂੰ ਖੈਰ ਨਾ ਪਾਉਣ ਦਿੰਦੇ। ਹਾਂ, ਜੇਕਰ ਕੋਈ ਸਬਜੀ, ਭਾਂਡੇ, ਗੁੜ ਵੇਚਣ ਆ ਜਾਂਦਾ ਜਾਂ ਭਾਂਡੇ ਕਲੀ

ਕਰਾਉਣ ਵਾਲੇ ਆ ਜਾਂਦੇ, ਉਹ ਉਹਨਾਂ ਨੂੰ ਘਰ ਸੱਦ ਲੈਂਦੇ। ਉਹਨਾਂ ਨੂੰ ਲੱਸੀ ਪਿਲਾਉਂਦੇ। ਉਹ ਕਿਰਤੀ ਬੰਦੇ ਦਾ ਬਹੁਤ ਸਤਿਕਾਰ ਕਰਦੇ ਸਨ। ਉਹ ਉਹਨਾਂ ਨਾਲ ਹਾਸਾ ਮਜ਼ਾਕ ਵੀ ਕਰ ਲੈਂਦੇ। ਉਹ ਹਰ ਸਮੇਂ ਗੰਭੀਰ ਰਹਿਣ ਵਾਲੇ ਬੰਦੇ ਨਹੀਂ ਸਨ। ਵਿਹੜੇ ਦੇ ਜੁਆਕਾਂ ਨੂੰ ਤਾਂ ਬਹੁਤ ਟਿੱਚਰਾਂ ਕਰਦੇ ਸਨ। ਵੱਡੇ ਵੱਡੇ ਵੀ ਉਹਨਾਂ ਦੇ ਮਖ਼ੌਲ ਦਾ ਗੁੱਸਾ ਨਹੀਂ ਕਰਦੇ ਸਨ। ਸਾਡੇ ਘਰ ਥਾਂ ਬਹੁਤ ਸੀ। ਉਹਨਾਂ ਸਬਜੀ ਲਾਈ ਹੁੰਦੀ ਸੀ। ਫੁੱਲ ਬੂਟੇ ਵੀ ਲਾਏ ਹੁੰਦੇ ਸਨ। ਆਪ ਕਿਆਰੀਆਂ ਗੁੱਡਦੇ। ਸਾਰੇ ਜੁਆਕਾਂ ਕੋਲੋਂ ਫੁੱਲ, ਬੂਟਿਆਂ ਤੇ ਸਬਜੀ ਨੂੰ ਪਾਣੀ ਲੁਆਉਣਾ। ਉਹਨਾਂ ਕਹਿਣਾ ਕਿਰਤ ਕਰਨਾ ਹੀ ਧਰਮ ਹੁੰਦਾ ਹੈ। ਕਿਸੇ ਮੰਦਰ ਜਾਂ ਗੁਰਦੁਆਰਾ ਦੇ ਪੰਡਿਤ ਜਾਂ ਪਾਠੀ ਨਾਲੋਂ ਮਜ਼ਦੂਰ ਮੇਰੇ ਲਈ ਵੱਡਾ ਬੰਦਾ ਆ। ਪੂਜਣਯੋਗ ਆ। ਕਿਰਤ ਨਾਲੋਂ ਕੋਈ ਵੱਡਾ ਧਰਮ ਨਹੀਂ ਹੁੰਦਾ। ਉਹ ਕਿਰਤੀ ਨਾਲ ਬਹੁਤ ਮੋਹ ਕਰਦੇ ਸਨ। ਉਹਨਾਂ ਦੇ ਅੰਦਰ ਮਜ਼ਦੂਰ ਬੈਠਾ ਸੀ।

ਸਵਾਲ : ਜਿਵੇਂ ਕਿਹਾ ਜਾਂਦਾ ਅੰਤਲੇ ਸਮਿਆਂ ਵਿੱਚ ਉਦਾਸੀ ਹੁਰੀਂ ਡਾਵਾਂਡੋਲ ਹੋ ਗਏ ਸਨ ਜਾਂ ਉਹ ਪਾਰਟੀ ਤੋਂ ਬੇਮੁੱਖ ਹੋ ਗਏ। ਇਹਦੇ ਵਿੱਚ ਕਿੰਨੀ ਕੁ ਸੱਚਾਈ ਹੈ?

ਮੋਹਕਮ : ਇਹ 'ਤਾਂ ਵਿਹਲੇ' ਦਿਮਾਗ ਦੀ ਕਾਢ ਹੈ। ਉਹ ਉਦਾਸੀ ਨੂੰ ਖਤਮ ਕਰਨਾ ਚਾਹੁੰਦੇ ਹਨ। ਇੱਦਾਂ ਹੁੰਦਾ ਨਹੀਂ। ਮੈਂ ਅੰਤਰਲੇ ਸਮਿਆਂ ਦੀ ਇੱਕ ਘਟਨਾ ਸੁਣਾਉਂਦਾ। ਦੁਪਹਿਰ ਤੋਂ ਬਾਅਦ ਸਾਡੇ ਘਰ ਇੱਕ ਬੰਦਾ ਆਇਆ। ਉਹ ਕਿਸੇ ਬਾਹਰਲੀ ਸਟੇਟ ਦਾ ਸੀ। ਪੰਜਾਬੀ ਬੰਦਾ ਨਹੀਂ ਸੀ। ਉਹਨੇ ਆਪਣੀ ਜਾਣ ਪਛਾਣ ਸੀ. ਪੀ. ਆਈ. (ਐਮ. ਐਲ.) ਦੇ ਸੈਂਟਰਲ ਕਮੇਟੀ ਮੈਂਬਰ ਵਜੋਂ ਕਰਵਾਈ। ਉਸਨੇ ਦੱਸਿਆ ਕਿ ਉਹ ਦਿੱਲੀ ਤੋਂ ਆਇਆ ਹੈ। ਪੰਜਾਬ ਦੀ ਨਕਸਲੀ ਲਹਿਰ ਦੀ ਮੌਜੂਦਾ ਸਥਿਤੀ ਬਾਰੇ ਰਿਪੋਰਟ ਇਕੱਠੀ ਕਰ ਰਿਹਾ ਹੈ ਅਤੇ ਲਹਿਰ ਬਾਰੇ ਅਧਿਐਨ ਕਰ ਰਿਹਾ। ਪਾਪਾ ਜੀ ਨੇ ਉਸਦੀ ਖੂਬ ਸੇਵਾ ਕੀਤੀ। ਰਾਤ ਨੂੰ ਕੋਠੇ ਤੇ ਪੈ ਗਏ। ਉਹਨਾਂ ਪੰਜਾਬ ਦੀ ਨਕਸਲੀ ਲਹਿਰ ਬਾਰੇ ਗੱਲਾਂ ਛੇੜ ਲਈਆਂ। ਬੜੀਆਂ ਗੰਭੀਰ ਗੱਲਾਂ ਹੋਈਆਂ। ਜਦੋਂ ਰਾਤ ਦੇ 12 ਵੱਜੇ ਤਾਂ ਉਹਦੇ ਬੈਗ ਵਿੱਚੋਂ ਆਵਾਜ਼ ਆਈ। ਪਾਪਾ ਜੀ ਨੂੰ ਸ਼ੱਕ ਪੈ ਗਿਆ। ਪਾਪਾ ਜੀ ਨੇ ਬੈਗ ਖੋਲ੍ਹਿਆ ਤਾਂ ਉਹਦੇ ਵਿੱਚ ਕੋਈ ਯੰਤਰ (ਸ਼ਾਇਦ ਵਾਇਰਲੈਸ) ਸੀ ਜਿਹੜਾ ਨਾਲੋਂ ਨਾਲ ਸੂਚਨਾ ਦੇ ਰਿਹਾ ਸੀ। ਉਹਨੇ ਝਪਟਮਾਰ ਕੇ ਬੈਗ ਖੋਹ ਲਿਆ ਤੇ ਨਾਲ ਉਹ ਯੰਤਰ। ਫਿਰ ਉਹ ਰਫੂ ਚੱਕਰ ਹੋ ਗਿਆ। ਪਾਪਾ ਜੀ ਹੱਥ ਮਲਦੇ ਰਹਿ ਗਏ। ਇਹਨਾਂ ਰੌਲਾ ਵੀ ਨਾ ਪਾਇਆ। ਉਹ ਸੈਂਟਰ ਦੀ ਕਿਸੇ ਖੁਫੀਆ ਏਜੰਸੀ ਦਾ ਮੁਲਾਜ਼ਮ ਜਾਂ ਅਧਿਕਾਰੀ ਹੋਵੇਗਾ। ਸਰਕਾਰ ਤਾਂ ਅੰਤਲੇ ਸਮੇਂ ਤੱਕ ਉਹਨਾਂ

ਤੇ ਨਿਗਰਾਨੀ ਰੱਖਦੀ ਰਹੀ। ਜੇ ਉਹ ਡਾਵਾਂਡੋਲ ਹੀ ਹੋ ਗਏ ਸਨ ਤਾਂ ਫਿਰ ਖੁਫੀਆ ਏਜੰਸੀਆਂ ਨੂੰ ਕੀ ਲੋੜ ਸੀ, ਉਹਨਾਂ ਦੀ ਸੀ. ਆਈ. ਡੀ ਕਰਨ ਦੀ?

ਸਵਾਲ : 1984 ਵਿੱਚ ਭਾਰਤ ਵਿੱਚ ਸਿੱਖ ਵਿਰੋਧੀ ਦੰਗਿਆਂ ਬਾਰੇ ਸੀ. ਪੀ. ਆਈ. (ਐਮ. ਐਲ.) ਦੀ ਮਨੁੱਖੀ ਅਧਿਕਾਰਾਂ ਦੀ ਸਭਾ ਨੇ 'ਦੋਸ਼ੀ ਕੌਣ ਹਨ' ਨਾਂ ਦਾ ਕਿਤਾਬਚਾ ਆਪਣੀ ਰਿਪੋਰਟ ਦੇ ਆਧਾਰ ਤੇ ਛਾਪਿਆ ਸੀ। ਇਹ ਰਿਪੋਰਟ ਮਨੁੱਖੀ ਅਧਿਕਾਰ ਸਭਾ ਪੰਜਾਬ ਨੇ ਵੀ ਛਾਪੀ ਸੀ। ਉਦਾਸੀ ਜੀ ਵੀ ਇਸ ਸਭਾ ਵਿੱਚ ਸਰਗਰਮ ਸਨ? ਇਹ ਰਿਪੋਰਟ ਵਾਲਾ ਕਿਤਾਬਚਾ ਲੋਕਾਂ ਵਿੱਚ ਲੈ ਕੇ ਗਏ?

ਮੋਹਕਮ : ਇਸ ਗੱਲ ਦਾ ਮੈਨੂੰ ਗਿਆਨ ਨਹੀਂ। ਇਹ ਤੇ ਮਾਮਾ ਜੀ ਬੰਤ (ਮਾਣੂੰਕੇ) ਤੇ ਪਾਪਾ ਜੀ ਨੂੰ ਪਤਾ ਹੋਣਾ। ਇਹ ਰਲ ਕੇ ਕੰਮ ਕਰਦੇ ਸਨ। ਪਾਪਾ ਜੀ ਚੌਰਾਸੀ ਦੰਗਿਆਂ ਵੇਲੇ ਬਹੁਤ ਪ੍ਰੇਸ਼ਾਨ ਹੋਏ। ਅਰਧ ਪਾਗਲ ਹੋ ਗਏ ਸਨ। ਇਸ ਪਾਗਲ ਅਵਸਥਾ ਵਿੱਚ ਹੀ ਉਹ ਇੱਕ ਕਾਮਰੇਡ ਦੇ ਘਰ ਚਲੇ ਗਏ ਸਨ। ਉਹ ਘਰ ਛੱਡ ਕੇ ਗਏ ਸਨ। ਉਹ ਹਰ ਸਾਲ ਕਲਕੱਤੇ, ਕਾਨਪੁਰ ਤੇ ਨੇਪਾਲ ਗੀਤ/ਕਵਿਤਾਵਾਂ ਪੜ੍ਹਨ ਜਾਂਦੇ ਹੁੰਦੇ ਸਨ। 1986 ਵਿੱਚ ਜਦੋਂ ਉਹ ਨੇਪਾਲ ਤੋਂ ਆ ਰਹੇ ਸਨ ਤਾਂ ਗੱਡੀ (ਟ੍ਰੇਨ) ਵਿੱਚ ਕੁਝ ਹਿੰਦੂ ਮੁਸਾਫਿਰਾਂ ਨੇ ਉਹਨਾਂ ਦੀ ਬੇਇੱਜ਼ਤੀ ਕੀਤੀ। ਗਾਲ੍ਹਾਂ ਕੱਢੀਆਂ ਤੇ ਸਿੱਖਾਂ ਉੱਤੇ ਵਿਅੰਗ ਕੱਸੇ। ਬੀੜੀਆਂ ਦਾ ਧੂੰਆਂ ਉਹਨਾਂ ਦੇ ਮੂੰਹ ਵੱਲ ਮਾਰਿਆ। ਉਹਨਾਂ ਨੂੰ ਗੱਡੀ 'ਚੋਂ ਧੱਕਾ ਦੇ ਦਿੱਤਾ। ਉਹ ਘਰ ਆਏ ਤਾਂ ਨਾਲੇ ਦੱਸੀ ਜਾਣ ਤੇ ਨਾਲੇ ਬੇਇੱਜ਼ਤੀ ਮਹਿਸੂਸ ਕਰਨ। ਉਹ ਕਹਿਣ ਦਾੜ੍ਹੀ ਤੇ ਪਗੜੀ ਵਾਲੇ ਨਾਲ ਇਹ ਵਰਤਾਅ ਹੋ ਰਿਹਾ ਹੈ। ਇੱਕ ਪੂਰੇ ਸੂਰੇ ਸਿੱਖ ਦਾ ਕੀ ਹਸ਼ਰ ਕਰਦੇ ਹੋਣਗੇ? ਇਹ ਸਾਰਾ ਸੈਂਟਰ ਗੌਰਮਿੰਟ ਦੀ ਸ਼ਹਿ ਤੇ ਹੋ ਰਿਹਾ। ਉਹ ਕਹਿੰਦੇ ਸੀ ਕਲਕੱਤੇ ਕਮਿਊਨਿਸਟਾਂ ਦੀ ਸਰਕਾਰ ਸੀ। ਇੱਕ ਸਿੱਖ ਦੇ ਕਤਲ ਤੋਂ ਬਾਅਦ ਉਹਨਾਂ ਅਲਰਟ ਜਾਰੀ ਕਰ ਦਿੱਤਾ ਸੀ। ਮੁੜ ਕੋਈ ਕਤਲ ਨਹੀਂ ਹੋਣ ਦਿੱਤਾ। ਦਿੱਲੀ, ਹਰਿਆਣੇ, ਕਾਨਪੁਰ....ਚੁਣ-ਚੁਣ ਕੇ ਮਾਰ ਦਿੱਤੇ। ਲੋਕਾਂ ਨੂੰ ਸਰਕਾਰ ਨਾਲ ਦੋ ਹੱਥ ਕਰਨੇ ਚਾਹੀਦੇ ਹਨ।

ਸਵਾਲ : ਕੀ ਉਹ ਸੈਂਟਰ ਨਾਲ ਦੋ ਹੱਥ ਖਾਲਿਸਤਾਨੀਆਂ ਰਾਹੀਂ ਕਰਨਾ ਚਾਹੁੰਦੇ ਸਨ?

ਮੋਹਕਮ : ਨਹੀਂ, ਉਹਨਾਂ ਦਾ ਖਾਲਿਸਤਾਨੀਆਂ ਨਾਲ ਕੋਈ ਸਬੰਧ ਨਹੀਂ ਸੀ। ਨਕਸਲੀਆਂ ਵਿੱਚ ਦੋ ਤਰ੍ਹਾਂ ਦੇ ਬੰਦੇ ਸਨ। ਇੱਕ ਉਹ ਜੋ ਕਮਿਊਨਿਸਟ ਸਿਧਾਂਤ ਨੂੰ ਮੰਨਦੇ ਸਨ, ਨਾਸਤਿਕ ਸਨ ਤੇ ਧਰਮ ਤੋਂ ਉੱਪਰ ਉੱਠੇ ਹੋਏ ਸਨ। ਦੂਜੇ ਉਹ ਸਨ ਜੋ ਕਮਿਊਨਿਸਟ ਸਿਧਾਂਤ ਨੂੰ ਮੰਨਦੇ ਤੇ ਲਾਗੂ ਕਰਦੇ ਸਨ, ਪਰ ਉਹ ਨਾਸਤਿਕ ਨਹੀਂ ਸਨ। ਉਹ ਆਪਣੇ ਵਿਰਸੇ ਅਤੇ ਧਰਮ ਦੀਆਂ ਚੰਗੀਆਂ ਕਦਰਾਂ

ਕੀਮਤਾਂ ਨੂੰ ਨਾਲ ਲੈ ਕੇ ਚੱਲਣ ਦੇ ਹਾਮੀ ਸਨ। ਉਦਾਸੀ ਦੂਜੀ ਕਿਸਮ ਦੇ ਲੋਕਾਂ ਵਿੱਚੋਂ ਸੀ। ਉਹਨਾਂ ਦਾ ਸਿੱਖ ਧਰਮ ਦੇ ਕੁਰਬਾਨੀਆਂ ਵਾਲੇ ਜ਼ਜਬੇ ਨਾਲ ਮੋਹ ਸੀ। ਉਹ ਤਾਂ ਵੀਅਤਨਾਮ ਦੇ ਜੁਝਾਰੂ ਲੋਕਾਂ ਨਾਲ ਪਿਆਰ ਕਰਦੇ ਸਨ ਜਿਹੜੇ ਅਮਰੀਕੀ ਹਾਕਮਾਂ ਨਾਲ ਟੱਕਰ ਲੈ ਰਹੇ ਸਨ। ਉਹਨਾਂ ਦੀ ਤਮੰਨਾ ਸੀ–ਸਾਡੇ ਨਕਸਲੀ ਵੀ ਜ਼ੁਲਮ ਵਿਰੁੱਧ ਲੜਦੇ ਰਹਿਣ।

ਸਵਾਲ : ਉਹਨਾਂ ਦੇ ਆਗੂ ਕਾਮਰੇਡ ਬਲਦੇਵ ਸਿੰਘ ਮਾਨ 1984 ਦੇ ਭਾਰਤੀ ਫੌਜੀ ਬੂਟਾਂ ਦੀ ਦਹਿਸ਼ਤ ਦੇ ਖਿਲਾਫ਼ ਲੜ ਤਾਂ ਰਹੇ ਸਨ, ਹਰਿਮੰਦਰ ਸਾਹਿਬ ਤੇ ਹੋਏ ਹਮਲੇ ਦਾ ਵਿਰੋਧ ਕਰ ਰਹੇ ਸਨ, 1984 ਦੇ ਦਿੱਲੀ ਦੰਗਿਆਂ ਨੂੰ ਨਿੰਦ ਰਹੇ ਸਨ ਫਿਰ ਵੀ ਉਹਨਾਂ ਦਾ ਖਾਲਿਸਤਾਨ ਕਮਾਂਡੋ ਫੋਰਸ ਵਾਲਿਆਂ ਨੇ ਕਤਲ ਕਰ ਦਿੱਤਾ। ਉਦਾਸੀ ਉਹਨਾਂ ਦੇ ਕਤਲ ਤੇ ਬੋਲੇ ਨਹੀਂ?

ਮੋਹਕਮ : ਜਿਵੇਂ 1984 ਦੇ ਸਿੱਖ ਵਿਰੋਧੀ ਦੰਗਿਆਂ ਵੇਲੇ ਉਹ ਹਿੱਲ ਗਏ ਸਨ, ਉਵੇਂ ਮਾਨ ਅੰਕਲ ਦੇ ਕਤਲ ਵੇਲੇ ਵੀ ਪ੍ਰੇਸ਼ਾਨ ਹੋ ਗਏ ਸਨ। ਕਈ ਦਿਨ ਅਪਸੈੱਟ ਰਹੇ। ਬੁੜ੍ਹ ਬੁੜ੍ਹ ਕਰਦੇ ਰਹੇ। ਦਰਅਸਲ ਉਹ ਪੰਜਾਬ ਦੀ ਉਲਝੀ ਤਾਣੀ ਤੋਂ ਪ੍ਰੇਸ਼ਾਨ ਸਨ।

ਸਵਾਲ : ਉਹਨਾਂ ਦਾ ਵਾਹ–ਵਾਸਤਾ ਕਿਹੋ ਜਿਹੇ ਲੋਕਾਂ ਨਾਲ ਸੀ?

ਮੋਹਕਮ : ਪਾਪਾ ਜੀ ਦਾ ਜ਼ਿਆਦਾ ਘੇਰਾ ਤਾਂ ਮਜ਼ਦੂਰ ਜਮਾਤ ਸੀ। ਬੱਕਰੀਆਂ ਚਾਰਨ ਵਾਲੇ, ਸੀਰੀ, ਦਿਹਾੜੀ ਦੱਪਾ ਕਰਨ ਵਾਲੇ, ਪੱਲੇਦਾਰ ਰਿਕਸ਼ਾ ਚਲਾਉਣ ਵਾਲਿਆਂ, ਦੇ ਘਰੇ ਚਲੇ ਜਾਂਦੇ ਤੇ ਖਾ ਪੀ ਕੇ ਆ ਜਾਂਦੇ। ਕਾਲਜਾਂ, ਯੂਨੀਵਰਸਿਟੀਆਂ ਵਾਲੇ ਕਹਿਣਗੇ। ਉਦਾਸੀ ਸਾਡੇ ਕੋਲੇ ਆਉਂਦਾ ਸੀ। ਪੁਲੀਸ ਦੇ ਅਫ਼ਸਰ ਕਹਿੰਦੇ ਉਦਾਸੀ ਸਾਡਾ ਮਿੱਤਰ ਸੀ। ਅਕਾਲੀਆਂ ਦੇ ਵੱਡੇ ਵੱਡੇ ਲੀਡਰ ਉਹਨਾਂ ਨਾਲ ਆਪਣੀ ਸਾਂਝ ਦੱਸਣਗੇ। ਜੱਸੋਵਾਲ ਅੰਕਲ ਤੋਂ ਬਿਨਾਂ ਹੋਰ ਕਈ ਕਾਂਗਰਸੀ ਲੀਡਰ ਵੀ ਅਪਣੱਤ ਦਿਖਾਉਣਗੇ। ਉਹਨਾਂ ਦੀ ਵਿਚਾਰਧਾਰਾ ਪੱਕੀ ਸੀ ਪਰ ਉਹਨਾਂ ਦੇ ਮਿੱਤਰਾਂ ਦਾ ਘੇਰਾ ਸਭ ਪਾਰਟੀਆਂ ਵਿੱਚ ਸੀ। ਉਹ ਅਫ਼ਸਰ ਉਹਨਾਂ ਦੇ ਮਿੱਤਰ ਹਨ।

ਸਵਾਲ : ਉਦਾਸੀ ਜੀ ਤੁਹਾਨੂੰ ਅੱਜ ਕਿੰਨੇ ਕੁ ਯਾਦ ਆਉਂਦੇ ਹਨ?

ਮੋਹਕਮ : ਬਹੁਤ ਯਾਦ ਆਉਂਦੇ ਹਨ। ਮੇਰੀਆਂ ਤਿੰਨਾਂ ਭੈਣਾਂ ਨੂੰ ਨੌਕਰੀਆਂ ਮਿਲ ਗਈਆਂ। ਮੈਂ ਰਹਿ ਗਿਆ। ਜਦੋਂ ਕੋਈ ਵੱਡੀ ਮੁਸ਼ਕਿਲ ਆਉਂਦੀ ਆ, ਤਾਂ ਫਿਰ ਬੜੀ ਸ਼ਿੱਦਤ ਨਾਲ ਯਾਦ ਆਉਂਦੇ ਹਨ। ਮੈਂ ਤੇ ਮੇਰੀ ਭੈਣ ਕੀਰਤਨ ਲੜ ਪੈਂਦੇ ਸਾਂ। ਉਹਨਾਂ ਸਾਨੂੰ ਲੜਨ ਤੋਂ ਰੋਕਣ ਲਈ ਡਾਂਟਣਾ। ਕਹਿਣਾ–ਉਏ ਬੰਦੇ ਬਣੋ। ਜੇ ਨਹੀਂ ਬਣਨਾ, ਤਾਂ ਤੁਹਾਨੂੰ ਘੜੂੰਗਾ। ਜਿਵੇਂ ਛੱਲੀਆਂ ਮੁੱਕਣ ਤੋਂ ਬਾਅਦ ਗਿੱਦੜ ਰੋਂਦੇ ਹਨ। ਮੇਰੇ ਮੁੱਕਣ ਤੋਂ ਬਾਅਦ ਤੁਸੀਂ ਰੋਇਆ ਕਰੋਗੇ। ਅੱਜ ਸੱਚਮੁੱਚ ਉਹਨਾਂ ਦੀ ਮੌਤ ਤੋਂ ਬਾਅਦ ਰੋ ਰਹੇ ਹਾਂ।

ਸਵਾਲ : ਮੇਰਾ ਖਿਆਲ ਉਦਾਸੀ ਜੀ ਨੂੰ ਹਜ਼ੂਰ ਸਾਹਿਬ ਦੀ ਗੱਡੀ ਚੜ੍ਹਾਉਣ ਤੁਸੀਂ ਗਏ ਸੀ। ਉਦੋਂ ਉਦਾਸੀ ਦੀ ਕੀ ਹਾਲਤ ਸੀ?

ਮੋਹਕਮ : ਉਹ ਬਹੁਤ ਪ੍ਰੇਸ਼ਾਨ ਸਨ। ਉਹ ਜਾਣ ਦੇ ਬਿਲਕੁਲ ਹੱਕ ਵਿੱਚ ਨਹੀਂ ਸਨ। ਉਹਨਾਂ ਦਾ ਨਾ ਸਰੀਰ ਕਾਇਮ ਸੀ ਤੇ ਨਾ ਮਨ ਸਥਿਰ ਸੀ। ਉਹ ਪਿਛਲੇ ਕਈ ਦਿਨਾਂ ਤੋਂ ਅਪਲੀਆਂ ਟੱਪਲੀਆਂ ਮਾਰ ਰਹੇ ਸਨ। ਮੌਤ ਦੀਆਂ ਗੱਲਾਂ ਕਰਦੇ ਸਨ। ਉਦੋਂ ਸਾਨੂੰ ਗੱਲ ਦੀ ਸਮਝ ਨਹੀਂ ਸੀ ਲੱਗਦੀ। ਹੁਣ ਬਾਅਦ ਵਿੱਚ ਪਤਾ ਲੱਗਦਾ। ਉਹਨਾਂ ਗੁਰਦੁਆਰਾ ਹਜ਼ੂਰ ਸਾਹਿਬ ਜਾਣ ਤੋਂ ਪਹਿਲਾਂ ਮੇਰੇ ਕੋਲੋਂ ਸ਼ਰਾਬ ਮੰਗਵਾਈ। ਕਹਿਣ ਲੱਗੇ– 'ਯਾਰ ਆਖ਼ਰੀ ਵਾਰ ਦੀ ਪਿਲਾ ਦੇ।' ਜਦੋਂ ਉਹ ਘਰੋਂ ਸਾਇਕਲ ਲੈ ਕੇ ਟ੍ਰੇਨ ਫੜਨ ਤੁਰੇ, ਮੈਨੂੰ ਪਿੱਛੇ ਬਿਠਾ ਲਿਆ ਸੀ। ਜਿਹੜਾ ਰਾਹ ਵਿੱਚ ਮਿਲੇ, ਉਹਨੂੰ ਕਹਿਣ– ਮੈਂ ਹਜ਼ੂਰ ਸਾਹਿਬ ਚੱਲਿਆ, ਮੇਰਾ ਕੋਈ ਪਤਾ ਨਹੀਂ। ਪਿੱਛੋਂ ਮੇਰੇ ਬੱਚਿਆਂ ਦਾ ਖਿਆਲ ਰੱਖਿਓ।' ਜਦੋਂ ਉਹ ਪਹਿਲਾਂ ਜਾਂਦੇ ਸਨ, ਕਿਸੇ ਨੂੰ ਦੱਸ ਕੇ ਨਹੀਂ ਜਾਂਦੇ ਸਨ। ਸਗੋਂ ਗੁਪਤ ਰੱਖਦੇ ਸਨ। ਸਾਨੂੰ ਬੱਚਿਆਂ ਨੂੰ ਵੀ ਨਾ ਦੱਸਣ ਦੀ ਹਿਦਾਇਤ ਦਿੱਤੀ ਹੋਈ ਸੀ। ਜਦੋਂ ਉਹਨਾਂ ਘਰੋਂ ਜਾਣਾ, ਜੇਕਰ ਰਾਹ ਵਿੱਚ ਕਿਸੇ ਨੇ ਪੁੱਛਣਾ– 'ਮਾਸਟਰ ਜੀ, ਕਿਤੇ ਬਾਹਰ ਚੱਲੇ ਆਂ?' ਉਹਨਾਂ ਮੂਹਰੋਂ ਕਹਿਣਾ –'ਨਹੀਂ ਇੱਥੇ ਹੀ ਆਂ। ਇੱਕ ਛੋਟੀ ਜਿਹੀ ਮੀਟਿੰਗ ਆ, ਬਰਨਾਲੇ ਤੱਕ ਚੱਲਿਆ।' ਪਰ ਉਸ ਦਿਨ ਹਰ ਇੱਕ ਨੂੰ ਦੱਸ ਰਹੇ ਸਨ। ਹਰੇਕ ਨੂੰ ਬੱਚਿਆਂ ਦਾ ਖਿਆਲ ਰੱਖਣ ਲਈ ਕਹਿ ਰਹੇ ਸਨ। ਜਿਵੇਂ ਉਹਨਾਂ ਨੂੰ ਮੌਤ ਬਾਰੇ ਇਲਮ ਹੋ ਗਿਆ ਸੀ। ਉਹ ਆਪਣੇ ਸਰੀਰ ਨਾਲ ਘੁਲ ਰਹੇ ਸਨ। ਉਹਨਾਂ ਨੂੰ ਪਤਾ ਸੀ ਕਿ ਉਹ ਵਾਪਸ ਨਹੀਂ ਆਉਣਗੇ। ਇਹੀ ਸੱਚ ਹੋਇਆ। ਉਹ ਹਜ਼ੂਰ ਸਾਹਿਬ ਛੋਟੇ ਸਾਹਿਬਜਾਦਿਆਂ ਦੇ ਸ਼ਹੀਦੀ ਪੁਰਬ ਤੋਂ ਵਾਪਸ ਆ ਰਹੇ ਸਨ। ਟ੍ਰੇਨ ਵਿੱਚ ਹੀ ਪੂਰੇ ਹੋ ਗਏ। ਮੈਨੂੰ ਅੱਜ ਵੀ ਲੱਗ ਰਿਹਾ, ਉਹ ਵਾਪਸ ਆਉਣਗੇ। ਮੈਂ ਜਿਹੜੀਆਂ ਚੀਜਾਂ ਲਿਆਉਣ ਨੂੰ ਕਿਹਾ ਸੀ। ਉਹ ਲੈ ਕੇ ਆਉਣਗੇ ਪਰ ਇਹ ਸੱਚ ਨਹੀਂ ਹੈ। ਮੌਤ ਦਾ ਕਦੇ ਝੂਠ ਨਹੀਂ ਹੁੰਦਾ।

# ਦ੍ਰਿੜ ਸ਼ਾਇਰ ਦੀ ਪਰਿਵਾਰਕ ਪਰਿਕਰਮਾ

**ਮੁਲਾਕਾਤੀ : ਅਜਮੇਰ ਸਿੱਧੂ**

**ਚਰਨਜੀਤ ਕੌਰ ਸਕੂਲ ਅਧਿਆਪਕਾ ਅਤੇ ਇਸਤਰੀ ਜਾਗਰਤੀ ਮੰਚ ਪੰਜਾਬ ਦੀ ਸੂਬਾ ਮੀਤ ਪ੍ਰਧਾਨ ਹੈ। ਉਹ ਸੀ. ਪੀ. ਆਈ. (ਐਮ. ਐਲ.) ਪ੍ਰੂਲਾ ਰੈਡੀ ਦੇ ਆਗੂ ਕਾਮਰੇਡ ਬੰਤ ਮਾਣੂੰਕੇ (ਸਵਰਗੀ) ਦੀ ਪਤਨੀ ਹੈ। ਸੰਤ ਰਾਮ ਉਦਾਸੀ ਦੀ ਦਿਲੀ ਅਤੇ ਵਿਚਾਰਧਾਰਕ ਸਾਂਝ ਇਸ ਪਰਿਵਾਰ ਨਾਲ ਬਹੁਤ ਸੀ। ਮੈਂ ਚਰਨਜੀਤ ਕੌਰ ਨੂੰ ਉਦਾਸੀ ਦੇ ਜੀਵਨ ਖਾਸ ਤੌਰ ਤੇ ਪਰਿਵਾਰਕ ਝਗੜਿਆਂ ਅਤੇ ਵਿਵਾਦਾਂ ਬਾਰੇ ਅਨੇਕਾਂ ਸਵਾਲ ਕੀਤੇ ਪਰ ਉਹਨਾਂ ਬੜੇ ਸੰਜਮ ਨਾਲ ਜਵਾਬ ਦਿੱਤੇ। ਉਹਨਾਂ ਅਨੇਕਾਂ ਸਵਾਲਾਂ ਵਿੱਚੋਂ ਪੇਸ਼ ਹੈ ਇਹ ਸੰਖੇਪ ਮੁਲਾਕਾਤ। -ਮੁਲਾਕਾਤੀ**

ਸਿੱਧੂ : ਸਭ ਤੋਂ ਪਹਿਲਾਂ ਆਪਣੇ ਅਤੇ ਆਪਣੇ ਪਰਿਵਾਰ ਬਾਰੇ ਜਾਣਕਾਰੀ ਦਿਉ?

ਚਰਨਜੀਤ ਕੌਰ : ਮੇਰੇ ਪਿਤਾ ਜੀ ਪਟਵਾਰੀ ਸਨ। ਉਹ ਫਰੀਡਮ ਫਾਈਟਰ ਵੀ ਸਨ। ਮੈਂ ਅੱਠ ਭੈਣ-ਭਰਾਵਾਂ ਵਿੱਚੋਂ ਸਭ ਤੋਂ ਛੋਟੀ ਹਾਂ। ਮੈਂ ਫਰੀਦਕੋਟ ਜ਼ਿਲ੍ਹੇ ਤੋਂ ਲਗਭਗ (ਹੁਣ ਮੋਗਾ ਅਤੇ ਫਰੀਦਕੋਟ) ਸਾਰੀ ਪੜ੍ਹਾਈ ਕੀਤੀ। 1973-74 ਵਿੱਚ Prep ਵਿੱਚ (G.T.B. Garh) ਰੋਡੇ ਤੋਂ ਹੀ ਪੀ. ਐੱਸ. ਯੂ. ਵਿੱਚ ਕੰਮ ਕਰਨਾ ਸ਼ੁਰੂ ਕੀਤਾ ਸੀ।

ਸੁਆਲ : ਤੁਸੀਂ ਵਿਆਹ ਤੋਂ ਪਹਿਲਾਂ ਸੰਤ ਰਾਮ ਉਦਾਸੀ ਜੀ ਨੂੰ ਕਦੋਂ ਤੋਂ ਅਤੇ ਕਿਵੇਂ ਜਾਣਦੇ ਹੋ?

ਜੁਆਬ : ਮੈਂ ਉਦਾਸੀ ਜੀ ਨੂੰ ਪੀ. ਐੱਸ. ਯੂ. ਤੇ ਕਿਸਾਨ ਸਭਾ ਅਤੇ ਹੋਰ ਸ਼ਹੀਦੀ ਸਮਾਗਮਾਂ ਵਿੱਚ ਮਿਲਦੀ ਰਹੀ ਹਾਂ। ਮੈਂ ਅਤੇ ਉਹਨਾਂ ਦੇ ਸਾਰੇ ਸਰੋਤੇ ਉਹਨਾਂ ਦੀ ਲੰਮੀ ਹੇਕ ਦੇ ਕਾਇਲ ਸੀ। ਬਹੁਤ ਸਾਰੇ ਪ੍ਰੋਗਰਾਮਾਂ ਵਿੱਚ ਉਦਾਸੀ ਜੀ ਨੂੰ ਸੁਣਨ ਲਈ ਸਟੇਜ ਤੋਂ ਵਾਰ-ਵਾਰ ਫਰਮਾਇਸ਼ ਕੀਤੀ ਜਾਂਦੀ ਸੀ। ਕਈ ਵਾਰ ਪ੍ਰੋਗਰਾਮ ਤੋਂ ਬਾਅਦ ਜਿੱਥੇ ਉਦਾਸੀ ਜੀ ਠਹਿਰੇ ਹੁੰਦੇ ਤਾਂ ਵੀ ਨੌਜਵਾਨ ਉਦਾਸੀ ਜੀ ਨੂੰ ਵਾਰ-ਵਾਰ ਗੀਤ ਸੁਣਾਉਣ ਲਈ ਕਹਿੰਦੇ। ਇੱਕ ਵਾਰ ਉਦਾਸੀ ਜੀ ਜੈਤੋ ਗੀਤ ਸੁਣਾਉਣ ਲਈ ਸਟੇਜ ਉੱਪਰ ਗਏ ਤਾਂ ਲੋਕੀਂ ਵਾਰ-ਵਾਰ ਉਹਨਾਂ ਤੋਂ ਗੀਤ ਗਾਉਣ ਦੀ ਫਰਮਾਇਸ਼ ਕਰਦੇ ਰਹੇ, ਭਾਵੇਂ ਕਿ ਉੱਥੋਂ ਪ੍ਰੋਫੈਸ਼ਨਲ ਗਾਇਕ ਵੀ ਹਾਜ਼ਰ ਸਨ।

ਸਵਾਲ : 1977 ਵਿੱਚ ਤੁਹਾਡਾ ਕਾਮਰੇਡ ਬੰਤ ਮਾਣੂੰਕੇ ਨਾਲ ਵਿਆਹ ਹੋ ਗਿਆ। ਮਾਣੂੰਕੇ ਵਾਲੇ ਪਰਿਵਾਰ ਦੀ ਉਦਾਸੀ ਜੀ ਨਾਲ ਕਿਸ ਤਰ੍ਹਾਂ ਦੀ ਸਾਂਝ ਸੀ?

ਜੁਆਬ : ਸੰਤ ਰਾਮ ਉਦਾਸੀ ਜੀ ਨਾਲ ਮਾਣੂੰਕੇ ਪਰਿਵਾਰ ਦੇ ਬਹੁਤ ਨੇੜਲੇ ਸੰਬੰਧ ਸਨ। ਇੱਕ ਤਾਂ ਉਦਾਸੀ ਜੀ ਦੇ ਸਹੁਰੇ ਮਾਣੂੰਕੇ ਪਿੰਡ ਤੋਂ ਨੇੜੇ ਉਗੋਕੇ ਸਨ, ਦੂਸਰਾ ਉਦਾਸੀ ਜੀ ਦਾ ਪਰਿਵਾਰ ਜਦ ਵੀ ਕਦੇ ਉਗੋਕੇ

ਜਾਂਦਾ ਤਾਂ ਮਾਣੂੰਕੇ ਘਰ ਜ਼ਰੂਰ ਮਿਲਕੇ ਆਉਂਦੇ। ਉਦਾਸੀ ਦੇ ਬੱਚੇ ਮਾਣੂੰਕੇ ਪਰਿਵਾਰ ਨੂੰ ਆਪਣਾ ਨਾਨਕਾ ਘਰ ਹੀ ਸਮਝਦੇ ਸਨ। ਨਸੀਬ ਕੌਰ ਸਾਡੀ ਮਾਤਾ ਨੂੰ ਮਾਤਾ ਹੀ ਕਹਿੰਦੀ ਸੀ। ਜਦ ਵੀ ਕਦੇ ਉਦਾਸੀ ਦੇ ਪਰਿਵਾਰ ਤੇ ਭੀੜ ਪਈ ਤਾਂ ਮਾਣੂੰਕੇ ਪਰਿਵਾਰ ਆਪਣੀ ਧਰਮ ਭੈਣ ਦੀ ਮੱਦਦ ਲਈ ਜਾ ਖੜ੍ਹਦਾ ਸੀ।

ਸਵਾਲ : ਤੁਹਾਡੀ ਨਜ਼ਰ ਵਿੱਚ ਉਦਾਸੀ ਕਿਹੋ ਜਿਹਾ ਵਿਅਕਤੀ ਸੀ? ਇਨਸਾਨੀਅਤ ਦੇ ਤੌਰ ਤੇ, ਕਾਮਰੇਡ ਬੰਤ ਮਾਣੂੰਕੇ ਨਾਲ ਮਿੱਤਰਤਾ ਦੇ ਤੌਰ 'ਤੇ ਅਤੇ ਕਾਮਰੇਡ ਦੇ ਤੌਰ 'ਤੇ?

ਜੁਆਬ : ਉਦਾਸੀ ਜੀ ਇੱਕ ਵਧੀਆ ਅਧਿਆਪਕ, ਵਧੀਆ ਕਵੀ, ਜ਼ਿੰਮੇਵਾਰ ਬਾਪ ਅਤੇ ਮਿਲਾਪੜੇ ਸੁਭਾਅ ਵਾਲਾ ਮਨੁੱਖ ਸੀ। ਉਦਾਸੀ ਜੀ ਗਰੀਬ ਘਰ ਵਿੱਚ ਪੈਦਾ ਹੋਏ ਤੇ ਤੰਗੀਆਂ ਤੁਰਸ਼ੀਆਂ, ਮਜਬੂਰੀਆਂ ਵਿਤਕਰਾ ਸਭ ਪਿੰਡੇ ਤੇ ਹੰਢਾਇਆ। ਆਪਣੀ ਮਾਤਾ ਨਾਲ ਲੋਕਾਂ ਦੇ ਘਰਾਂ ਵਿੱਚ ਗੋਹਾ, ਕੂੜ੍ਹਾ ਕਰਨ ਜਾਂਦੇ ਰਹੇ। ਗੋਹੇ ਦੀ ਟੋਕਰੀ 'ਚੋਂ ਮੁਤਰਾਲ ਨਿਕਲ ਕੇ ਸਾਰੇ ਪਿੰਡੇ ਤੇ ਪੈ ਜਾਂਦਾ। ਉਹਨਾਂ ਨੇ ਆਪਣੀ ਰਚਨਾ ਵਿੱਚ ਮਜ਼ਦੂਰਾਂ ਦੇ ਜੀਵਨ ਨੂੰ ਚਿੱਤਰਿਆ ਅਤੇ ਸੰਘਰਸ਼ ਦੀ ਗੱਲ ਕੀਤੀ। ਜਿੰਨਾ ਕੁ ਸਮਾਂ ਮੇਰਾ ਉਦਾਸੀ ਜੀ ਨਾਲ ਵਾਹ ਪਿਆ, ਉਹਨਾਂ ਦੇ ਕਾਮਰੇਡ ਬੰਤ ਨਾਲ ਚੰਗੇ ਸੰਬੰਧ ਸਨ। ਉਹ ਆਪਣੇ ਪਰਿਵਾਰਿਕ ਦੁੱਖ-ਸੁੱਖ ਅਕਸਰ ਹੀ ਕਾਮਰੇਡ ਬੰਤ ਨਾਲ ਸਾਂਝਾ ਕਰ ਲੈਂਦੇ ਸਨ। ਦੋਨੋਂ ਇੱਕ ਦੂਜੇ ਲਈ ਸਹਾਇਕ ਵੀ ਸਨ। ਮੈਂ ਤੇ ਕਾਮਰੇਡ ਬੰਤ ਅਕਸਰ ਹੀ ਰਾਏਸਰ ਜਾਂਦੇ ਸੀ, ਕਦੇ-ਕਦੇ ਇੱਕ ਦੋ ਰਾਤਾਂ ਵੀ ਠਹਿਰ ਜਾਇਆ ਕਰਦੇ ਸੀ। ਉਦਾਸੀ ਜੀ ਦੀ ਲਹਿਰ ਨਾਲ ਪ੍ਰਤੀਬੱਧਤਾ ਪੂਰੀ ਸੀ ਤਾਂ ਹੀ ਤਾਂ ਉਦਾਸੀ ਜੀ ਨੇ ਆਪਣੇ ਪਿੰਡੇ ਤੇ ਪੁਲਿਸ ਦਾ ਜਬਰ ਝੱਲਿਆ।

ਸਵਾਲ : ਉਦਾਸੀ ਨੇ ਨਕਸਲੀ ਲਹਿਰ ਲਈ ਕੀ ਕੀਤਾ?

ਜੁਆਬ : ਉਦਾਸੀ ਅਜਿਹਾ ਪ੍ਰਸਿੱਧ ਲੋਕ ਕਵੀ ਸੀ ਜਿਸ ਨੇ ਆਪਣੇ ਗੀਤਾਂ ਰਾਹੀਂ ਲੋਕਾਂ ਵਿਸ਼ੇਸ਼ ਤੌਰ ਤੇ ਕਿਰਤੀ ਲੋਕਾਂ ਦੇ ਹੱਕਾਂ ਦੀ ਗੱਲ ਕੀਤੀ। ਨਕਸਲੀ ਲਹਿਰ ਦਾ ਉਦੇਸ਼ ਵੀ ਲੋਕਾਂ ਨੂੰ ਸੁਚੇਤ ਕਰਨਾ, ਉਹਨਾਂ ਦੇ ਹੱਕਾਂ ਪ੍ਰਤੀ ਜਾਗ੍ਰਿਤ ਕਰਨਾ, ਉਹਨਾਂ ਦੀ ਆਰਥਿਕ, ਸਮਾਜਿਕ ਨਾ ਬਰਾਬਰੀ ਅਤੇ ਲੁੱਟ-ਖਸੁੱਟ ਬਾਰੇ ਦੱਸਣਾ ਹੀ ਹੈ ਤੇ ਸੰਘਰਸ਼ ਲਈ ਤਿਆਰ ਕਰਨਾ ਹੈ। ਉਦਾਸੀ ਨੇ ਬਹੁਤ ਸਰਲ ਸਾਦੀ ਭਾਸ਼ਾ ਵਿੱਚ ਆਪਣੀ ਰਚਨਾ ਰਾਹੀਂ ਲਹਿਰ ਦੇ ਇਹਨਾਂ ਉਦੇਸ਼ਾਂ ਨੂੰ ਬਾਖ਼ੂਬੀ ਪੇਸ਼ ਕੀਤਾ ਹੈ।

ਸਵਾਲ : ਤੁਹਾਡਾ ਤੇ ਕਾ. ਬੰਤ ਮਾਣੂੰਕੇ ਦਾ ਉਦਾਸੀ ਜੀ ਦੇ ਘਰ ਆਉਣ ਜਾਣ ਬਹੁਤ ਸੀ, ਉਹ ਯਾਦਾਂ ਸਾਂਝੀਆਂ ਕਰੋਗੇ?

ਜੁਆਬ : ਹਾਂ, ਸਾਡਾ ਉਦਾਸੀ ਜੀ ਦੇ ਘਰ ਬਹੁਤ ਆਉਣ ਜਾਣ ਸੀ। ਜਦੋਂ ਅਸੀਂ ਉਦਾਸੀ ਦੇ ਘਰ ਠਹਿਰਦੇ ਸੀ ਤਾਂ ਉਹ ਅਤੇ ਉਹਨਾਂ ਦੇ ਬੱਚੇ ਬਹੁਤ

ਚਾਅ ਕਰਦੇ ਸਨ। ਉਹਨਾਂ ਦੇ ਬੱਚੇ ਮੈਨੂੰ ਪਿਆਰ ਨਾਲ ਮਾਮੀ ਜੀ ਕਹਿੰਦੇ ਸਨ। ਮੇਰੇ ਤੋਂ ਹਿਸਾਬ ਦੇ ਸੁਆਲ ਸਮਝਦੇ ਤੇ ਫਿਰ ਬਾਅਦ ਵਿੱਚ ਦੱਸਦੇ ਕਿ ਅਸੀਂ ਸਕੂਲ ਜਾ ਕੇ ਆਪਣੇ ਜਮਾਤੀਆਂ ਨੂੰ ਤੁਹਾਡੇ ਬਾਰੇ ਦੱਸਦੇ ਹਾਂ ਕਿ ਕਿੰਝ ਸਾਡੇ ਮਾਮੀ ਜੀ ਸੁਆਲ ਹੱਲ ਕਰਵਾਉਂਦੇ ਹਨ। ਥੋੜ੍ਹਾ ਨਸੀਬ ਭੈਣ ਦੇ ਅਨਪੜ੍ਹ ਹੋਣ, ਵਿਚਾਰਧਾਰਾ ਨੂੰ ਨਾ ਸਮਝਣ ਤੇ ਜਿਵੇਂ ਆਮ ਘਰਾਂ 'ਚ ਥੋੜ੍ਹਾ ਬਹੁਤਾ ਖਿਚਾਅ ਰਹਿੰਦਾ ਹੈ, ਓਵੇਂ ਸੀ ਪਰ ਕੁਲ ਮਿਲਾਕੇ ਮੈਨੂੰ ਉਦਾਸੀ ਜੀ ਦੇ ਘਰ ਬਹੁਤ ਅਪਣਾਪਣ ਲੱਗਦਾ ਸੀ। ਇਸੇ ਤਰ੍ਹਾਂ ਬੱਚਿਆਂ ਦੀ ਪੜ੍ਹਾਈ ਸੰਬੰਧੀ, ਬਾਹਰ ਆਉਣ ਜਾਣ ਸੰਬੰਧੀ ਜਾਂ ਉਦਾਸੀ ਦੇ ਲਹਿਰ ਨਾਲ ਜੁੜਨ ਕਰਕੇ, ਪੁਲਿਸ ਜਬਰ ਕਰਕੇ ਜ਼ਿੰਦਗੀ ਪ੍ਰਤੀ ਨਜ਼ਰੀਆਂ ਵੱਖਰਾ ਹੋਣ ਕਰਕੇ ਕਈ ਤਰ੍ਹਾਂ ਟਕਰਾਅ ਪਰਿਵਾਰ ਵਿੱਚ ਦੇਖਣ ਨੂੰ ਮਿਲਦੇ ਸਨ। ਕਈ ਮਸਲਿਆਂ ਤੇ ਕਮਿਊਨਿਸਟ ਸਾਥੀਆਂ ਨਾਲ ਪਰਿਵਾਰ ਦੀ ਨੇੜਤਾ ਵੀ ਹੁੰਦੀ ਤੇ ਕਦੀ-ਕਦੀ ਇੰਝ ਵੀ ਪਰਿਵਾਰ ਨੂੰ ਲੱਗਦਾ ਕਿ ਕਮਿਊਨਿਸਟ ਵਿਚਾਰਾਂ ਕਰਕੇ ਪਰਿਵਾਰ ਨੂੰ ਦੁੱਖ ਤਕਲੀਫਾਂ ਝੱਲਣੀਆਂ ਪੈ ਰਹੀਆਂ ਹਨ।

ਸਵਾਲ : ਉਦਾਸੀ ਜੀ ਦੀ ਸਟੇਜ ਨਾਲ ਸਬੰਧਿਤ ਕੋਈ ਘਟਨਾ ਯਾਦ ਹੋਵੇਗੀ?

ਜਵਾਬ : ਸਟੇਜ ਉੱਪਰ ਉਦਾਸੀ ਜੀ ਦੇ ਗੀਤਾਂ ਨੂੰ ਸੁਣਕੇ ਸਰੋਤੇ ਕੀਲੇ ਜਾਂਦੇ ਸਨ। ਉਦਾਸੀ ਜੀ ਜਿਸ ਸਟੇਜ ਤੋਂ ਇੱਕ ਗੀਤ ਗਾਉਂਦੇ, ਵਾਰ-ਵਾਰ ਉਹਨਾਂ ਦੇ ਗੀਤਾਂ ਦੀ ਫਰਮਾਇਸ਼ ਹੁੰਦੀ ਰਹਿੰਦੀ ਸੀ। ਕਈ ਵਾਰ ਚਰਚਾ ਚੱਲਦੀ ਰਹਿੰਦੀ ਉਦਾਸੀ ਦੇ ਲਾਲ ਕਿਲ੍ਹੇ ਤੋਂ ਗਾਉਣ ਸੰਬੰਧੀ। ਹਜ਼ੂਰ ਸਾਹਿਬ ਵੀ ਉਦਾਸੀ ਜੀ ਹਰ ਸਾਲ ਜਾਇਆ ਕਰਦੇ ਸਨ। ਥੋੜ੍ਹੀ ਬਹੁਤ ਚਰਚਾ ਫਿਰ ਵੀ ਚੱਲਦੀ ਰਹਿੰਦੀ। ਜਦੋਂ ਕਦੇ ਉਦਾਸੀ ਜੀ ਸੱਦੇ ਪ੍ਰੋਗਰਾਮ ਤੇ ਨਾ ਪੁੱਜਦੇ, ਫਿਰ ਵੀ ਗੱਲਾਂ ਹੁੰਦੀਆਂ। ਇੱਕ ਵਾਰ ਉਦਾਸੀ ਜੀ ਬਠਿੰਡਾ ਆਈ. ਟੀ. ਆਈ. ਕਾਲਜ ਵਿੱਚ ਇੱਕ ਪ੍ਰੋਗਰਾਮ ਜੋ ਕਿ ਪੀ. ਐਸ. ਯੂ. ਵੱਲੋਂ ਕਰਵਾਇਆ ਜਾ ਰਿਹਾ ਸੀ, ਵਿੱਚ ਸ਼ਾਮਿਲ ਹੋਣ ਲਈ ਆਏ। ਯਮਲਾ ਜੱਟ ਨਾਂ ਦਾ ਗਾਇਕ ਵੀ ਆਇਆ ਹੋਇਆ ਸੀ ਤੇ ਹੋਰ ਵੀ ਆਏ ਹੋਏ ਸਨ। ਜਦ ਉਹ ਇੱਕ ਗੀਤ ਗਾ ਕੇ ਦੁਆਰਾ ਗਾਉਣ ਲੱਗੇ ਤਾਂ ਉੱਥੇ ਵਿਦਿਆਰਥੀਆਂ ਵੱਲੋਂ ਉਹਨਾਂ ਨੂੰ ਰੋਕ ਕੇ ਉਦਾਸੀ ਜੀ ਨੂੰ ਗਾਉਣ ਲਈ ਜ਼ੋਰ ਦਿੱਤਾ ਗਿਆ। ਇਸ ਤੋਂ ਇਲਾਵਾ ਜਦ ਕਦੀ ਰਾਤ ਦਾ ਪ੍ਰੋਗਰਾਮ ਹੁੰਦਾ ਤਾਂ ਪ੍ਰੋਗਰਾਮ ਦੀ ਸਮਾਪਤੀ ਤੋਂ ਬਾਅਦ ਵੀ ਅਸੀਂ ਵਾਰ-ਵਾਰ ਉਹਨਾਂ ਕੋਲੋਂ ਗੀਤ ਸੁਣਨ ਦੀ ਜ਼ਿੱਦ ਕਰਦੇ ਤਾਂ ਉਹ ਕਈ ਵਾਰ ਸੁਣਾ ਦਿੰਦੇ ਤੇ ਕਈ ਵਾਰ ਥਕਾਵਟ ਹੋਣ ਕਰਕੇ ਖਿੱਝ ਜਾਂਦੇ ਸਨ।

ਸਵਾਲ : ਕਿਸੇ ਪ੍ਰੋਗਰਾਮ ਤੇ ਪੁਲਿਸ ਨਾਲ ਟਕਰਾਅ ਵਾਲੀ ਘਟਨਾ ਵਾਪਰੀ ਹੋਵੇ?

ਜੁਆਬ : ਨਹੀਂ ਅਜਿਹੀ ਕਿਸੇ ਘਟਨਾ ਬਾਰੇ ਤਾਂ ਮੈਨੂੰ ਕਦੀ ਸੁਣਨ 'ਚ ਨਹੀਂ

ਆਇਆ।

ਸਵਾਲ : ਕੋਈ ਯਾਦਗਾਰੀ ਘਟਨਾ ਸੁਣਾਓ? ਜਿਹੜੀ ਉਦਾਸੀ ਦੇ ਜੀਵਨ ਦਾ ਕੋਈ ਪੱਖ ਪੇਸ਼ ਕਰੇ??

ਜੁਆਬ : ਉਦਾਸੀ ਜੀ ਬਹੁਤ ਹੀ ਸਪੱਸ਼ਟ ਇਨਸਾਨ ਸਨ। ਇੱਕ ਵਾਰ ਦੀ ਉਹਨਾਂ ਦੀ ਦੱਸੀ ਗੱਲ ਮੈਨੂੰ ਯਾਦ ਹੈ ਕਿ ਉਦਾਸੀ ਜੀ ਨੂੰ ਕਿਸੇ ਹੋਰ ਪਿੰਡ ਦਾ ਵਿਅਕਤੀ ਮਿਲਿਆ ਜੋ ਉਹਨਾਂ ਦੇ ਨਾਲ ਤੁਰਿਆ ਆ ਰਿਹਾ ਸੀ, ਉਹ ਕਾਫੀ ਆਪਣੇਪਣ ਨਾਲ ਵਧੀਆ ਗੱਲਾਂ ਕਰ ਰਿਹਾ ਸੀ। ਜਦ ਉਹ ਪਿੰਡ ਦੇ ਨਜ਼ਦੀਕ ਆਏ ਤਾਂ ਉਸ ਵਿਅਕਤੀ ਨੇ ਪੁੱਛਿਆ ਕਿ ਕਾਕਾ ਕਿਨ੍ਹਾਂ ਦਾ ਮੁੰਡਾ ਏਂ? ਤਾਂ ਉਦਾਸੀ ਨੇ ਇੱਕਦਮ ਕਿਹਾ ਕਿ ਮੈਂ 'ਘੁੱਦੂ ਚੂਹੜੇ' ਦਾ ਮੁੰਡਾ, ਇਹ ਸੁਣ ਕੇ ਉਹ ਵਿਅਕਤੀ ਜੋ ਪਹਿਲਾਂ ਬੜਾ ਆਪਣਾਪਣ ਜਤਾ ਰਿਹਾ ਸੀ ਮੂੰਹ ਦੂਜੇ ਪਾਸੇ ਕਰਕੇ ਮੁੜ ਗਿਆ। ਉਦਾਸੀ ਨੇ ਕਿਲੋ ਦੀ ਕੱਢੀ ਗਾਲ "ਕੁੜੀ ਦੇਣੀ ਆ? ਜਿਹੜਾ ਜਾਤਾਂ ਪੁੱਛਦਾ।"

ਸਵਾਲ : ਉਦਾਸੀ ਜੀ ਔਰਤਾਂ ਨਾਲ ਕਿਵੇਂ ਪੇਸ਼ ਆਉਂਦੇ ਸਨ??

ਜੁਆਬ : ਉਦਾਸੀ ਜੀ ਦਾ ਔਰਤਾਂ ਨਾਲ ਵਧੀਆ ਵਰਤਾਓ ਸੀ ਪਰ ਜਦ ਕਦੇ ਭੈਣ ਨਸੀਬ ਨਾਲ ਹੁੰਦੇ ਤਾਂ ਉਹ ਬੜਾ ਬਚ-ਬਚ ਕੇ ਵਿਚਰਦੇ ਸਨ ਕਿਉਂਕਿ ਭੈਣ ਨਸੀਬ ਬੜੇ ਪਿਛਾਂਹ-ਖਿੱਚੂ ਵਿਚਾਰਾਂ ਦੀ ਹੋਣ ਕਾਰਨ ਖਾਹ ਮਖਾਹ ਤਣਾਅ ਤੇ ਖਿੱਚੋਤਾਣ ਪੈਦਾ ਹੋ ਜਾਂਦੀ ਸੀ। ਉਦਾਸੀ ਜੀ ਆਪਣੀਆਂ ਧੀਆਂ ਨੂੰ ਪੁੱਤਾਂ ਤੋਂ ਵੱਧ ਕੇ ਪਿਆਰ ਕਰਦੇ ਸਨ। ਸਾਡੀ ਮਾਤਾ ਦੀ ਬਹੁਤ ਕਦਰ ਕਰਦੇ ਸਨ। ਇੱਕ ਵਾਰ ਮੈਂ ਆਪਣੇ ਪਿੰਡ ਭਗਤੇ ਤੋਂ ਉਦਾਸੀ ਪਰਿਵਾਰ ਨੂੰ ਮਿਲਣ ਆਈ। ਮੇਰੇ ਨਾਲ 'ਮਦਨ ਪਾਲ ਭਗਤਾ' ਦੀ ਪਤਨੀ ਭੈਣ ਜਨਕ ਵੀ ਨਾਲ ਸੀ। ਅਸੀਂ ਭੋਤਨੇ ਪਿੰਡ ਵਾਲੇ ਸਰਪੰਚ ਦੇ ਘਰ ਤੋਂ ਤੁਰਕੇ ਰਾਏਸਰ ਪੁੱਜੀਆਂ, ਜਦ ਹੀ ਅਸੀਂ ਵਿਹੜੇ ਵਿੱਚ ਪੈਰ ਧਰਿਆ ਉਦਾਸੀ ਦੀ ਖੁਸ਼ੀ ਦਾ ਕੋਈ ਟਿਕਾਣਾ ਨਾ ਰਿਹਾ, ਕਹਿਣ ਲੱਗੇ ਅੱਜ ਸ਼ਾਹਾਂ ਦੀ ਨੂੰਹ ਸਾਡੇ ਘਰ ਆਈ ਏ, ਲੈ ਬਈ ਕਾਮਰੇਡਨੀਏ (ਨਸੀਬ ਕੁਰੇ) ਲਿਆ ਕਿਆਰੀ 'ਚੋਂ ਮੂੰਗਰੇ ਤੋੜ ਕੇ ਵਧੀਆ ਜਿਹੀ ਸਬਜੀ ਬਣਾ। ਉਦਾਸੀ ਜੀ ਲਈ ਭੈਣ ਜਨਕ ਦਾ ਆਉਣਾ ਖਾਸੀ ਅਹਿਮੀਅਤ ਰੱਖਦਾ ਸੀ।

ਸਵਾਲ : ਉਦਾਸੀ ਜੀ ਦੇ ਜਿਉਂਦੇ ਜੀਅ ਤੁਹਾਡੇ ਪਰਿਵਾਰ ਦੇ ਉਹਨਾਂ ਨਾਲ ਕਦੇ ਸੰਬੰਧ ਵੀ ਵਿਗੜੇ?

ਜੁਆਬ : ਉਦਾਸੀ ਜੀ ਦੇ ਹੁੰਦਿਆ ਸਾਡੇ ਸੰਬੰਧ ਬਹੁਤ ਵਧੀਆ ਸਨ ਕਿਉਂਕਿ ਉਦਾਸੀ ਜੀ ਤੱਕ ਭੈਣ ਨਸੀਬ ਦਾ ਗੱਲ ਕਹਿਣ ਦਾ ਜ਼ਰੀਆ ਬੰਤ ਮਾਣੂੰਕੇ ਸੀ। ਬਹੁਤੀ ਵਾਰ ਸਹੁਰਾ ਪਰਿਵਾਰ ਵੀ ਬੰਤ ਮਾਣੂੰਕੇ ਨੂੰ ਨਾਲ ਲੈ ਕੇ ਉਦਾਸੀ ਨਾਲ ਗੱਲ ਕਰਦਾ। ਕੋਈ ਪਰਿਵਾਰਿਕ ਝਗੜਾ ਹੁੰਦਾ ਤਾਂ ਵੀ ਬੰਤ ਮਾਣੂੰਕੇ ਰਾਹੀਂ ਗੱਲਬਾਤ ਹੁੰਦੀ। ਮਾੜੇ ਮੋਟੇ ਗਿਲੇ ਸ਼ਿਕਵੇ ਨੂੰ ਛੱਡ ਕੇ ਕੋਈ ਖਾਸ ਫ਼ਰਕ ਨਹੀਂ ਸੀ। ਹਾਂ ਉਦਾਸੀ ਨੂੰ ਮਹਿਸੂਸ ਹੁੰਦਾ

ਸੀ ਕਿ ਬੱਲੀ ਨੂੰ ਉਸਦੀ ਤੋਂ ਦੂਰ ਰੱਖਿਆ ਜਾ ਰਿਹਾ ਹੈ। ਉਸਦੇ ਸਿੱਟੇ ਵੀ ਸਾਹਮਣੇ ਆਏ। ਉਦਾਸੀ ਦੀ ਮੌਤ ਤੋਂ ਬਾਅਦ ਸਾਡੇ ਕੁਝ ਸੰਬੰਧ ਵਿਗੜੇ।

ਸਵਾਲ : ਔਰਤਾਂ ਤੇ ਮਰਦਾਂ ਨੂੰ ਇਕੱਠਿਆਂ ਕੰਮ ਕਰਦਿਆਂ ਕਿਸ ਤਰ੍ਹਾਂ ਦੀਆਂ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ?

ਜੁਆਬ : ਜਿੱਥੇ ਔਰਤਾਂ ਤੇ ਮਰਦਾਂ ਦੇ ਇਕੱਠੇ ਕੰਮ ਕਰਨ ਦੀ ਗੱਲ ਆਉਂਦੀ ਹੈ, ਉੱਥੇ ਸਮਾਜਿਕ ਨਜ਼ਰੀਏ ਦੀ ਅਹਿਮ ਭੂਮਿਕਾ ਹੈ। ਸਾਡੀ ਸਮਾਜਿਕ ਬਣਤਰ ਹੀ ਅਜਿਹੀ ਸ਼ੰਕਾਵਾਦੀ ਦ੍ਰਿਸ਼ਟੀਕੋਣ ਨਾਲ ਘਿਰੀ ਹੋਈ ਹੈ ਕਿ ਜਥੇਬੰਦੀਆਂ ਵਿੱਚ ਔਰਤ ਅਤੇ ਮਰਦ ਦਾ ਇਕੱਠਾ ਕੰਮ ਕਰਨ ਨੂੰ ਅਜੀਬ ਸਮਝਿਆ ਜਾਂਦਾ ਹੈ। ਨਾਲ ਇਹ ਵੀ ਹੈ ਕਿ ਕੁਝ ਸਥਿਤੀਆਂ ਇਕੱਠੇ ਕੰਮ ਕਰਦੇ ਸਮੇਂ ਪੈਦਾ ਹੋ ਜਾਂਦੀਆਂ ਹਨ। ਕਿਉਂਕਿ ਜੱਥੇਬੰਦੀ ਵਿੱਚ ਕੰਮ ਕਰਦੇ ਔਰਤਾਂ ਤੇ ਮਰਦਾਂ ਨੇ ਵੀ ਸਮਾਜ ਦੇ ਵਿੱਚੋਂ ਹੀ ਗੁਣ-ਔਗੁਣ ਗ੍ਰਹਿਣ ਕੀਤੇ ਹੁੰਦੇ ਹਨ ਅਤੇ ਗੁਣਾਂ ਔਗੁਣਾਂ ਨੂੰ ਲੈ ਕੇ ਜਦ ਜੱਥੇਬੰਦੀ ਵਿੱਚ ਕੰਮ ਕੀਤਾ ਜਾਂਦਾ ਹੈ ਤਾਂ ਥੋੜ੍ਹਾ ਵਖਤ ਲੱਗਦਾ ਹੈ ਸਹੀ ਵਿਚਾਰਧਾਰਾ ਨੂੰ ਪ੍ਰਪੱਕਤਾ ਨਾਲ ਲਾਗੂ ਕਰਨ ਵਿੱਚ।

ਸਵਾਲ : ਉਦਾਸੀ ਜੀ ਵਿੱਚ ਕਿਹੜੇ-ਕਿਹੜੇ ਗੁਣ ਸਨ? ਜਿਹਨਾਂ ਕਰਕੇ ਉਹ ਅੱਜ ਤੱਕ ਵੀ ਕਿਰਤੀ ਲੋਕਾਂ ਵਿੱਚ ਹਰਮਨ ਪਿਆਰਾ ਹੈ?

ਜੁਆਬ : ਦੇਖੋ ਉਦਾਸੀ ਜੀ ਜਿੱਥੇ ਆਪਣੇ ਮਿਲਾਪੜੇ ਸੁਭਾਅ ਕਰਕੇ ਲੋਕਾਂ ਵਿੱਚ ਹਰਮਨ ਪਿਆਰ ਸੀ, ਉੱਥੇ ਵਧੇਰੇ ਕਰਕੇ ਉਹਨਾਂ ਦੁਆਰਾ ਰਚੀ ਗਈ ਕਿਰਤੀ ਪੱਖ ਦੀ ਕਵਿਤਾ ਨੇ ਵੀ ਉਹਨਾਂ ਨੂੰ ਕਿਰਤੀ ਵਰਗ ਵਿੱਚ ਹਰਮਨ ਪਿਆਰਾ ਬਣਾਇਆ। ਉਹਨਾਂ ਨੇ ਆਪਣੀ ਕਵਿਤਾ ਵਿੱਚ ਕਿਰਤੀਆਂ ਦੇ ਹੱਕਾਂ, ਉਹਨਾਂ ਦੀ ਲੁੱਟ ਖਸੁੱਟ ਬਾਰੇ, ਉਹਨਾਂ ਦੀਆਂ ਤੰਗੀਆਂ ਤੁਰਸ਼ੀਆਂ ਬਾਰੇ ਵਿਸਥਾਰ ਨਾਲ ਬਿਆਨ ਕੀਤਾ ਅਤੇ ਖੁਦ ਵੀ ਉਸਨੇ ਹੱਥੀਂ ਕਿਰਤ ਕੀਤੀ ਹੈ। ਉਹ ਉਹਨਾਂ ਦੇ ਦੁੱਖ ਸੁੱਖ ਦਾ ਭਾਈਵਾਲ ਸੀ। ਆਪਣੇ ਪਰਿਵਾਰਿਕ ਪਿਛੋਕੜ ਵਿੱਚ ਵੀ ਉਸਨੇ ਕਿਰਤੀ ਵਰਗ ਦੀਆਂ ਸਮੱਸਿਆਵਾਂ, ਮਜਬੂਰੀਆਂ ਨੂੰ ਤਕਲੀਫ਼ਾਂ ਨੂੰ ਬਹੁਤ ਨੇੜੇ ਤੋਂ ਦੇਖਿਆ ਅਤੇ ਹੱਡੀ ਹੰਢਾਇਆ ਹੈ। ਇਹ ਸਾਰਾ ਕੁਝ ਉਸ ਦੀ ਕਿਰਤੀ ਵਰਗ ਵਿੱਚ ਲੋਕਪ੍ਰਿਯਤਾ ਦਾ ਹਿੱਸਾ ਹੈ।

ਸਵਾਲ : ਉਦਾਸੀ ਜੀ ਦੀਆਂ ਕਮਜ਼ੋਰੀਆਂ ਕੀ ਸਨ?

ਜੁਆਬ : ਮੇਰੀ ਨਜ਼ਰ ਵਿੱਚ ਸ਼ਰਾਬ ਦਾ ਜ਼ਿਆਦਾ ਸੇਵਨ ਕਰਨਾ ਉਸਦੀ ਸਭ ਤੋਂ ਵੱਡੀ ਕਮਜ਼ੋਰੀ ਸੀ ਪਰ ਫਿਰ ਵੀ ਮੈਂ ਸੋਚਦੀ ਹਾਂ ਕਿ ਇਸ ਕਮਜ਼ੋਰੀ ਪਿੱਛੇ ਵੀ ਆਰਥਿਕ, ਪਰਿਵਾਰਿਕ ਉਲਝਣਾਂ ਜਾਂ ਲਹਿਰ ਦੇ ਕਾਰਕੁਨਾਂ ਦੇ ਹੋਏ ਨੁਕਸਾਨ ਦੇ ਪਹਿਲੂ ਵੀ ਹੋ ਸਕਦੇ ਹਨ।

ਸਵਾਲ : ਉਹਨਾਂ ਦੀਆਂ ਘਰੇਲੂ ਸਮੱਸਿਆਵਾਂ ਕੀ ਸਨ? ਜਿਹਨਾਂ ਕਰਕੇ ਉਹ ਪ੍ਰੇਸ਼ਾਨ ਰਹਿੰਦੇ ਸਨ?

ਜੁਆਬ : ਜਿਵੇਂ ਉਦਾਸੀ ਜੀ ਨੇ ਆਪਣੇ ਬਚਪਨ ਵਿੱਚ ਕਾਫੀ ਤੰਗੀਆਂ

ਤੁਰਸ਼ੀਆਂ ਦੇਖੀਆਂ ਸਨ। ਘਰ ਦੀ ਆਰਥਿਕ ਹਾਲਤ ਵੀ ਮਾੜੀ ਸੀ, ਭਾਵੇਂ ਕਿ ਉਹ ਸਰਕਾਰੀ ਅਧਿਆਪਕ ਸੀ, ਪਰ ਫਿਰ ਵੀ ਸੱਤ ਜੀਆਂ ਵਾਲੇ ਪਰਿਵਾਰ ਦੀ ਪਾਲਣ ਪੋਸ਼ਣ ਦੀ ਜ਼ਿੰਮੇਵਾਰੀ ਉਸਦੇ ਸਿਰ ਸੀ। ਬਾਕੀ ਉਸਦੀ ਪਤਨੀ ਦਾ ਅਨਪੜ੍ਹ ਹੋਣਾ ਉਸਦੇ ਵਿਚਾਰਾਂ ਨੂੰ ਨਾ ਸਮਝਣਾ ਵੀ ਉਸ ਲਈ ਪ੍ਰੇਸ਼ਾਨੀ ਸੀ। ਭਾਵੇਂ ਕਿ ਉਸਦੀ ਪਤਨੀ ਖੁਦ ਘਰ ਦੀਆਂ ਤੰਗੀਆਂ ਤੁਰਸ਼ੀਆਂ, ਉਦਾਸੀ ਦੇ ਜੇਲ੍ਹ ਵਿੱਚ ਫੜੇ ਜਾਣ ਕਾਰਨ ਘਰ 'ਚ ਪੈਦਾ ਹੁੰਦੀਆਂ ਸਮੱਸਿਆਵਾਂ ਕਰਕੇ ਪ੍ਰੇਸ਼ਾਨ ਰਹਿੰਦੀ ਸੀ। ਇਸ ਤੋਂ ਇਲਾਵਾ ਉਦਾਸੀ ਆਪਣੇ ਵੱਡੇ ਪੁੱਤਰ ਬੱਲੀ ਕਰਕੇ ਵੀ ਪ੍ਰੇਸ਼ਾਨ ਸੀ। ਬੱਲੀ ਨੇ ਕਾਫੀ ਸ਼ਰਾਬ ਪੀਣੀ ਸ਼ੁਰੂ ਕਰ ਦਿੱਤੀ ਸੀ ਕਿ ਇਸਦਾ ਕਾਰਨ ਇਹ ਵੀ ਸੀ ਕਿ ਬੱਲੀ ਨੇ ਬਚਪਨ ਵਿੱਚ ਹੀ ਕਾਫੀ ਪ੍ਰੇਸ਼ਾਨੀਆਂ ਦੇਖੀਆਂ ਸੀ। ਜਿਹਨਾਂ ਕਾਰਨ ਉਹ ਖੁਦ ਮਾਨਸਿਕ ਪ੍ਰੇਸ਼ਾਨੀ 'ਚ ਘਿਰਿਆ ਹੋਇਆ ਸੀ ਤੇ ਗਲਤ ਰਾਹ ਨੂੰ ਅਪਣਾ ਲਿਆ ਸੀ ਤੇ ਦੂਸਰੇ ਪਾਸੇ ਉਦਾਸੀ ਜੀ ਨੂੰ ਹਰ ਬਾਪ ਵਾਂਗ ਆਪਣੇ ਪੁੱਤਰ ਤੋਂ ਜੋ ਆਸਾਂ ਸਨ ਉਹ ਪੂਰੀਆਂ ਨਹੀਂ ਹੋਈਆਂ ਸਗੋਂ ਉਹ ਪੁੱਤਰ ਉਸਦੀ ਪ੍ਰੇਸ਼ਾਨੀ ਦਾ ਸਬੱਬ ਬਣ ਗਿਆ ਸੀ।

ਸਵਾਲ : ਉਹਨਾਂ ਨੇ ਸ਼ਰਾਬ ਪੀ ਕੇ ਆਪਣੇ ਆਪ ਨੂੰ ਕੋਹ-ਕੋਹ ਕੇ ਮਾਰਨ ਵਾਲਾ ਰਸਤਾ ਕਿਉਂ ਚੁਣਿਆ?

ਜੁਆਬ : ਮੇਰੀ ਨਜ਼ਰ ਵਿੱਚ ਤੁਹਾਡਾ ਇਹ ਸੁਆਲ ਠੀਕ ਨਹੀਂ। ਇਹ ਠੀਕ ਹੈ ਕਿ ਉਦਾਸੀ ਜੀ ਸ਼ਰਾਬ ਦਾ ਬਹੁਤ ਸੇਵਨ ਕਰਦੇ ਸੀ ਪਰ ਇਸਦੇ ਪਿੱਛੇ ਉਹਨਾਂ ਦੀਆਂ ਜ਼ਿਆਦਾਤਰ ਪਰਿਵਾਰਿਕ ਅਤੇ ਕੁਝ ਸਮਾਜਿਕ ਪ੍ਰੇਸ਼ਾਨੀਆਂ ਹੀ ਸਨ। ਲਹਿਰ ਦੇ ਆਗੂਆਂ ਦਾ ਮਾਰੇ ਜਾਣਾ ਵੀ ਇਸ ਲੋਕ ਕਵੀ ਲਈ ਇੱਕ ਵੱਡੀ ਦੁੱਖਦਾਇਕ ਘਟਨਾ ਸੀ।

ਸਵਾਲ : ਆਖਰੀ ਸਾਲਾਂ ਵਿੱਚ ਉਦਾਸੀ ਦੀ ਕੀ ਹਾਲਤ ਸੀ? ਕੀ ਉਹ ਨਸ਼ੇ ਵਿੱਚ ਧੁੱਤ ਰਹਿੰਦਾ ਸੀ? ਕੀ ਉਹ ਪਾਰਟੀ ਜਾਂ ਵਿਚਾਰਧਾਰਾ ਨੂੰ ਨਿੰਦਦਾ ਸੀ? ਉਹਨੇ ਕੋਈ ਹੋਰ ਵਿਚਾਰਧਾਰਾ ਨੂੰ ਅਪਣਾ ਲਿਆ ਸੀ?

ਜੁਆਬ : ਬੇਸ਼ੱਕ ਆਖਰੀ ਸਮੇਂ ਵਿੱਚ ਉਦਾਸੀ ਕਾਫੀ ਪ੍ਰੇਸ਼ਾਨ ਰਹਿੰਦਾ ਸੀ ਪਰ ਨਸ਼ੇ ਵਿੱਚ ਧੁੱਤ ਜਾਂ ਨਸ਼ੇ ਵਿੱਚ ਡਿੱਗਿਆ ਅਸੀਂ ਉਸਨੂੰ ਕਦੇ ਨਹੀਂ ਦੇਖਿਆ। ਉਹ ਨਕਸਲੀ ਪਾਰਟੀ ਜਾਂ ਮਾਰਕਸਵਾਦੀ ਵਿਚਾਰਧਾਰਾ ਨੂੰ ਕਦੇ ਨਹੀਂ ਨਿੰਦਦਾ ਸੁਣਿਆ ਸੀ ਅਤੇ ਉਹ ਕਦੇ ਵੀ ਆਪਣੀ ਉਸ ਵਿਚਾਰਧਾਰਾ ਤੋਂ ਥਿੜਕਦਾ ਦਿਸਿਆ ਨਹੀਂ ਸੀ ਅਤੇ ਨਾ ਹੀ ਉਸਨੇ ਕਿਸੇ ਹੋਰ ਵਿਚਾਰਧਾਰਾ ਨੂੰ ਅਪਣਾਇਆ ਸੀ।

ਸਵਾਲ : ਕੀ ਆਖਰੀ ਸਾਲਾਂ ਵਿੱਚ ਉਦਾਸੀ ਗੈਰ-ਸਰਗਰਮ ਹੋ ਗਿਆ ਸੀ? ਕੀ ਕਾਮਰੇਡਾਂ ਵਿੱਚ ਨੁਕਸ ਵੀ ਕੱਢਦਾ ਸੀ? ਅਜਿਹੀ ਹਾਲਤ ਵਿੱਚ ਕਾ. ਬੰਤ ਮਾਣੂੰਕੇ ਹੁਰੀਂ ਉਸਦੇ ਨਾਲ ਹੀ ਰਹੇ, ਇਸਦਾ ਕੀ ਕਾਰਨ ਸੀ?

ਜੁਆਬ : ਲਹਿਰ ਵਿੱਚ ਹੋ ਰਹੀ ਟੁੱਟ-ਭੱਜ, ਕਾਮਰੇਡਾਂ ਦੇ ਕਤਲ ਤੇ ਸਰਕਾਰੀ ਜਬਰ ਕਰਕੇ ਉਦਾਸੀ ਜੀ ਕਾਫੀ ਪ੍ਰੇਸ਼ਾਨ ਹੋ ਗਏ ਸਨ। ਇਸਦੇ ਨਾਲ

ਹੀ ਕੁਝ ਘਰੇਲੂ ਕਲੇਸ਼ ਕਾਰਨ ਵੀ ਸਨ। ਬਾਕੀ ਕਾਮਰੇਡਾਂ ਨੂੰ ਨਿੰਦਣ ਵਾਲੀ ਕੋਈ ਗੱਲ ਕਦੀ ਸਾਡੇ ਨਾਲ ਨਹੀਂ ਕੀਤੀ ਸੀ। ਬਾਕੀ ਬੰਤ ਦੁਆਰਾ ਉਦਾਸੀ ਦਾ ਸਾਥ ਨਾ ਛੱਡਣਾ, ਉਹਨਾਂ ਦੀ ਆਪਸੀ ਮਿੱਤਰਤਾ ਅਤੇ ਵਿਚਾਰਧਾਰਿਕ ਸਾਂਝ ਸੀ।

ਸਵਾਲ : ਤੁਸੀਂ ਉਦਾਸੀ ਜੀ ਦੀ ਮੌਤ ਨੂੰ ਕਿਵੇਂ ਲੈਂਦੇ ਹੋ?

ਜੁਆਬ : ਉਦਾਸੀ ਜੀ ਦੀ ਮੌਤ ਮੇਰੇ ਲਈ ਅਸਹਿ ਸੀ। ਜਦ ਮੈਂ ਅਖ਼ਬਾਰ ਵਿੱਚ ਉਹਨਾਂ ਦੀ ਮੌਤ ਦੀ ਖ਼ਬਰ ਪੜ੍ਹੀ ਤਾਂ ਮੇਰੇ ਹੱਥਾਂ ਵਿੱਚੋਂ ਅਖ਼ਬਾਰ ਡਿੱਗ ਪਈ। ਉਦਾਸੀ ਵਰਗੇ ਮਹਾਨ ਲੋਕ ਕਵੀ ਦੀ ਮੌਤ ਪੂਰੇ ਕਿਰਤੀ ਵਰਗ ਲਈ ਨਾ ਪੂਰਾ ਹੋਣ ਵਾਲਾ ਘਾਟਾ ਹੈ। ਸਾਡੇ ਤਾਂ ਉਹ ਪਰਿਵਾਰ ਦਾ ਮੈਂਬਰ ਸੀ। ਅਸੀਂ ਸਾਰੇ ਪਾਰਟੀ ਵਰਕਰ ਪਰਿਵਾਰ ਵਾਂਗ ਰਹਿੰਦੇ ਸਾਂ।

ਸਵਾਲ : ਉਹਨਾਂ ਦੀ ਮੌਤ ਤੋਂ ਬਾਅਦ ਪਾਰਟੀ ਨੇ ਉਦਾਸੀ ਦੇ ਪਰਿਵਾਰ ਲਈ ਕੀ ਕੀਤਾ?

ਜੁਆਬ : ਮੈਂ ਇਸ ਬਾਰੇ ਬਹੁਤ ਕੁਝ ਨਹੀਂ ਕਹਿ ਸਕਦੀ ਕਿਉਂਕਿ ਮੈਂ ਪਾਰਟੀ ਮੈਂਬਰ ਨਹੀਂ ਸੀ ਪਰ ਪਾਰਟੀ ਵਾਲਿਆਂ ਅਤੇ ਉਹਨਾਂ ਦੇ ਹਮਦਰਦ ਲੋਕਾਂ ਨੇ 'ਸੰਤ ਰਾਮ ਉਦਾਸੀ ਯਾਦਗਾਰੀ ਕਮੇਟੀ' ਬਣਾਈ ਸੀ ਜਿਸਦੇ ਮੈਂ ਅਤੇ ਕਾਮਰੇਡ ਬੰਤ ਮਾਣੂੰਕੇ ਵੀ ਮੈਂਬਰ ਸੀ। ਇਸ ਕਮੇਟੀ ਦੁਆਰਾ ਸਮੇਂ-ਸਮੇਂ ਤੇ ਉਹਨਾਂ ਦੇ ਪਰਿਵਾਰ ਦੀ ਮੱਦਦ ਕੀਤੀ ਗਈ। ਮੁੱਖ ਤੌਰ ਤੇ ਤਾਂ ਨਸੀਬ ਕੌਰ ਨੂੰ ਨੌਕਰੀ ਲਗਾਉਣਾ ਬੱਚਿਆਂ ਦੀ ਪੜ੍ਹਾਈ ਅਤੇ ਉਹਨਾਂ ਦੀਆਂ ਨੌਕਰੀਆਂ ਦਾ ਹੀ ਮਸਲਾ ਨਜਿੱਠਦੇ ਰਹੇ।

ਸਵਾਲ : ਉਹਨਾਂ ਦੀ ਮੌਤ ਤੋਂ ਬਾਅਦ ਪਰਿਵਾਰ ਦੀ ਸਾਂਭ-ਸੰਭਾਲ, ਲੜਕੀਆਂ ਦੀ ਪੜ੍ਹਾਈ ਤੇ ਵਿਆਹਾਂ ਬਾਰੇ ਇੱਕ ਕਮੇਟੀ ਬਣੀ ਸੀ, ਉਸ ਮੀਟਿੰਗ ਵਿੱਚ ਤੁਸੀਂ ਵੀ ਸ਼ਾਮਿਲ ਹੋਏ, ਉਸ ਮੀਟਿੰਗ ਵਿੱਚ ਕੀ ਫੈਸਲੇ ਹੋਏ? ਕੀ ਵਿਰੋਧ ਹੋਇਆ ਸੀ?

ਜੁਆਬ : ਕਮੇਟੀ ਨੇ ਉਦਾਸੀ ਦੀ ਮੌਤ ਤੋਂ ਬਾਅਦ ਉਸਦੀ ਪਤਨੀ ਨਸੀਬ ਕੌਰ ਨੂੰ ਤਰਸ ਦੇ ਅਧਾਰ ਤੇ ਨੌਕਰੀ ਦੇਣ ਲਈ ਜ਼ੋਰ ਲਾਇਆ। ਬਾਕੀ ਸਾਰੇ ਬੱਚਿਆਂ ਦੀ ਪੜ੍ਹਾਈ ਅਤੇ ਵਿਆਹਾਂ ਆਦਿ ਬਾਰੇ ਯਤਨ ਕੀਤਾ ਗਿਆ ਸੀ ਪਰ ਉਦਾਸੀ ਦੇ ਪਰਿਵਾਰ ਖਾਸ ਤੌਰ ਤੇ ਭਰਾਵਾਂ ਦੇ ਇਤਰਾਜ਼ ਕਾਰਨ ਕਮੇਟੀ ਬਹੁਤਾ ਕੁਝ ਨਹੀਂ ਕਰ ਸਕੀ। ਕਾ. ਬੰਤ ਮਾਣੂੰਕੇ ਅਤੇ ਬੱਲੀ ਮਨਵਾੜ ਵੀ ਗਏ ਅਤੇ ਮੌਤ ਦੇ ਕਾਰਨਾਂ ਦੀ ਜਾਣਕਾਰੀ ਇਕੱਠੀ ਕਰਕੇ ਲਿਆਏ ਸਨ। ਇਕਬਾਲ ਕੁਝ ਕੁ ਸਮਾਂ ਸਾਡੇ ਕੋਲ ਆਪਣੀ ਪੜ੍ਹਾਈ ਲਈ ਵੀ ਰਹੀ ਸੀ।

ਸਵਾਲ : 31-10-1992 ਨੂੰ ਕਾ. ਬੰਤ ਮਾਣੂੰਕੇ ਤੇ ਉਦਾਸੀ ਦਾ ਬੇਟਾ ਬੱਲੀ ਨਹਿਰ ਵਿੱਚ ਨਹਾ ਰਹੇ ਸਨ। ਕਾਮਰੇਡ ਜੀ ਦੀ ਪਾਣੀ ਵਿੱਚ ਡੁੱਬਣ ਨਾਲ ਮੌਤ ਹੋ ਗਈ ਸੀ। ਤੁਹਾਡੀ ਨਜ਼ਰ ਵਿੱਚ ਮੌਤ ਦਾ ਅਸਲ ਸੱਚ ਕੀ ਹੈ?

ਜੁਆਬ : ਉਹਨਾਂ ਦੀ ਮੌਤ ਤੋਂ ਬਾਅਦ ਕੀਤੀ ਗਈ ਜਾਂਚ-ਪੜਤਾਲ ਤੋਂ ਪਤਾ

ਇਹ ਲੱਗਿਆ ਕਿ ਦੋਵਾਂ ਨੇ ਨਹਿਰ ਵਿੱਚ ਨਹਾਉਣ ਲਈ ਛਾਲਾਂ ਮਾਰੀਆਂ ਸਨ, ਕਾ. ਬੰਤ ਮਾਣੂੰਕੇ ਦੇ ਸਿਰ ਵਿੱਚ ਸੱਟ ਲੱਗਣ ਕਾਰਨ ਉਹ ਬਾਹਰ ਨਹੀਂ ਨਿਕਲ ਸਕਿਆ ਅਤੇ ਉਸਦੀ ਮੌਤ ਹੋ ਗਈ ਪਰ ਬੱਲੀ ਦਾ ਨਹਿਰ ਦੇ ਦੂਸਰੇ ਪਾਸੇ ਦੀ ਨਿਕਲ ਕੇ ਘਰ ਜਾ ਕੇ ਅਰਾਮ ਨਾਲ ਸੌਂ ਜਾਣਾ ਉਸਦੀ ਲਾਪਰਵਾਹੀ ਸਾਬਿਤ ਹੁੰਦੀ ਹੈ। ਲੋਕਾਂ ਨੇ ਬੱਲੀ ਨੂੰ ਘਰ ਤੋਂ ਉਠਾ ਕੇ ਲਿਆਂਦਾ ਸੀ ਕਿ ਤੇਰੇ ਨਾਲ ਦਾ ਆਦਮੀ ਨਹਿਰ ਵਿੱਚੋਂ ਨਹੀਂ ਨਿਕਲਿਆ, ਜਦ ਕਿ ਉਸਦਾ ਮੋਟਰ ਸਾਈਕਲ ਅਤੇ ਕੱਪੜੇ, ਮੀਟ, ਬੈਗ ਸਾਰਾ ਕੁਝ ਨਹਿਰ ਸਮਾਲਸਰ (ਮੋਗਾ) ਦੇ ਕਿਨਾਰੇ ਹੀ ਪਿਆ ਸੀ। ਕਾ. ਬੰਤ ਨੂੰ ਦੂਸਰੇ ਦਿਨ ਕੱਢਿਆ ਗਿਆ ਅਤੇ ਉਸ ਦਿਨ ਹੀ ਮੈਨੂੰ ਮੌਤ ਦੀ ਜਾਣਕਾਰੀ ਹੋਈ।

ਸਵਾਲ : ਉਦੋਂ ਤੁਹਾਡੇ ਦੋਨਾਂ ਪਰਿਵਾਰਾਂ ਦੇ ਰਿਸ਼ਤੇ ਵਿੱਚ ਫਿੱਕ ਪੈ ਗਿਆ ਸੀ ਹੁਣ ਕਿਵੇਂ ਹੈ? ਕਾ. ਬੰਤ ਦੇ ਜੀਵਨ ਨੂੰ ਤੁਸੀਂ ਕਿਵੇਂ ਦੇਖਦੇ ਹੋ?

ਜੁਆਬ : ਉਦਾਸੀ ਦੇ ਪਰਿਵਾਰ ਨਾਲ ਹੁਣ ਸੰਬੰਧ ਪਹਿਲਾਂ ਦੀ ਤਰ੍ਹਾਂ ਨਹੀਂ ਹਨ। ਰਸਮੀ ਬੋਲ ਚਾਲ ਜ਼ਰੂਰ ਹੈ। ਪਹਿਲਾਂ ਕਾ. ਬੰਤ ਦਾ ਜੀਵਨ ਲਹਿਰ ਨੂੰ ਸਮਰਪਿਤ ਸੀ। ਜ਼ਿੰਦਗੀ ਦੇ ਆਖਰੀ ਪੜਾਅ ਵਿੱਚ ਉਹ ਵੀ ਨਿਰਾਸ਼ਾ ਦੇ ਆਲਮ ਵਿੱਚ ਹੀ ਸੀ।

ਸਵਾਲ : ਉਦਾਸੀ ਜੀ ਦੀ ਮੌਤ ਤੋਂ 10-15 ਸਾਲ ਬਾਅਦ ਉਹਨਾਂ ਦੇ ਜੀਵਨ ਤੇ ਵਿਚਾਰਧਾਰਾ ਬਾਰੇ ਕਈ ਤਰ੍ਹਾਂ ਦੇ ਰੌਲੇ ਪੈ ਰਹੇ ਹਨ? ਤੁਹਾਡੀ ਨਜ਼ਰ ਵਿੱਚ ਅਸਲ ਵਿੱਚ ਉਦਾਸੀ ਕੀ ਹੈ?

ਜੁਆਬ : ਦੇਖੋ, ਮੇਰੀ ਨਜ਼ਰ ਵਿੱਚ ਤਾਂ ਉਦਾਸੀ ਜੀ ਨਕਸਲਵਾੜੀ ਲਹਿਰ ਨੂੰ ਪ੍ਰਣਾਏ ਹੋਏ ਲੋਕ-ਕਵੀ ਸੀ ਅਤੇ ਅੰਤ ਤੱਕ ਉਹ ਇਸ ਵਿਚਾਰਧਾਰਾ ਉੱਪਰ ਹੀ ਦ੍ਰਿੜ ਰਹੇ। ਬਾਕੀ ਜੋ ਲੋਕ ਉਹਨਾਂ ਬਾਰੇ ਵੱਖ-ਵੱਖ ਵਿਚਾਰ ਰੱਖਦੇ ਹਨ ਜਾਂ ਰੌਲਾ ਪਾਉਂਦੇ ਹਨ। ਇਹਨਾਂ ਵਿੱਚ ਕੁਝ ਉਹਨਾਂ ਦੇ ਨਿੱਜੀ ਮੁਫ਼ਾਦ ਹੋ ਸਕਦੇ ਹਨ।

# ਜਿਨ੍ਹਾਂ ਨਾਲ ਖਹਿ ਕੇ ਲੰਘਿਆ

**-ਮੁਲਾਕਾਤੀ : ਡਾ. ਹਰਭਗਵਾਨ ਬਰਨਾਲਾ**

**ਸੁਰਜੀਤ ਅਰਮਾਨੀ, ਜਗਰਾਜ ਧੌਲਾ, ਮਿੰਦਰਪਾਲ ਭੱਠਲ, ਜਸਵੰਤ ਸਿੰਘ ਸੇਖੋਂ ਅਤੇ ਹਰਭਜਨ ਸਿੰਘ ਸਰਪੰਚ ਵੀ ਸੰਤ ਰਾਮ ਉਦਾਸੀ ਦੇ ਨਜ਼ਦੀਕੀ ਮਿੱਤਰਾਂ ਵਿੱਚੋਂ ਸਨ। ਇਨ੍ਹਾਂ ਨਾਲ ਡਾ. ਹਰਭਗਵਾਨ ਬਰਨਾਲਾ ਨੇ ਜੋ ਮੁਲਾਕਾਤਾਂ ਕੀਤੀਆਂ ਸਨ, ਦਾ ਸੰਖੇਪ ਰੂਪ ਛਾਪ ਰਹੇ ਹਾਂ। ਇਹ ਉਦਾਸੀ ਦੇ ਸ਼ੁਰੂ ਤੋਂ ਲੈ ਕੇ ਅੰਤ ਤੱਕ ਮਿੱਤਰ ਰਹੇ।-ਸੰਪਾਦਕ**

## (ੳ) ਸਿੱਖ ਇਤਿਹਾਸ ਤੇ ਹਿੰਦੂ ਮਿਥਿਹਾਸ ਦੀਆਂ ਸੂਹਾਂ

ਹਰਭਗਵਾਨ : ਸੁਰਜੀਤ ਅਰਮਾਨੀ ਜੀ, ਤੁਸੀਂ ਉਦਾਸੀ ਜੀ ਦੇ ਬਹੁਤ ਨੇੜੇ ਰਹੇ ਹੋ। ਤੁਹਾਡੀ ਉਦਾਸੀ ਜੀ ਨਾਲ ਨੇੜਤਾ ਕਦੋਂ ਤੇ ਕਿਵੇਂ ਹੋਈ?

ਸੁਰਜੀਤ : ਮੈਂ ਉਹਨਾਂ ਨੂੰ ਕਈ ਪ੍ਰੋਗਰਾਮਾਂ 'ਤੇ ਗਾਉਂਦੇ ਹੋਏ ਵੇਖਿਆ। ਉਹਨਾਂ ਦੇ ਗੀਤਾਂ ਤੋਂ ਬਹੁਤ ਪ੍ਰਭਾਵਿਤ ਹੋਇਆ। ਮੈਂ ਵੀ ਕੁਝ ਲਿਖਣ ਦੀ ਕੋਸ਼ਿਸ਼ ਕਰਨ ਲੱਗਾ। ਮੈਂ ਕੁਝ ਗੀਤ ਉਸ ਦੀ ਰਚਨਾ ਨੂੰ ਅਧਾਰ ਬਣਾਕੇ ਲਿਖੇ। ਮੇਰੇ ਵਿਚਾਰ ਵੀ ਉਦਾਸੀ ਦੀ ਵਿਚਾਰਧਾਰਾ ਨੂੰ ਪ੍ਰਣਾਏ ਹੋਏ ਸਨ।

? : ਫੇਰ ਤੁਸੀਂ ਇਕੱਠੇ ਗਾਉਣ ਲੱਗ ਪਏ?

ਸੁਰਜੀਤ : ਬੇਰੁਜ਼ਗਾਰਾਂ ਦਾ ਘੋਲ ਚਲਿਆ। 1974 ਦਾ ਸਮਾਂ ਸੀ। ਅਸੀਂ ਦੋਹਾਂ ਨੇ ਇਕੋ ਸਟੇਜ ਤੇ ਗਾਉਣਾ ਸ਼ੁਰੂ ਕੀਤਾ। ਇਸ ਤੋਂ ਬਾਅਦ ਸਾਡੀ ਦੋਹਾਂ ਦੀ ਦੋਸਤੀ ਹੋ ਗਈ। ਸਾਡਾ ਦੋਹਾਂ ਦਾ ਚੈਨਲ ਬਣਿਆ ਹੋਇਆ ਸੀ। ਅਸੀਂ ਇੱਕਠੇ ਹੀ ਗੀਤ ਗਾਉਣ ਜਾਂਦੇ। ਉਦਾਸੀ ਜਬਤੂਰੀ, ਬੋਗੜ ਤੇ ਮੇਰਾ ਨਾਂ ਪੋਸਟਰਾਂ ਤੇ ਛਪਦਾ ਰਿਹਾ।

? : ਉਦਾਸੀ ਦੀ ਵਿਚਾਰਧਾਰਾ ਬਾਰੇ ਦੱਸੋ?

ਸੁਰਜੀਤ : ਉਦਾਸੀ ਦੀ ਵਿਚਾਰਧਾਰਾ ਇਹ ਸੀ ਕਿ ਉਹ ਦੱਬੇ ਕੁਚਲੇ ਲੋਕਾਂ ਨੂੰ ਕਿਸੇ ਵੀ ਢੰਗ ਨਾਲ ਉਪਰ ਲਿਆਉਣਾ ਚਾਹੁੰਦਾ ਸੀ।

? : ਉਦਾਸੀ ਜੀ ਨੇ ਆਪਣੀ ਕਵਿਤਾ ਵਿੱਚ ਸਿੱਖ ਵਿਰਸੇ ਵਿੱਚੋਂ ਪ੍ਰਤੀਕ ਤੇ ਬਿੰਬ ਕਿਉਂ ਵਰਤੇ ਹਨ।

ਸੁਰਜੀਤ : ਪਹਿਲਾਂ ਅਸੀਂ ਜਦੋਂ ਲਿਖਦੇ ਸੀ ਤਾਂ ਰੂਸੀ ਇਤਿਹਾਸ ਵਿੱਚੋਂ ਹੀ ਪ੍ਰਤੀਕ ਵਰਤਦੇ ਸੀ। ਸਾਰੇ ਪ੍ਰਤੀਕ ਰੂਸੀ ਚੀਨੀ ਇਨਕਲਾਬ ਨਾਲ ਸੰਬੰਧਤ ਹੁੰਦੇ ਸਨ। ਫੇਰ ਸਿੱਖ ਇਤਿਹਾਸ ਵਿੱਚੋਂ ਸਿੰਬਲ ਲੈ ਕੇ ਆਪਣੀਆਂ ਕਵਿਤਾਵਾਂ ਲਿਖਣ ਲੱਗ ਪਏ।

? : ਆਪਣੇ ਵਿਰਸੇ ਨੂੰ ਵਰਤਣਾ ਠੀਕ ਹੈ ਜਾਂ ਗਲਤ?

ਸੁਰਜੀਤ : ਜਿੰਨਾ ਚਿਰ ਅਸੀਂ ਆਪਣੇ ਵਿਰਸੇ, ਆਪਣੇ ਇਤਿਹਾਸ ਨੂੰ ਆਪਣੀਆਂ ਰਚਨਾਵਾਂ ਵਿੱਚ ਨਹੀਂ ਲਿਆਵਾਂਗੇ ਉਨਾ ਚਿਰ

ਅਸੀਂ ਕਾਮਯਾਬ ਨਹੀਂ ਹੋਵਾਂਗੇ। ਜੇਕਰ ਲੋਕਾਂ ਨੂੰ ਗੱਲ ਸਮਝਾਉਣੀ ਤਾਂ ਆਪਣੇ ਵਿਰਸੇ ਵਿੱਚੋਂ ਹੀ ਪ੍ਰਤੀਕ ਵਰਤਣੇ ਪੈਣਗੇ।

? : ਕਈ ਲੋਕ ਕਹਿੰਦੇ ਹਨ ਕਿ ਉਦਾਸੀ ਧਾਰਮਿਕ ਮੂਲਵਾਦੀਆਂ ਨਾਲ ਰਲ ਗਿਆ ਸੀ। ਤੁਹਾਨੂੰ ਇਹ ਲੱਗਦਾ ਕਿ ਉਦਾਸੀ ਸੱਚਮੁੱਚ ਥਿੜਕ ਕੇ ਇਸ ਵਿਚਾਰਧਾਰਾ ਵੱਲ ਨੂੰ ਚਲ ਪਿਆ ਸੀ?

ਸੁਰਜੀਤ : ਉਹ ਧਾਰਮਿਕ ਸਥਾਨਾਂ.... ਸਰਕਾਰੀ ਸਟੇਜਾਂ ਤੇ ਵੀ ਜਾਂਦਾ ਸੀ। ਉਹਨਾਂ ਦੀ ਮੌਤ ਵੀ ਨੰਦੇੜ ਸਾਹਿਬ ਤੋਂ ਆਉਂਦੇ ਹੋਏ ਹੋਈ। ਮੈਂ ਉਸ ਨੂੰ ਜਦ ਵੀ ਬੋਲਦਾ ਸੁਣਿਆ ਆਪਣੀ ਇਨਕਲਾਬੀ ਵਿਚਾਰਧਾਰਾ ’ਤੇ ਹੀ ਬੋਲਦਾ ਸੁਣਿਆ। ਇੱਕ ਵਾਰ ਇੱਦਾਂ ਹੋਇਆ ਵੀ ਸੀ ਕਿ ਉਹਨਾਂ ਨੂੰ ਧਾਰਮਿਕ ਸਟੇਜ ਤੋਂ ਇਨਕਲਾਬੀ ਗੀਤ ਗਾਉਣ ਕਾਰਨ ਲਾਹ ਦਿੱਤਾ ਸੀ। ਕਿਉਂਕਿ ਉਹਨਾਂ ਨੇ ਮਰਦਾਨਣ ਦਾ ਖਤ ਸੁਣਾ ਕੇ ਧਾਰਮਿਕ ਭਾਵਨਾਵਾਂ ਭੜਕਾ ਦਿੱਤੀਆਂ ਸਨ।

? : ਉਸਦੀ ਕਵਿਤਾ ਹੈ ‘ਮੈਂ ਹੁਣ ਕਿਸਨੂੰ ਵਤਨ ਕਹਾਂਗਾ’ ਇਹ ਕਵਿਤਾ ਕੀ ਹੈ?

ਸੁਰਜੀਤ : ਜਦੋਂ ਉਹ ਆਖਦਾ ਹੈ “ਭੰਨ ਸੁੱਟੀਆਂ ਨਾਨਕ ਦੀਆਂ ਬਾਹਵਾਂ ਪੁੱਟ ਸੁੱਟੀਆਂ ਸ਼ਿਵ ਦੀਆਂ ਜਟਾਵਾਂ” ਇਸ ਤੋਂ ਜ਼ਾਹਰ ਹੁੰਦਾ ਹੈ ਕਿ ਉਹ ਬਾਬੇ ਨਾਨਕ ਤੇ ਸ਼ਿਵ ਨੂੰ ਇੱਕਠਿਆਂ ਦੇਖਣਾ ਚਾਹੁੰਦਾ ਸੀ। ਜੋ ਸਰਕਾਰ ਜਾਂ ਫਿਰਕਾਪ੍ਰਸਤ ਤਾਕਤਾਂ ਚਾਹ ਰਹੀਆਂ ਸਨ ਉਹ ਉਸ ਤੋਂ ਚਿੰਤੁਤ ਸੀ।

? : ਕਿਧਰੇ ਉਹਨਾਂ ਵੱਲ ਝੁਕਾਅ ਨਜ਼ਰ ਆਇਆ? ਜਿਵੇਂ ਅੱਜ ਕੱਲ੍ਹ ਦਲਿਤ ਮੂਵਮੈਂਟ ਚੱਲਦੀ ਆ ਦਲਿਤ ਸਾਹਿਤ ਜਾਂ ਮਜ਼੍ਹਬੀ ਸਿੱਖ ਸਾਹਿਤ ਦੀ ਵਕਾਲਤ ਕੀਤੀ?

ਸੁਰਜੀਤ : ਕਦੇ ਵੀ ਨਹੀਂ। ਉਸ ਦੀ ਕੋਈ ਲਿਖਤ ਅਜਿਹੀ ਨਹੀਂ ਜਿਸ ਵਿੱਚੋਂ ਅਜਿਹੀ ਦ੍ਰਿਸ਼ਟੀ ਦੀ ਝਲਕ ਨਜ਼ਰ ਆਵੇ। ਉਹ ਮਜ਼ਦੂਰ ਕੁੜੀ ਤੇ ਲਿਖਦਾ ਹੈ। ਕਿਸਾਨਾਂ ਤੇ ਲਿਖਦਾ ਹੈ ਪਰ ਦਲਿਤ ਸਾਹਿਤ ਦੇ ਹੱਕ ਵਿੱਚ ਕੋਈ ਗੱਲ ਉਸ ਨੇ ਕਦੇ ਨਹੀਂ ਕੀਤੀ। ਦਰਅਸਲ ਉਨ੍ਹਾਂ ਸਮਿਆਂ ਵਿੱਚ ਦਲਿਤ ਸਾਹਿਤ ਦੀ ਗੱਲ ਨਹੀਂ ਸੀ ਹੁੰਦੀ। ਇਨਕਲਾਬ ਦਾ ਜਨੂੰਨ ਸੀ।

? : ਕੁਝ ਲੋਕ ਪਿਛਲੇ 10-15 ਸਾਲ ਤੋਂ ਕਹਿਣ ਲੱਗ ਪਏ ਹਨ ਕਿ ਉਦਾਸੀ ਧਾਰਮਿਕ ਮੂਲਵਾਦੀਆਂ ਨਾਲ ਰਲ ਗਿਆ ਸੀ। ਤੁਹਾਨੂੰ ਆਪਣੇ ਸਾਥੀ ਦੇ ਥਿੜਕਣ ਬਾਰੇ ਕਿੰਨਾ ਕੁ ਯਕੀਨ ਹੈ?

ਸੁਰਜੀਤ : ਬਿਲਕੁਲ ਨਹੀਂ।

? : ਤੁਸੀਂ ਕਿਹੜੇ-ਕਿਹੜੇ ਮਿੱਤਰਾਂ ਨੇ ਉਦਾਸੀ ਨਾਲ ਮੁਲਾਕਾਤ

ਕੀਤੀ ਸੀ?

ਸੁਰਜੀਤ : ਮੇਰੇ ਨਾਲ ਬਾਰੂ ਸਤਵਰਗ, ਰਾਜਿੰਦਰ ਰਾਹੀ, ਜਗਰਾਜ ਧੌਲਾ, ਕਰਮਜੀਤ ਜੋਗਾ ਤੇ ਗੁਰਦਾਸ ਸਿੰਘ ਘਾਰੂ ਸਨ। ਅਸੀਂ ਰਾਏਸਰ ਉਦਾਸੀ ਦੇ ਘਰੀਂ ਜਾ ਕੇ ਉਸ ਨਾਲ ਮੁਲਾਕਾਤ ਕੀਤੀ ਸੀ। ਉਦੋਂ ਕ੍ਰਾਂਤੀਕਾਰੀ ਸਾਹਿਤ ਸਭਾ ਪੰਜਾਬ, ਪੰਜਾਬ ਵਿੱਚ ਸਰਗਰਮ ਹੋਈ ਸੀ। ਇਹ ਮੁਲਾਕਾਤ ਉਸ ਵਲੋਂ ਸੀ।

? : ਰਾਜਿੰਦਰ ਰਾਹੀ ਨੇ ਇੱਕ ਕਿਤਾਬ ਲਿਖੀ ਹੈ। ਉਸਨੇ ਉਸ ਮੁਲਾਕਾਤ ਦਾ ਜ਼ਿਕਰ ਕੀਤਾ ਹੈ। ਉਸਦਾ ਕਹਿਣਾ ਹੈ ਕਿ ਉਹ ਨਕਸਲੀ ਲਹਿਰ ਤੋਂ ਨਿਰਾਸ਼ ਸੀ। ਉਹ ਖਾਲਿਸਤਾਨੀਆਂ ਦੇ ਹੱਕ ਵਿੱਚ ਬੋਲਿਆ ਸੀ।

ਸੁਰਜੀਤ : ਉਸਨੇ ਕੋਈ ਅਜਿਹੀ ਗੱਲ ਨਹੀਂ ਕੀਤੀ।

? : ਤੁਹਾਨੂੰ ਉਹ ਗੱਲ-ਬਾਤ ਚੇਤੇ ਹੈ। ਜੋ ਤੁਸੀਂ ਰਿਕਾਰਡ ਮੁਲਾਕਾਤ ਕੀਤੀ ਸੀ, ਉਹ ਤੁਹਾਡੇ ਕੋਲ ਹੈ?

ਸੁਰਜੀਤ : ਮੈਨੂੰ ਪੂਰੀ ਗੱਲ-ਬਾਤ ਤਾਂ ਚੇਤੇ ਨਹੀਂ। ਉਹ ਟੇਪ ਕਾ.ਬਾਰੂ ਨੂੰ ਦੇ ਦਿੱਤੀ ਸੀ। ਕਾ. ਬਾਰੂ ਕਹਿੰਦਾ ਵਾਰ-ਵਾਰ ਚਲਾਉਣ ਨਾਲ ਫੀਤਾ ਟੁੱਟ ਗਿਆ।.....ਬਾਕੀ ਰਾਹੀ ਤਾਂ ਕੋਲੋਂ ਲਿਖੀ ਜਾਂਦਾ।

## (ਅ) ਧਰਤੀ ਉੱਤੇ ਸੁਰਗ ਲੋਚਦੇ ਸ਼ਾਇਰ

ਹਰਭਗਵਾਨ : ਜਗਰਾਜ ਧੌਲਾ ਜੀ, ਮੈਂ ਤੁਹਾਡੇ ਕੋਲੋਂ ਤੁਹਾਡੀ ਲੋਕ ਪੱਖੀ ਗਾਇਕੀ, ਕਵਿਤਾ ਅਤੇ ਸੰਤ ਰਾਮ ਉਦਾਸੀ ਬਾਰੇ ਜਾਣਕਾਰੀ ਲੈਣ ਆਇਆ ਹਾਂ। ਪਹਿਲਾਂ ਇਹ ਦੱਸੋ, ਤੁਸੀਂ ਉਦਾਸੀ ਨੂੰ ਪਹਿਲੀ ਵਾਰੀ ਕਦੋਂ ਮਿਲੇ ਅਤੇ ਉਸਦੀ ਕਵਿਤਾ ਤੋਂ ਕਿੰਨਾ ਕੁ ਪ੍ਰਭਾਵਿਤ ਹੋਏ?

ਧੌਲਾ : ਹਰਭਗਵਾਨ ਜੀ, ਤੁਸੀਂ ਮੇਰੀ ਲੋਕ ਪੱਖੀ ਗਾਇਕੀ ਅਤੇ ਕਵਿਤਾ ਦਾ ਨੋਟਿਸ ਲਿਆ ਹੈ। ਇਹਦੇ ਲਈ ਧੰਨਵਾਦ। ਮੈਂ ਸੰਤ ਰਾਮ ਉਦਾਸੀ ਨੂੰ ਬਚਪਨ ਤੋਂ ਹੀ ਜਾਣਦਾ ਹਾਂ। ਉਸ ਦੇ ਦੋ ਭਰਾ ਸਵਰਗ ਵਾਸੀ ਭੂਰਾ ਸਿੰਘ ਅਤੇ ਕਾਮਰੇਡ ਪ੍ਰਕਾਸ਼ ਮੇਰੇ ਗੁਆਂਢ ਵਿੱਚ ਹੀ ਵਿਆਹੇ ਹੋਏ ਹਨ। ਉਹਨਾਂ ਦਾ ਤੀਜਾ ਭਰਾ ਨੰਬਰਦਾਰ ਜਗਮਲੇਰਾ (ਜ਼ਿਲ੍ਹਾ ਸਿਰਸਾ) ਵੀ ਏਥੇ ਆਉਂਦਾ ਹੁੰਦਾ ਸੀ। ਕਿਉਂਕਿ ਉਸਦੀ ਸਾਲੀ (ਸਰੀ) ਏਥੇ ਵਿਆਹੀ ਹੋਈ ਸੀ। ਉਸਦਾ ਸਭ ਤੋਂ ਛੋਟਾ ਭਰਾ "ਗੁਰਦੇਵ ਕੋਇਲ" ਜੋ ਕਿ ਬਿਜਲੀ ਬੋਰਡ ਵਿੱਚੋਂ ਰਿਟਾਇਰ ਹੋ ਚੁੱਕਿਆ ਹੈ ਉਹ ਵੀ ਆਪਣੇ ਭਰਾ ਕੋਲੇ ਆਉਂਦਾ ਹੁੰਦਾ ਸੀ। ਕਿਉਂਕਿ ਭੂਰਾ ਸਿੰਘ ਦਾ ਪਰਿਵਾਰ ਏਥੇ ਮੇਰੇ ਗੁਆਂਢ ਹੀ ਰਹਿੰਦਾ ਹੈ। ਕੋਇਲ ਇੱਕ ਗਾਇਕ ਹੈ। ਮੈਂ ਵੀ ਗਾਉਂਦਾ ਸਾਂ। ਸਾਡੇ ਨਿੱਕੇ ਹੁੰਦਿਆਂ ਹੀ ਆੜੀ ਪੈ ਗਈ ਸੀ।

ਹਰਭਗਵਾਨ : ਉਦਾਸੀ ਜੀ ਦੀ ਕੋਈ ਰਚਨਾ ਤੁਹਾਨੂੰ ਯਾਦ ਹੋਵੇ ਤਾਂ ਆਪਾਂ ਉਸੇ ਨਾਲ ਹੀ ਸ਼ੁਰੂ ਕਰੀਏ, ਤੁਸੀਂ ਉਹਨਾਂ ਦੀ ਰਚਨਾ ਬਾਰੇ ਦੱਸੋ?

ਧੌਲਾ : ਮੈਂ ਇਹ ਗੱਲ ਫ਼ਖਰ ਨਾਲ ਆਖ ਸਕਦਾ ਹਾਂ ਕਿ ਲੋਕ-ਸੰਗੀਤ ਮੰਡਲੀ ਭਦੌੜ ਮੈਂ, ਸ੍ਰੀ ਰਾਮ ਕੁਮਾਰ ਜੀ ਅਤੇ ਕ੍ਰਿਸ਼ਨ ਕੋਰਪਾਲ ਨੇ ਰਲਕੇ ਬਣਾਈ ਸੀ। ਮੈਂ ਦਾਅਵੇ ਨਾਲ ਆਖ ਸਕਦਾ ਹਾਂ ਕਿ ਉਦਾਸੀ ਅਤੇ ਮਹਿੰਦਰ ਪਾਲ ਭੱਠਲ ਨੂੰ ਅਸੀਂ ਹੀ ਨਿੱਠਕੇ ਗਾਇਆ ਹੈ। ਇਹ ਨਹੀਂ ਕਿ ਹੋਰਨਾਂ ਨੂੰ ਨਹੀਂ ਮੈਂ ਪਾਸ਼ ਅਤੇ ਪੱਡਾ ਵੀ ਗਾਏ ਹਨ ਪਰ ਪੰਜਾਬ ਅਤੇ ਇਸ ਤੋਂ ਬਾਹਰ ਵਿਦੇਸ਼ਾਂ ਇੰਗਲੈਂਡ, ਅਮਰੀਕਾ, ਕੈਨੇਡਾ ਵਿੱਚ ਅਸੀਂ ਸਭ ਤੋਂ ਵੱਧ ਉਦਾਸੀ ਤੇ ਭੱਠਲ ਹੀ ਗਾਏ ਹਨ। ਪੁਰਾਣੀ ਕਲਾਕਸੀ, ਕਵੀਸ਼ਰੀ ਜਾਂ ਢਾਡੀ ਪ੍ਰੰਪਰਾ ਮੁਤਾਬਿਕ ਉਦਾਸੀ ਦੀ ਰਚਨਾ 'ਚੜ੍ਹਨ ਵਾਲਿਓ ਹੱਕਾਂ ਦੇ ਭੇਂਟ ਉੱਤੇ' ਨਾਲ ਮੈਂ ਆਪਣੇ ਹਰ ਪ੍ਰੋਗਰਾਮ ਨੂੰ ਸ਼ੁਰੂ ਕਰਦਾ ਹਾਂ। ਇਸ ਦੀ ਤਰਜ਼ "ਝੰਗ ਸਿਆਲੀ" ਹੀਰ ਨਾਲ ਮੇਲ ਕੇ ਗਾਉਂਦਾ ਹਾਂ।

ਹਰਭਗਵਾਨ : ਧੌਲਾ ਜੀ, ਇਹ ਦੱਸੋ ਕਿ ਕੀ ਕਿਸੇ ਕਵੀ ਜਾਂ ਸਾਹਿਤਕਾਰ ਨੂੰ ਪ੍ਰਤੀਬੱਧ ਹੋਣਾ ਜ਼ਰੂਰੀ ਹੈ?

ਧੌਲਾ : ਹਾਂ, ਕਵੀ ਦਾ ਕਮਿਟਡ ਹੋਣਾ ਜ਼ਰੂਰੀ ਹੈ। ਜੇ ਕੋਈ ਕਹਿੰਦਾ ਹੈ ਕਿ ਮੈਂ ਕਿਸੇ ਨਾਲ ਕਮਿਟਡ ਨਹੀਂ ਤਾਂ ਉਹ ਸਿੱਧੇ ਜਾਂ ਅਸਿੱਧੇ, ਅਚੇਤ ਜਾਂ ਸੁਚੇਤ ਦੂਜੀਆਂ ਰਾਜ ਕਰਦੀਆਂ ਸਫ਼ਾਂ ਨਾਲ ਕਮਿਟਡ ਹੋਏਗਾ। ਕਿਉਂਕਿ ਦੋ ਧੜਿਆਂ ਵਿੱਚ ਖਲਕਤ ਵੰਡੀ ਇੱਕ ਲੋਕਾਂ ਦਾ ਇੱਕ ਜੋਕਾਂ ਦਾ। ਅਸੀਂ ਤਾਂ ਭਾਈ ਗਰੀਬ ਲੋਕਾਂ ਦੇ ਕਵੀ ਹਾਂ। ਜਿਹੜੇ ਕਹਿੰਦੇ ਨੇ ਅਸੀਂ ਤਾਂ ਕਮਿਟਡ ਹੈ ਈ ਨਹੀਂ। ਉਹਨਾਂ ਦੀ ਧਾਰਨਾ "ਕਲਾ ਕਲਾ ਲਈ" ਹੈ। ਕਮਿਟਡ ਕਵੀ "ਕਲਾ ਲੋਕਾਂ ਲਈ" ਦਾ ਧਾਰਨੀ ਹੁੰਦਾ ਹੈ। "ਕਲਾ ਕਲਾ ਲਈ" ਸਟੇਟ ਦੇ ਹੱਕ ਵਿੱਚ ਖੜ੍ਹਦੀ ਹੈ। ਮੈਂ ਜ਼ੋਰ ਦੇ ਕੇ ਕਹਿੰਦਾ ਹਾਂ ਕਿ ਕਵੀ ਨੂੰ "ਕਲਾ ਲੋਕਾਂ ਲਈ" ਦਾ ਧਾਰਨੀ ਹੋ ਕੇ ਲੋਕਾਇਤੀ ਸ਼ਕਤੀਆਂ ਨਾਲ ਖੜ੍ਹਨਾ ਚਾਹੀਦਾ ਹੈ।

ਹਰਭਗਵਾਨ : ਜੁਝਾਰਵਾਦੀ ਕਵੀਆਂ ਪਾਸ਼, ਉਦਾਸੀ, ਦਿਲ, ਪੱਡਾ, ਖਟਕੜ ਵਿੱਚੋਂ ਤੁਸੀਂ ਉਦਾਸੀ ਨੂੰ ਕੋਈ ਵਿਲੱਖਣ ਥਾਂ ਦਿੰਦੇ ਹੋ? ਉਹਨਾਂ ਨਾਲੋਂ ਉਦਾਸੀ ਵਿੱਚ ਕੀ ਵੱਖਰਾਪਣ ਸੀ?

ਧੌਲਾ : ਤੁਹਾਡਾ ਪ੍ਰਸ਼ਨ ਬਹੁਤ ਅਰਥ ਭਰਪੂਰ ਤੇ ਪਿਆਰਾ ਹੈ। ਜਿਹੜੇ ਕਵੀਆਂ ਮਸਲਨ, ਪਾਸ਼, ਪੱਡਾ, ਖਟਕੜ, ਦਿਲ, ਭੱਠਲ ਜਾਂ ਬਾਕੀ ਹੋਰ ਮੈਨੂੰ ਸਾਰੇ ਹੀ ਪਿਆਰੇ ਹਨ। ਉਹ "ਕਲਾ ਲੋਕਾਂ ਲਈ" ਦੇ ਧਾਰਨੀ ਹਨ ਪਰ ਉਦਾਸੀ ਅੰਦਰ ਮੈਂ ਇੱਕ ਵਿਲੱਖਣਤਾ ਵੇਖੀ ਹੈ। ਉਦਾਸੀ ਨੇ ਲੋਕ ਵਿਰਸਾ ਵਰਤਿਆ ਹੈ। ਇਸਦੇ ਪਾਤਰ ਭਾਵ ਇਤਿਹਾਸਕ ਜਾਂ ਮਿਥਿਹਾਸਿਕ ਪਾਤਰਾਂ ਜਾਂ ਘਟਨਾਵਾਂ ਨੂੰ ਵਰਤਕੇ ਇਨਕਲਾਬ ਦੇ ਹੱਕ ਵਿੱਚ ਭੁਗਤਾਇਆ ਹੈ। ਨੰਬਰ ਦੋ ਉਦਾਸੀ ਨੇ ਜੋ ਵੀ ਬਿੰਬ, ਅਲੰਕਾਰ, ਪ੍ਰਤੀਕ ਵਰਤੇ, ਉਹ ਉਸਨੂੰ ਲੋਕਾਇਤ ਦੇ ਨੇੜੇ ਕਰਦੇ ਹਨ। ਉਦਾਸੀ ਨੇ ਛੰਦ ਬੱਧੀ ਵੱਧ ਕਵਿਤਾ ਰਚੀ ਹੈ।

ਉਸਦੀ ਵਿਧਾ ਪੁਰਾਣੀ ਤਾਂ ਸੀ ਪਰ ਉਹ ਉਸ ਵਿਧਾ ਅੰਦਰ ਖੜੋਤ ਦੀ ਹਾਮੀ ਨਹੀਂ ਭਰਦਾ। ਏਥੇ ਮੇਰਾ ਮਤਲਬ ਛੰਦ ਪ੍ਰੰਪਰਾ ਤੋਂ ਹੀ ਹੈ। ਜਿੱਥੇ ਉਸਨੇ ਪੁਰਾਣੇ ਛੰਦ ਵਰਤਕੇ ਰਚਨਾ ਕੀਤੀ, ਉੱਥੇ ਉਸਨੇ ਨਵੇਂ ਛੰਦਾਂ ਦੀ ਰਚਨਾ ਵੀ ਕੀਤੀ ਹੈ। ਇਹ ਵਿਧਾ ਲੋਕਾਇਤ ਦੇ ਬਹੁਤ ਨੇੜੇ ਹੈ। ਉਦਾਸੀ ਦੀਆਂ ਕਈ ਰਚਨਾਵਾਂ ਤਾਂ ਮੁਹਾਵਰੇ ਦਾ ਦਰਜਾ ਪਾ ਚੁੱਕੀਆਂ ਹਨ। ਇਹੀ ਉਦਾਸੀ ਅਤੇ ਦੂਜੇ ਕਵੀਆਂ ਵਿੱਚ ਫ਼ਰਕ ਨਜ਼ਰ ਆਉਂਦਾ ਹੈ।

ਹਰਭਗਵਾਨ : ਵਿਰਸੇ ਨੂੰ ਖਾਸ ਕਰਕੇ ਸਿੱਖ ਜੁਝਾਰਵਾਦੀ ਇਤਿਹਾਸ ਨੂੰ ਉਦਾਸੀ ਜੀਆ ਨੇ ਲਿਆ ਹੈ। ਉਹਨਾਂ ਦਾ ਇੰਝ ਕਰਨਾ ਕੀ ਮੂਲਵਾਦ ਨਾਲ ਲਗਾਉ ਸੀ ਜਾਂ ਇਸ ਵਿਰਸੇ ਨੂੰ ਇਨਕਲਾਬੀ ਹਿੱਤਾਂ ਖਾਤਰ ਵਰਤਿਆ?

ਧੌਲਾ : ਹਰਭਗਵਾਨ ਜੀ ਨਾ ਤਾਂ ਸਭਿਆਚਾਰ ਤੇ ਨਾ ਹੀ ਵਿਰਸਾ ਇਕੱਲੇ ਸਿੱਖਾਂ ਦਾ ਹੈ। ਪੰਜਾਬ ਦਾ ਇਤਿਹਾਸਕ ਵਿਰਸਾ ਸਮੁੱਚੇ ਪੰਜਾਬੀਆਂ ਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਦੀ ਫੌਜ ਅੰਦਰ ਹਿੰਦੂ, ਮੁਸਲਮਾਨ ਸਭ ਸਨ। ਬਾਬੇ ਨਾਨਕ ਤੋਂ ਲੈ ਕੇ ਦਸਵੇਂ ਪਾਤਸ਼ਾਹ ਤੱਕ ਥੋੜ੍ਹਾ ਬਹੁਤਾ ਹਿੱਸਾ ਇਤਿਹਾਸ ਨੂੰ ਸਿਰਜਣ ਵਿੱਚ ਪੰਜਾਬੀਆਂ ਨੇ ਪਾਇਆ ਹੈ। ਉਦਾਸੀ ਨੇ ਇਕੱਲੇ ਸਿੱਖ ਵਿਰਸੇ ਨੂੰ ਹੀ ਨਹੀਂ ਪੰਜਾਬੀ ਵਿਰਸੇ ਨੂੰ ਵਰਤਣ ਦੀ ਜ਼ਰੂਰਤ ਸਮਝੀ ਹੈ। ਸਿੱਖ ਕੁਰਬਾਨੀਆਂ ਵਿੱਚੋਂ ਜਦੋਂ ਕਿਸੇ ਨਾਇਕ ਜਾਂ ਨਾਇਕਾ ਨੂੰ ਉਹ ਆਪਣੀ ਕਾਵਿ ਰਚਨਾ ਦਾ ਪਾਤਰ ਬਣਾਉਂਦਾ ਹੈ ਤਾਂ ਉਸਦੇ ਅਰਥਾਂ ਨੂੰ ਉਦਾਸੀ ਵਿਆਪਕ ਕਰ ਦਿੰਦਾ ਹੈ। ਸੋ ਸਮੂਹ ਦੇ ਹੱਕਾਂ ਵਿੱਚ ਭੁਗਤਦਾ ਨਜ਼ਰੀ ਪੈਂਦਾ ਹੈ। ਇਸ ਤਰ੍ਹਾਂ ਵਰਤਣਾ ਜਾਇਜ਼ ਤੇ ਜ਼ਰੂਰੀ ਹੈ। ਸਾਡੇ ਇਤਿਹਾਸ ਅਤੇ ਵਿਰਸੇ ਨੂੰ ਲੋਕ ਵਿਚਾਰਧਾਰਾ ਦੇ ਹੱਕ ਵਿੱਚ ਭੁਗਤਾਣਾ ਚਾਹੀਦਾ ਹੈ। ਇਸ ਨਾਲ ਗੱਲ ਲੋਕਾਂ ਅੰਦਰ ਸੌਖੀ ਤੇ ਛੇਤੀ ਪਹੁੰਚੇਗੀ ਪਰ ਵਿਚਾਰ ਉਪਰ ਵਿਰਸੇ ਦਾ ਭਾਰ ਬੇਲੋੜਾ ਨਾ ਹੋਵੇ। ਮੈਂ ਇਸਦੀ ਪ੍ਰੋੜਤਾ ਕਰਦਾ ਹਾਂ। ਉਦਾਸੀ ਇਸ ਤਰ੍ਹਾਂ ਕਹਿਣ ਵਿੱਚ ਸਫ਼ਲ ਨਹੀਂ ਮਹਾਂ ਸਫ਼ਲ ਰਿਹਾ ਹੈ।

ਹਰਭਗਵਾਨ : ਧੌਲਾ ਜੀ, ਜਿਵੇਂ ਤੁਹਾਨੂੰ ਪਤਾ ਈ ਐ ਕਿ ਉਦਾਸੀ ਜੀ ਨੇ ਸਿੱਖ ਧਰਮ ਤੋਂ ਬਿਨਾਂ ਹੋਰ ਵੀ ਇਤਿਹਾਸ-ਮਿਥਿਹਾਸ ਵਿੱਚੋਂ ਪ੍ਰਤੀਕ ਤੇ ਨਾਇਕ ਵਰਤੇ ਨੇ ਜਿਵੇਂ ਵੀਅਤਨਾਮ, ਲੈਨਿਨ, ਮਾਓ ਤੇ ਹਿੰਦੂ ਮਿਥਿਆਲੋਜੀ ਵਿੱਚੋਂ ਵੀ। ਤੁਹਾਡਾ ਕੀ ਵਿਚਾਰ ਹੈ?

ਧੌਲਾ : ਨਹੀਂ! ਉਦਾਸੀ ਦੀ ਕਵਿਤਾ ਤਾਂ ਸਮੁੱਚੇ ਸੰਸਾਰ ਨੂੰ ਆਪਣੇ ਕਲਾਵੇ ਵਿੱਚ ਲੈਂਦੀ ਹੈ। ਜੇ ਉਸਦੀ ਸੋਚ ਸੰਸਾਰੀ ਨਾ ਹੁੰਦੀ ਤਾਂ ਉਸਨੂੰ ਵੀਅਤਨਾਮ ਵਾਲੀ ਕਵਿਤਾ ਕਹਿਣ ਦੀ ਕੀ ਲੋੜ ਸੀ। ਉਦਾਸੀ ਦੀ ਇਹੀ ਤਾਂ ਵਿਲੱਖਤਾ ਹੈ ਕਿ ਉਸਨੇ ਇਤਿਹਾਸ, ਮਿਥਿਹਾਸ, ਵਿਰਸਾ, ਸਭਿਆਚਾਰ ਵਰਤੇ ਹਨ ਪਰ ਇੱਕ ਮਹਿਦੂਦ ਹੱਦ ਤੱਕ। ਸਿਰਫ ਤੇ

ਸਿਰਫ ਇਨਕਲਾਬੀ ਹਿੱਤਾਂ ਤੱਕ ਹੀ।

ਹਰਭਗਵਾਨ : ਦੂਸਰੇ ਇਨਕਲਾਬੀ ਕਵੀਆਂ ਖਟਕੜ, ਪਾਸ਼, ਦਿਲ, ਪੱਡਾ ਨੇ ਵੀ ਸਿੱਖ ਵਿਰਸੇ ਨੂੰ ਕਵਿਤਾਵਾਂ ਵਿੱਚ ਵਰਤਿਆ ਹੈ। ਕੀ ਉਹਨਾਂ ਦਾ ਸਿੱਖ ਮੂਲਵਾਦ ਵੱਲ ਝੁਕਾਅ ਨਹੀਂ ਰਿਹਾ?

ਧੌਲਾ : ਬਿਲਕੁਲ ਨਹੀਂ। ਪਾਸ਼, ਪੱਡਾ, ਰਵੀ ਨੂੰ ਖਾਲਿਸਤਾਨੀਆਂ ਨੇ ਸ਼ਹੀਦ ਕੀਤਾ। ਮੈਨੂੰ ਤੇ ਭਾਅ ਜੀ ਗੁਰਸ਼ਰਨ ਨੂੰ ਉਹਨਾਂ ਥਰੈਟ ਕੀਤਾ। ਹਾਂ ਇਸ ਸਮੇਂ ਜੁਝਾਰੂ ਕਵੀਆਂ ਅੰਦਰ ਕੁਝ ਸਮੇਂ ਲਈ ਨਿਰਾਸ਼ਤਾ ਆਈ। ਇੱਕ ਸਮੇਂ ਤਾਂ ਭਾਅ ਜੀ ਗੁਰਸ਼ਰਨ ਨੂੰ ਲੋਕਾਂ ਤੇ ਰਿਸ਼ਤੇਦਾਰਾਂ ਨੇ ਕੁਝ ਸਮੇਂ ਲਈ ਨਾਟਕ ਬੰਦ ਕਰਨ ਦਾ ਸੁਝਾਅ ਵੀ ਦੇ ਮਾਰਿਆ। ਫੇਰ ਅਸੀਂ ਗਾਸੋ ਜੀ ਗੁਰੂ ਦੇਵ, ਰਾਜਿੰਦਰ ਰਾਹੀ, ਸੁਰਜੀਤ ਤਲਵਾਰ ਹੁਰਾਂ ਨੇ ਨਾਟਕ ਵਰਕਸ਼ਾਪ ਲਗਵਾਈ। ਪ੍ਰੋ: ਪ੍ਰੀਤਮ ਸਿੰਘ ਰਾਹੀ ਜਗਤਾਰ ਜੀ ਪੱਤਰਕਾਰ ਹੋਰਾਂ ਹਰ ਮੱਦਦ ਕੀਤੀ। ਨਾਟਕ ਤਿਆਰ ਹੋ ਗਿਆ। ਮੇਰੇ ਪਿੰਡ ਧੌਲਾ ਵਿਖੇ ਪੰਜਾਬ ਸਟੂਡੈਂਟ ਯੂਨੀਅਨ ਅਤੇ ਲਹਿਰ ਦੇ ਹੋਰ ਕਾਰਕੁਨਾਂ ਨੂੰ ਨਾਲ ਲੈ ਕੇ ਰਾਤ ਨੂੰ ਉਹਨਾਂ ਦਾ ਨਾਟਕ ਕਰਵਾਇਆ ਤੇ ਸਨਮਾਨ ਕੀਤਾ। ਨਾਟਕ ਦੀ ਪਹੁੰਚ ਐਨੀ ਦਰੁਸਤ ਸੀ ਕਿ ਨਾਟਕ ਦੇਖਣ ਆਏ ਮੂਲਵਾਦੀਆਂ ਵਲੋਂ ਵੀ ਭਾਅ ਜੀ ਦੀ ਟੀਮ ਨੂੰ ਦੋ ਸੌ ਰੁਪੈ ਦਿੱਤੇ ਗਏ। ਇਸ ਲਈ ਮੇਰੀ ਕਹਾਣੀ "ਡੱਬੀਆਂ ਵਾਲਾ ਖੇਸ" ਗਵਾਹੀ ਭਰਦੀ ਹੈ। ਇੱਥੇ ਦੱਸਣਾ ਮੇਰਾ ਫਰਜ਼ ਹੈ ਨਿਰਾਸ਼ਤਾ ਇਹ ਨਹੀਂ ਸੀ ਕਿ ਮੂਲਵਾਦੀ ਤਾਕਤਾਂ ਤੋਂ ਡਰ ਲੱਗਦਾ ਸੀ। ਸਗੋਂ ਨਿਰਾਸ਼ਤਾ ਤਾਂ ਲਹਿਰ ਦੇ ਖਿੰਡ ਪੁੰਡ ਜਾਣ ਕਰਕੇ ਸੀ। ਇੱਕ ਵੀ ਉਦਾਹਰਣ ਮੇਰੇ ਸਾਹਮਣੇ ਨਹੀਂ ਕਿ ਕਿਸੇ ਇਨਕਲਾਬੀ ਕਵੀ ਨੇ ਮੂਲਵਾਦੀਆਂ ਅੱਗੇ ਸਿਰ ਝੁਕਾਇਆ ਹੋਵੇ। ਕਲਮਾਂ ਵਹਿੰਦੀਆਂ ਰਹੀਆਂ। ਮੂਲਵਾਦੀਆਂ ਦੀ ਕਲਮ ਬਾਂਝ ਰਹੀ। ਕੁਝ ਸਿਰਜ ਨਹੀਂ ਸਕੀ ਪਰ ਲੋਕਾਇਤੀ ਕਲਮਾਂ ਨੇ ਸਾਹਿਤ ਦੀ ਧਾਰਾ ਨੂੰ ਬਦਲਕੇ ਰੱਖ ਦਿੱਤਾ। ਕੀ ਇਹ ਉਦਾਹਰਨ ਛੋਟੀ ਹੈ?

ਹਰਭਗਵਾਨ : ਤੁਸੀਂ ਪਾਸ਼ ਤੇ ਉਦਾਸੀ ਨੂੰ ਕਿਵੇਂ ਵੇਖਦੇ ਹੋ? ਦੋਹਾਂ ਵਿੱਚ ਕੀ ਅੰਤਰ ਸੀ?

ਧੌਲਾ : ਦੋਹਾਂ ਦੀ ਕਵਿਤਾ ਗਰੀਬ ਦੇ ਨੇੜੇ ਹੈ। ਦੋਵੇਂ ਜ਼ਿੰਦਗੀ ਨੂੰ ਪਿਆਰ ਕਰਦੇ ਸਨ। ਦੋਵੇਂ ਧਰਤੀ ਉੱਪਰ ਹੀ ਸੁਰਗ ਦੇਖਣਾ ਚਾਹੁੰਦੇ ਸਨ। ਦੋਹਾਂ ਦੀ ਹੂਕ, ਕੂਕ ਇੱਕ ਹੈ। ਦੋਹਾਂ ਦੀ ਰਮਜ਼ ਅਤੇ ਸਮਝ ਵਿੱਚ ਫ਼ਰਕ ਨਹੀਂ, ਦੋਹਾਂ ਦੀ ਹਾਕ ਅਤੇ ਹੋਕਰਾਂ ਇਕੋ ਜਿਹਾ ਹੈ। ਮੈਂ ਇੱਕ ਉਦਾਹਰਣ ਦਿੰਦਾ ਹਾਂ ਪਰ ਤੁਸੀਂ ਫ਼ਰਕ ਕਰ ਲੈਣਾ। ਦੋਹਾਂ ਨੇ ਆਪਣੀ ਆਪਣੀ ਰਚਨਾ ਅੰਦਰ "ਸੀਰੀ" ਸ਼ਬਦ ਨੂੰ ਵਿਆਖਿਆ ਸਹਿਤ ਵਰਤਿਆ ਹੈ। ਉਦਾਸੀ "ਸੀਰੀ" ਨੂੰ ਸਿੱਧੇ ਰੂਪ ਵਿੱਚ ਲੈਂਦਾ ਹੋਇਆ ਲਿਖਦਾ ਹੈ "ਗਲ ਲੱਗਕੇ ਸੀਰੀ ਦੇ ਜੱਟ ਰੋਵੇ ਬੋਹਲਾਂ ਵਿੱਚੋਂ ਨੀਰ ਵੱਗਿਆ।"

ਏਥੇ ਪਾਸ਼ ਲਿਖਦਾ ਹੈ "ਭੈਰੋਂ ਬੈਠਾ ਖੂਹ ਤੇ ਖੂਹ ਦੀ ਕਰੇ ਤਦਬੀਰ", "ਭੈਰੋਂ" ਮਿਥਿਹਾਸਿਕ ਪਾਤਰ ਹੈ। ਆਮ ਤੌਰ 'ਤੇ ਸਾਡੇ ਖੇਤ ਮਜ਼ਦੂਰ "ਮਜ਼੍ਹਬੀ" ਇਸਨੂੰ ਆਪਣਾ ਪੂਜ-ਦੇਵ ਮੰਨਦੇ ਹਨ। ਉਦਾਸੀ ਜਿੱਥੇ ਸੀਰੀ ਨੂੰ ਸਿੱਧੇ ਰੂਪ ਵਿੱਚ ਪੇਸ਼ ਕਰਦਾ ਹੈ, ਉੱਥੇ ਪਾਸ਼ ਇਸਨੂੰ ਸਿੰਬਲ ਦੇ ਤੌਰ ਤੇ ਵਰਤਕੇ ਕਾਵਿ ਰਚਨਾ ਕਰਦਾ ਹੈ। ਮੇਰਾ ਇਹ ਮਤਲਬ ਨਹੀਂ ਕਿ ਪਾਸ਼ ਲੋਕਾਂ ਦੇ ਨੇੜੇ ਨਹੀਂ ਸੀ ਉਸਦੀ ਕਵਿਤਾ ਬੁੱਧੀਜੀਵੀਆਂ ਦੀ ਪਸੰਦ ਯੂਨੀਵਰਸਿਟੀ ਦੇ ਕੋਰਸ ਅੰਦਰ ਸ਼ੁਮਾਰ ਹੋ ਗਈ ਪਰ ਉਦਾਸੀ ਅਜੇ ਵੀ ਕੰਮੀਆਂ ਦੇ ਵਿਹੜੇ ਦਾ ਚੜ੍ਹਦਾ ਸੂਰਜ ਹੈ। ਦੋਹਾਂ ਨੇ ਹੀ ਸਾਹਿਤ ਦੀ ਧਾਰਾ ਨੂੰ ਲੋਕਾਇਤੀ ਹੱਕ ਵੱਲ ਸੇਧਤ ਕੀਤਾ ਹੈ। ਉਦਾਸੀ ਦੀ ਕਵਿਤਾ ਅੰਦਰ ਗਾਉਣ ਵਾਲਾ ਰਿਦਮ ਹੈ ਤੇ ਪਾਸ਼ ਦੀ ਕਵਿਤਾ ਦੇ ਭਾਵ ਰਸ ਪੈਦਾ ਕਰਦੇ ਹਨ। ਦੋਹਾਂ ਅੰਦਰ "ਵਾਰ" ਅਖਵਾਉਣ ਦੀ ਸਮਰਥਾ ਹੈ। ਬਸ ਇਹੀ ਕਲਾ ਹੁੰਦੀ ਹੈ। ਪਾਸ਼ ਨੇ ਖ਼ੁਦ ਵੀ ਲਿਖਿਆ ਹੈ "ਜਿੱਥੇ ਪਹੁੰਚਣਾ ਚਾਹੀਦੈ, ਉਦਾਸੀ ਦਾ ਉਹ ਪੱਧਰ ਹੈ।"

ਹਰਭਗਵਾਨ : ਇੱਕ ਵਾਰ ਤੁਸੀਂ, ਬਾਰੂ ਸਤਵਰਗ, ਸੁਰਜੀਤ ਅਰਮਾਨੀ, ਰਾਜਿੰਦਰ ਰਾਹੀ, ਕਰਮਜੀਤ ਜੋਗਾ ਤੇ ਘਾਰੂ ਨੇ ਉਦਾਸੀ ਨਾਲ ਇੰਟਰਵੀਊ ਕੀਤਾ ਸੀ। ਕੀ ਗੱਲਾਂ ਹੋਈਆਂ ਸਨ? ਰਾਹੀ ਕਹਿੰਦਾ ਹੈ ਕਿ ਉਦਾਸੀ ਖਾਲਿਸਤਾਨ ਦੇ ਹੱਥ ਵਿੱਚ ਬੋਲਿਆ ਸੀ। ਤੁਸੀਂ ਉਹ ਟੇਪ ਖੁਰਦ ਬੁਰਦ ਕਰ ਦਿੱਤੀ। ਉਹ ਤੁਹਾਡੇ ਤੇ ਇਹ ਦੋਸ਼ ਲਾਉਂਦਾ।

ਧੌਲਾ : ਇਸ ਇੰਟਰਵਿਊ ਵਿੱਚ ਸਾਡੀਆਂ ਗੱਲਾਂ ਲਹਿਰ ਬਾਰੇ, ਪਾਰਟੀ ਦੀ ਲਾਇਨ ਬਾਰੇ, ਕਵਿਤਾ ਬਾਰੇ ਹੋਈਆਂ। ਇੱਥੋਂ ਤੱਕ ਕਿ ਉਸਦੀ ਨਿੱਜੀ ਲਾਈਫ਼ ਬਾਰੇ ਵੀ ਹੋਈਆਂ। ਅਸੀਂ ਉਸ ਨਾਲ ਗੱਲਾਂ ਕ੍ਰਾਂਤੀਕਾਰੀ ਸਾਹਿਤ ਸਭਾ ਪੰਜਾਬ ਦੇ ਪੈਂਤੜੇ ਤੋਂ ਕੀਤੀਆਂ ਸਨ। ਇੱਕ ਸਵਾਲ ਦੇ ਜਵਾਬ ਵਿੱਚ ਉਸ ਨੇ ਉੱਤਰ ਦਿੱਤਾ ਸੀ, "ਜਿਹੜੀ ਇਹ ਸਟੇਟ ਪਾਵਰ ਹੈ ਇਸ ਨੇ ਪੰਜਾਬ ਵਿੱਚ ਲਾਂਬੂ ਲਾ ਕੇ ਕਰਕੇ ਪੰਜਾਬ ਦੀ ਨਕਸਲਵਾੜੀ ਲਹਿਰ ਨੂੰ ਕਮਜ਼ੋਰ ਕਰ ਦਿੱਤਾ ਹੈ। ਉਹ ਕੀਹਦੇ ਹੱਕ ਵਿੱਚ ਖੜ੍ਹਨ।" ਜਦੋਂ ਕਿ ਦੋਵੇਂ ਹੀ ਭਾਵ ਸਟੇਟ ਤੇ ਖਾਲਿਸਤਾਨੀ ਇਨਕਲਾਬੀ ਵਿਰੋਧੀ ਹਨ। ਕਈ ਗਰੁੱਪਾਂ ਨੇ ਉਸ ਸਮੇਂ ਦਰੁਸਤ ਪੈਂਤੜੇ ਤੇ ਖੜ੍ਹਕੇ ਦੋਨਾਂ ਤਰ੍ਹਾਂ ਦੇ ਅੱਤਵਾਦ ਨੂੰ ਨਕਾਰਿਆ। ਉਹ ਗਰੁੱਪ ਲੋਕਾਂ ਵਿੱਚ ਮਾੜੇ ਮੋਟੇ ਬਚੇ ਰਹਿ ਗਏ। ਕਈ ਉਹਨਾਂ ਦੇ ਹੱਕ ਵਿੱਚ ਭੁਗਤ ਗਏ। ਉਹ ਲੋਕਾਂ ਵਿੱਚ ਮਾਰੇ ਗਏ। ਉਦਾਸੀ ਨੇ ਕਿਹਾ ਸੀ ਅੱਜ ਦਰੁਸਤ ਪੈਂਤੜਾ ਲੈਣ ਦੀ ਲੋੜ ਹੈ। ਉਹ ਲਹਿਰ ਨੂੰ ਪਛਾੜ ਲੱਗਣ ਕਾਰਨ ਉਦਾਸ ਜ਼ਰੂਰ ਸੀ।... ਉਦਾਸੀ ਵਾਲੀ ਕਿਤਾਬ ਵਿੱਚ ਰਾਹੀ ਨੇ ਇਸ ਇੰਟਰਵਿਊ ਨੂੰ ਕੋਲੋਂ ਕੋਡ ਕੀਤਾ ਹੈ। ਉਹ ਮੇਰੇ ਜਾਂ ਮੇਰੇ ਸਾਥੀਆਂ ਦੇ ਵਿਚਾਰ ਨਹੀਂ। ਮੈਂ ਉਨ੍ਹਾਂ ਨੂੰ ਨਕਾਰਦਾ ਹਾਂ। ਇਹ ਸਾਰਾ ਉਸਦਾ ਝੂਠ ਦਾ ਪੁਲੰਦਾ ਹੈ।...ਜਿਨ੍ਹਾਂ

ਨੇ ਉਦਾਸੀ ਦੀਆਂ ਬਰਸੀਆਂ ਮਨਾਈਆਂ, ਉਨ੍ਹਾਂ ਮੂਲਵਾਦੀ ਪੈਟਰਨ ਤੋਂ ਥੋੜਾ ਮਨਾਈਆਂ? ਇਨਕਲਾਬੀ ਲੋਕ ਆਪਣੀ ਪਾਲਿਟਿਕਸ ਦੇ ਪੈਟਰਨ ਤੋਂ ਬਰਸੀ ਮਨਾਉਂਦੇ ਹਨ। ਕਿਉਂਕਿ ਉਦਾਸੀ ਉਨ੍ਹਾਂ ਦਾ ਸੀ।

## (ਏ) ਇਨਕਲਾਬ ਦੀ ਆਵਾਜ਼

ਹਰਭਗਵਾਨ : ਮਿੰਦਰਪਾਲ ਭੱਠਲ ਜੀ, ਸੰਤ ਰਾਮ ਉਦਾਸੀ ਜੀ ਤੁਹਾਡੇ ਸਮਕਾਲੀ ਕਵੀ ਸਨ। ਉਹਨਾਂ ਨਾਲ ਤੁਹਾਡੀ ਮੁਲਾਕਾਤ ਕਦੋਂ ਹੋਈ?

ਮਿੰਦਰਪਾਲ ਭੱਠਲ : ਕਾਲਿਜਾਂ ਵਿੱਚ ਕਵੀਆਂ ਨੂੰ ਬੁਲਾਇਆ ਜਾਂਦਾ ਸੀ। ਉਥੇ ਹੀ ਅਸੀਂ ਇਕੱਠੇ ਹੋਏ। ਉਹ ਵੀ ਗੀਤ ਗਾਉਂਦਾ ਅਸੀਂ ਵੀ।

? : ਉਨ੍ਹਾਂ ਦਿਨਾਂ ਵਿੱਚ ਜਦੋਂ ਨਾਟਕ ਹੁੰਦੇ ਸੀ, ਉਥੇ ਵੀ ਉਦਾਸੀ ਜੀ ਆਉਂਦੇ ਸਨ?

ਭੱਠਲ : ਹਾਂ, ਉਹਨਾਂ ਦੇ ਗੀਤ ਅਕਸਰ ਨਾਟਕਾਂ ਵਿੱਚ ਗਾਏ ਜਾਂਦੇ ਸਨ। ਇੱਕ ਨਾਟਕ ਸੀ 'ਪੁੱਤ ਦਾ ਮੁੱਲ' ਉਸ ਨੂੰ ਤਿਆਰ ਹੀ ਇਸ ਤਰ੍ਹਾਂ ਕੀਤਾ ਗਿਆ ਸੀ ਕਿ ਸਾਰਾ ਨਾਟਕ ਉਦਾਸੀ ਦੇ ਗੀਤਾਂ ਤੇ ਅਧਾਰਤ ਸੀ।

? : ਤੁਸੀਂ ਜਦੋਂ ਸਟੇਜ ਕਰਦੇ ਸੀ ਜਾਂ ਨਾਟਕ ਖੇਡਦੇ ਸੀ ਤਾਂ ਇਹੋ ਜਿਹੀ ਕੋਈ ਘਟਨਾ ਦੱਸੋ ਜੋ ਉਦਾਸੀ ਜੀ ਨਾਲ ਸਬੰਧਤ ਹੋਵੇ?

ਭੱਠਲ : ਬਰਨਾਲੇ ਕੋਲ ਅਮਰਜੀਤ ਜੋਧਪੁਰੀ ਦੇ ਪਿੰਡ ਜੋਧਪੁਰ ਵਿਖੇ, ਮੋਗਾ ਗੋਲੀ ਕਾਂਡ ਨਾਲ ਸਬੰਧਤ 'ਪੁੱਤ ਦਾ ਮੁੱਲ' ਨਾਟਕ ਖੇਡ ਰਹੇ ਸੀ। ਉਦਾਸੀ ਨੇ ਪਲੇਅ-ਬੈਕ ਗਾਉਣਾ ਸੀ "ਅਸੀਂ ਗੱਭਰੂ ਤੂਤ ਦੀ ਛਟੀ ਵਰਗੇ" ਗੀਤ ਸੀ। ਸਟੇਜ ਤੇ ਸ਼ਹੀਦ ਦੀ ਭੈਣ ਵਿਰਲਾਪ ਕਰ ਰਹੀ ਸੀ। ਨਾਟਕ, ਉਦਾਸੀ ਦੀ ਕਵਿਤਾ, ਆਵਾਜ਼ ਅਤੇ ਗਾਇਕੀ ਦਾ ਅਜਿਹਾ ਸੁਮੇਲ ਹੋਇਆ ਕਿ ਅੱਗੇ ਬੈਠੀਆਂ ਕੁੜੀਆਂ ਤੇ ਇਸਤਰੀਆਂ ਐਨੀਆਂ ਰੋਣ ਲੱਗੀਆਂ ਕਿ ਨਾਟਕ ਵਿਚਾਲੇ ਤੋਂ ਬੰਦ ਕਰਨਾ ਪਿਆ। ਉਦਾਸੀ ਦੀ ਆਵਾਜ਼ ਅੰਦਰ ਹੂਕ ਅਤੇ ਕੂਕ ਉਸਦੀ ਮਾਰੀ ਹਾਕ ਲੋਕਾਂ ਵਿੱਚ ਹੋਕਰਾ ਬਣਕੇ ਲਰਜ਼ ਜਾਂਦੀ ਸੀ। ਇਸ ਘਟਨਾ ਦਾ ਮੇਰੇ ਉਪਰ ਪ੍ਰਭਾਵ ਪਿਆ ਤੇ ਮੈਂ ਮਾਣ ਮਹਿਸੂਸ ਕੀਤਾ ਕਿ ਮੈਂ ਲੋਕ-ਪੱਖੀ ਸ਼ਾਇਰ ਨਾਲ ਨਾਟਕ ਕਰ ਰਿਹਾ ਹਾਂ ਜੋ ਕਿ ਮੇਰਾ ਆੜੀ ਵੀ ਹੈ।

? : ਉਦਾਸੀ ਨੇ ਆਪਣੇ ਗੀਤਾਂ ਵਿੱਚ ਜੋ ਬਿੰਬ, ਤਸਵੀਰਾਂ, ਸਿੱਖ-ਇਤਿਹਾਸਕ ਵਿਰਸੇ ਵਿੱਚੋਂ ਲਏ ਹਨ, ਤੁਸੀਂ ਉਹਨਾਂ ਨੂੰ ਕਮਿਊਨਿਸਟ ਵਿਚਾਰਧਾਰਾਂ ਤੋਂ ਕਿੰਨਾ ਕੁ ਦੂਰ ਜਾਂ ਨੇੜੇ ਸਮਝਦੇ ਹੋ? ਕੀ ਇਹ ਉਹਨਾਂ ਦੀ ਪ੍ਰਾਪਤੀ ਹੈ ਜਾਂ ਕਿਸੇ ਕਿਸਮ ਦੀ ਕਮਜ਼ੋਰੀ?

ਭੱਠਲ : ਵੇਖੋ ਗੱਲ ਇਹ ਹੈ ਜੇਕਰ ਉਹ ਧਾਰਮਿਕ ਗੱਲ ਜਾਂ ਪ੍ਰਤੀਕ ਤੁਹਾਡੀ ਵਿਚਾਰਧਾਰਾ ਤੋਂ ਉਪਰ ਨੇ ਭਾਵ ਉਸ ਨੂੰ ਦਬਾਉਂਦੇ ਹਨ ਤਾਂ ਤੁਸੀਂ ਠੀਕ ਨਹੀਂ। ਤੁਹਾਡੀ ਵਿਚਾਰਧਾਰਾ ਪ੍ਰਮੁੱਖ ਹੈ। ਕੇਵਲ ਉਸ ਨੂੰ ਹੋਰ

ਉਘਾੜਦੇ ਹਨ। ਜੇ ਵਿਚਾਰਧਾਰਾ ਲੋਕਾਂ ਵਿੱਚ ਜਾ ਰਹੀ ਹੈ ਤਾਂ ਵਿਰਸੇ ਨੂੰ ਵਰਤ ਲੈਣਾ ਚਾਹੀਦਾ ਹੈ।

? : ਉਦਾਸੀ ਤੋਂ ਬਿਨਾਂ ਤੁਸੀਂ ਵੀ ਦਿੱਲੀ ਦੇ ਸਿੱਖ ਕਤਲੇਆਮ ਤੋਂ ਪ੍ਰੇਸ਼ਾਨ ਹੋ 'ਪੰਜੋ ਰਫੂਜ਼ਨ' ਕਵਿਤਾ ਲਿਖੀ ਸੀ। ਉਸ ਸਮੇਂ ਦੀਆਂ ਕਵਿਤਾਵਾਂ ਜਾਂ ਸਾਹਿਤ ਨੂੰ ਮੱਦੇਨਜ਼ਰ ਰੱਖਦੇ ਹੋਏ ਕੀ ਉਦਾਸੀ ਜੀ ਵਿੱਚ ਕਿਧਰੇ ਕੋਈ ਥਿੜਕਣ ਤਾਂ ਨਹੀਂ ਆ ਗਈ ਸੀ?

ਭੱਠਲ : ਵਿਚਾਰਧਾਰਾ ਵਿੱਚ ਕੋਈ ਥਿੜਕਣ ਨਹੀਂ ਸੀ। ਹਾਂ, ਲਹਿਰ ਨੂੰ ਲੱਗੀ ਸੈਟ ਬੈਕ ਕਾਰਨ ਕੁਝ ਨਿਰਾਸ਼ਤਾ ਜ਼ਰੂਰ ਸੀ। ਥਿੜਕਣ ਤਾਂ ਕਹਿ ਸਕਦੇ ਹਾਂ ਜੇਕਰ ਉਹ ਇਨਕਲਾਬੀ ਵਿਚਾਰਧਾਰਾ ਦੇ ਵਿਰੋਧ ਵਿੱਚ ਭੁਗਤਿਆ ਹੋਵੇ। ਸੋ ਅਜੇਹੀ ਤਾਂ ਕੋਈ ਗੱਲ ਮੈਨੂੰ ਕਦੇ ਨਜ਼ਰ ਨਹੀਂ ਆਈ। ਉਦਾਸੀ ਆਪਣੀ ਵਿਚਾਰਧਾਰਾ ਤੇ ਅਡੋਲ ਪਹਿਰਾ ਦਿੰਦਾ ਰਿਹਾ ਹੈ।

## (ਸ) ਅਵਾਮੀ ਨਾਇਕ

ਹਰਭਗਵਾਨ : ਸਰਪੰਚ ਹਰਭਜਨ ਸਿੰਘ ਜੀ ਤੁਹਾਡੇ ਉਦਾਸੀ ਨਾਲ ਬੜੇ ਨੇੜੇ ਦੇ ਸੰਬੰਧ ਰਹੇ ਨੇ। ਇਹ ਦੱਸੋ ਕਿ ਤੁਹਾਡੀ ਉਦਾਸੀ ਜੀ ਨਾਲ ਪਹਿਲੀ ਮੁਲਾਕਾਤ ਕਦੋਂ ਹੋਈ?

ਹਰਭਜਨ ਸਿੰਘ ਸਰਪੰਚ : ਸੰਨ 1965 ਵਿੱਚ ਮੈਂ ਪੰਜਵੀਂ ਵਿੱਚ ਪੜ੍ਹਦਾ ਸੀ। ਪਾਕਿਸਤਾਨ ਨਾਲ ਲੜਾਈ ਹੋਈ ਸੀ। ਉਸ ਦੇ ਸੰਬੰਧ ਵਿੱਚ ਬੀਹਲਾ ਸਕੂਲ ਵਿੱਚ ਕਈ ਸਕੂਲਾਂ ਦਾ ਇਕੱਠ ਰੱਖਿਆ ਸੀ। ਉਥੇ ਸੰਤ ਰਾਮ ਉਦਾਸੀ ਜੀ ਨੇ ਦੇਸ਼ ਭਗਤੀ ਦਾ ਗੀਤ ਗਾਇਆ ਸੀ। ਮੁਖਤਿਆਰ ਸਿੰਘ ਤੂਫਾਨ ਬੀਹਲਾ, ਕੁਲਦੀਪ ਸਿੰਘ ਟੱਲੇਵਾਲ ਕਈ ਵਿਦਿਆਰਥੀ ਵੀ ਸਨ। ਸਾਨੂੰ ਦਿਲਚਸਪੀ ਜਾਗ ਪਈ ਕਿ ਇਹ ਬੰਦਾ ਕਿੰਨਾ ਸੋਹਣਾ ਗਾਉਂਦਾ ਹੈ। ਉਹ ਟੀਚਰ ਸਨ ਅਸੀਂ ਵਿਦਿਆਰਥੀ ਸੀ। ਉਹ ਸਾਇਕਲ ਤੇ ਜਿਧਰੋਂ ਵੀ ਲੰਘਦੇ ਅਸੀਂ ਸਤਿ ਸ੍ਰੀ ਅਕਾਲ ਬੁਲਾਉਂਦੇ। ਚਾਹ, ਪਾਣੀ ਪੁੱਛਦੇ। ਉਹ ਬਾਘੇ ਪੁਰਾਣੇ ਵੱਲ ਵਿਆਹੇ ਸਨ ਉੱਗੋਕੇ। ਉਹ ਰੈਸਰੋਂ ਸਹੁਰਿਆਂ ਨੂੰ ਇਸ ਰਾਹ ਤੇ ਜਾਂਦੇ ਸਨ। ਇਸ ਤਰ੍ਹਾਂ ਸਾਡੀ ਮੁਲਾਕਾਤ ਹੁੰਦੀ ਰਹੀ। ਇਸ ਤਰ੍ਹਾਂ 1965 ਤੋਂ ਲੈ ਕੇ ਮੈਂ ਤੇ ਉਦਾਸੀ ਜੀ ਇਕੱਠੇ ਵਿਚਰਦੇ ਰਹੇ।

? : ਇਹਨਾਂ ਦੀ ਸ਼ਖ਼ਸੀਅਤ ਬਾਰੇ ਕੋਈ ਵਿਸ਼ੇਸ਼ ਗੱਲ ਦੱਸੋ?

ਸਰਪੰਚ : ਉਹਨਾਂ ਦੀ ਸ਼ਖਸ਼ੀਅਤ ਵਿੱਚ ਇੱਕ ਅਜਿਹੀ ਖਿੱਚ ਸੀ ਕਿ ਹਰ ਕਿਸੇ ਨੂੰ ਉਹਦਾ ਮੋਹ ਬਹੁਤ ਆਉਂਦਾ ਸੀ। ਸਾਡੇ ਪਰਿਵਾਰ ਵਿੱਚ ਉਹ ਅਕਸਰ ਆਉਂਦੇ। ਮਖੌਲ ਨਾਲ ਗੱਲਾਂ ਕਰਦੇ ਬੱਚਿਆਂ ਨਾਲ ਹੱਸਦੇ ਖੇਡਦੇ। ਪਿਛਲੇ ਨਵੰਬਰ ਉਹਨਾਂ ਦੀ ਬਰਸੀ 'ਤੇ ਸਾਡਾ

ਸਾਰਾ ਟੱਬਰ ਉਹਨਾਂ ਨੂੰ ਯਾਦ ਕਰਕੇ ਰੋਣ ਲੱਗ ਪਿਆ। ਉਹਨਾਂ ਦੀ ਸ਼ਖ਼ਸੀਅਤ ਵਿੱਚ ਇੱਕ ਮਿਕਨਾਤੀਸੀ ਖਿੱਚ ਸੀ। ਕਦੇ ਵੀ ਉਹਨਾਂ ਨੂੰ ਖਿੱਝ ਨਹੀਂ ਆਉਂਦੀ ਸੀ। ਉਹ ਬੱਚਿਆਂ ਵਿੱਚ ਵੀ ਉਨਾ ਹੀ ਹਰਮਨ ਪਿਆਰਾ ਸੀ। ਜਿੰਨਾ ਵੱਡਿਆਂ ਵਿੱਚ।

? : ਕੀ ਤੁਸੀਂ ਵੀ ਅਧਿਆਪਕ ਰਹੇ ਹੋ?

ਸਰਪੰਚ : ਨਹੀਂ, ਮੈਂ ਅਧਿਆਪਕ ਨਹੀਂ ਰਿਹਾ।

? : ਤੁਸੀਂ ਇਹਨਾਂ ਦੀ ਵਿਚਾਰਧਾਰਾ ਬਾਰੇ ਕੀ ਕਹਿਣਾ ਚਾਹੁੰਦੇ ਹੋ?

ਸਰਪੰਚ : ਉਹ ਦੱਬੇ ਕੁਚਲੇ ਲੋਕਾਂ ਦੇ ਹੱਕ ਵਿੱਚ ਡੱਟ ਕੇ ਖਲੋਂਦੇ ਸਨ। ਇਸ ਸਿਸਟਮ ਨੂੰ ਬਦਲਣਾ ਚਾਹੁੰਦੇ ਸਨ। ਆਪਣੇ ਗੀਤਾਂ ਤੇ ਨਾਟਕਾਂ ਰਾਹੀਂ ਆਪਣੀ ਵਿਚਾਰਧਾਰਾ ਨੂੰ ਲੋਕਾਂ ਅੱਗੇ ਰੱਖਦੇ ਸਨ। ਅਕਸਰ ਉਹਨਾਂ ਨੂੰ ਧਾਰਮਿਕ ਸਟੇਜਾਂ 'ਤੇ ਵੀ ਬੁਲਾਇਆ ਜਾਂਦਾ ਸੀ ਪਰ ਉਹ ਆਪਣੇ ਰਾਜਨੀਤਕ ਪੈਂਤੜੇ ਤੋਂ ਗੱਲ ਕਰਦੇ ਸਨ। ਕਿਸਾਨਾਂ, ਮਜ਼ਦੂਰਾਂ ਦੇ ਹੱਕ ਵਿੱਚ ਬੋਲਦੇ ਸਨ। ਆਪਣੇ ਗੀਤਾਂ ਰਾਹੀਂ ਉਹ ਸਦਾ ਇਨਸਾਫ਼ ਦੀ ਗੱਲ ਕਰਦੇ ਤੇ ਬੇਇਨਸਾਫ਼ੀ ਵਿਰੁੱਧ ਡੱਟਕੇ ਬੋਲਦੇ। ਜੇ ਕਿਧਰੇ ਬਾਹਰ ਵੀ ਜ਼ੁਲਮ ਹੋ ਰਿਹਾ, ਜਿਵੇਂ ਉਹਨਾਂ ਨੇ ਵੀਅਤਨਾਮ ਵਿੱਚ ਹੋ ਰਹੀ ਜੰਗ ਬਾਰੇ ਵੀ ਗੀਤ ਲਿਖੇ ਸਨ। ਰੈਸਰ ਇੱਕ ਹੁੰਦੇ ਸੀ ਜਗਦੀਸ਼ ਸਿੰਘ ਗਿੱਲ, ਉਦਾਸੀ ਉਹਨਾਂ ਨਾਲ ਖੇਤ ਬੈਠੇ ਸੀ। ਮੀਂਹ ਤੇ ਗੜਿਆਂ ਨੇ ਫਸਲਾਂ ਦਾ ਬਹੁਤ ਨੁਕਸਾਨ ਕਰ ਦਿੱਤਾ ਸੀ। ਸਰਪੰਚ ਦਾ ਮੁੰਡਾ ਸੀ ਜੱਗਾ ਤੇ ਇਥੇ ਹੀ ਬੈਠਕੇ ਉਦਾਸੀ ਨੇ ਗੀਤ ਲਿਖਿਆ ਸੀ। 'ਗੱਲ਼ ਲੱਗਕੇ ਸੀਰੀ ਦੇ ਜੱਟ ਰੋਵੇ ਬੋਹਲਾਂ ਵਿੱਚੋਂ ਨੀਰ੍ਹ ਵਗਿਆ, ਲਿਆ ਤੰਗਲੀ ਨਸੀਬਾਂ ਨੂੰ ਫਰੋਲੀਏ, ਤੂੜੀ ਵਿੱਚੋਂ ਪੁੱਤ ਜੱਗਿਆ' ਉਦਾਸੀ ਜੀ ਨੇ ਅਕਾਦਮਿਕ ਤੌਰ ਤੇ ਨਾ ਹੀ ਗਿਆਨੀ ਤੇ ਨਾ ਐਮ. ਏ. ਕੀਤੀ ਸੀ ਤੇ ਨਾ ਹੀ ਕੋਈ ਪਿੰਗਲ ਆਦਿ ਪੜ੍ਹਿਆ ਸੀ। ਕੁਦਰਤ ਵੱਲੋਂ ਹੀ ਉਸ ਨੂੰ ਗੀਤਾਂ ਦੀ ਦਾਤ ਮਿਲੀ ਸੀ। ਹਾਲੀਆਂ, ਪਾਲੀਆਂ, ਬੱਚਿਆਂ ਵਿੱਚ ਉਹ ਬੜੇ ਹਰਮਨ ਪਿਆਰੇ ਸਨ। ਇਸੇ ਕਰਕੇ ਲੋਕਾਂ ਨੂੰ ਅੱਜ ਤੱਕ ਉਦਾਸੀ ਦੇ ਗੀਤ ਮੂੰਹ ਜ਼ੁਬਾਨੀ ਯਾਦ ਹਨ।

? : ਦਿੱਲੀ ਸਿੱਖ ਕਤਲੇਆਮ ਤੋਂ ਬਾਅਦ ਉਦਾਸੀ ਪਾਗਲ ਹੋ ਗਿਆ ਸੀ?

ਸਰਪੰਚ : ਉਹ ਦਿੱਲੀ ਗਾਉਣ ਗਏ ਸੀ 84 ਜਾਂ 85 ਵਿੱਚ। ਉਦੋਂ ਪੰਜਾਬ ਦਾ ਬਲਿਊ ਸਟਾਰ ਐਕਸ਼ਨ ਹੋ ਚੁੱਕਾ ਸੀ। ਉਥੇ ਪਤਾ ਨਹੀਂ ਕੀ ਵਾਪਰਿਆ? ਉਹ ਮਾਨਸਿਕ ਤੌਰ ਤੇ ਟੁੱਟ ਗਏ। ਉਥੋਂ ਵਾਪਸ ਆਉਂਦਿਆਂ, ਉਹ ਬਰਨਾਲੇ ਨੂੰ ਆਉਣ ਦੇ ਬਜਾਏ ਫਿਰੋਜਪੁਰ ਵੱਲ ਚਲੇ ਗਏ। ਮੋਗੇ ਬੱਧਨੀ ਹੁੰਦੇ ਹੋਏ ਉਹ ਸਾਡੇ ਪਿੰਡ ਆ ਗਏ। ਸਾਡੇ ਪਿੰਡ ਸ. ਸੁਰਜੀਤ ਸਿੰਘ ਸਿੱਧੂ ਨਾਲ ਉਹਨਾਂ ਦਾ

ਬੜਾ ਪ੍ਰੇਮ ਸੀ। ਉਸ ਨੇ ਚਾਹ ਪਾਣੀ ਪਿਆਇਆ। ਉਸ ਵੇਲੇ ਉਦਾਸੀ ਇਸ ਤਰ੍ਹਾਂ ਗੱਲਾਂ ਕਰਨ ਲੱਗਾ ਜਿਵੇਂ ਪਾਗਲ ਬੰਦਾ ਕਰਦਾ ਹੁੰਦੈ। ਮੈਂ ਕਿਸੇ ਵਿਆਹ ਵਿੱਚ ਸੀ। ਸਿੱਧੂ ਨੇ ਮੈਨੂੰ ਸੁਨੇਹਾ ਭੇਜਿਆ ਮੈਂ ਅਤੇ ਮਾਸਟਰ ਕਰਤਾਰ ਸਿੰਘ ਅਸੀਂ ਚਾਰੇ ਬੈਠੇ ਸਾਂ। ਉਦਾਸੀ ਬੜੀਆਂ ਅਜੀਬ ਜਿਹੀਆਂ ਗੱਲਾਂ ਕਰਨ ਲੱਗਾ। ਅਸੀਂ ਮਹਿਸੂਸ ਕੀਤਾ ਕਿ ਉਦਾਸੀ ਇਹ ਚਾਹੁੰਦਾ ਹੈ ਕਿ ਮੈਨੂੰ ਇਹ ਪਾਗਲ ਸਮਝਣ। ਅਸੀਂ ਸਾਰਿਆਂ ਨੇ ਫੈਸਲਾ ਕੀਤਾ ਕਿ ਅਸੀਂ ਇਸ ਨੂੰ ਇਹ ਅਹਿਸਾਸ ਹੀ ਨਹੀਂ ਕਰਵਾਉਣਾ, ਨਹੀਂ ਤਾਂ ਇਹ ਸੱਚਮੁੱਚ ਹੀ ਅਪਸੈਟ ਹੋ ਜਾਵੇਗਾ। ਅਸੀਂ ਸਾਰਿਆਂ ਨੇ ਕਿਹਾ ਤੂੰ ਝੂਠ ਬੋਲਦਾ ਹੈ। ਉਦਾਸੀ ਆਖੇ ਮੇਰੀ ਸੱਸ ਨੂੰ ਥਾਣੇ ਵਿੱਚ ਘੋਟਣਾ ਲਾਇਆ ਗਿਆ। ਮੇਰੇ ਸਹੁਰੇ ਮੈਨੂੰ ਮਾਰਨਾ ਚਾਹੁੰਦੇ ਨੇ। ਕਰਨੈਲ ਕੋਲ ਮੈਂ ਸੁੱਤਾ ਸੀ ਤਖਾਣਵੱਧ। ਉਥੇ ਮੈਨੂੰ ਸਪੀਕਰ ਲਾ ਕੇ ਗਾਲ੍ਹਾਂ ਕੱਢੀਆਂ। ਅਸੀਂ ਕਿਹਾ ਕਿ ਚਲ ਵਿਖਾ ਅਸੀਂ ਉਦਾਸੀ ਨੂੰ ਲੈ ਕੇ ਥਾਣੇ ਗਏ। ਥਾਣੇ ਵਾਲਿਆਂ ਨੇ ਕਿਹਾ ਬਈ ਇਥੇ ਕੋਈ ਰਿਪੋਰਟ ਵਗੈਰਾ ਨਹੀਂ ਲਿਖਾਈ। ਅਸੀਂ ਕਰਨੈਲ ਕੋਲ ਉਸ ਦੀ ਦੁਕਾਨ ਤੇ ਆ ਕੇ ਪੁੱਛਿਆ ਤਾਂ ਉਸ ਨੇ ਵੀ ਦੱਸਿਆ ਕਿ ਉਦਾਸੀ ਮੇਰੇ ਕੋਲ ਆਇਆ ਸੀ। ਕੁਝ ਅਜੀਬ ਜਿਹੀਆਂ ਗੱਲਾਂ ਵੀ ਕਰਦਾ ਸੀ। ਮੈਂ ਉਸ ਨੂੰ ਘਰੇ ਲੈ ਗਿਆ। ਰੋਟੀ ਖਾ ਕੇ ਅਸੀਂ ਸੌਂ ਗਏ। ਸਵੇਰੇ 4 ਵਜੇ ਜਦੋਂ ਗੁਰਦੁਆਰੇ ਦਾ ਭਾਈ ਜੀ ਬੋਲਿਆ ਤਾਂ ਉਠ ਕੇ ਉੱਚੀ ਉੱਚੀ ਮੈਨੂੰ ਆਖਣ ਲੱਗਾ ਕਿ ਆ ਵੇਖ ਮੇਰੇ ਸਹੁਰੇ ਸਪੀਕਰ ਵਿੱਚ ਮੈਨੂੰ ਗਾਲ੍ਹਾਂ ਕੱਢੀ ਜਾਂਦੇ ਨੇ। ਮੈਂ ਉਸ ਨੂੰ ਸਮਝਾਇਆ ਤੇ ਫੇਰ ਉਹ ਇੱਥੋਂ ਸਵੇਰੇ ਹੀ ਚਲੇ ਗਏ। ਅਸੀਂ ਫੇਰ ਮੋਰਾਂ ਥਾਣੇ ਵਿੱਚ ਵੀ ਗਏ। ਉਹ ਆਖਣ ਲੱਗੇ ਕਿ ਇਹ ਬੰਦਾ ਆਇਆ ਸੀ। ਕੁਝ ਅਜੀਬ ਜਿਹੀਆਂ ਗੱਲਾਂ ਕਰਦਾ ਸੀ। ਇਸ ਕਰਕੇ ਅਸੀਂ ਇਹਨੂੰ ਬਹੁਤਾ ਨਾ ਗੌਲਿਆ ਤੇ ਇਹ ਚਲਾ ਗਿਆ। ਉਹਦੀ ਘੋਟਣੇ ਲਾਉਣ ਵਾਲੀ ਗੱਲ ਵੀ ਝੂਠ ਨਿਕਲੀ। ਫੇਰ ਅਸੀਂ ਸਾਰੇ ਫਰੀਦਕੋਟ ਘਾਰੂ ਕੋਲ ਜਾਣ ਲਈ ਕਹਿਣ ਲੱਗੇ। ਅਸੀਂ ਆਉਂਦੇ ਹੋਏ ਗੱਲਾਂ ਬਾਤਾਂ ਕਰਦੇ ਉਸ ਨੂੰ ਸਮਝਾਉਂਦੇ ਰਹੇ ਕਿ ਜੋ ਤੂੰ ਆਪਣੀ ਸੱਸ ਸਹੁਰੇ ਨੂੰ ਮੰਦਾ ਚੰਗਾ ਬੋਲਿਆ ਹੈ, ਉਸ ਲਈ ਮਾਫੀ ਮੰਗਣੀ ਚਾਹੀਦੀ ਹੈ। ਮੁੜ ਅਸੀਂ ਸਾਰੇ ਸੁਰਜੀਤ ਸਿੰਘ ਕੋਲ ਰਾਤ ਕੱਟੀ। ਸਵੇਰੇ ਉਹ ਠੀਕ ਰਿਹਾ ਤੇ ਘਰ ਨੂੰ ਚਲਾ ਗਿਆ।

? : ਜਸਵੰਤ ਸਿੰਘ ਸੇਖੋਂ ਸਾਹਿਬ ਤੁਸੀਂ ਵੀ ਉਹਨਾਂ ਨਾਲ ਲੰਮਾ ਸਮਾ ਰਹੇ। ਤੁਹਾਡੀ ਪਹਿਲੀ ਮੁਲਾਕਾਤ ਉਹਨਾਂ ਨਾਲ ਕਿੱਥੇ ਤੇ ਕਦੋਂ ਹੋਈ?

ਜਸਵੰਤ ਸੇਖੋਂ : ਮੈਂ ਸੰਤ ਰਾਮ ਉਦਾਸੀ ਨੂੰ 1962 ਤੋਂ ਜਾਣਦਾ ਹਾਂ। ਮੈਂ ਵਿਦਿਆਰਥੀ ਦੇ ਤੌਰ ਤੇ ਖਾਲਸਾ ਹਾਈ ਸਕੂਲ ਬਖਤਗੜ੍ਹ ਵਿੱਚ ਪੜ੍ਹਦਾ ਸੀ।

ਉਥੇ ਹੀ ਉਹ ਜੇ. ਬੀ. ਟੀ. ਕਰ ਰਹੇ ਸਨ। ਸਕੂਲ ਵਿੱਚ ਫੰਕਸ਼ਨ ਹੁੰਦੇ। ਉਦਾਸੀ ਜੀ ਗੀਤ ਗਾਉਂਦੇ। ਆਵਾਜ਼ ਉਹਨਾਂ ਦੀ ਬਹੁਤ ਸੁਰੀਲੀ ਸੀ। ਪਿੰਡ ਵਿੱਚ ਕੋਈ ਸਮਾਗਮ ਹੁੰਦਾ ਤਾਂ ਉਹਨਾਂ ਨੂੰ ਬੁਲਾਇਆ ਜਾਂਦਾ। ਉਥੇ ਵੀ ਉਹ ਗੀਤ ਸੁਣਾਉਂਦੇ। ਸਭ ਤੋਂ ਪਹਿਲਾਂ ਗੀਤ ਚਲ ਉੱਡ ਜਾਹ ਰੇ ਪੰਛੀ ਅਬ ਤੇ ਦੇਸ ਹੁਅ ਬੇਗਾਨਾ ਦੇਸ਼ ਭਗਤੀ ਦੇ ਗੀਤ ਉਸ ਵੇਲੇ ਅਜਿਹੇ ਹੀ ਗੀਤ ਚਲਦੇ ਸਨ। ਮੈਂ ਉਦਾਸੀ ਤੋਂ ਪਹਿਲਾਂ ਇਹ ਗੀਤ ਸੁਣੇ। ਉਦਾਸੀ ਜੀ ਜੇ. ਬੀ. ਟੀ. ਕਰਕੇ ਸ. ਪ੍ਰ. ਸ. ਬੀਹਲਾ ਵਿੱਚ ਅਧਿਆਪਕ ਆ ਲੱਗੇ। ਮੈਂ ਵੀ ਜੇ. ਬੀ. ਟੀ. ਕਰਕੇ ਉਥੇ ਹੀ ਅਧਿਆਪਕ ਲੱਗ ਗਿਆ। ਚਾਰ ਪੰਜ ਸਾਲ ਅਸੀਂ ਇਕੱਠੇ ਇਥੇ ਪੜ੍ਹਾਉਂਦੇ ਰਹੇ।

? : ਉਦਾਸੀ ਕਿਸੇ ਫਿਰਕੂ ਸੋਚ ਨਾਲ ਵੀ ਜੁੜਿਆ?

ਸਰਪੰਚ : ਉਸ ਦੀਆਂ ਦੋ ਗੱਲਾਂ ਮੈਨੂੰ ਹੁਣ ਵੀ ਯਾਦ ਹਨ ਕਿ ਸਮੇਂ ਦੀਆਂ ਹਕੂਮਤਾਂ ਸਿੱਖਾਂ ਨੂੰ ਫ਼ਿਰਕਾਪ੍ਰਸਤ ਸਿੱਧ ਕਰਨਾ ਚਾਹੁੰਦੀਆਂ ਸਨ। ਛੇਵੇਂ ਗੁਰੂ ਜੀ ਨੂੰ ਇਹ ਆਖਦੇ ਸਨ ਕਿ ਇਹ ਤਾਂ ਹਿੰਦੂਆਂ ਦੇ ਗੁਰੂ ਹਨ। ਉਦਾਸੀ ਜੀ ਦੱਸਦੇ ਸਨ ਕਿ ਛੇਵੇਂ ਗੁਰੂ ਜੀ ਨੇ ਗੁਰਦਾਸਪੁਰ ਜ਼ਿਲ੍ਹੇ ਵਿੱਚ ਇੱਕ ਮਸੀਤ ਬਣਾਈ ਸੀ। ਉਹ ਮਸੀਤ ਅਜੇ ਵੀ ਕਹਿੰਦੇ ਖੜ੍ਹੀ ਹੈ ਤੇ ਉਸ ਨੂੰ ਗੁਰੂ ਕੀ ਮਸੀਤ ਆਖਦੇ ਹਨ। ਉਦਾਸੀ ਜੀ ਆਖਦੇ ਵੇਖ ਲਵੋ ਗੁਰੂ ਸਾਹਿਬਾਨ ਇਹਨਾਂ ਗੱਲਾਂ ਤੋਂ ਕਿੰਨਾ ਉੱਚੇ ਸਨ। ਬਾਬੇ ਨਾਨਕ ਬਾਰੇ ਉਹ ਦੱਸਦੇ ਕਿ ਇੱਕ ਇਨਸਾਨ ਹਿੰਦੂਆਂ ਦੇ ਘਰੇ ਜਨਮ ਲੈਂਦਾ ਹੈ ਤੇ ਜਦੋਂ ਸਵਰਗਵਾਸ ਹੋਏ ਤਾਂ ਹਿੰਦੂ ਆਖਣ ਇਹ ਸਾਡਾ ਗੁਰੂ ਐ ਤੇ ਮੁਸਲਮਾਨ ਆਖਣ ਇਹ ਸਾਡਾ ਪੀਰ ਐ। ਗੁਰੂ ਨਾਨਕ ਐਨੇ ਉੱਚੇ ਹੋ ਗਏ ਸਨ ਹਿੰਦੂ ਆਖਣ ਅਸੀਂ ਸਸਕਾਰ ਕਰਨੈ ਤੇ ਮੁਸਲਮਾਨ ਆਖਣ ਅਸੀਂ ਦਫਨਾਉਣਾ ਹੈ। ਅਜੇਹੀਆਂ ਗੱਲਾਂ ਕਰਨ ਵਾਲਾ ਸੋਚੋ ਉਦਾਸੀ ਕੀ ਹੋ ਸਕਦਾ ਹੈ?

? : ਸੇਖੋਂ ਸਾਹਿਬ, ਉਦਾਸੀ ਨੂੰ ਗਿਆਨ ਬੜਾ ਸੀ ਉਸ ਦੇ ਪੜ੍ਹਣ ਬਾਰੇ ਦੱਸੋ?

ਸੇਖੋਂ : ਇਸ ਬਾਰੇ ਤਾਂ ਮੈਂ ਇਹੋ ਕਹਾਂਗਾ ਕਿ ਉਹਨਾਂ ਨੂੰ ਕੁਦਰਤ ਵਲੋਂ ਹੀ ਇਹ ਗਿਫਟ ਮਿਲਿਆ ਸੀ। ਸ਼ੁਰੂ ਸ਼ੁਰੂ ਵਿੱਚ ਉਹਨਾਂ ਨੇ ਕਲਾਸੀਕਲ ਸਾਹਿਤ ਬਹੁਤ ਪੜ੍ਹਿਆ। ਉਹ ਲੋਕਾਂ ਵਿੱਚ ਵਿਚਰਦੇ ਸਨ। ਇਹੀ ਉਸਦਾ ਸ੍ਰੋਤ ਸੀ।

? : ਇੱਕ ਵਾਰ ਤੁਸੀਂ ਕਿਸੇ ਪੇਪਰ ਵਿੱਚ ਉਹਨਾਂ ਨੂੰ 'ਮੇਰਾ ਮਨ ਭਾਉਂਦਾ ਕਵੀ ਲਿਖਿਆ ਸੀ' ਉਸ ਬਾਰੇ ਦੱਸੋ?

ਸੇਖੋਂ : ਮੈਂ ਗਿਆਰਵੀਂ ਦੇ ਪੇਪਰ ਦੇ ਰਿਹਾ ਸੀ। ਇੱਕ ਪੇਪਰ ਵਿੱਚ ਪ੍ਰਸ਼ਨ ਸੀ ਕਿ ਆਪਣਾ 'ਮਨ ਭਾਉਂਦਾ ਕਵੀ' ਲਿਖੋ। ਮੈਂ ਕਿਉਂਕਿ ਉਦਾਸੀ ਬਾਰੇ ਚੰਗੀ ਤਰ੍ਹਾਂ ਜਾਣਦਾ ਸੀ। ਮੈਂ ਉਹਨਾਂ ਬਾਰੇ ਬੜੀ

ਡੀਟੇਲ ਵਿੱਚ ਇਹ ਲੇਖ ਲਿਖਿਆ। ਮੈਂ ਗਿਆਨੀ ਪਾਸ ਕਰ ਲਈ ਤੇ ਅਸੀਂ ਰਿਟ ਕਰਕੇ ਗਿਆਨੀ ਦਾ ਸਕੇਲ ਵੀ ਲੈ ਲਿਆ। ਬਾਅਦ ਵਿੱਚ ਜਦੋਂ ਅਸੀਂ ਤਨਖਾਹ ਲੈਣੀ ਤਾਂ ਉਦਾਸੀ ਮਖੌਲ ਵਿੱਚ ਆਖਦਾ, "ਵੇਖ ਲੈ ਉਏ, ਮੇਰੇ ਤੇ ਹੀ ਲੇਖ ਲਿਖ-ਲਿਖ ਇਹ ਗਿਆਨੀ ਕਰ ਗਏ। ਮੈਨੂੰ ਸਰਕਾਰ ਗਿਆਨੀ ਨਹੀਂ ਮੰਨਦੀ। ਇਹ ਤਨਖਾਹ ਵੱਧ ਲਈ ਜਾਂਦੇ, ਮੈਂ ਘੱਟ ਲੈਨਾਂ।" ਉਂਝ ਉਹ ਬਹੁਤ ਹਸਮੁੱਖ ਸੁਭਾਅ ਵਾਲੇ ਸਨ। ਚੁਟਕਲੇ ਸੁਣਾਉਂਦੇ ਰਹਿੰਦੇ ਸੀ।

? : ਇੱਕ ਦੌਰ ਸੀ ਜਦੋਂ ਪਿੰਡਾਂ ਵਿੱਚ ਡਰਾਮੇ ਹੁੰਦੇ ਤੇ ਉਦਾਸੀ ਸਟੇਜ ਤੇ ਖੜ੍ਹਕੇ ਗਾਉਂਦਾ। ਕੀ ਉਹਨਾਂ ਤੇ ਤਸ਼ੱਦਦ ਹੋਣ ਤੋਂ ਬਾਅਦ ਵੀ ਇਹ ਸਿਲਸਿਲਾ ਜਾਰੀ ਰਿਹਾ?

ਸੇਖੋਂ : ਉਹਨਾਂ ਨੇ ਆਪਣਾ ਸਫਰ ਨਿਰੰਤਰ ਰੱਖਿਆ। ਅਖੀਰਲੇ ਸਮੇਂ ਵੀ ਵੇਖੋ ਉਹ ਨੰਦੇੜ ਸਾਹਿਬ ਤੋਂ ਆ ਰਹੇ ਸਨ। ਉਹਨਾਂ ਨੂੰ ਜਿੱਥੇ ਵੀ ਬੁਲਾਇਆ ਜਾਂਦਾ, ਉਹ ਉਥੇ ਜਾਂਦੇ। ਜਿੱਥੇ ਵੀ ਉਹ ਠੀਕ ਸਮਝਦੇ, ਜ਼ਰੂਰ ਜਾਂਦੇ। ਉਹਨਾਂ ਨੂੰ ਗੁਰਦੁਆਰਿਆਂ ਵਿੱਚ ਵੀ ਬੁਲਾਇਆ ਜਾਂਦਾ, ਹੋਰ ਧਾਰਮਿਕ ਸਮਾਗਮਾਂ ਤੇ ਵੀ ਲੋਕ ਬੁਲਾਉਂਦੇ। ਇਥੋਂ ਤੱਕ ਉਸ ਲਾਲ ਕਿਲ੍ਹੇ ਤੇ ਜਾ ਕੇ ਗਾਇਆ ਪਰ ਉਹਨਾਂ ਨੇ ਆਪਣੇ ਗੀਤ ਨਹੀਂ ਬਦਲੇ। ਇਹ ਨਹੀਂ ਬਈ ਸਟੇਜ ਨੂੰ ਵੇਖਕੇ ਗੀਤ ਗਾਉਂਦੇ। ਉਹਨਾਂ ਨੇ ਆਪਣੀ ਗੱਲ ਆਖੀ। ਭਾਵੇਂ ਥਾਂ ਕੋਈ ਵੀ ਹੋਵੇ।

? : ਹਰਭਜਨ ਜੀ ਉਦਾਸੀ ਨੂੰ ਲੋਕ ਕਿੰਨਾ ਕੁ ਚਾਹੁੰਦੇ ਸਨ?

ਸਰਪੰਚ : ਇੱਕ ਵਾਰ ਮੈਂ ਅਤੇ ਮਾਸਟਰ ਸੇਖੋਂ ਮੇਰੀ ਭੂਆ ਦੇ ਪਿੰਡ ਮਾਛੀਵਾੜੇ ਗਏ। ਅਸੀਂ ਉਥੇ 2-3 ਦਿਨ ਠਹਿਰੇ, ਜਦੋਂ ਪਿੰਡ ਆਏ ਤਾਂ ਸਾਡੇ ਪਿੰਡ ਇੱਕ ਹੋਰ ਮਾਸਟਰ ਦੇ ਅਖੰਡ ਪਾਠ ਦਾ ਭੋਗ ਪੈ ਕੇ ਹਟਿਆ ਸੀ। ਸਪੀਕਰ ਵਿੱਚ ਸਾਨੂੰ ਉਦਾਸੀ ਦੇ ਬੋਲ ਸੁਣਾਈ ਦਿੱਤੇ। ਅਸੀਂ ਖੇਤਾਂ ਵਿੱਚ ਦੀ ਸਿੱਧੇ ਉਸ ਘਰ ਵੱਲ ਨੂੰ ਭੱਜ ਲਏ। ਰਸਤੇ ਵਿੱਚ ਪਾਣੀ ਲੱਗਾ ਹੋਣ ਕਰਕੇ ਸਾਡੇ ਬੂਟ ਲਿਬੜ ਗਏ ਪਰ ਇਸ ਪੱਖੋਂ ਬੇ-ਪ੍ਰਵਾਹ। ਅਸੀਂ ਲਿਬੜੇ ਹੋਏ ਬੂਟਾਂ ਸਮੇਤ ਉਥੇ ਪੁੱਜ ਗਏ। ਇਸ ਤਰ੍ਹਾਂ ਦਾ ਮੋਹ ਲੋਕ ਕਰਦੇ ਸਨ ਉਦਾਸੀ ਤੇ ਉਦਾਸੀ ਦੇ ਗੀਤਾਂ ਨਾਲ।

? : ਤੁਸੀਂ ਸ਼ਾਇਰੀ ਤੇ ਕਵਿਤਾ ਦੇ ਚੰਗੇ ਪਾਰਖੂ ਰਹੇ ਹੋ। ਉਦਾਸੀ ਜੀ ਕਵਿਤਾ ਵਿੱਚ ਜਿਹੜੇ ਅਲੰਕਾਰ, ਪ੍ਰਤੀਕ ਤੇ ਬਿੰਬ ਵਰਤਦੇ ਸੀ, ਉਹ ਜ਼ਿਆਦਾ ਸਿੱਖ ਵਿਰਸੇ ਵਿੱਚੋਂ ਲਏ। ਇਸ ਬਾਰੇ ਉਹਨਾਂ ਨਾਲ ਕਦੇ ਗੱਲ ਬਾਤ ਹੋਈ?

ਸੇਖੋਂ : ਇਸ ਬਾਰੇ ਮੈਨੂੰ ਇੱਕ ਬੜੀ ਦਿਲਚਸਪ ਘਟਨਾ ਯਾਦ ਆ ਰਹੀ ਐ। ਇੱਕ ਵਾਰ ਇੱਕ ਸੀ. ਆਈ. ਡੀ. ਦਾ ਬਹੁਤ ਤਕੜਾ ਅਫ਼ਸਰ ਸਾਡੇ ਸਕੂਲ ਵਿੱਚ ਉਸ ਦੀ ਇੰਟਰਵਿਊ ਲੈਣ ਆ ਗਿਆ। ਮੈਂ

ਵੀ ਉਹਨਾਂ ਦੇ ਇਕ ਪਾਸੇ ਬੈਠਾ ਸਾਂ। ਉਹ ਉਦਾਸੀ ਜੀ ਤੋਂ ਪੁੱਛਣ ਲੱਗਾ ਕਿ ਤੇਰੇ ਗੀਤਾਂ ਤੇ ਕਵਿਤਾਵਾਂ ਵਿੱਚ ਵਾਰ-ਵਾਰ ਗੁਰੂ ਗੋਬਿੰਦ ਤੇ ਸਿੱਖ ਯੋਧਿਆਂ ਦੀਆਂ ਕੁਰਬਾਨੀਆਂ ਦਾ ਜ਼ਿਕਰ ਆਉਂਦਾ ਹੈ। ਕੀ ਤੂੰ ਖਾੜਕੂਪੁਣੇ ਦੀ ਗੱਲ ਕਰਦਾ ਹੈ?
ਉਦਾਸੀ ਕਹਿੰਦਾ ਇਹ ਮੇਰਾ ਫਰਜ਼ ਬਣਦੈ ਕਿ ਮੈਂ ਆਪਣੇ ਵਿਰਸੇ ਤੇ ਸੱਭਿਆਚਾਰ ਦੀ ਗੱਲ ਕਰਾਂ। ਆਪਣੇ ਵਿਰਸੇ ਨੂੰ ਚੰਗੀ ਤਰ੍ਹਾਂ ਲੋਕਾਂ ਅੱਗੇ ਪੇਸ਼ ਕਰਾਂ। ਅਸੀਂ ਵੇਖਦੇ ਹਾਂ ਉਦਾਸੀ ਨੇ ਇਸ ਨੂੰ ਬੜੀ ਖੂਬੀ ਨਾਲ ਵਰਤਿਆ ਹੈ। ਜਿਵੇਂ ਸੀਰੀ ਤੇ ਜੱਟ ਦੇ ਸੰਬੰਧਾਂ ਨੂੰ, ਮਾਤਾ ਗੁਜਰੀ ਤੇ ਬੱਚਿਆਂ ਬਾਰੇ, ਬੰਦਾ ਬਹਾਦਰ ਬਾਰੇ ਜਦੋਂ ਗੁਰੂ ਕਹਿੰਦਾ ਹੈ ਕਿ ਸਾਰਾ ਮਾਲਵਾ, ਮਾਝਾ, ਦੁਆਬਾ ਤੇਰੇ ਨਾਲ ਹੋਵੇਗਾ। ਆਪਣੇ ਕਲਚਰ ਨੂੰ ਵਰਤਣਾ ਕਵਿਤਾ ਦੀ ਅਮੀਰੀ ਹੁੰਦੀ ਐਂ। ਇਹ ਉਸ ਦੀ ਉੱਚੀ ਸੋਚ ਸੀ। ਮੇਰੇ ਆਪਣੇ ਖਿਆਲ ਅਨੁਸਾਰ ਸਾਡੀਆਂ ਰਵਾਇਤੀ ਕਮਿਊਨਿਸਟ ਪਾਰਟੀਆਂ ਦਾ ਇਹ ਦੁਖਾਂਤ ਰਿਹਾ ਹੈ ਕਿ ਉਹਨਾਂ ਨੇ ਆਪਣੇ ਕਲਚਰ, ਫੋਕ ਤੇ ਧਰਮ ਨੂੰ ਬਿਲਕੁਲ ਅਣਡਿੱਠਾ ਕੀਤਾ ਹੈ। ਇਹਨਾਂ ਦਾ ਲੋਕਾਂ ਨਾਲੋਂ ਨਿਖੜਣ ਦਾ ਇੱਕ ਵੱਡਾ ਕਾਰਨ ਇਹ ਵੀ ਸੀ ਕਿ ਇਹ ਆਪਣੇ ਵਿਰਸੇ ਦੀ ਯੋਗ ਵਰਤੋਂ ਨਹੀਂ ਕਰ ਸਕੇ।

? : ਉਦਾਸੀ ਦੀ ਸ਼ਖ਼ਸੀਅਤ ਬਾਰੇ ਤੁਹਾਨੂੰ ਕਿਹੜੀ ਗੱਲ ਨੇ ਜ਼ਿਆਦਾ ਪ੍ਰਭਾਵਿਤ ਕੀਤਾ?

ਸੇਖੋਂ : ਉਦਾਸੀ ਦੀ ਸ਼ਖ਼ਸੀਅਤ ਬਾਰੇ ਜੇ ਅਸੀਂ ਸ਼ਕਲੋਂ ਸੂਰਤੋਂ ਵੇਖੀਏ ਤਾਂ ਲੱਗਦਾ ਨਹੀਂ ਉਹ ਐਡਾ ਵੱਡਾ ਸ਼ਾਇਰ ਹੋਵੇਗਾ। ਕਮਾਲ ਦੀ ਗੱਲ ਇਹ ਕਿ ਐਡਾ ਵੱਡਾ ਗਾਇਕ ਤੇ ਲੇਖਕ ਹੋਣ ਦੇ ਬਾਵਜੂਦ ਉਸ ਵਿੱਚ ਬੋਅ ਨਹੀਂ ਸੀ। ਮੇਰੇ ਲੜਕੇ ਅਮਰਦੀਪ ਨੇ ਉਹਦਾ ਸਾਇਕਲ ਕੰਧ ਨਾਲ ਲਾਉਣਾ। ਉਹਨੇ ਆਖਣਾ ਕਿੱਥੇ ਐਂ ਉਏ ਤੇਰਾ ਭਾਪਾ ਬੁੱਚਿਆ? ਉਸ ਨੇ ਮੇਰੇ ਲੜਕੇ ਤੇ ਮੇਰੇ ਭਤੀਜਿਆਂ ਦੇ ਵੱਖੋ ਵੱਖਰੇ ਨਾ ਰੱਖੇ ਹੋਏ ਸਨ ਤੇ ਯਾਦਸ਼ਕਤੀ ਐਨੀ ਸੀ ਕਿ ਉਹ ਕਦੇ ਭੁੱਲਦਾ ਨਹੀਂ ਸੀ। ਹਰੇਕ ਨੂੰ ਆਪਣੇ ਰੱਖੇ ਨਾਂ ਨਾਲ ਬੁਲਾਉਂਦਾ ਸੀ। ਬੱਚਿਆਂ ਨਾਲ ਉਸ ਦਾ ਬੜਾ ਲਗਾਓ ਸੀ। ਉਹ ਸਾਡੇ ਪਰਿਵਾਰ ਵਿੱਚ ਬੈਠ ਕੇ ਗੱਲ ਬਾਤ ਕਰਦਾ ਤਾਂ ਕਦੇ ਲੱਗਿਆ ਹੀ ਨਹੀਂ ਸੀ ਕਿ ਉਹ ਘਰ ਦਾ ਮੈਂਬਰ ਨਹੀਂ। ਉਦਾਸੀ ਦੀ ਸ਼ਖ਼ਸੀਅਤ ਵਿੱਚ ਇਹ ਖਾਸ ਗੁਣ ਸੀ।

? : ਜਦੋਂ ਸਾਕਾ ਨੀਲਾ ਤਾਰਾ ਹੋਇਆ ਤਾਂ ਉਸ ਤੋਂ ਬਾਅਦ ਉਦਾਸੀ ਨੇ ਇਸਨੂੰ ਕਿਵੇਂ ਲਿਆ?

ਸੇਖੋਂ : ਸਾਕਾ ਨੀਲਾ ਤਾਰਾ ਵੇਲੇ ਅਸਲ ਵਿੱਚ ਤਾਂ ਗੱਲ ਇਹ ਹੈ ਕਿ ਅਸੀਂ ਸਾਰੇ ਹੀ ਭਾਵੁਕ ਸੀ (ਭਾਵੇਂ ਕਾਮਰੇਡ ਵੀ ਸੀ)। ਮੈਂ ਖੁਦ ਵੀ ਭਾਵੁਕ ਹੋ ਗਿਆ ਸੀ। ਰਾਜਨੀਤਕ ਤੌਰ ਤੇ ਇਹ ਸਭ ਕੁਝ

ਗਲਤ ਵਾਪਰ ਰਿਹਾ ਸੀ। ਸਟੇਟ ਨੇ ਮਹੌਲ ਹੀ ਅਜਿਹਾ ਬਣਾ ਦਿੱਤਾ ਸੀ। ਉਦਾਸੀ ਜੀ ਨੇ ਕਦੇ ਵੀ ਖਾਲਿਸਤਾਨ ਦੇ ਹੱਕ ਵਿੱਚ ਬਿਆਨ ਨਹੀਂ ਦਿੱਤਾ ਸੀ ਤੇ ਨਾ ਕੋਈ ਰਚਨਾ ਕੀਤੀ। ਉਸਨੇ ਆਪਣੀ ਗੱਲ ਠੋਕ ਵਜਾ ਕੇ ਆਖੀ। ਉਸ ਦਾ ਨਜ਼ਰੀਆ ਸਦਾ ਮਾਰਕਸਵਾਦੀ ਰਿਹਾ। ਅਸੀਂ ਉਸਦੇ ਖਾਸ ਮਿੱਤਰ ਤੇ ਸਾਡੇ ਸੰਗੀ ਸਾਥੀ ਸਦਾ ਹੀ ਉਸਨੂੰ ਇਕ ਇਨਕਲਾਬੀ ਸ਼ਾਇਰ ਦੇ ਰੂਪ 'ਚ ਵੇਖਦੇ ਰਹੇ ਹਨ ਅਤੇ ਹੁਣ ਵੀ ਵੇਖ ਰਹੇ ਹਾਂ।

? : ਕੁੱਝ ਲੋਕ ਉਦਾਸੀ ਦਾ 80ਵਿਆਂ ਵਿੱਚ ਚੱਲੀ ਜਨੂਨੀ ਲਹਿਰ ਵੱਲ ਝੁਕਾਓ ਦੀ ਗੱਲ ਕਰਦੇ ਨੇ। ਇਸ ਬਾਰੇ ਤੁਹਾਡੇ ਕੀ ਵਿਚਾਰ ਹਨ?

ਸੇਖੋਂ : ਇਸ ਤਰ੍ਹਾਂ ਦੀ ਝਲਕ ਉਕਾ ਹੀ ਨਹੀਂ ਮਿਲਦੀ। ਜੇਕਰ ਗੁਰੂ ਗੋਬਿੰਦ ਸਿੰਘ ਦੀ ਗੱਲ ਕਰਨੀ ਫਿਰਕਾਪ੍ਰਸਤੀ ਹੈ ਤਾਂ ਫਿਰ ਅਸੀਂ ਵੀ ਫਿਰਕਾਪ੍ਰਸਤ ਹਾਂ। ਜੇਕਰ ਅਸੀਂ ਉਨ੍ਹਾਂ ਨੂੰ ਆਪਣੇ ਵਿਰਸੇ ਦਾ ਨਾਇਕ ਮੰਨਦੇ ਹਾਂ ਤਾਂ ਫਿਰ ਉਨ੍ਹਾਂ ਦੀ ਗੱਲ ਕਰਨੀ ਸਾਨੂੰ ਗੌਰਵਮਈ ਵਿਰਸੇ ਨਾਲ ਜੋੜਦੀ ਹੈ ਤੇ ਉਦਾਸੀ ਨੇ ਇਸ ਖ਼ੂਬਸੂਰਤ ਵਿਰਸੇ ਨੂੰ ਬੜੀ ਸ਼ਿੱਦਤ ਨਾਲ ਵਰਤਿਆ ਹੈ।

? : ਤੁਹਾਡੀ ਦਲੀਲ ਵਜ਼ਨਦਾਰ ਹੈ। ਉਸ ਨੇ ਗੀਤਾਂ ਵਿੱਚ ਕੇਵਲ ਪੰਜਾਬ ਦਾ ਵਿਰਸਾ ਹੀ ਨਹੀਂ। ਸਗੋਂ ਵੀਅਤਨਾਮੀ ਤੇ ਚੀਨ ਦੇ ਬਹਾਦਰ ਲੋਕਾਂ ਦੀ ਗੱਲ ਵੀ ਬਰਾਬਰ ਕਰਦੇ ਹਨ। ਹਿੰਦੂ ਮਿੱਥ ਤੋਂ ਵੀ ਲੋਕ ਪੱਖੀ ਦਲੀਲਾਂ ਬਾਖ਼ੂਬੀ ਵਰਤਦੇ ਹਨ। ਕੀ ਕੋਈ ਅਜਿਹਾ ਗੀਤ ਤੁਹਾਡੇ ਯਾਦ ਹੈ?

ਸੇਖੋਂ : ਉਦਾਸੀ ਦਾ ਗੀਤ ਹੈ ਭੰਨ ਸੁੱਟੀਆਂ ਵੇ, ਨਾਨਕ ਦੀਆਂ ਬਾਹਵਾਂ ਪੁੱਟ ਸੁੱਟੀਆਂ, ਸ਼ਿਵ ਦੀਆਂ ਜਟਾਵਾਂ। ਕਿਸ ਨੂੰ ਕਿਸ ਦਾ ਹਨਨ ਕਹਾਂ। ਮੈਂ ਹੁਣ ਕਿਸਨੂੰ ਵਤਨ ਕਹਾਂਗਾ। ਵੇਖੋ ਇਹ ਗੀਤ ਹੀ ਦੱਸਦਾ ਹੈ ਕਿ ਉਦਾਸੀ ਫਿਰਕਾਪ੍ਰਸਤੀ ਤੋਂ ਕਿੰਨਾ ਦੂਰ ਸੀ। ਉਦਾਸੀ ਆਖਦਾ ਹੈ ਜਿਵੇਂ ਨਾਨਕ ਦੀ ਕਵਿਤਾ ਨੂੰ ਰੋਲਿਆ ਜਾ ਰਿਹਾ। ਸ਼ਿਵ ਜਿਹੜਾ ਕਿ ਹਿੰਦੂ ਮਿਥਿਹਾਸ ਦਾ ਇੰਡੀਅਨ ਗੌਡ ਹੈ, ਉਸ ਨੂੰ ਰੋਲਿਆ ਜਾ ਰਿਹਾ ਹੈ। ਕਿਧਰੇ ਸਿੱਖ ਨੂੰ ਮਾਰਿਆ ਜਾ ਰਿਹਾ ਹੈ ਕਿਧਰੇ ਹਿੰਦੂ ਮਰ ਰਹੇ ਨੇ ਜਦੋਂ ਇਹ ਸਭ ਕੁਝ ਦੇਸ ਵਿੱਚ ਵਾਪਰਦਾ ਹੈ ਤਾਂ ਉਦਾਸੀ ਆਖਦਾ ਹੈ ਕਿ ਮੈਂ ਹੁਣ ਕਿਸਨੂੰ ਆਪਣਾ ਦੇਸ ਕਹਾਂ? ਉਦਾਸੀ ਸਮੁੱਚੀ ਕਿਰਤੀ ਮਾਨਵਤਾ ਲਈ ਲਿਖਦਾ ਸੀ।

## ਸਰੋਦੀ ਕਵਿਤਾ ਦਾ ਸਿਖ਼ਰ

ਸੰਤ ਰਾਮ ਉਦਾਸੀ, ਪੰਜਾਬੀ ਦੀ ਇਨਕਲਾਬੀ ਸਰੋਦੀ ਕਵਿਤਾ ਦੀ ਸਿਖ਼ਰ ਦਾ ਨਾਂ ਹੈ। ਮੇਰੀ ਤੁਛ ਜਿਹੀ ਰਾਇ ਹੈ ਕਿ ਪੰਜਾਬੀ ਸਾਹਿਤ ਦੇ ਖੇਤਰ ਵਿੱਚ ਗੁਰੂ

# ਭਾਗ ਪੰਜ

# *ਸਿਦਕ ਦੇ ਸੂਰਜ ਦਾ ਸੱਚ*

ਨਾਨਕ ਤੋਂ 525 ਸਾਲਾਂ ਬਾਅਦ ਉਦਾਸੀ ਹੀ ਅਜਿਹਾ ਸਰੋਦੀ ਕਵੀ ਹੈ। ਜਿਸਨੇ ਉਸਦੀ ਰਿਵਾਇਤ 'ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ', 'ਰਾਜੇ ਸ਼ੀਹ ਮੁਕੱਦਮ ਕੁੱਤੇ' ਨੂੰ ਕਾਇਮ ਰੱਖਦਿਆਂ ਸਮੇਂ ਦੇ ਹਾਕਮਾਂ ਨੂੰ ਹੱਕ ਸੱਚ ਦੀ ਆਵਾਜ਼ ਨਾਲ ਸਪਸ਼ੱਟ ਸ਼ਬਦਾਂ ਵਿੱਚ ਲਲਕਾਰਿਆ ਹੈ। ਭਾਵੇਂ ਸਾਡੇ ਲੋਕ ਕਵੀ ਨੂੰ ਸਮੇਂ ਦੇ ਹਾਕਮਾਂ ਨੇ ਆਪਣੇ ਕਹਿਰ ਦਾ ਨਿਸ਼ਾਨਾ ਬਣਾਇਆ ਜਾਂ ਉਸਨੂੰ ਬਚਪਨ ਤੋਂ ਹੀ ਹਜ਼ਾਰਾਂ ਬੇਹੁਰਮਤੀਆਂ ਦਾ ਸਾਹਮਣਾ ਕਰਨਾ ਪਿਆ ਪਰ ਕੋਈ ਵੀ ਮੁਸੀਬਤ ਉਸਨੂੰ ਆਪਣੇ ਅਕੀਦੇ ਤੋਂ ਥਿੜਕਾਅ ਨਾ ਸਕੀ। ਪਰ ਅਫ਼ਸੋਸ! ਕਿ ਕਿਰਤੀ ਲੋਕਾਂ ਦਾ ਇੱਕ ਬੁਲਾਰਾ, ਲੋਕ ਸੰਘਰਸ਼ ਦਾ ਸੂਰਮਾ, ਸਾਡੇ ਕੋਲੋਂ ਵਕਤ ਤੋਂ ਪਹਿਲਾਂ ਵਿਛੜ ਗਿਆ ਹੈ। ਮੈਂ ਸਮਝਦਾ ਹਾਂ ਕਿ ਹਾਲਾਂ ਤੱਕ ਪੰਜਾਬੀ ਸਾਹਿਤ ਵਿੱਚ ਉਦਾਸੀ ਦੀ ਕਵਿਤਾ ਦਾ ਸਹੀ ਮੁਲਾਂਕਣ ਨਹੀਂ ਹੋ ਸਕਿਆ।

**-ਗੁਰਸ਼ਰਨ ਸਿੰਘ**

## ਉਠ ਖੜ੍ਹ ਸਾਜਨ ਉਠ ਵੇ, ਵੇਖ ਮਾਰ ਦੇ ਝਾਤ

ਸੰਤ ਰਾਮ ਉਦਾਸੀ ਨੂੰ ਪਹਿਲੀ ਵਾਰ ਗਾਉਂਦਿਆਂ ਸੁਣਿਆ ਤਾਂ ਲੋਕ ਕਲਾ ਬਾਰੇ ਸਾਰੇ ਭੁਲੇਖੇ ਦੂਰ ਹੋ ਗਏ। ਸੰਗੀਤ, ਮਿਹਨਤਕਸ਼ਾਂ ਦੀ ਜ਼ਿੰਦਗੀ ਦੇ ਦਰਦ ਅਤੇ ਰੋਹ ਦਾ ਐਨਾ ਸ਼ਾਨਦਾਰ ਸੁਮੇਲ ਸ਼ਾਇਦ ਹੀ ਪੰਜਾਬੀ ਦੇ ਕਿਸੇ ਹੋਰ ਕਵੀ ਵਿੱਚ ਹੋਵੇ। ਲੋਕ ਦੁਸ਼ਮਣ ਸਰਕਾਰ ਨੇ ਇਸ ਗੱਲ ਨੂੰ ਸ਼ਾਇਦ ਪਹਿਲਾਂ ਤੋਂ ਹੀ ਭਾਪ ਲਿਆ ਹੋਇਆ ਸੀ। ਇਸ ਤੋਂ ਵੱਡੀ ਗੱਲ ਇਹ ਸੀ ਕਿ ਉਦਾਸੀ ਆਪਣੀ ਨਿਸ਼ਕਾਮ ਲੋਕ ਸੇਵਾ ਦੀ ਭਾਵਨਾ ਕਰਕੇ ਹੋਰਨਾਂ ਕਵੀਆਂ ਵਾਂਗ ਬਹੁਤੇ ਰਸਾਲਿਆਂ ਵਿੱਚ ਛਪਣ ਦੀ ਦੌੜ ਵਿੱਚ ਨਹੀਂ ਹਫਿਆ, ਸਗੋਂ ਆਪਣੀਆਂ ਰਚਨਾਵਾਂ ਸਿੱਧੀਆਂ ਲੋਕਾਂ ਦੇ ਇਕੱਠਾਂ ਅਤੇ ਸਮਾਗਮਾਂ ਵਿੱਚ ਜਾ ਕੇ ਗਾਉਂਦਾ ਰਿਹਾ। ਇਹੀ ਕਾਰਨ ਹੈ ਕਿ ਉਹਨੂੰ ਦੋ ਵਾਰ 'ਇੰਟੈਰੋਗੇਸ਼ਨ ਸੈਂਟਰ' ਦੀ ਦਰਿੰਦਗੀ ਦਾ ਸ਼ਿਕਾਰ ਹੋਣਾ ਪਿਆ।

ਜਿੱਥੇ ਉਹਦੇ ਗੀਤ ਅਨਪੜ੍ਹ ਪੇਂਡੂ ਜਨਤਾ ਉੱਤੇ ਅਸਰ ਕਰਦੇ ਹਨ, ਉੱਥੇ ਪੜ੍ਹੇ ਲਿਖੇ ਸ਼ਹਿਰੀ ਲੋਕਾਂ ਉਪਰ ਵੀ ਉਸਦੀ ਕਲਾ ਦੇ ਵਡੱਤਣ ਦੀ ਸਾਦਗੀ ਅਤੇ ਆਵਾਜ਼ ਦੇ ਸੰਗੀਤ ਦੀ ਕਦਰ ਅਤੇ ਰੋਹ ਦਾ ਜਾਦੂ ਹੋਣੋਂ ਨਹੀਂ ਬਚ ਸਕਿਆ। ਸਾਨੂੰ ਸਾਰਿਆਂ ਨੂੰ ਉਸ ਤੋਂ ਸਿੱਖਣਾ ਅਤੇ ਪ੍ਰੇਰਨਾ ਲੈਣੀ ਚਾਹੀਦੀ ਹੈ।

**-ਪਾਸ਼**

## ਤਾਰੀਖ਼ ਦਾ ਸੁਲਤਾਨ

ਸੰਤ ਰਾਮ ਉਦਾਸੀ, ਟੁੱਟੀਆਂ ਆਰਥਿਕ ਸ਼੍ਰੇਣੀਆਂ ਵਿੱਚੋਂ ਵੰਗਾਰ ਕੇ ਹਥਿਆਰ ਚੁੱਕ ਨਿਖਰਵਾਂ ਸੂਰਮਾ ਉਠਿਆ ਸੀ। ਉਹਦੀ ਬਹਾਦਰ ਤੇ ਜੇਰੇ ਜੁਰਅਤ ਵਾਲੀ ਕਰਨੀ ਨੇ ਕਮਜ਼ੋਰ ਤੇ ਦੱਬੀਆਂ ਕੁਚਲੀਆਂ ਸ਼੍ਰੇਣੀਆਂ ਨੂੰ ਦਲੇਰੀ ਨਾਲ ਆਜ਼ਾਦੀ ਦੇ ਰਾਹ ਪਾਇਆ। ਉਸ ਦੀ ਮਾਤਾ ਜੀ ਨੇ ਗੁਲਾਮੀ ਦੇ ਅੰਨ੍ਹੇਰੇ ਪੱਖਾਂ ਨੂੰ ਪੂਰਨਮਾਸੀ ਦਾ ਰਾਹ ਵਿਖਾਇਆ ਹੈ। ਉਦਾਸੀ ਕੋਲੇ ਦੀ ਖਾਣ ਦਾ ਚਮਕਦਾ ਹੀਰਾ-ਸਿਤਾਰਾ ਸੀ। ਉਹਦੇ ਖੜਵੇਂ ਬੋਲ ਅੰਨ੍ਹੇਰਿਆਂ ਦੀਆਂ ਕੰਧਾਂ ਢਾਹ ਕੇ ਸੂਰਜੀ ਲੋਅ ਕਰਦੇ ਹਨ। ਧੰਨ ਉਹ ਮਾਂ ਤੇ ਸਲਾਮ ਉਸ ਦੇ ਪੁਆਹੇ ਨੂੰ। ਉਹ ਗੁਰੂ ਗੋਬਿੰਦ ਸਿੰਘ ਦੇ ਖੜਕਵੇਂ ਬੋਲਾਂ ਦੀਆਂ ਕੁਰਬਾਨੀਆਂ ਦਾ ਸਿਦਕਵਾਨ ਅਮੋੜ ਸਿੱਖ ਸੀ: ਮੇਰਾ ਸਿਰ ਜਾਵੇ ਤਾਂ ਜਾਵੇ, ਮੇਰਾ ਸਿੱਖੀ ਸਿਦਕ ਨਾ ਜਾਵੇ। ਉਸ ਗੁਰੂ ਦੇ ਬੋਲ ਹੀ ਨਹੀਂ, ਸਿਦਕ ਕਮਾ ਕੇ ਸਿੱਖੀ ਦਾ ਔਟਲਿਆਂ ਰਾਹ ਸਿੱਧਾ ਕੀਤਾ। ਧੰਨ ਉਹ ਮਾਂ ਤੇ ਸੁਲੱਖਣੀ ਸੁਧਰਤੀ, ਜਿਸ ਸਿਦਕ ਦਾ ਸੂਰਜ ਪੈਦਾ ਕੀਤਾ। ਤੂੰ ਪੰਜਾਬ ਦੇ ਅਨ੍ਹੇਰਿਆਂ 'ਤੇ ਜਿਸ ਦਲੇਰੀ ਨਾਲ ਚੜ੍ਹਿਆ ਤੇ ਚਮਕਿਆ, ਹਾਲੇ ਹੋਰ ਹੋਰ ਹਨੇਰੇ ਘਰਾਂ ਨੂੰ ਰੌਸ਼ਨੀ ਦੇਣੀ ਹੈ। ਉਸ ਚਮਕਦਾਰ ਤੇਜ਼ ਰੌਸ਼ਨੀ ਬਾਲ਼ ਕੇ ਕਮਜ਼ੋਰ ਰੂਹਾਂ ਨੂੰ ਦਲੇਰੀ ਦਿੱਤੀ ਹੈ। ਧੰਨ ਤੂੰ, ਧੰਨ ਤੇਰੀ ਜਣਨੀ ਤੇ ਪਵਿੱਤਰ ਤੇਰੀ ਧਰਤੀ, ਜਿੱਥੋਂ ਤੂੰ ਕਾਲੀ ਬੋਲੀ ਰਾਤ ਚੀਰ ਕੇ ਚੜ੍ਹਿਆ। ਤੂੰ ਚੜ੍ਹਿਆ, ਧਰਤ ਅਕਾਸ਼ ਰੌਸ਼ਨ ਹੋਏ। ਤੂੰ ਭਾਈ ਗੁਰਦਾਸ ਜੀ ਦੇ ਬੁਝਦੇ ਸ਼ਬਦਾਂ ਨੂੰ ਹੋਰ ਹੋਰ ਚਮਕਾਇਆ। "ਜਨਣੀ ਜਣੇ ਤਾਂ ਭਗਤ ਜਣ, ਕੇ ਦਾਤਾ ਕੇ ਸੂਰ" ਪੰਜਾਬੀ ਸਾਹਿਤ ਦੀ ਕਵਿਤਾ-ਕਲਮ ਤੈਨੂੰ ਸਦਾ ਸਲਾਮ ਕਰਦੀ ਰਹੇਗੀ। ਭੁੱਲਿਆਂ ਵਿਸਰਿਆਂ ਰਾਹਾਂ ਨੂੰ ਤੂੰ ਸਦਾ ਸਰਚਲਾਈਟ ਬਾਲ਼ ਗਿਆ। ਤੂੰ ਸੰਸਾਰ ਛੱਡ ਗਿਆ, ਪਰ ਪੰਜਾਬ ਦੇ ਅੰਨ੍ਹਿਆਂ ਵਿੱਚ ਲਾਈਟ ਦੀ ਸਦਾ ਜਗਦੀ ਲਾਟ ਬਾਲ਼ ਗਿਆ। ਤੂੰ ਪੰਜਾਬ ਦੇ ਅੰਨ੍ਹੇਰਿਆਂ ਘਰਾਂ ਵਿੱਚ ਦਲੇਰੀ ਦੀ ਅਜਿਹੀ ਸ਼ਮਾਹ ਬਾਲ਼ ਗਿਆ ਏਂ, ਜਿਹੜੀ ਅੰਨ੍ਹਿਆਂ ਨੂੰ ਵੀ ਦਲੇਰ ਰੌਸ਼ਨੀ ਦੇਵੇਗੀ। ਤੂੰ ਗਰੀਬ ਘਰਾਂ ਤੇ ਦਲੇਰ ਦਿਲਾਂ ਨੂੰ ਸਦਾ ਚਾਨਣ ਦੇਂਦਾ, ਤਾਰੀਖ਼ ਦਾ ਸੁਲਤਾਨ ਜਨਮਿਆ ਸੀ।

**- ਜਸਵੰਤ ਸਿੰਘ ਕੰਵਲ**

## ਲੋਕਾਂ ਦਾ ਜਾਇਆ ਲੋਕ ਕਵੀ

ਉਦਾਸੀ, ਲੋਕਾਂ ਦਾ ਜਾਇਆ ਲੋਕ-ਕਵੀ ਹੈ। ਉਹਦੀ ਹਰਮਨ-ਪਿਆਰਤਾ ਦਾ ਆਧਾਰ ਨਾ ਤਾਂ 'ਚਿਉਂਦੇਂ ਚਿਉਂਦੇ' ਗੀਤ ਹਨ ਅਤੇ ਨਾ ਹੀ ਅੰਧ ਵਿਸ਼ਵਾਸੀਆਂ ਨੂੰ ਦਿੱਤੀਆਂ ਲੋਰੀਆਂ ਵਰਗੇ ਧਾਰਮਿਕ ਗੀਤ। ਉਹ ਲੋਕਾਂ ਦੇ ਦੁਖ-ਗ਼ਮ ਤੇ ਕਸ਼ਟ-ਕਲੇਸ਼ ਦਾ ਅਤੇ ਉਹਨਾਂ ਦੀ ਹੋਣੀ ਦਾ ਜ਼ਿਕਰ ਉਹਨਾਂ ਦੀ ਆਪਣੀ ਜ਼ੁਬਾਨ ਵਿੱਚ ਕਰਦਾ ਹੈ, ਪਰ ਪ੍ਰਚਾਰ ਦੇ ਪੱਧਰ ਤੱਕ ਤਿਲ੍ਹਕਣੋਂ ਬਚਿਆ ਰਹਿੰਦਾ ਹੈ। ਉਹਦੀਆਂ ਰਚਨਾਵਾਂ ਨੂੰ ਅਨਪੜ੍ਹ, ਮਜ਼ਦੂਰ, ਕਿਸਾਨ ਅਤੇ ਪੜ੍ਹੇ ਲਿਖੇ ਸਾਹਿਤਰਸੀਏ ਇੱਕੋ ਜਿੰਨਾ ਮਾਣਦੇ ਹਨ। ਤੇ ਸੋਨੇ ਉੱਤੇ ਸੁਹਾਗੇ ਦਾ ਕੰਮ ਉਹਦੀ ਗੂੰਜਦੀ, ਗਜਦੀ ਤੇ ਮਨਾਂ ਨੂੰ ਮੋਂਹਦੀ ਆਵਾਜ਼ ਦਿੰਦੀ ਹੈ। ਇਹੋ ਕਾਰਨ ਹੈ ਕਿ ਜਿੱਥੇ ਸਾਡੇ "ਮੂਹਰਲੀ

ਪਾਲ ਦੇ" ਕਵੀਆਂ ਦਾ ਕਾਵਿ ਸੰਗ੍ਰਹਿ ਛੇ ਸੌ ਦੀ ਗਿਣਤੀ ਵਿੱਚ ਛਪ ਕੇ ਛੇ ਛੈ ਸਾਲ ਨਹੀਂ ਵਿਕਦਾ, ਉਹਦੀਆਂ ਕਵਿਤਾਵਾਂ ਦੇ ਕਈ ਕਈ ਐਡੀਸ਼ਨ ਲੋਕਾਂ ਨੇ ਹੱਥੋਂ-ਹੱਥ ਚੁੱਕ ਲਏ ਹਨ। ਤੇ ਜਦੋਂ ਇਹ ਦੇਖਿਆ ਜਾਵੇ ਕਿ ਉਸ ਕੋਲ ਆਪਣੀ "ਇਸ਼ਤਿਹਾਰਬਾਜ਼ੀ" ਦੇ ਸਾਧਨ ਵੀ ਨਹੀਂ ਅਤੇ ਸ਼ਾਇਦ ਉਸ ਨੂੰ ਇਸ ਸਬੰਧੀ ਜਾਂਚ ਵੀ ਨਹੀਂ ਜਾਂ ਸ਼ਾਇਦ ਲੋੜ ਵੀ ਨਹੀਂ, ਤਾਂ ਉਹਦੀਆਂ ਕਵਿਤਾਵਾਂ ਦਾ ਏਨੀ ਵੱਡੀ ਗਿਣਤੀ ਵਿੱਚ ਛਪਣਾ ਉਹਦੀ ਕਲਾ ਦੇ ਲੋਕ-ਹਿੱਤ ਦਾ ਪ੍ਰਮਾਣ ਹੀ ਹੈ। ਹੋਰ ਤਾਂ ਹੋਰ, ਰਸਾਲਿਆਂ ਨੂੰ ਰਚਨਾਵਾਂ ਭੇਜਣ ਲਈ ਡਾਕ-ਟਿਕਟ ਖਰੀਦਣਾ ਵੀ ਕਈ ਵਾਰ ਉਹਦੇ ਵਸੋਂ ਬਾਹਰ ਹੁੰਦਾ ਹੈ।

**- ਗੁਰਬਚਨ ਸਿੰਘ ਭੁੱਲਰ**

## ਸਿੱਖ ਜੁਝਾਰੂ ਵਿਰਸੇ ਦਾ ਮਾਣ

ਸੰਤ ਰਾਮ ਉਦਾਸੀ ਪੰਜਾਬੀ ਦਾ ਅਜਿਹਾ ਕਵੀ ਹੈ, ਜਿਸ ਨੇ ਪੇਂਡੂ ਗਰੀਬ ਦਲਿਤ ਤੇ ਦਮਿਤ ਪਰਿਵਾਰ ਵਿੱਚ ਪੈਦਾ ਹੋ ਕੇ ਉਚ ਮਿਆਰੀ ਕਵਿਤਾ ਲਿਖੀ। ਉਸ ਦੀ ਕਵਿਤਾ ਹਾਸ਼ੀਏ ਤੇ ਧੱਕੇ ਹੋਏ ਲੋਕਾਂ ਦੀ ਬਾਤ ਪਾਉਂਦੀ ਹੈ। ਕਿਸੇ ਵੀ ਸਮਾਜ ਵਿੱਚ ਤਰੱਕੀ ਨੂੰ ਮਿਣਨ ਦਾ ਪੈਮਾਨਾ ਇਹੀ ਹੁੰਦਾ ਹੈ ਕਿ ਉਸ ਸਮਾਜ ਵਿੱਚ ਹੋਏ ਵਿਕਾਸ ਦਾ ਫਲ ਹੇਠਾਂ ਤੱਕ ਕਿੰਨਾ ਪਹੁੰਚਿਆ ਹੈ। ਸੰਤ ਰਾਮ ਉਦਾਸੀ ਨੇ ਕਵਿਤਾ ਵਿੱਚ ਆਮ ਲੋਕਾਂ ਦੀਆਂ ਤੰਗੀਆਂ-ਤੁਰਸ਼ੀਆਂ ਨੂੰ ਇਸ ਢੰਗ ਨਾਲ ਪੇਸ਼ ਕੀਤਾ ਹੈ ਕਿ ਪਾਠਕ ਉਸ ਦੇ ਭਾਵਾਂ ਨਾਲ ਤੁਰ ਪੈਂਦਾ ਹੈ। ਸੰਤ ਰਾਮ ਉਦਾਸੀ ਨੂੰ ਜੇ ਗੂੰਗੇ ਦਮਿਤਾਂ ਦੀ ਗਰਜਵੀਂ ਆਵਾਜ਼ ਕਹਿ ਦੇਈਏ ਤਾਂ ਇਹ ਅਤਿ-ਕਥਨੀ ਨਹੀਂ ਹੋਵੇਗੀ। ਇਹ ਬੜੀ ਮਹੱਤਵਪੂਰਨ ਗੱਲ ਹੈ ਕਿ ਉਸ ਦੀ ਕਵਿਤਾ ਰਾਜਸੀ ਚੇਤਨਾ ਨਾਲ ਪ੍ਰਣਾਈ ਹੋਈ ਹੈ। ਉਹ ਸਮਾਜ ਦੇ ਲੁਕਵੇਂ ਸੱਚ ਨੂੰ ਉਜਾਗਰ ਕਰਦਾ ਹੈ।

ਇਹ ਬੜੀ ਤਸੱਲੀ ਵਾਲੀ ਗੱਲ ਹੈ ਕਿ ਸੰਤ ਰਾਮ ਉਦਾਸੀ ਭਾਵੇਂ ਆਧੁਨਿਕ ਸੋਚ ਖਾਸ ਕਰਕੇ ਮਾਰਕਸਵਾਦ ਤੋਂ ਪ੍ਰਭਾਵਿਤ ਸੀ ਪਰ ਉਸ ਨੇ ਆਪਣੇ ਵਿਰਸੇ ਨੂੰ ਵੀ ਨਾਲ ਰੱਖਿਆ ਹੋਇਆ ਸੀ। ਸਿੱਖ ਜੁਝਾਰੂ ਵਿਰਸੇ ਉਪਰ ਉਸ ਦਾ ਮਾਣ, ਉਸ ਦੀ ਕਵਿਤਾ ਦਾ ਸ਼ਿੰਗਾਰ ਵੀ ਹੈ ਅਤੇ ਉਸ ਦੀ ਤਾਕਤ ਵੀ। ਉਸ ਨੇ ਸਿੱਖ ਇਤਿਹਾਸ ਨੂੰ ਸਹੀ ਰੂਪ ਵਿੱਚ ਸਮਝਿਆ ਅਤੇ ਪੇਸ਼ ਕੀਤਾ ਹੈ। ਉਹ ਸਿੱਖੀ ਦੀ ਇਨ ਗਰੀਬ ਸਿੰਘਨ ਕੋ ਦਯੋ ਪਾਤਸ਼ਾਹੀ ਵਾਲੇ ਸੰਕਲਪ ਦਾ ਧਾਰਨੀ ਸੀ। ਅਸੀਂ ਸਾਰੇ ਜਾਣਦੇ ਹਾਂ ਕਿ ਭਾਰਤੀ ਸਮਾਜ ਦਾ ਵੱਡਾ ਹਿੱਸਾ ਸਦੀਆਂ ਤੋਂ ਵਿਤਕਰੇ ਤੇ ਸ਼ੋਸ਼ਣ ਦਾ ਸ਼ਿਕਾਰ ਰਿਹਾ ਹੈ। ਇਹਨਾਂ ਦੱਬੇ ਕੁਚਲੇ ਤੇ ਪਿੱਛੇ ਰਹੇ ਲੋਕਾਂ ਲਈ ਆਵਾਜ਼ ਉਠਾਉਣੀ ਮਹੱਤਵਪੂਰਨ ਗੱਲ ਹੈ। ਮੱਧਕਾਲ ਵਿੱਚ ਗੁਰੂ ਸਾਹਿਬ ਨੇ ਭਾਰਤੀ ਸਮਾਜ ਨੂੰ ਨਵੀਂ ਸੇਧ ਦਿੱਤੀ ਅਤੇ ਉਹਨਾਂ ਨੇ ਆਪਣੀ ਬਾਣੀ ਅਤੇ ਅਮਲ ਵਿੱਚ ਇਹ ਸਪਸ਼ੱਟ ਕੀਤਾ ਕਿ ਜਿਹਨਾਂ ਦਾ ਸ਼ੋਸ਼ਣ ਕੀਤਾ ਜਾ ਰਿਹਾ ਹੈ, ਜਿਹਨਾਂ ਨੂੰ ਵਿਤਕਰੇ ਦਾ ਸ਼ਿਕਾਰ ਬਣਾਇਆ ਜਾ ਰਿਹਾ ਹੈ, ਉਹੀ ਭਾਰਤ ਦੇ ਅਸਲ ਵਾਰਿਸ ਹਨ। ਸੰਤ ਰਾਮ ਉਦਾਸੀ ਵੀ ਇਸੇ ਰਾਹ ਦਾ ਰਾਹੀ ਸੀ ਅਤੇ ਉਸ ਨੇ ਆਪਣੀ ਕਲਮ ਰਾਹੀਂ ਆਪਣੇ ਵਿਰਸੇ ਨੂੰ ਨਵੇਂ ਪ੍ਰਸੰਗਾਂ ਵਿੱਚ ਪੇਸ਼ ਕੀਤਾ।

ਪੰਜਾਬੀ ਕਵਿਤਾ ਵਿੱਚ ਕਿਸੇ ਸਮੇਂ ਕਵੀ ਦਰਬਾਰਾਂ ਦੀ ਬੜੀ ਵੱਡੀ ਪਿਰਤ ਸੀ। ਇਹ ਸਟੇਜੀ ਕਵੀ ਹਜ਼ਾਰਾਂ ਸਰੋਤਿਆਂ ਨੂੰ ਕੀਲ ਕੇ ਬਿਠਾ ਲੈਂਦੇ ਸਨ। ਸੰਤ ਰਾਮ ਉਦਾਸੀ ਵੀ ਉਸ ਪਰੰਪਰਾ ਦਾ ਕਵੀ ਸੀ ਜੋ ਸਟੇਜ ਉਪਰ ਕਵਿਤਾ ਨੂੰ ਖ਼ੂਬਸੂਰਤ ਢੰਗ ਨਾਲ ਪੇਸ਼ ਕਰਦੀ ਸੀ। ਆਵਾਜ਼ ਪੱਖੋਂ ਵੀ ਸੰਤ ਰਾਮ ਉਦਾਸੀ ਉਪਰ ਕੁਦਰਤ ਦੀ ਬੜੀ ਮਿਹਰਬਾਨੀ ਸੀ। ਉਹ ਬਹੁਤ ਸੁਹਣੀ ਉੱਚੀ ਆਵਾਜ਼ ਵਿੱਚ ਗਾਉਂਦਾ ਸੀ ਤਾਂ ਸਰੋਤਿਆਂ ਨੂੰ ਬੰਨ੍ਹ ਲੈਂਦਾ ਸੀ। ਇਸੇ ਕਰਕੇ ਸੰਤ ਰਾਮ ਉਦਾਸੀ ਦੀ ਕਵਿਤਾ ਜਨ-ਚੇਤਨਾ ਦਾ ਹਿੱਸਾ ਬਣੀ। ਉਸ ਦੀ ਕਵਿਤਾ ਦੇ ਭਾਵਾਂ ਨੂੰ ਜਨ ਸਧਾਰਨ ਦੇ ਪੱਧਰ ਤੇ ਕਬੂਲਿਆ ਗਿਆ।

**-ਡਾ. ਜਸਪਾਲ ਸਿੰਘ**

**ਸਾਬਕਾ ਵੀ. ਸੀ. ਪੰਜਾਬੀ ਯੂਨੀਵਰਸਿਟੀ ਪਟਿਆਲਾ**

## ਕ੍ਰਾਂਤੀਕਾਰੀ ਸ਼ਾਇਰੀ ਦਾ ਨਿਆਰਾ ਰੂਪ

ਸੰਤ ਰਾਮ ਉਦਾਸੀ ਪੰਜਾਬੀ ਦਾ ਲੋਕ ਮਨਾਂ ’ਤੇ ਰਾਜ ਕਰਨ ਵਾਲਾ ਪ੍ਰਗੀਤਕ ਕ੍ਰਾਂਤੀਕਾਰੀ ਸ਼ਾਇਰ ਹੈ। ਉਹ ਪੰਜਾਬ ਵਿੱਚ ਅਤਿ-ਨਿਮਨ ਮੰਨੀ ਜਾਂਦੀ ਮਜ਼੍ਹਬੀ ਜਾਤ ਵਿੱਚੋਂ ਸੀ, ਜਿਸ ਕਰਕੇ ਉਸਨੇ ਜਾਤੀ-ਜਮਾਤੀ ਦਰਦਾਂ, ਜ਼ੁਲਮਾਂ ਧੱਕਿਆ, ਅਪਮਾਨਾਂ ਨੂੰ ਪਿੰਡੇ ’ਤੇ ਹੰਢਾਇਆ ਪਰ ਉਸਦੀ ਵਡਿਤਣ ਤੇ ਪ੍ਰਾਪਤੀ ਇਹ ਕਿ ਉਸਨੇ ਸੌਖੇ ਤੇ ਸਵਾਰਥੀ ਜਾਤਵਾਦੀ ਪੈਂਤੜੇ ਦੀ ਬਜਾਏ ਲੋਕ-ਮੁਕਤੀ ਦਾ ਕ੍ਰਾਂਤੀਕਾਰੀ ਰਾਹ ਅਪਣਾਇਆ। ...‘ਕੰਮੀ’ ਹੋਣ ਦੇ ਸਾਲਮ-ਸਬੂਤੇ ਦਰਦਾਂ, ਜ਼ਲਾਲਤਾਂ, ਅਪਮਾਨਾਂ, ਧੱਕਿਆਂ ਤੇ ਕੰਬਾ ਦੇਣ ਵਾਲੀਆਂ ਅਮਾਨਵੀ ਹਾਲਤਾਂ ਨੂੰ ਏਨਾ ਜਿਉ-ਝਾਗ ਦੇ ਵੱਡਾ ਹੋਇਆ ਕਿ ਉਸਨੂੰ ਸੰਪੂਰਣ ਸਮਾਜਵਾਦੀ ਇਨਕਲਾਬ ਤੋਂ ਘੱਟ ਕੁਝ ਵੀ ਪ੍ਰਵਾਨ ਨਹੀਂ ਸੀ ਹੋ ਸਕਦਾ। ਹਰੇਕ ਕਿਰਤੀ, ਕਾਮੇ, ਕਿਸਾਨ ਦੀ ਹੋਣੀ ਨੂੰ ਉਸਨੇ ਅਸਲ ਮੁਕਤੀ ਨਾਲ ਜੋੜਿਆ। ਆਪਣੇ ਵਿਰਸੇ ਵਿੱਚੋਂ (ਸਿੱਖ ਵਿਰਸੇ ਸਮੇਤ) ਉਸਨੇ ਉਤਮ ਮਾਨਵੀ ਤੇ ਲੋਕਾਈ ਲਈ ਸਹੀ ਕਲਿਆਣਕਾਰੀ ਕੀਮਤਾਂ ਨੂੰ ਸੁਮੇਲ ਕੇ ਆਪਣਾ ਤਰਕ ਤੇ ਦ੍ਰਿਸ਼ਟੀਕੋਣ ਉਸਾਰਿਆ।

ਉਸਦੀ ਕ੍ਰਾਂਤੀਕਾਰੀ ਸੰਵੇਦਨਾ ਮਹਿਜ਼ ਖਿਆਲੀ ਪਲਾਉ ਨਹੀਂ। ਇਸ ਵਿੱਚ ਕਿਰਤੀ ਮਨੁੱਖ ਦੀ ਜ਼ਿੰਦਗੀ ਦੀ ਰਗ-ਰਗ, ਮੁੜਕਾ, ਖ਼ੂਨ, ਮੰਦਹਾਲੀ, ਤ੍ਰਾਸਦੀ ਦੇ ਨਾਲ-ਨਾਲ ਵੱਡੀਆਂ ਤਾਘਾਂ ਤੇ ਸੁਪਨੇ ਹਨ। ਇਨਕਲਾਬ ਦੇ ਸੁਪਨੇ! ਲੋਟੂਆਂ ਦੀ ਮੌਤ ਦੇ ਪੈਗਾਮ! ਦੁਖਾਂ ਦੇ ਹਿਰਦੇ ਵਲੂੰਦਰਵੇਂ ਬੋਲ! ਲੁੱਟੀ ਅਜ਼ਮਤ ਦੀਆਂ ਦਿਲ ਕੰਬਾਊ ਦਾਸਤਾਨਾਂ! ਕਿਰਤੀ ਔਰਤਾਂ ਦੇ ਹਉਂਕੇ, ਵਿਰਲਾਪ! ਪਰ ਕ੍ਰਾਂਤੀ ਲਈ ਠਾਠਾਂ ਮਾਰਦਾ ਜੋਸ਼! ਉਹ ਕਿਰਤੀਆਂ ਦੀ ਸੱਚੀ-ਸੁੱਚੀ ਮੁਕਤੀ ਦਾ ਸ਼ਾਇਰ ਹੈ। ਜੀਵਨ ਦੀ ਭੱਖਦੀ-ਮੱਚਦੀ ਰੌਂਅ ਦਾ ਲਾਡਲਾ ਸ਼ਾਇਰ! ਨੀਰਸ ਰਾਜਸੀ ਵਿਚਾਰਾਂ ਦਾ ਨਹੀਂ, ਮਘਦੇ-ਤੜਫਦੇ, ਤੜਫਾਉਂਦੇ ਜੋਸ਼ੀਲੇ ਜਜ਼ਬਿਆਂ ਦਾ ਸੁਹਜਭਾਵੀ ਸ਼ਾਇਰ! ਨੰਗੀਆਂ ਹਕੀਕਤਾਂ ਦੇ ਢਕੇ ਸੱਚਾਂ ਨੂੰ ਜਗ-ਜ਼ਾਹਰ ਕਰਨ ਵਾਲਾ ਬੇਬਾਕ-ਸੂਰਬੀਰ ਸ਼ਾਇਰ।

ਉਸਦੀ ਸ਼ਾਇਰੀ ਵਿੱਚ ਪੰਜਾਬੀ ਰਹਿਤਲ ਦੀ ਮਹਿਕ, ਚਾਅ ਅਤੇ ਜ਼ੋਸ ਦੀ ਆਭਾ ਝਲਕਦੀ ਹੈ, ਜਿਸਨੂੰ ਲੋਟੂਆਂ ਨੇ ਗਿਰਵੀ ਕਰ ਰੱਖਿਆ ਹੈ। ਉਸਦੀ ਕਾਵਿ

ਭਾਸ਼ਾ ਲੋਕਾਂ ਦੇ ਦਿਲਾਂ ਦੀ ਭਾਸ਼ਾ ਹੈ, ਆਪਣੇ ਅਥਰੇ ਵੇਗਾਂ-ਦੁਖਾਂ ਸਮੇਤ! ਪੰਜਾਬੀ ਲੋਕਧਾਰਾ ਦੀ ਰੂਹ ਤੱਕ ਉਸਨੂੰ ਰਸਾਈ ਹੈ। ਏਸੇ ਕਰਕੇ ਉਸਦੀ ਕਵਿਤਾ ਦੀ ਸੰਗੀਤਕ ਲੈਅ ਲੋਕ-ਗੀਤਾਂ ਵਰਗੀ ਹੈ, ਭਾਵਾਂ ਗੁਧੀ ਹੋਈ, ਅਨੁਭਵਾਂ ਦੀ ਗੂੜ੍ਹੀ ਚਾਸ਼ਨੀ ਵਾਲੀ, ਜੀਵਨ ਦੇ ਮਘਦੇ ਵੇਗ ਵਾਲੀ ਪਰ ਕ੍ਰਾਂਤੀਕਾਰੀ ਪੁੱਠ ਵਾਲੀ। ਉਸ ਦੀ ਕਵਿਤਾ ਦੀ ਚਿਹਨਕਾਰੀ ਇਸ ਅਦਭੁਤ ਸੁਮੇਲ ਵਾਲੀ ਹੈ। ਕ੍ਰਾਂਤੀਕਾਰੀ ਸੰਵੇਦਨਾ, ਕਿਰਤੀ ਲੋਕਾਈ ਦੇ ਨਿਗਰ ਅਨੁਭਵਾਂ ਨੂੰ ਉਹ ਖ਼ੂਬਸੂਰਤ ਬਿੰਬਾਂ, ਚਿਹਨਾਂ ਤੇ ਪ੍ਰਤੀਕਾਂ ਵਿੱਚ ਇਉਂ ਸੰਜੋਂਦਾ ਹੈ ਕਿ ਪੰਜਾਬੀ ਸ਼ਾਇਰੀ ਵਿੱਚ ਇਹ ਨਵਾਂ ਮੁਹਾਵਰਾ ਸਿਰਜ ਜਾਂਦਾ ਹੈ, ਲੋਕ-ਪੱਖੀ ਕ੍ਰਾਂਤੀਕਾਰੀ ਸ਼ਾਇਰੀ ਦਾ ਨਿਆਰਾ ਰੂਪ। ਉਸਦੀ ਉੱਚੀ-ਸੰਗੀਤਕੀ ਹੇਕ ਨਾਲ ਇਸਦਾ ਬਲ ਸੈਆਂ ਗੁਣਾਂ ਹੋਰ ਵੱਧ ਜਾਂਦਾ ਸੀ। ਪ੍ਰਗੀਤਕ ਕ੍ਰਾਂਤੀਕਾਰੀ ਸ਼ਾਇਰੀ ਦਾ ਉਹ ਪੰਜਾਬੀ ਵਿੱਚ ਬੇਮਿਸਾਲ ਸ਼ਾਇਰ ਹੈ।

**-ਡਾ. ਜਸਵਿੰਦਰ ਸਿੰਘ**

## ਗਾਇਨ ਪੱਖ ਤੋਂ ਉੱਤਮ ਸ਼ਾਇਰੀ

ਸੰਤ ਰਾਮ ਉਦਾਸੀ ਨਕਸਲਵਾੜੀ ਦੌਰ ਦਾ ਲੋਕਪ੍ਰਿਯ ਗੀਤਕਾਰ ਸੀ। ਉਸਦੀ ਕਵਿਤਾ ਦੀ ਮੁੱਖ ਖਾਸੀਅਤ ਇਹ ਹੈ ਕਿ ਉਹ ਇਨਕਲਾਬੀ ਲਹਿਰ ਦੇ ਵਿਚਾਰਾਂ ਨੂੰ ਲੋਕ ਮੁਹਾਵਰੇ ਅਨੁਸਾਰ ਢਾਲ ਕੇ ਗੀਤਾਂ ਵਿੱਚ ਪੇਸ਼ ਕਰਦਾ ਸੀ। ਉਹ ਆਪਣੇ ਵਿਚਾਰਾਂ ਦੇ ਪ੍ਰਗਟਾਅ ਲਈ ਕੋਈ ਓਹਲਾ ਵਰਤਣ ਦੀ ਥਾਂ ਸਿੱਧੀ ਹੀ ਗੱਲ ਕਰਦਾ ਸੀ। ਉਸਨੇ ਵਿਹਲੜ, ਮੁਨਾਫੇਖੋਰ, ਜਾਗੀਰਦਾਰੀ, ਸਰਮਾਏਦਾਰੀ ਗੱਠਜੋੜ ਦੇ ਖ਼ਿਲਾਫ ਲਿਖਦਿਆਂ ਵਰਗ ਸੰਘਰਸ਼ ਦੀ ਗੱਲ ਕਰਦਿਆਂ ਕਿਰਤੀ ਵਰਗ ਦੀ ਹੋ ਰਹੀ ਲੁੱਟ ਤੇ ਸਿੱਧੇ ਤੌਰ ਤੇ ਉਂਗਲ ਰੱਖੀ। ਉਹ ਅੰਧ-ਵਿਸ਼ਵਾਸਾਂ ਅਤੇ ਧਾਰਮਿਕ ਪਾਖੰਡਾਂ ਨੂੰ ਪਰਚੰਡ ਨਫਰਤ ਨਾਲ ਚਿਤਰਦਾ ਸੀ ਪਰ ਸਿੱਖ ਇਤਿਹਾਸ ਦੇ ਨਾਇਕਾਂ ਨੂੰ ਆਪਣੇ ਸਮਕਾਲੀ ਸੰਘਰਸ਼ ਵਿੱਚ ਆਪਣੇ ਪ੍ਰੇਰਨਾ ਬਿੰਬ ਵੀ ਸਮਝਦਾ ਸੀ। ਇਸ ਸਬੰਧ ਵਿੱਚ ਗੁਰੂ ਨਾਨਕ ਤੇ ਅੱਜ, ਗੁਰੂ ਗੋਬਿੰਦ ਸਿੰਘ ਦਾ ਲੋਕਾਂ ਦੇ ਨਾਂ ਅੰਤਿਮ ਸੁਨੇਹਾ, ਦਸਮੇਸ਼ ਦਾ ਜਵਾਬ, ਮਰਦਾਨੇ ਨੂੰ ਮਰਦਾਨਣ ਦਾ ਖ਼ਤ, ਚਮਕੌਰ ਦੀ ਗੜ੍ਹੀ ਵਿੱਚ ਸਿੰਘਾਂ ਦਾ ਜੇਰਾ ਜ਼ਿਕਰਯੋਗ ਕਵਿਤਾਵਾਂ ਹਨ। ਉਹ ਅੰਤਰਰਾਸ਼ਟਰੀ ਪੱਧਰ ਤੇ ਵੀ ਚੇਤੰਨ ਕਵੀ ਸੀ। ਇਸ ਕਾਰਨ ਅੰਤਰ ਰਾਸ਼ਟਰੀ ਘਟਨਾਵਾਂ ਉਪਰ ਵੀ ਇਹ ਕਾਵਿ-ਟਿੱਪਣੀਆਂ ਕਰਦਾ ਸੀ। ਉਦਾਸੀ ਔਰਤ ਨੂੰ ਦਰਪੇਸ਼ ਸਮੱਸਿਆਵਾਂ ਜਿਵੇਂ ਦਾਜ, ਜਿਣਸੀ ਲੁੱਟ, ਕੋਹਝੇ ਹੋਣ ਦਾ ਦੁਖਾਂਤ, ਦੂਹਰੀ ਗ਼ੁਲਾਮੀ ਆਦਿ ਨੂੰ ਆਪਣੀਆਂ ਕਵਿਤਾਵਾਂ ਵਿੱਚ ਪ੍ਰਗਾਉਂਦਾ ਸੀ। 'ਡੋਲੀ' ਤਾਂ ਮਾਲਵੇ ਇਲਾਕੇ ਵਿੱਚ ਕੁਝ ਸਮਾਂ ਏਨੀ ਮਕਬੂਲ ਰਹੀ ਕਿ ਵਿਆਹਾਂ ਸਮੇਂ ਸਿੱਖਿਆ ਵਜੋਂ ਪੜ੍ਹੀ ਜਾਂਦੀ ਰਹੀ ਹੈ। ਉਦਾਸੀ ਆਪਣੀਆਂ ਖੁੱਲ੍ਹੀਆਂ ਕਵਿਤਾਵਾਂ ਅਤੇ ਗਜ਼ਲਾਂ ਦੇ ਮੁਕਾਬਲੇ ਗੀਤਾਂ ਵਿੱਚ ਵਧੇਰੇ ਸਫਲ ਹੈ। ਉਸਦੀ ਕਵਿਤਾ ਦਾ ਲੋਕਾਂ ਵਿੱਚ ਵਧੇਰੇ ਪ੍ਰਚੱਲਤ ਹੋਣ ਦਾ ਕਾਰਨ ਵੀ ਉਸ ਦੀ ਚੁਣੀ ਕਾਵਿ-ਵਿਧਾ ਗੀਤ ਵਿੱਚ ਛੁਪਿਆ ਹੋਇਆ ਹੈ। ਗੀਤ ਵਿੱਚ ਸੰਗੀਤਆਤਮਿਕਤਾ ਹੋਣ ਕਰਕੇ ਕਵੀ ਆਪਣੇ ਵਿੱਚ ਪੇਸ਼ ਵਿਚਾਰਾਂ ਨੂੰ ਭਾਵਨਾਤਮਿਕ ਪੱਧਰ ਤੇ ਦਿਲ ਵਿੱਚ ਉਤਾਰਨ ਵਿੱਚ ਸਫਲ ਹੁੰਦਾ ਹੈ। ਉਦਾਸੀ ਦੇ ਗੀਤ ਗਾਇਨ ਦ੍ਰਿਸ਼ਟੀ ਤੋਂ ਉਤਮ ਹਨ। ਉਸ ਨੇ ਲੋਕ ਕਾਵਿ ਵਿੱਚੋਂ ਲੋਕ

ਬੋਲੀਆਂ ਅਤੇ ਬੰਬੀਹੇ ਵਰਗੇ ਕਾਵਿ ਰੂਪਾਂ ਨੂੰ ਆਪਣੇ ਇਨਕਲਾਬੀ ਵਿਚਾਰਾਂ ਦੀ ਅਭਿਵਿਅਕਤੀ ਲਈ ਵਰਤਿਆ। ਉਸ ਦੀ ਕਵਿਤਾ ਦੇ ਲੋਕ ਗੀਤ ਪ੍ਰਚਲਤ ਹੋਣ ਦਾ ਕਾਰਨ ਗੀਤਾਤਮਿਕਤਾ ਤੋਂ ਇਲਾਵਾ ਪੇਂਡੂ ਕਿਸਾਨੀ ਨਾਲ ਜੁੜਿਆ ਸਾਦ-ਮੁਰਾਦਾ ਬਿੰਬ-ਵਿਧਾਨ ਹੈ। ਉਹ ਆਪਣੀ ਕਵਿਤਾ ਵਿੱਚ ਗੁੰਝਲਦਾਰ ਬਿੰਬ, ਚਿੰਨ੍ਹ ਜਾਂ ਪ੍ਰਤੀਕ ਵਰਤਣ ਦੀ ਥਾਂ ਆਪਣੀ ਗੱਲ ਸਪਸ਼ੱਟ ਕਰਨ ਅਤੇ ਜ਼ੋਰਦਾਰ ਬਨਾਉਣ ਲਈ ਸਿੱਧੇ-ਸਾਧੇ ਪੇਂਡੂ ਅਨੁਭਵ ਅਧੀਨ ਆਉਂਦੇ ਰੂਪਕਾਂ ਨੂੰ ਵਰਤਦਾ ਹੈ।

**-ਡਾ. ਰਾਜਿੰਦਰਪਾਲ ਸਿੰਘ ਬਰਾੜ**

## ਸੰਸਾਰ ਮਜ਼ਦੂਰ ਜਮਾਤ ਦੀ ਵਿਰਾਸਤ

ਸੰਤ ਰਾਮ ਉਦਾਸੀ ਦੀ ਕਵਿਤਾ ਨਕਲਸਵਾੜੀ ਲਹਿਰ ਦੀ ਚੜ੍ਹਤ ਦੇ ਦੌਰ ਦੀ ਕਵਿਤਾ ਹੈ। ਉਦਾਸੀ ਦੀ ਕਵਿਤਾ ਜੁਝਾਰਵਾਦੀ ਕਵਿਤਾ ਵਿੱਚ ਆਪਣਾ ਇੱਕ ਵਿਲੱਖਣ ਸਥਾਨ ਰੱਖਦੀ ਹੈ। ਇਸ ਵਿਲੱਖਣਤਾ ਦਾ ਅਧਾਰ ਉਦਾਸੀ ਦੀ ਕਵਿਤਾ ਦਾ ਲੋਕ-ਪੱਖੀ ਹੋਣ ਦੇ ਨਾਲ-ਨਾਲ ਲੋਕ-ਪੱਧਰ ਦੀ ਹੋਣਾ ਵੀ ਹੈ। ਉਦਾਸੀ ਦੀ ਕਵਿਤਾ ਵਿੱਚ ਲੋਕਾਂ ਦੀ ਜ਼ਿੰਦਗੀ ਦੇ ਬੁਨਿਆਦੀ ਮਸਲੇ ਇੱਕ ਇਨਕਲਾਬੀ ਅਤੇ ਵਿਗਿਆਨਕ ਦ੍ਰਿਸ਼ਟੀ ਤੋਂ ਪੇਸ਼ ਕੀਤੇ ਗਏ ਹਨ। ਉਦਾਸੀ ਦੇ ਗੀਤ ਲੋਕ-ਗੀਤਾਂ ਵਾਂਗ ਆਮ ਲੋਕਾਂ ਦੇ ਬੁੱਲ੍ਹਾਂ ਉਪਰ ਗੁਣਗੁਣਾਏ ਜਾਂਦੇ ਹਨ। ਉਦਾਸੀ ਖੁਦ ਇੱਕ ਉਚ ਕੋਟੀ ਦਾ ਕਵੀ ਹੋਣ ਦੇ ਨਾਲ-ਨਾਲ ਪੰਜਾਬ ਦੀ ਨਕਸਲਵਾੜੀ ਲਹਿਰ ਦੇ ਸਭ ਤੋਂ ਵੱਧ ਹਰਮਨ ਪਿਆਰੇ ਗਾਇਕ ਵੀ ਸਨ। ਉਦਾਸੀ ਦੇ ਗੀਤਾਂ ਦੀ ਕਲਾਤਮਿਕ ਪੱਧਰ ਉਹਨਾਂ ਦੀ ਵਿਚਾਰਧਾਰਕ ਪ੍ਰਤਿਬੱਧਤਾ ਉਪਰ ਹਮੇਸ਼ਾਂ ਭਾਰੂ ਰਹੀ। ਉਦਾਸੀ ਦੇ ਗੀਤਾਂ ਵਿੱਚ ਲੈਆਤਮਕਤਾ ਅਤੇ ਸੰਗੀਤਕ ਅੰਸ਼ ਉਸ ਦੇ ਗੀਤਾਂ ਨੂੰ ਰਵਾਨੀ ਅਤੇ ਕੋਮਲਤਾ ਪ੍ਰਦਾਨ ਕਰਦੇ ਹਨ। ਉਦਾਸੀ ਦੇ ਗੀਤਾਂ ਨੇ ਸਹਿਜ ਰੂਪ ਵਿੱਚ ਪੰਜਾਬ ਦੀ ਮਜ਼ਦੂਰ ਜਮਾਤ ਜਿਵੇਂ ਕਿਸਾਨੀ, ਖੇਤ ਮਜ਼ਦੂਰ ਅਤੇ ਨਿਮਨ ਮੱਧ-ਸ਼੍ਰੇਣੀ ਸਕੂਲ ਅਧਿਆਪਕ ਅਤੇ ਬੁੱਧੀਜੀਵੀਆਂ ਨੂੰ ਮਾਰਕਸਵਾਦ-ਲੈਨਿਨਵਾਦ ਅਤੇ ਲੋਕ ਪੱਖੀ ਵਿਚਾਰਧਾਰਾ ਦੇ ਲੜ ਲਾਉਣ ਵਿੱਚ ਆਪਣੀ ਇਤਿਹਾਸਕ ਭੂਮਿਕਾ ਨਿਭਾਈ ਹੈ। ਸਿੱਖ ਲਹਿਰ ਗੁਰਬਾਣੀ ਦੀ ਪੰਜਾਬ ਦੇ ਲੋਕ-ਪੱਖੀ ਇਤਿਹਾਸ ਨੂੰ ਦਿੱਤੀ ਇੱਕ ਮਾਣਯੋਗ ਅਤੇ ਮਹਾਨ ਲਹਿਰ ਹੈ। ਨਕਸਲਵਾੜੀ ਲਹਿਰ ਨੇ ਪੰਜਾਬ ਦੇ ਲੋਕਾਂ ਨੂੰ ਲੋਕ ਪੱਖੀ ਅਤੇ ਜੁਝਾਰੂ ਸਾਹਿਤ ਦੀ ਜਿਹੜੀ ਨਾ ਭੁਲਾਈ ਜਾਣ ਵਾਲੀ ਅਤੇ ਸਿੱਕੇਬੰਦ ਦੇਣ ਦਿੱਤੀ ਹੈ, ਇਹ ਵੀ ਜ਼ਿੰਦਗੀ ਵਿੱਚ ਹੱਕਾਂ ਲਈ ਜੂਝ ਰਹੇ ਨਾ ਸਿਰਫ਼ ਪੰਜਾਬੀਆਂ ਦੀ ਹੀ ਸਗੋਂ ਸੰਸਾਰ ਮਜ਼ਦੂਰ ਜਮਾਤ ਦੀ ਇੱਕ ਮਾਣਯੋਗ ਵਿਰਾਸਤ ਹੈ। ਪੰਜਾਬ ਦੀ ਨੌਜਵਾਨ ਸਭਾ, ਮੁਲਾਜ਼ਮ, ਮਜ਼ਦੂਰ ਅਤੇ ਵਿਦਿਆਰਥੀ ਲਹਿਰ ਦੀ ਉਸਾਰੀ ਵਿੱਚ ਉਦਾਸੀ ਦੀ ਕਵਿਤਾ ਦਾ ਯੋਗਦਾਨ ਨਕਸਲਵਾੜੀ ਦੌਰ ਦੇ ਸਾਰੇ ਕਵੀਆਂ ਨਾਲੋਂ ਕਿਤੇ ਵੱਧ ਹੈ। ਮੱਧ-ਸ਼੍ਰੇਣੀ ਦੀ ਟੁੱਟ-ਭੱਜ ਅਤੇ ਬੌਧਿਕ ਹਉਮੈ ਨੂੰ ਪੱਠੇ ਪਾਉਣ ਵਾਲੀ ਘੁੰਤਰੀ ਅਤੇ ਬੌਧਿਕ ਕਵਿਤਾ (ਜਿਹੜੀ ਕਈ ਵਾਰ ਕਵੀਆਂ ਨੂੰ ਖੁਦ ਸਮਝ ਨਹੀਂ ਆਉਂਦੀ) ਦੀ ਥਾਂ ਉਦਾਸੀ ਦੀ ਕਵਿਤਾ ਪਹਿਲੀ ਵਾਰ ਪਾਲੀਆਂ, ਸੀਰੀਆਂ, ਸਿਲਾ ਚੁਗਦੀਆਂ ਕੁੜੀਆਂ, ਰੋੜੀ ਕੁਟਦੀਆਂ ਮਜ਼ਦੂਰ ਔਰਤਾਂ, ਬੇਜ਼ੁਬਾਨ ਢੱਗਿਆ, ਵਿਹਲੜਾਂ ਦੇ ਵੱਗ ਅਤੇ ਸਿੱਖ ਇਤਿਹਾਸ ਦੇ ਮਰਜੀਵੜੇ ਸ਼ਹੀਦ

ਅਤੇ ਸਿੱਖ ਗੁਰੂਆਂ ਨਾਲ ਜੁੜੇ ਲੋਕ-ਪੱਖੀ ਵਿਰਸੇ ਅਤੇ ਲੋਟੂ ਜਮਾਤ ਦੇ ਵੱਖ-ਵੱਖ ਮੋਹਰਿਆਂ ਦੇ ਨਾਲ-ਨਾਲ ਅੰਤਰ ਰਾਸ਼ਟਰੀ ਪੱਧਰ 'ਤੇ ਹੋ ਰਹੀ ਸਾਮਰਾਜੀ ਅਤੇ ਸਮਾਜਵਾਦ ਲਈ ਜੂਝਦੇ ਕਰੋੜਾਂ ਲੋਕਾਂ ਦੀ ਜੰਗ ਦੇ ਨਕਸ਼ ਉਸਦੀ ਕਵਿਤਾ ਵਿੱਚ ਆਪਣੇ ਮੌਲਿਕ ਰੰਗਾਂ ਅਤੇ ਵਿਲੱਖਣ ਅੰਦਾਜ਼ ਵਿੱਚ ਪੇਸ਼ ਹੋਏ ਹਨ।

**-ਡਾ. ਸੁਰਜੀਤ ਸਿੰਘ ਭੱਟੀ**

## ਲੋਕ ਕਲਾਕਾਰ

ਉਦਾਸੀ ਦੇ ਗੀਤਾਂ ਦਾ ਸਭ ਤੋਂ ਅਹਿਮ ਪੱਖ ਇਹ ਹੈ ਕਿ ਇਹਨਾਂ ਗੀਤਾਂ ਵਿੱਚ ਆਪਣਾ ਕਾਜ ਆਪ ਸੰਵਾਰੀਏ ਦੀ ਪ੍ਰੇਰਨਾ ਹੈ। ਇਹ ਗੀਤ ਲੋਕਾਂ ਨੂੰ ਜ਼ਿੰਦਗੀ ਤੋਂ ਉਦਾਸ ਨਹੀਂ ਕਰਦੇ, ਇਹ ਗੀਤ ਲੋਕਾਂ ਨੂੰ ਕਿਸੇ ਬਾਹਰੀ ਸ਼ਕਤੀ ਵਿੱਚ ਵਿਸ਼ਵਾਸ ਕਰਨ ਦੀ ਪ੍ਰੇਰਨਾ ਨਹੀਂ ਦਿੰਦੇ, ਇਹ ਗੀਤ ਲੋਕਾਂ ਨੂੰ ਬੌਣੇ ਨਹੀਂ ਬਣਾਉਂਦੇ ਸਗੋਂ ਇਹ ਗੀਤ ਲੋਕਾਂ ਨੂੰ ਉਹਨਾਂ ਦੇ ਆਪਣੇ ਡੌਲਿਆਂ ਦੀ ਸੱਤਾ ਦਾ ਅਹਿਸਾਸ ਕਰਵਾਉਂਦੇ ਹਨ। ਹਨੂਮਾਨ ਨੇ ਜਦੋਂ ਸਮੁੰਦਰ ਟੱਪ ਕੇ ਲੰਕਾ ਪਹੁੰਚਣਾ ਸੀ ਤਾਂ ਉਸ ਨੂੰ ਆਪਣੇ ਸਮੁੰਦਰ ਟੱਪਣ ਲਈ ਲੋੜੀਂਦੀ ਸ਼ਕਤੀ ਦਾ ਅਹਿਸਾਸ ਨਹੀਂ ਸੀ। ਜਾਮਵੰਤ ਨੇ ਜਦੋਂ ਉਸ ਨੂੰ ਅਹਿਸਾਸ ਕਰਵਾਇਆ ਤਾਂ ਉਹ ਇਕੋ ਛਾਲ ਵਿੱਚ ਸਮੁੰਦਰ ਟੱਪ ਗਿਆ ਸੀ। ਉਦਾਸੀ ਦੇ ਗੀਤ ਵੀ ਇਹੀ ਕੁਝ ਕਰਦੇ ਪ੍ਰਤੀਤ ਹੁੰਦੇ ਹਨ। ਇਹ ਗੀਤ ਆਪਣੇ ਆਪ ਵਿੱਚ ਸ਼ਕਤੀ ਨਹੀਂ ਸਗੋਂ ਲੋਕਾਂ ਦੀ ਸੁੱਤੀ ਪਈ ਸ਼ਕਤੀ ਨੂੰ ਜਗਾਉਣ ਦਾ ਵਸੀਲਾ ਹਨ। ਇਸ ਪੱਖੋਂ ਉਦਾਸੀ ਦੇ ਗੀਤ ਅਤੇ ਉਸਦੀ ਆਵਾਜ਼ ਆਪਣਾ ਕੰਮ ਸਫਲਤਾ ਪੂਰਵਕ ਕਰਦੇ ਤੁਰੇ ਜਾ ਰਹੇ ਹਨ।

ਉਦਾਸੀ ਦੇ ਗੀਤਾਂ ਦਾ ਜਿਹੜਾ ਪ੍ਰਭਾਵ ਸਰੋਤਿਆਂ ਉੱਤੇ ਪੈਂਦਾ ਹੈ, ਉਸ ਨੂੰ ਵੇਖ ਕੇ ਇੱਕ ਹੋਰ ਗੱਲ ਸਮਝ ਵਿੱਚ ਆਉਂਦੀ ਹੈ ਕਿ ਸਰੋਤਿਆਂ ਦਾ 'ਅੰਦਰਲਾ' ਨਵੀਂ ਗੱਲ ਵਿੱਚੋਂ ਵੀ ਸੁਆਦ ਲੈਣ ਦੀ ਸਮੱਰਥਾ ਰੱਖਦਾ ਹੈ। ਸਾਧਾਰਨ ਰੂਪ ਵਿੱਚ ਜਮਾਤੀ ਸਮਾਜ ਦੇ ਰਸੀਆਂ ਦਾ ਹਿਰਦਾ ਉਸੇ ਗੱਲ ਤੋਂ ਸੰਤੁਸ਼ਟ ਹੁੰਦਾ ਹੈ, ਜਿਹੜੀ ਜਮਾਤੀ ਸਮਾਜ ਵਿੱਚੋਂ ਉਹਨਾਂ ਦੇ ਮਨ ਵਿੱਚ ਵਸ ਚੁੱਕੀ ਹੁੰਦੀ ਹੈ। ਮਿਸਾਲ ਵਜੋਂ ਇਸਤਰੀ ਪੁਰਖ ਦੇ ਕਾਮ-ਸੰਬੰਧਾਂ ਨੂੰ ਉਭਾਰਨ ਵਾਲੀਆਂ ਗੱਲਾਂ ਸਰੋਤਿਆਂ ਨੂੰ ਵਧੇਰੇ ਟੁੰਬਦੀਆਂ ਹਨ ਪਰ ਕਲਾਕਾਰ ਕੋਲ ਜੇ ਕਲਾ ਹੋਵੇ, ਅਨੁਭਵ ਦੀ ਸਚਾਈ ਹੋਵੇ ਅਤੇ ਲੋਕ ਹਿਰਦੇ ਦੇ ਲੁਕਵੇਂ ਅੰਗਾਂ ਦੀ ਪਛਾਣ ਹੋਵੇ ਤਾਂ ਉਹ ਲੋਕਾਂ ਦੇ ਸੁਆਦ ਵੀ ਬਦਲ ਸਕਦਾ ਹੈ। ਉਦਾਸੀ ਦੇ ਗੀਤਾਂ ਵਿੱਚ ਇਹ ਸਮੱਰਥਾ ਫੁੱਟ ਫੁੱਟ ਪੈਂਦੀ ਹੈ। ਮੈਨੂੰ ਯਾਦ ਹੈ ਕਿ ਇੱਕ ਵਾਰੀ ਉਦਾਸੀ ਨੇ ਗੌਃ ਟਰੇਨਿੰਗ ਕਾਲਜ, ਫਰੀਦਕੋਟ ਦੀ ਸਟੇਜ ਉਤੇ 'ਮਰਦਾਨਣ ਦਾ ਗੀਤ' ਸੁਣਾਇਆ ਸੀ। ਜਿਸ ਵਿੱਚ ਉਸ ਨੇ ਮਰਦਾਨੇ ਦੇ ਗੁਰੂ ਨਾਨਕ ਨਾਲ ਉਦਾਸੀਆਂ 'ਤੇ ਚਲੇ ਜਾਣ ਉਪਰੰਤ, ਉਸ ਦੀ ਘਰ ਵਾਲੀ ਦੇ ਜਜ਼ਬੇ ਪ੍ਰਗਟ ਕੀਤੇ ਸਨ। ਖੱਤਰੀਆਂ ਨਾਲ ਮਰਾਸੀਆਂ ਦੇ ਸਾਕ ਦੀ ਜਿਹੜੀ ਨਵੀਂ ਵਿਆਖਿਆ ਇਸ ਗੀਤ ਵਿੱਚ ਕੀਤੀ ਗਈ ਸੀ, ਉਸ ਨੇ 2000 ਤੋਂ ਉਪਰ ਸਰੋਤਿਆਂ ਦਾ ਮਨ ਮੋਹ ਲਿਆ ਸੀ। ਉਦਾਸੀ ਸਹੀ ਅਰਥਾਂ ਵਿੱਚ ਲੋਕ-ਕਲਾਕਾਰ ਹੈ। ਸਾਡੇ ਅਨਪੜ੍ਹ ਦੇਸ਼ ਨੂੰ ਅਜੇਹੇ ਲੋਕ-ਕਲਾਕਾਰਾਂ ਦੀ ਹੀ ਲੋੜ ਹੈ।

**-ਡਾ. ਟੀ. ਆਰ. ਵਿਨੋਦ**

## ਸਮੇਂ ਨੂੰ ਉਂਗਲ ਲਾ ਕੇ ਤੋਰਨ ਵਾਲਾ ਕਵੀ

ਸੰਤ ਰਾਮ ਉਦਾਸੀ ਉਹਨਾਂ ਕੁਝ ਇੱਕ ਕਵੀਆਂ ਵਿੱਚੋਂ ਹੈ ਜੋ ਸਮੇਂ ਨੂੰ ਉਂਗਲਾਂ ਲਾ ਕੇ ਤੁਰਦੇ ਹਨ। ਸਮੇਂ ਦੇ ਰੋਹੜ ਵਿੱਚ ਜਿਹਨਾਂ ਦੇ ਪੈਰ ਲੜਖੜਾਂਦੇ ਨਹੀਂ ਸਗੋਂ ਚੇਤੰਨਤਾ, ਸੂਝ ਅਤੇ ਦਿੜ੍ਹਤਾ ਆਸਰੇ ਸਮੇਂ ਦੇ ਵਹਿਣ ਨੂੰ ਲੋਕਾਂ ਦੀ ਲੋੜ ਅਨੁਸਾਰ ਮੋੜ ਦੇਣ ਦੀ ਹਿੰਮਤ ਰੱਖਦੇ ਨੇ। ਸੰਤ ਰਾਮ ਉਦਾਸੀ ਜਦੋਂ ਕ੍ਰਾਂਤੀ ਦੀ ਗੱਲ ਕਰਦਾ ਹੈ ਤਾਂ ਸਮੇਂ ਦੀ ਵਰਤਮਾਨ ਸਥਿਤੀ ਨੂੰ ਅੱਖੋਂ ਉਹਲੇ ਨਹੀਂ ਕਰਦਾ। ਉਹ ਜਾਣਦਾ ਹੈ ਕਿ ਸਰਮਾਏਦਾਰੀ ਦਾ ਜੱਫਾ ਅਜੇ ਬੜਾ ਕਰੜਾ ਹੈ ਪਰ ਉਹ ਟੱਕਰ ਲੈਣ ਲਈ ਸਾਥੀਆਂ ਨੂੰ ਕਰਮਸ਼ੀਲ ਹੋਣ ਦੀ ਪ੍ਰੇਰਨਾ ਦਿੰਦਾ ਹੈ।

**-ਡਾ. ਸੁਰਿੰਦਰ ਸਿੰਘ ਦੁਸਾਂਝ**

## ਕਿਰਤੀਆਂ ਕਿਸਾਨਾਂ ਦੀ ਰੋਹ ਭਰੀ ਆਵਾਜ਼

ਸੰਤ ਰਾਮ ਉਦਾਸੀ-ਕਿਰਤੀਆਂ ਕਿਸਾਨਾਂ ਦੀ ਰੋਹ ਭਰੀ ਆਵਾਜ਼! ਪੰਜਾਬ ਦੇ ਇਤਿਹਾਸ-ਮਿਥਿਹਾਸ ਤੋਂ ਗਹਿਰਾਈ ਤੱਕ ਜਾਣੂੰ, ਵਰਤਮਾਨ ਦੀ ਤਹਿ ਤੱਕ ਪੁੱਜਣ ਵਾਲੀ ਵਿਗਿਆਨਕ ਨਜ਼ਰ ਰੱਖਣ ਵਾਲਾ, ਭਵਿੱਖ ਦੇ ਨਿਆਂ-ਪੂਰਨ, ਸਮਾਜਵਾਦੀ ਸਮਾਜ ਦੇ ਸੁਪਨਿਆਂ ਨੂੰ ਸਪੱਸ਼ਟਤਾ ਨਾਲ ਬਿਆਨਦਾ, ਮੌਕਾ-ਤਾੜੂਆਂ ਨੂੰ-ਦੋਗਲਿਆਂ ਨੂੰ ਕਦੇ ਕੋਈ ਰਿਆਇਤ ਨਾ ਦਿੱਤੀ, ਜਦ ਉਹ ਬਿਨਾਂ ਸਾਜ਼ਾਂ ਤੋਂ ਆਪਣੀ ਕਮਾਈ ਹੋਈ ਆਵਾਜ਼ ਦੀ ਉਚੀ ਹੇਕ ਲਾਉਂਦਾ ਤਾਂ ਜਨਤਾ ਦੇ ਦਿਲਾਂ-ਦਿਮਾਗਾਂ ਤੋਂ ਉਹ ਜੰਗਾਲ ਉਤਰ ਜਾਂਦਾ, ਜੋ ਫੂਹੜ ਪੇਸ਼ਕਾਰੀਆਂ ਤੇ ਲੱਚਰ ਗੀਤਾਂ ਦੀਆਂ ਹਾਸੋਹੀਣੀਆਂ ਨਕਲਾਂ ਸਦਕਾ ਰਵਾਇਤੀ ਕਾਮਰੇਡ ਉਪੇਰਾ ਮੰਡਲੀਆਂ ਨੇ ਚਾੜ੍ਹਿਆ ਸੀ, ਉਸ ਦਾ ਜੋਸ਼ੀਲਾ ਅੰਦਾਜ਼, ਵੀਰ-ਰਸੀ ਵਾਰਾਂ ਵਾਂਗ, ਸਰੋਤਿਆਂ ਵਿੱਚ ਜੋਸ਼, ਸਨਸਨੀ ਤੇ ਜਮਾਤੀ ਨਫ਼ਰਤ ਦੀਆਂ ਤੇਜ਼ ਤਰੰਗਾਂ ਛੇੜ ਦਿੰਦਾ। ਜਨਤਾ ਦੇ ਦੁੱਖਾਂ-ਦਰਦਾਂ ਦਾ ਰੋਣਾ ਰੋਣ ਦੀ ਥਾਂ, ਉਹ ਉਹਨਾਂ ਨੂੰ ਇਹਨਾਂ ਦੇ ਸਫਾਏ ਲਈ ਮੈਦਾਨੇ-ਜੰਗ ਵਿੱਚ ਨਿੱਤਰਨ ਲਈ ਪ੍ਰੇਰਦਾ, ਕੰਮੀਆਂ ਦਾ ਸੂਝਵਾਨ ਤੇ ਦਲੇਰ ਜਾਇਆ ਸੀ ਉਦਾਸੀ, ਇੱਕ ਇਨਕਲਾਬੀ, ਇੱਕ ਦੇਸ਼ ਭਗਤ, ਇੱਕ ਕਮਿਊਨਿਸਟ, ਇੱਕ ਸੱਚਾ ਲੋਕ ਦਰਦੀ ਕਵੀ, ਗੀਤਕਾਰ ਤੇ ਗਾਇਕ ਸੀ ਉਦਾਸੀ, ਆਪਣੇ ਵਿਚਾਰਾਂ ਅੰਦਰਲੇ ਸਦੀਵੀ ਸੱਚ ਸਦਕਾ, ਸਮਾਂ ਬੀਤਣ ਦੇ ਨਾਲ ਪੁਰਾਣੇ ਪੈਣ ਦੀ ਬਜਾਏ, ਹੋਰ ਕੀਮਤੀ ਹੁੰਦੇ ਜਾ ਰਹੇ ਨੇ ਉਦਾਸੀ ਦੇ ਸ਼ਬਦ ਤੇ ਗੀਤ, ਕਿਸੇ ਵਧੀਆ ਪੁਰਾਣੀ ਸ਼ਰਾਬ ਵਾਂਗ।

ਉਦਾਸੀ ਦੇ ਪ੍ਰਸ਼ੰਸਕਾਂ ਦਾ ਘੇਰਾ ਫੈਲ ਰਿਹਾ ਹੈ, ਪਾਰਟੀਆਂ-ਸੰਗਠਨਾਂ ਦੇ ਘੇਰੇ ਨੂੰ ਉਲੰਘਦਿਆਂ, ਹਾਲਤਾਂ ਦੀ ਮੰਗ ਹੈ ਕਿ ਉਦਾਸੀ ਦਾ ਹੋਕਾ ਪਹੁੰਚੇ ਜਨ-ਜਨ ਤੱਕ ਤੇ ਘਰ-ਘਰ ਤੱਕ, ਨਿਘਰ ਰਹੀ ਹਾਲਤ ਖਿਲਾਫ਼ ਕਿਰਤੀ-ਕਾਮਿਆਂ ਨੂੰ ਮੈਦਾਨ ਵਿੱਚ ਨਿਤਰਨ ਦਾ ਸੱਦਾ ਦਿੰਦਾ।

**-ਸੁਖਦਰਸ਼ਨ ਨੱਤ**

## ਲੋਕ ਸੱਥ ਦਾ ਮਹਿਬੂਬ ਸ਼ਾਇਰ

ਜੇ ਤੁਸੀਂ ਫੁੱਲਾਂ ਦੇ ਚਿੱਤਾਂ ਦਾ ਗ਼ਰੂਰ ਵੇਖਣਾ ਹੋਵੇ। ਜੇ ਤੁਸੀਂ ਕਣਕਾਂ

ਦੇ ਸੋਨੇ ਰੰਗੇ ਲਹਿੰਗੇ ਵੇਖਣੇ ਹੋਣ। ਜੇ ਤੁਸੀਂ ਨਰਮ ਦੋਧਿਆਂ ਦੇ ਸੂਹੇ ਪਿੰਡੇ ਨਹੀਂ ਤੱਕੇ। ਜੇ ਤੁਸੀਂ ਪਹਿਆਂ ਦਾ ਅਪਮਾਨ ਨਹੀਂ ਤੱਕ ਸਕਦੇ। ਜੇ ਤੁਸੀਂ ਪੈਲੀਆਂ ਦੇ ਮੱਥਿਆਂ ਦਾ ਗਰੂਰ ਤੱਕਣਾ ਹੈ। ਜੇ ਤੁਸੀਂ ਖੇਤੀ ਦੇ ਬੁੱਲ੍ਹਾਂ 'ਚੋਂ ਨਗਮੇ ਸੁਣਨੇ ਹਨ। ਜੇ ਤੁਸੀਂ ਧੁੱਪ ਵਿੱਚ ਸੁੱਤਾ ਚੰਨ ਵੇਖਣਾ ਹੈ। ਆਥਣਾਂ ਸੰਗ ਪੁੱਗਦਾ ਅਹਿਦਨਾਮਾ ਤੱਕਣਾ ਹੈ। ਜੇ ਰਾਤ ਦੇ ਸੌ ਜਖ਼ਮ ਵੇਖਣੇ ਹਨ। ਜੇ ਤੁਸੀਂ ਹੱਕਾਂ ਦੀ ਚਾਬੂ ਹੋਈ ਮੱਕੀ ਅਜੇ ਨਹੀਂ ਤੱਕੀ। ਤੁਸੀਂ ਹੱਕਾਂ ਦੀ ਲਿਸ਼ਕਦੀ ਬਰਛੀ ਤੱਕਣੀ ਹੈ। ਜੇ ਤੁਸੀਂ ਜ਼ਾਲਮਾਂ ਨੂੰ ਤੱਤੀਆਂ ਤਰੇਲੀਆਂ ਲਿਆਉਣਾ ਲੋਚਦੇ ਹੋ। ਜੇ ਤੁਸੀਂ ਮਿਹਨਤਾਂ ਦੇ ਸਰੋਵਰ 'ਚ ਤਾਰੀਆਂ ਲਾਉਂਦੇ ਲੋਕ ਵੇਖਣੇ ਹਨ। ਜੇ ਤੁਸੀਂ ਸੱਧਰਾਂ 'ਤੇ ਸੰਗਲ ਨਹੀਂ ਵੇਖੇ? ਜੇ ਤੁਸੀਂ ਉਮਰਾਂ ਦੇ ਪਿਛਵਾੜੇ ਝਾਤ ਪਾਉਣੀ ਹੈ ਜਾਂ ਫਿਰ ਮਾਰੇ ਗਏ ਮਿੱਤਰਾਂ ਦੇ ਪਿੰਡ ਦੀ ਹਵਾ ਨੂੰ ਮਿਲਣਾ ਹੈ ਤਾਂ ਤੁਹਾਨੂੰ ਉਸ ਸ਼ਾਇਰ ਦੀ ਸ਼ਾਇਰੀ 'ਚੋਂ ਗੁਜ਼ਰਨਾ ਹੀ ਪਵੇਗਾ ਜਿੱਥੇ ਇਹ ਸਭ ਹਵਾ ਦੀ ਤੋਰ-ਤੁਰ ਰਿਹਾ ਹੈ। ਇਹ ਤਾਂ ਉਸ ਮਿੱਠੀ ਹਵਾ ਦਾ ਇੱਕ ਬੁੱਲਾ-ਮਾਤਰ ਹੀ ਹੈ ਬੱਸ! ਤੇ ਜਨਾਬ ਉਸ ਸਿਰੜੀ ਸ਼ਾਇਰ ਦਾ ਨਾਂ ਹੈ, ਸੰਤ ਰਾਮ ਉਦਾਸੀ। ਜਿਸਨੂੰ ਉਸ ਦੇ ਮਹਿਬੂਬ ਲੋਕਾਂ ਨੇ ਲੋਕ-ਸੱਥ ਦਾ ਸ਼ਾਇਰ ਗਰਦਾਨਿਆ।

**-ਸਵਿਤੋਜ**

## ਲੋਕ ਜੀਵਨ ਦਾ ਸ਼ਾਇਰ

ਉਦਾਸੀ ਨੇ ਮਜ਼ਦੂਰ ਤੇ ਦਲਿਤ ਵਰਗ ਦੀਆਂ ਮਾਇਕ ਔਕੜਾਂ ਤੇ ਉਹਨਾਂ ਦੀਆਂ ਭਾਵਨਾਵਾਂ ਨੂੰ ਗੀਤਾਂ ਰਾਹੀਂ ਪ੍ਰਗਟਾਇਆ ਹੈ। ਇਹਨਾਂ ਗੀਤਾਂ ਕਰ ਕੇ ਉਦਾਸੀ ਨੂੰ ਲੋਕ-ਕਵੀ ਵੀ ਕਿਹਾ ਜਾਂਦਾ ਹੈ ਕਿਉਂਕਿ ਇਹਨਾਂ ਗੀਤਾਂ 'ਚ ਉਦਾਸੀ ਨੇ ਲੋਕ-ਜੀਵਨ ਨੂੰ ਲੋਕ-ਗੀਤ ਰੂਪ 'ਚ ਪੇਸ਼ ਕੀਤਾ ਹੈ। ਮਜ਼ਦੂਰ ਵਰਗ ਤੇ ਨਿਮਨ-ਕਿਰਸਾਣੀ ਦੀ ਬਦਹਾਲੀ ਦਾ ਜ਼ਿਕਰ ਉਦਾਸੀ ਨੇ ਬੜੀ ਭਾਵੁਕਤਾ ਨਾਲ ਕੀਤਾ ਹੈ।

**-ਮਨਮੋਹਨ ਸਿੰਘ ਦਾਊਂ**

## ਲੋਕਾਂ 'ਚ ਵਸਦਾ ਗੀਤਕਾਰ

ਨਕਸਲਵਾੜੀ ਲਹਿਰ ਨੇ ਸਾਹਿਤ ਅੰਦਰ ਵਿਦਰੋਹੀ ਸੁਰ ਅਲਾਪੀ ਸੀ। ਸਾਹਿਤ ਅੰਦਰ ਇਹ ਮੋੜਾ ਕੱਟਣਾ ਇਸ ਲਹਿਰ ਦੀ ਖਾਸ ਵਿਸ਼ੇਸ਼ਤਾ ਹੈ। ਬੁਲੰਦੀਆਂ ਛੂਹਣ ਵਾਲੇ ਇਸ ਲਹਿਰ ਦੇ ਸ਼ਾਇਰਾਂ ਵਿੱਚ ਉਦਾਸੀ ਦਾ ਨਾਂ ਆਉਂਦਾ ਹੈ। ਉਸ ਦੇ ਗੀਤ ਸੱਚਮੁੱਚ ਲੋਕਾਂ 'ਚ ਵਸਦੇ ਹਨ। ਜਿਉਂਦੇ ਸਮੇਂ ਸੰਤ ਰਾਮ ਉਦਾਸੀ ਸਟੇਜਾਂ ਦਾ ਸ਼ਿੰਗਾਰ ਹੁੰਦਾ ਸੀ, ਅੱਜ ਵੀ ਉਸ ਦੇ ਗੀਤ ਜਿਉਂ ਦੇ ਤਿਉਂ ਦਾ ਸ਼ਿੰਗਾਰ ਹਨ। ਉਸ ਦੀ ਮਕਬੂਲੀਅਤ ਦੁਨੀਆ ਦੇ ਹਰ ਕੋਨੇ ਵਿਚ ਜਾਣੀ ਜਾਂਦੀ ਹੈ। ਉਹ ਆਪਣੇ ਆਪ ਨੂੰ ਤੁੱਛ ਸਮਝਣ ਵਾਲਾ ਮਹਾਨ ਕਵੀ ਸੀ। ਉਹ ਕਿੰਨਾ ਨੀਵਾਂ ਬਣ ਜਾਂਦਾ ਹੈ ਜਦ ਲਿਖਦਾ ਹੈ-

ਹੇ ਕਿਰਤ ਦੇ ਸੰਦਾਂ ਨਾਲ ਲਿਖੀ ਗਈ ਮਹਾਨ ਕਵਿਤਾ,
ਮੈਂ ਇਕ ਅਦਨਾ ਜਿਹਾ ਲਿਖਾਰੀ

ਸ਼ਬਦਾਂ ਦਾ ਜੰਜਾਲ ਲੈ ਕੇ ਤੇਰੇ ਦੁਆਰ ਆਇਆ ਹਾਂ
ਤੂੰ ਇਸ ਨੂੰ ਆਪਣੀਆਂ ਮਿੱਠੀਆਂ ਸੁਰਾਂ ਦੀ ਛੁਹ ਦੇਹ
ਤਾਂ ਜੋ ਇਨ੍ਹਾਂ ਦਾ ਬਣ ਸਕੇ ਕੋਈ ਗੀਤ

ਸੰਤ ਰਾਮ ਉਦਾਸੀ ਇਸ ਲਹਿਰ ਨਾਲ ਭਾਵੁਕ ਹੋ ਕੇ ਜੁੜਿਆ ਹੋਇਆ ਸਾਹਿਤਕਾਰ ਨਹੀਂ ਸੀ, ਉਸ ਦੇ ਮਨ ਅੰਦਰ ਮਾਰਕਸੀ ਵਿਚਾਰਧਾਰਾ ਦੀ ਰੌਸ਼ਨੀ ਸੀ। ਉਸ ਨੇ ਸਾਰੀ ਰਚਨਾ ਇਸੇ ਦ੍ਰਿਸ਼ਟੀਕੋਣ ਤੋਂ ਕੀਤੀ ਹੈ। ਉਹ ਲਹਿਰ ਦਾ ਕਵੀ ਸੀ, ਲੀਡਰ ਨਹੀਂ। ਪਰ ਉਹ ਜਿਸ ਗਰੁੱਪ ਨਾਲ ਜੁੜਿਆ ਹੋਇਆ ਸੀ, ਉਹ ਉਸ ਨੂੰ ਸਟੇਜਾਂ ’ਤੇ ਇਕ ਲੀਡਰ ਵਾਂਗ ਪੇਸ਼ ਕਰਦੇ ਰਹੇ, ਜਿਸ ਕਾਰਨ ਉਸ ਨੂੰ ਵੱਧ ਨੁਕਸਾਨ ਵੀ ਉਠਾਉਣਾ ਪਿਆ।

–ਹਰਬੰਸ ਸਿੰਘ
(ਸੰਪਾਦਕ, ਸਰੋਕਾਰਾਂ ਦੀ ਆਵਾਜ਼)

# ਭਾਗ ਛੇ
# *ਅੰਤਿਕਾਵਾਂ*

---

## ਅੰਤਿਕਾ : 1
## ਸੰਤ ਰਾਮ ਉਦਾਸੀ : ਸੰਖੇਪ ਜੀਵਨ ਵੇਰਵਾ

ਜਨਮ : 20 ਅਪ੍ਰੈਲ 1939

ਜਨਮ ਸਥਾਨ : ਪਿੰਡ ਰਾਏਸਰ, ਨੇੜੇ ਬਰਨਾਲਾ, ਜ਼ਿਲ੍ਹਾ ਸੰਗਰੂਰ, ਪੰਜਾਬ (ਅੱਜ ਕੱਲ੍ਹ ਜ਼ਿਲ੍ਹਾ ਬਰਨਾਲਾ)

ਮਾਤਾ ਪਿਤਾ : ਸਰਦਾਰਨੀ ਧੰਨ ਕੌਰ (ਮਾਲਣ), ਸ੍ਰ. ਮੇਹਰ ਸਿੰਘ

ਦਾਦਾ ਪੜਦਾਦਾ : ਸ੍ਰ. ਸਰਮੁਖ ਸਿੰਘ, ਸ੍ਰ. ਕਾਹਲਾ ਸਿੰਘ

ਭਰਾ : 1. ਸਵਰਗੀ ਗੁਰਦਾਸ ਸਿੰਘ ਘਾਰੂ (ਨਾਵਲਕਾਰ ਅਤੇ ਆਗੂ ਕ੍ਰਾਂਤੀਕਾਰੀ ਸਾਹਿਤ ਸਭਾ ਪੰਜਾਬ) 2. ਸਵਰਗੀ ਹਰਦਾਸ ਸਿੰਘ 3. ਸ੍ਰ. ਪ੍ਰਕਾਸ਼ ਸਿੰਘ ਘਾਰੂ (ਕਵੀ ਅਤੇ ਹਰਿਆਣਾ ਵਿੱਚ ਸੀ. ਪੀ. ਆਈ. ਦੇ ਆਗੂ) 4. ਸ੍ਰ. ਗੁਰਦੇਵ ਸਿੰਘ ਕੋਇਲ (ਬਿਜਲੀ ਬੋਰਡ 'ਚੋਂ ਰਿਟਾਇਰ ਹੋਏ ਹਨ। ਗਾਇਕੀ ਦੇ ਖੇਤਰ ਵਿੱਚ ਅੱਛਾ ਗਾਉਣ 'ਤੇ ਗਿਆਨੀ ਜੈਲ ਸਿੰਘ ਨੇ ਕੋਇਲ ਦਾ ਖਿਤਾਬ ਦਿੱਤਾ।)

ਭੈਣਾਂ : 1. ਸਵਰਗੀ ਸ੍ਰੀਮਤੀ ਸੱਤਿਆ ਕੌਰ 2. ਸ੍ਰੀਮਤੀ ਹਰਬੰਸ ਕੌਰ 3. ਸ੍ਰੀਮਤੀ ਸੁਖਦੇਵ ਕੌਰ

ਵਿਦਿਅਕ ਯੋਗਤਾ : ਪ੍ਰਾਇਮਰੀ (1948–1952, ਸ. ਪ. ਸ. ਰਾਏਸਰ), ਮਿਡਲ (1952–1955, ਸ. ਮ. ਸ. ਮੂਮ), ਦਸਵੀਂ (1955–57, ਸਰਕਾਰੀ ਹਾਈ ਸਕੂਲ ਬਖਤਗੜ੍ਹ ਪਰ 1958 ਵਿੱਚ ਪ੍ਰਾਈਵੇਟ ਦਸਵੀਂ ਪਾਸ ਕੀਤੀ), ਜੇ. ਬੀ. ਟੀ. (1961 ਜੇ. ਬੀ. ਟੀ. ਸੈਂਟਰ ਬਖਤਗੜ੍ਹ)।

ਕਿੱਤਾ : ਪ੍ਰਾਇਮਰੀ ਸਕੂਲ ਅਧਿਆਪਕ (ਮੌਤ ਵੇਲੇ ਹੈਡਟੀਚਰ ਦੇ ਅਹੁਦੇ 'ਤੇ ਸਨ) ਅਤੇ ਸਾਹਿਤਕਾਰ

ਪਹਿਲੀ ਨਿਯੁਕਤੀ : ਸਤੰਬਰ 1961 ਵਿੱਚ ਸ. ਪ. ਸ. ਬੀਹਲਾ ਨੇੜੇ ਬਰਨਾਲਾ ਵਿਖੇ ਪੱਕੇ ਅਧਿਆਪਕ ਵਜੋਂ ਨਿਯੁਕਤੀ ਹੋਈ। ਇਸ ਤੋਂ ਪਹਿਲਾਂ ਕੁਝ ਮਹੀਨੇ ਸ. ਪ. ਸ. ਕਾਂਝਲਾ ਵਿਖੇ ਡੇਲੀ ਵੇਜ ਵਜੋਂ ਕੰਮ ਕੀਤਾ ਸੀ।

ਵਿਆਹ : 1963 ਵਿੱਚ ਸਰਦਾਰਨੀ ਨਸੀਬ ਕੌਰ ਪੁੱਤਰੀ ਸ. ਮੱਘਰ ਸਿੰਘ ਪਿੰਡ ਉਗੋਕੇ ਜ਼ਿਲ੍ਹਾ ਫਰੀਦਕੋਟ ਨਾਲ ਹੋਇਆ।

ਬੱਚੇ : 1. ਸਵਰਗੀ ਇਕਬਾਲ ਸਿੰਘ ਉਰਫ਼ ਬੱਲੀ (ਵਿਦਿਅਕ

ਯੋਗਤਾ ਦਸਵੀਂ, ਜੇ. ਬੀ. ਟੀ, 1985 ਵਿੱਚ ਪ੍ਰਾਇਮਰੀ ਸਕੂਲ ਅਧਿਆਪਕ ਲੱਗਾ ਅਤੇ 29 ਫਰਵਰੀ 2000 ਵਿੱਚ ਬ੍ਰੇਨ ਹੈਮਰੇਜ ਕਾਰਨ ਮੌਤ।)

2. ਇਕਬਾਲ ਕੌਰ ਉਦਾਸੀ (ਵਿਦਿਅਕ ਯੋਗਤਾ ਐਮ. ਏ. ਅੰਗਰੇਜ਼ੀ, ਪੰਜਾਬੀ, ਇਕਨੋਮਿਕਸ, ਐਮ. ਐੱਡ, 1991 ਵਿੱਚ ਪ੍ਰਾਇਮਰੀ ਸਕੂਲ ਅਧਿਆਪਿਕਾ, 1997 ਵਿੱਚ ਐਸ. ਐਸ. ਮਿਸਟ੍ਰੈਸ, 2006 ਵਿੱਚ ਮੁੱਖ ਅਧਿਆਪਕਾ ਅਤੇ 2014 ਤੋਂ ਸਕੂਲ ਪ੍ਰਿੰਸੀਪਲ, ਇਨਕਲਾਬੀ ਗੀਤਾਂ ਦੀ ਗਾਇਕਾ ਅਤੇ ਇਨਕਲਾਬੀ ਜੱਥੇਬੰਦੀ ਵਿੱਚ ਸਰਗਰਮ।)

3. ਪ੍ਰਿਤਪਾਲ ਕੌਰ (ਡਿਪਲੋਮਾ ਇਨ ਫਾਰਮੇਸੀ, 1987 ਤੋਂ ਫਾਰਮਾਸਿਸਟ, ਅੱਜ ਕੱਲ ਅਮਰੀਕਾ ਸੈਟਲ, ਗਾਇਕਾ।)

4. ਕੀਰਤਨ ਕੌਰ ਉਦਾਸੀ (ਡਿਪਲੋਮਾ ਇਨ ਫਾਰਮੇਸੀ, 1995 ਤੋਂ ਫਾਰਮਾਸਿਸਟ, ਗਾਇਕਾ।)

5. ਮੋਹਕਮ ਸਿੰਘ ਉਦਾਸੀ (ਡਿਪਲੋਮਾ ਇਨ ਕੰਪਿਊਟਰ ਸਾਇੰਸ, ਟ੍ਰਾਈਡੈਂਟ ਕੰਪਨੀ ਬਰਨਾਲਾ ਵਿਖੇ ਕੰਪਿਊਟਰ ਇੰਜੀਨੀਅਰ, ਗਾਇਕੀ ਦੇ ਖੇਤਰ ਵਿੱਚ ਸਥਾਪਤ ਹੋਣ ਲਈ ਕੈਸਿਟਾਂ ਰਿਕਾਰਡ)

ਪਤਨੀ : ਸ੍ਰੀਮਤੀ ਨਸੀਬ ਕੌਰ ਅਨਪੜ੍ਹ ਅਤੇ ਘਰੇਲੂ ਔਰਤ ਹੈ। ਉਦਾਸੀ ਦੀ ਮੌਤ ਪਿੱਛੋਂ ਉਸਨੂੰ ਉਦਾਸੀ ਦੀ ਥਾਂ ਚਪੜਾਸੀ ਦੀ ਨੌਕਰੀ ਮਿਲੀ। ਅੱਜ ਕੱਲ ਰਿਟਾਇਰਮੈਂਟ ਪਿੱਛੋਂ ਰਾਏਸਰ ਵਿਖੇ ਰਹਿ ਰਹੀ ਹੈ।

ਕਾਵਿ-ਪੁਸਤਕਾਂ :
1. ਲਹੂ ਭਿੱਜੇ ਬੋਲ, 1971
2. ਸੈਨਤਾਂ, 1976
3. ਚੌਨੁੱਕਰੀਆਂ ਸੀਖਾਂ, ਫਰਵਰੀ 1978

ਵਿਦੇਸ਼ ਫੇਰੀ : ਇੰਡੀਅਨ ਵਰਕਰਜ਼ ਐਸੋਸੀਏਸ਼ਨ ਇੰਗਲੈਂਡ ਅਤੇ ਇੰਡੀਅਨ ਪੀਪਲਜ਼ ਐਸੋਸੀਏਸ਼ਨ ਨਾਰਥ ਅਮਰੀਕਾ (ਕੈਨੇਡਾ) ਦੇ ਸੱਦੇ ਤੇ 20 ਅਗਸਤ 1979 ਤੋਂ 31 ਅਕਤੂਬਰ 1979 ਤੱਕ ਕੈਨੇਡਾ ਅਤੇ 1-10-1979 ਤੋਂ 19-11-1979 ਤੱਕ ਇੰਗਲੈਂਡ ਮੁਲਕਾਂ ਵਿੱਚ ਸਾਹਿਤਕ ਅਤੇ ਰਾਜਨੀਤਿਕ ਸਮਾਗਮਾਂ ਵਿੱਚ ਹਿੱਸਾ ਲਿਆ। ਕੈਨੇਡਾ ਵਿਖੇ ਹਰੀ ਦੱਤ ਸ਼ਰਮਾ, ਹਰਿੰਦਰ ਮਾਹਿਲ, ਰਾਜ ਚੌਹਾਨ, ਸਾਧੂ ਬਿਨਿੰਗ ਤੇ ਹੋਰ ਪ੍ਰਬੰਧਕ ਸਨ। ਉਦਾਸੀ ਨੇ ਕੈਨੇਡਾ

| | |
|---|---|
| | ਦੇ ਵੈਨਕੂਵਰ, ਪੋਰਟ ਅਲਬਰਨੀ, ਐਡਮਿੰਟਨ ਅਤੇ ਟੋਰਾਂਟੋ ਆਦਿ ਸ਼ਹਿਰਾਂ ਵਿੱਚ ਹੋਏ ਸਮਾਗਮਾਂ ਵਿੱਚ ਹਿੱਸਾ ਲਿਆ। ਹਰਿੰਦਰ ਮਾਹਿਲ ਤੇ ਉਦਾਸੀ ਇਕੱਠੇ ਇੰਗਲੈਂਡ ਗਏ। |
| ਗੀਤ ਰਿਕਾਰਡ : | 1979 ਵਿੱਚ ਇਪਾਨਾ ਕੈਨੇਡਾ ਵੱਲੋਂ ਉਦਾਸੀ ਦੀ ਆਪਣੀ ਆਵਾਜ਼ ਵਿੱਚ 12 ਗੀਤ ਰਿਕਾਰਡ ਕਰਵਾਏ। |
| ਕਾਵਿ ਵੀਡੀਓ : | 1979 ਵਿੱਚ ਇਪਾਨਾ ਦੇ ਸੱਦੇ 'ਤੇ ਕੈਨੇਡਾ ਗਏ ਸੰਤ ਰਾਮ ਉਦਾਸੀ ਦੀ ਬਣਾਈ ਵੀਡੀਓ ਫਿਲਮ ਲਿੰਕ http: // WWW. Youtube. Com/Watch? v =310 Bxay Bo10 |
| ਰਾਜਨੀਤਿਕ ਪਾਰਟੀਆਂ ਵਿੱਚ ਸਰਗਰਮੀ : | 1960 ਤੋਂ 1964 ਤੱਕ ਸੀ. ਪੀ. ਆਈ, 1964 ਤੋਂ 1968 ਤੱਕ ਸੀ. ਪੀ. ਆਈ. (ਐਮ.) ਅਤੇ 1968 ਤੋਂ 1986 ਤੱਕ ਸੀ. ਪੀ. ਆਈ. (ਐਮ. ਐਲ.) ਵਿੱਚ ਸਰਗਰਮ ਰਹੇ। |
| ਗ੍ਰਿਫ਼ਤਾਰੀਆਂ : | ਪਹਿਲੀ ਵਾਰ – 11 ਜਨਵਰੀ 1971<br>ਦੂਜੀ ਵਾਰ – ਨਵੰਬਰ 1972 (ਮੋਗਾ ਗੋਲੀ ਕਾਂਡ ਸਮੇਂ)<br>ਤੀਜੀ ਵਾਰ – ਜੂਨ 1975 (ਐਮਰਜੈਂਸੀ ਸਮੇਂ)<br>ਚੌਥੀ ਵਾਰ – ਅਗਸਤ 1975 ( ਡੀ. ਆਈ. ਆਰ. ਤਹਿਤ) |
| ਨਿਯੁਕਤੀ ਸਥਾਨ : | ਸਰਕਾਰੀ ਪ੍ਰਾਇਮਰੀ ਸਕੂਲ ਕਾਂਝਲਾ, ਬੀਹਲਾ, ਨਾਈਵਾਲਾ, ਬੀਹਲੀ, ਚੰਨਣਵਾਲਾ, ਕਲਾਲਾਂ, ਖਨੌਰੀ (ਸਜ਼ਾ ਦੇ ਤੌਰ 'ਤੇ ਸੰਗਰੂਰ ਜ਼ਿਲ੍ਹੇ ਦੇ ਬਾਰਡਰ 'ਤੇ ਪਿੰਡ ਖਨੌਰੀ ਸਰਕਾਰ ਵੱਲੋਂ ਭੇਜਿਆ।) |
| ਸਦੀਵੀਂ ਵਿਛੋੜਾ : | 6 ਨਵੰਬਰ 1986 ਹਜ਼ੂਰ ਸਾਹਿਬ ਤੋਂ ਵਾਪਸ ਆਉਂਦਿਆਂ ਮਨਮਾੜ੍ਹ ਸਟੇਸ਼ਨ ਨੇੜੇ ਰੇਲ ਗੱਡੀ ਵਿੱਚ। |
| ਟਰੱਸਟ : | ਸੰਤ ਰਾਮ ਉਦਾਸੀ ਯਾਦਗਾਰੀ ਕੌਮਾਂਤਰੀ ਟਰੱਸਟ |
| ਵੈਬੱਸਾਈਟ : | thepoetudasi.com |
| ਸਨਮਾਨ : | 1. ਪੰਜਾਬੀ ਸਾਹਿਤ ਸਭਾ ਢੁਡੀਕੇ (ਮੋਗਾ) ਵੱਲੋਂ ਸ੍ਰ. ਜਸਵੰਤ ਸਿੰਘ ਕੰਵਲ ਦੀ ਅਗਵਾਈ ਹੇਠ ਨਵੰਬਰ 1978 ਵਿੱਚ ਪਹਿਲਾ ਬਾਵਾ ਬਲਵੰਤ ਪੁਰਸਕਾਰ।<br>2. ਇੰਡੀਅਨ ਪੀਪਲਜ਼ ਐਸੋਸੀਏਸ਼ਨ ਇਨ ਨਾਰਥ ਅਮੇਰਿਕਾ ਵੈਨਕੂਵਰ ਕੈਨੇਡਾ (ਇਪਾਨਾ) ਵੱਲੋਂ 1979 ਵਿੱਚ ਕੈਨੇਡਾ ਵਿਖੇ ਸਨਮਾਨਤ ਕੀਤਾ ਗਿਆ।<br>3. ਪ੍ਰੋ. ਮੋਹਨ ਸਿੰਘ ਫਾਉਂਡੇਸ਼ਨ ਵਲੋਂ ਸ੍ਰ. ਜਗਦੇਵ ਸਿੰਘ ਜੱਸੋਵਾਲ ਦੀ ਅਗਵਾਈ ਹੇਠ 13 ਅਪ੍ਰੈਲ 1984 ਨੂੰ ਪੰਜਾਬੀ ਭਵਨ ਲੁਧਿਆਣਾ ਵਿਖੇ ਸਿੱਕਿਆਂ ਨਾਲ ਤੋਲਿਆ ਗਿਆ। |

## ਅੰਤਿਕਾ - 2

# ਸੰਤ ਰਾਮ ਉਦਾਸੀ ਦਾ ਰਚਨਾ ਸੰਸਾਰ


1. ਸੰਤ ਰਾਮ ਉਦਾਸੀ, ਲਹੂ ਭਿੱਜੇ ਬੋਲ (ਕਾਵਿ-ਸੰਗ੍ਰਹਿ), ਬਲਰਾਜ ਸਾਹਨੀ ਯਾਦਗਾਰ ਘਰੇਲੂ ਪੁਸਤਕਮਾਲਾ, ਅੰਮ੍ਰਿਤਸਰ, 1971।
2. ਸੰਤ ਰਾਮ ਉਦਾਸੀ, ਸੈਨਤਾਂ (ਕਾਵਿ ਸੰਗ੍ਰਹਿ), ਬਲਰਾਜ ਸਾਹਨੀ ਯਾਦਗਾਰ ਪ੍ਰਕਾਸ਼ਨ, ਅੰਮ੍ਰਿਤਸਰ, 1976।
3. ਸੰਤ ਰਾਮ ਉਦਾਸੀ, ਚੌਨੁੱਕਰੀਆਂ ਸੀਖਾਂ (ਕਾਵਿ-ਸੰਗ੍ਰਹਿ), ਬਲਰਾਜ ਸਾਹਨੀ ਯਾਦਗਾਰ ਪ੍ਰਕਾਸ਼ਨ, ਅੰਮ੍ਰਿਤਸਰ 1978।
4. ਸੰਤ ਰਾਮ ਉਦਾਸੀ, ਲਹੂ ਤੋਂ ਲੋਹੇ ਤੱਕ (ਕਾਵਿ-ਸੰਗ੍ਰਹਿ), ਇੰਡੀਅਨ ਪੀਪਲਜ਼ ਐਸੋਸੀਏਸ਼ਨ ਇਨ ਨਾਰਥ ਅਮੇਰਿਕਾ (ਇਪਾਨਾ) ਕੈਨੇਡਾ, 1979। (ਇਸ ਸੰਗ੍ਰਹਿ ਵਿੱਚ 2-3 ਕਵਿਤਾਵਾਂ ਨੂੰ ਛੱਡ ਕੇ ਬਾਕੀ ਪਹਿਲੇ ਤਿੰਨ ਕਾਵਿ-ਸੰਗ੍ਰਹਿਾਂ ਵਿੱਚ ਸ਼ਾਮਿਲ ਕਵਿਤਾਵਾਂ ਹੀ ਸਨ।)
5. ਸੰਤ ਰਾਮ ਉਦਾਸੀ, ਪ੍ਰੀਤਮ ਸਿੰਘ ਦਰਦੀ (ਸੰਪਾਦਕ), ਲੈਨਿਨ ਕਿਤਾਬ ਘਰ, ਮਹਿਲ ਕਲਾਂ, ਸੰਗਰੂਰ, ਅਪ੍ਰੈਲ 1986 ਪਹਿਲੀ ਵਾਰ।
6. ਸੰਤ ਰਾਮ ਉਦਾਸੀ, ਕੰਮੀਆਂ ਦਾ ਵਿਹੜਾ, ਐਸ. ਤਰਸੇਮ (ਸੰਪਾਦਕ), ਲਿਖਾਰੀ ਸਭਾ ਬਰਨਾਲਾ, 1987 ਪਹਿਲੀ ਵਾਰ।
7. ਸੰਤ ਰਾਮ ਉਦਾਸੀ, ਦਿੱਲੀਏ ਦਿਆਲਾ ਵੇਖ, ਲੋਕ ਕਵੀ ਸੰਤ ਰਾਮ ਉਦਾਸੀ ਯਾਦਗਾਰ ਟਰੱਸਟ, ਬਰਨਾਲਾ, 1987।
8. ਸੰਤ ਰਾਮ ਉਦਾਸੀ ਦੀ ਚੋਣਵੀਂ ਕਵਿਤਾ, ਐਸ. ਤਰਸੇਮ (ਸੰਪਾਦਕ), ਲੋਕਗੀਤ ਪ੍ਰਕਾਸ਼ਨ, ਸਰਹਿੰਦ, 1990।
9. ਸੰਤ ਰਾਮ ਉਦਾਸੀ, ਚੌਨੁਕੱਰੀਆਂ ਸੀਖਾਂ (ਕਾਵਿ-ਸੰਗ੍ਰਹਿ), ਪ੍ਰੀਤਮ ਸਿੰਘ ਦਰਦੀ (ਸੰਪਾਦਕ), ਪ੍ਰੀਤਮ ਪ੍ਰਕਾਸ਼ਨ, ਮਹਿਲ ਕਲਾਂ ਸੰਗਰੂਰ, ਜਨਵਰੀ 1992।
10. ਸੰਤ ਰਾਮ ਉਦਾਸੀ (ਜੀਵਨ ਤੇ ਸਮੁੱਚੀ ਰਚਨਾ), ਰਾਜਿੰਦਰ ਰਾਹੀ (ਸੰਪਾਦਕ), ਚੇਤਨਾ ਪ੍ਰਕਾਸ਼ਨ, ਲੁਧਿਆਣਾ, ਪਹਿਲੀ ਵਾਰ ਨਵੰਬਰ 1996, ਫੇਰ ਮਈ 2000, ਅਕਤੂਬਰ 2003, 2007, 2011।
11. ਸੰਤ ਰਾਮ ਉਦਾਸੀ ਸੰਪੂਰਨ ਕਾਵਿ, ਰਾਜਿੰਦਰ ਰਾਹੀਂ (ਸੰਪਾਦਕ), ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 2004।
12. ਸੰਤ ਰਾਮ ਉਦਾਸੀ ਦੇ ਚੋਣਵੇਂ ਗੀਤ, ਇਕਬਾਲ ਕੌਰ ਉਦਾਸੀ (ਸੰਪਾਦਕ), ਰੈਡੀਕਲ ਪ੍ਰਕਾਸ਼ਨ ਮਾਨਸਾ, 2005।
13. ਸੰਤ ਰਾਮ ਉਦਾਸੀ ਦੀ ਚੋਣਵੀਂ ਕਵਿਤਾ, ਰਾਜਿੰਦਰ ਰਾਹੀ (ਸੰਪਾਦਕ), ਯੂਨੀਸਟਾਰ ਬੁਕਸ ਚੰਡੀਗੜ੍ਹ, 2006।
14. ਸੂਹੇ ਬੋਲ ਉਦਾਸੀ ਦੇ, ਅਜਮੇਰ ਸਿੰਘ (ਸੰਪਾਦਕ), ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2011।

15. ਸੰਤ ਰਾਮ ਉਦਾਸੀ ਜੀਵਨ ਤੇ ਸਮੁੱਚੀ ਰਚਨਾ, ਰਾਜਿੰਦਰ ਸਿੰਘ ਰਾਹੀ (ਸੰਪਾਦਕ), ਸੰਗਮ ਪਬਲੀਕੇਸ਼ਨਜ਼ ਸਮਾਣਾ, 2011
16. ਸੰਤ ਰਾਮ ਉਦਾਸੀ (ਸ਼ਖ਼ਸੀਅਤ ਅਤੇ ਸਮੁੱਚੀ ਰਚਨਾ), ਅਜਮੇਰ ਸਿੱਧੂ, ਇਕਬਾਲ ਕੌਰ ਉਦਾਸੀ (ਸੰਪਾਦਕ), ਚੇਤਨਾ ਪ੍ਰਕਾਸ਼ਨ, ਲੁਧਿਆਣਾ, 2014।
17. ਉਦਾਸੀ ਕਾਵਿ (ਸੰਤ ਰਾਮ ਉਦਾਸੀ ਦੀਆਂ ਸੰਪੂਰਨ ਕਵਿਤਾਵਾਂ ਅਤੇ ਗੀਤਾਂ ਦਾ ਸੰਗ੍ਰਹਿ), ਅਮੋਲਕ ਸਿੰਘ (ਸੰਪਾਦਕ), ਤਰਕਭਾਰਤੀ ਪ੍ਰਕਾਸ਼ਨ ਬਰਨਾਲਾ, 2016।

## ਅੰਤਿਕਾ - 3
# ਸੰਤ ਰਾਮ ਉਦਾਸੀ ਦੇ ਗੀਤਾਂ ਦੀਆਂ ਕੈਸਿਟਾਂ

✪ **ਸੰਤ ਰਾਮ ਉਦਾਸੀ ਦੇ ਗੀਤ**

ਲੇਖਕ ਤੇ ਗਾਇਕ : ਸੰਤ ਰਾਮ ਉਦਾਸੀ
ਪੇਸ਼ਕਸ਼ : ਇੰਡੀਅਨ ਪੀਪਲਜ਼ ਐਸੋਸੀਏਸ਼ਨ ਇਨ ਨਾਰਥ ਅਮੇਰਿਕਾ (ਕੈਨੇਡਾ)
ਸਾਲ : 1979
ਕੁਲ ਗੀਤ : 12

**ਇਸ ਐਲ. ਪੀ. ਵਿੱਚ ਸ਼ਾਮਿਲ 12 ਗੀਤ** :

ਸਾਈਡ A : 1. ਸਾਡੀ ਵੀਹੀ ਵਿੱਚ ਚੂੜੀਆਂ ਦਾ ਹੋਕਾ 2. ਦੇਸ਼ ਹੈ ਪਿਆਰਾ ਸਾਨੂੰ 3. ਸਾਡਾ ਅੰਮੀਓਂ ਕਰੋ ਨਾ ਜ਼ਰਾ ਝੋਰਾ 4. ਕੰਮੀਆਂ ਦਾ ਵਿਹੜਾ 5. ਤੇਗ ਬਹਾਦਰ ਕੇ ਚਲਤ 6. ਡੋਲੀ

ਸਾਈਡ B : 1. ਮੇਰੇ ਮਿੱਤਰਾਂ 2. ਉੱਠਣ ਦਾ ਵੇਲਾ 3. ਜੱਟ ਤੇ ਸੀਰੀ ਦਾ ਹਾਲ 4. ਲੋਕੋ ਬਾਜ਼ ਆ ਜਾਓ ਝੂਠੇ ਲੀਡਰਾਂ ਤੋਂ 5. ਮਾਰੇ ਗਏ ਮਿੱਤਰਾਂ ਦੇ ਪਿੰਡ 6. ਮੈਨੂੰ ਰਹਿਣ ਦੇ ਹਵਾਏ ਮੇਰੇ ਦੇਸ਼।

✪ Udasi : **People's Poet**
**ਤੂੰ ਮਘਦਾ ਰਹੀ ਵੇ ਸੂਰਜਾ**

ਲੇਖਕ ਤੇ ਗਾਇਕ : ਸੰਤ ਰਾਮ ਉਦਾਸੀ
ਪੇਸ਼ਕਸ਼ : ਲੋਕ ਪੱਖੀ ਗੀਤ ਸੰਗੀਤ ਟਰੱਸਟ ਪੰਜਾਬ,
ਕਨਵੀਨਰ : ਮਾਸਟਰ ਰਾਮ ਕੁਮਾਰ।
ਕੰਪਨੀ : ਓਕਾਬ, (ਸਹਿਯੋਗੀ : ਲੋਕ ਸੰਗੀਤ ਮੰਡਲੀ ਭਦੌੜ)
ਕੁਲ ਗੀਤ : 12

✪ **ਤੂੰ ਮਘਦਾ ਰਹੀ ਵੇ ਸੂਰਜਾ**

ਗਾਇਕ ਤੇ ਲੇਖਕ : ਸੰਤ ਰਾਮ ਉਦਾਸੀ
ਪੇਸ਼ਕਸ਼ : ਸੰਤ ਰਾਮ ਉਦਾਸੀ ਮੈਮੋਰੀਅਲ ਟਰੱਸਟ (ਇੰਟਰਨੈਸ਼ਨਲ) ਪ੍ਰਧਾਨ ਸੁਖਵਿੰਦਰ ਕੰਦੋਲਾ (ਹੱਪੋਵਾਲ-ਬੰਗਾ, ਇੰਗਲੈਂਡ)
ਕੰਪਨੀ : ਬੇਸਿਕ ਸਟੀਰਿਓ
ਕੁਲ ਗੀਤ : 12
ਸਾਲ : ਦਸੰਬਰ 2004

✪ **ਤੂੰ ਮਘਦਾ ਰਹੀ ਵੇ ਸੂਰਜਾ**
ਗਾਇਕ ਤੇ ਲੇਖਕ : ਸੰਤ ਰਾਮ ਉਦਾਸੀ
ਪੇਸ਼ਕਸ਼ : ਭਾਅ ਜੀ ਗੁਰਸ਼ਰਨ ਸਿੰਘ, ਅੰਮ੍ਰਿਤਸਰ ਸਕੂਲ ਆਫ਼ ਡਰਾਮਾ ਅੰਮ੍ਰਿਤਸਰ

ਨੋਟ : ਉਪਰਲੀਆਂ 4 ਟੇਪਾਂ ਵਿੱਚ ਉਦਾਸੀ ਦੀ ਆਵਾਜ਼ ਹੈ। ਇਹ ਕੈਨੇਡਾ ਵਿਖੇ ਰਿਕਾਰਡ ਹੋਇਆ ਐਲ. ਪੀ. ਹੀ ਅਗਾਂਹ ਕੈਸਿਟਾਂ ਦਾ ਰੂਪ ਲੈਂਦਾ ਹੈ।

✪ **ਕੰਮੀਆਂ ਦਾ ਵਿਹੜਾ**
ਲੇਖਕ : ਸੰਤ ਰਾਮ ਉਦਾਸੀ
ਗਾਇਕ : ਸ਼ਿੰਗਾਰਾ ਸਿੰਘ ਚਹਿਲ
ਕੰਪਨੀ : ਜੈਦਿਕਾ ਆਡੀਓ ਲਿੰਕਰਜ਼ (ਰਜਿ:) ਸੰਗਰੂਰ

✪ **ਚੂੜੀਆਂ ਦਾ ਹੋਕਾ**
ਲੇਖਕ : ਸੰਤ ਰਾਮ ਉਦਾਸੀ
ਗਾਇਕ : ਸ਼ਿੰਗਾਰਾ ਸਿੰਘ ਚਹਿਲ
ਕੰਪਨੀ : ਜੈਦਿਕਾ ਰਿਕਾਰਡਿੰਗ ਕੰਪਨੀ ਸੰਗਰੂਰ

✪ **ਚੂੜੀਆਂ ਦਾ ਹੋਕਾ**
ਲੇਖਕ : ਸੰਤ ਰਾਮ ਉਦਾਸੀ
ਗਾਇਕ : ਦਵਿੰਦਰ ਕੋਹੇਨੂਰ
ਕੰਪਨੀ : ਟੀ. ਸੀਰੀਜ਼
ਪੇਸ਼ਕਸ਼ : ਗੁਲਸ਼ਨ ਕੁਮਾਰ
ਸਾਲ : 1998
ਕੁਲ ਗੀਤ : 8

✪ **ਸਰਘੀ ਦਾ ਸੂਰਜ**
ਲੇਖਕ : ਸੰਤ ਰਾਮ ਉਦਾਸੀ
ਗਾਇਕ : ਮੋਹਕਮ ਉਦਾਸੀ
ਕੰਪਨੀ : ਓਕਾਬ
ਪੇਸ਼ਕਸ਼ : ਲੋਕ ਪੱਖੀ ਗੀਤ, ਸੰਗੀਤ ਟਰੱਸਟ ਪੰਜਾਬ
ਸੰਗੀਤ : ਮਾਸਟਰ ਰਾਮ ਕੁਮਾਰ
ਸਹਿਯੋਗ : ਲੋਕ ਸੰਗੀਤ ਮੰਡਲੀ ਭਦੌੜ

✪ **ਕਲਾ ਦਾ ਸੂਰਜ**

ਪੇਸ਼ਕਸ਼ : ਲੋਕ ਪੱਖੀ ਗੀਤ-ਸੰਗੀਤ ਟਰੱਸਟ ਪੰਜਾਬ
ਸਹਿਯੋਗ : ਲੋਕ ਸੰਗੀਤ ਮੰਡਲੀ ਭਦੌੜ
ਸੰਗੀਤ : ਮਾਸਟਰ ਰਾਮ ਕੁਮਾਰ
ਇੱਕ ਗੀਤ : ਮਾਂ ਧਰਤੀਏ ਤੇਰੀ ਗੋਦ ਨੂੰ ਚੰਨ ਹੋਰ ਬਥੇਰੇ
ਗਾਇਕ : ਨਵਤੇਜ ਪ੍ਰੀਤ

✪ **ਜੱਟਾਂ ਤੇਰੀ ਜੂਨ ਬੁਰੀ**

ਪੇਸ਼ਕਸ਼ : ਲੋਕ ਸੰਗੀਤ ਮੰਡਲੀ ਭਦੌੜ (ਮਾਸਟਰ ਰਾਮ ਕੁਮਾਰ)
ਕੰਪਨੀ : ਜੈਦਿਕਾ ਆਡੀਓ ਲਿੰਕਰਜ (ਰਜਿ :) ਸੰਗਰੂਰ
ਦੋ ਗੀਤ : 1. ਮੇਰੀ ਮੌਤ ਤੇ ਨਾ ਰੋਈਓਂ, ਗਾਇਕ : ਪਿਆਰਾ ਸਿੰਘ ਚਹਿਲ
2. ਪੱਕਾ ਘਰ ਟੋਲੀ ਬਾਬਲਾ, ਗਾਇਕ : ਗੁਰਚਰਨ ਗੋਪੀ

✪ **ਇੱਕ ਗੇੜਾ ਗਿੱਧੇ ਵਿੱਚ ਹੋਰ**

ਕੰਪਨੀ : ਟੀ. ਸੀਰੀਜ਼
ਗਾਇਕ : ਜਸਵੀਰ ਜੱਸੀ
ਇੱਕ ਗੀਤ : ਕੰਮੀਆਂ ਦੇ ਵਿਹੜੇ

✪ **ਜੰਮੀ ਨਾ ਨੀ ਮਾਏਂ ਸਾਨੂੰ ਏਹੋ ਜਿਹੇ ਪਿੰਡ ਵਿੱਚ**

ਗਾਇਕ : ਰਣਜੀਤ ਬਾਵਾ
ਸ੍ਰੋਤ : ਫੇਸਬੁੱਕ ਤੋਂ

## ਅੰਤਿਕਾ- 4

# ਉਦਾਸੀ-ਕਾਵਿ ਅਤੇ ਜੁਝਾਰਵਾਦੀ ਕਾਵਿ 'ਤੇ ਹੋਇਆ ਖੋਜ-ਕਾਰਜ

**ਐਮ.ਫ਼ਿਲ ਪੱਧਰ 'ਤੇ ਹੋਇਆ ਖੋਜ-ਕਾਰਜ:**

1. ਰਾਮ ਸਿੰਘ, ਪੰਜਾਬੀ ਵਿਦਰੋਹੀ ਕਵਿਤਾ ਦਾ ਸਮਾਜਕ ਪਿਛੋਕੜ (1967-1971 ਤੱਕ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1972.
2. ਕੁਲਵੰਤ ਸਿੰਘ 'ਔਜਲਾ', ਪੰਜਾਬੀ ਜੁਝਾਰੂ ਕਵਿਤਾ-ਇਕ ਮੁਲਾਂਕਣ (1967 ਤੋਂ 1975), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1975-76.
3. ਸੁਰਿੰਦਰ 'ਗਿੱਲ', ਜੁਝਾਰ ਵਿਦਰੋਹੀ ਕਵਿਤਾ: ਪਿਆਰ ਤੇ ਕ੍ਰਾਂਤੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1980.
4. ਗੁਰਇਕਬਾਲ ਸਿੰਘ, ਪੰਜਾਬੀ ਜੁਝਾਰੂ ਕਵਿਤਾ ਇਕ ਅਧਿਐਨ 1965-1975, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1982.
5. ਕਮਲਦੀਪ ਸਿੰਘ, ਸੰਤ ਰਾਮ ਉਦਾਸੀ ਦੀ ਯਥਾਰਥ-ਦ੍ਰਿਸ਼ਟੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1986.
6. ਕਿਸ਼ਨਾ ਰਾਣੀ, ਸੰਤ ਰਾਮ ਉਦਾਸੀ ਦੀ ਗੀਤ ਕਲਾ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1986.
7. ਰਾਜਿੰਦਰਪਾਲ ਸਿੰਘ, ਪਾਸ਼ ਦੀ ਕਾਵਿ ਸੰਵੇਦਨਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1986.
8. ਗੁਰਤੇਜ ਸਿੰਘ, ਜੁਝਾਰਵਾਦੀ ਕਵਿਤਾ ਦਾ ਕਾਵਿ-ਸ਼ਾਸਤਰ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1990.
9. ਜਸਵੀਰ ਸਿੰਘ (ਸਮਰ), ਲਾਲ ਸਿੰਘ ਦਿਲ: ਜੀਵਨ ਤੇ ਰਚਨਾ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ 1995-96
10. ਸਤਿੰਦਰ ਸਿੰਘ, ਹਰਭਜਨ ਹਲਵਾਰਵੀ ਦੀ ਕਾਵਿ-ਕਲਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2002.
11. ਰਮਨਦੀਪ ਕੌਰ, ਪਾਸ਼ ਕਾਵਿ ਦਾ ਬਿੰਬ-ਵਿਧਾਨ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2002.
12. ਗੁਰਤੇਜ ਸਿੰਘ, ਲਾਲ ਸਿੰਘ ਦਿਲ ਦੀ ਕਾਵਿ ਚੇਤਨਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ,2009.
13. ਜਰਨੈਲ ਸਿੰਘ, ਨਕਲਸਬਾੜੀ ਲਹਿਰ ਦੇ ਅਣਗੌਲੇ ਕਵੀ ਦਰਸ਼ਨ ਖਟਕੜ, ਜੈਮਲ ਪੱਡਾ, ਸੰਤ ਸੰਧੂ, ਫ਼ਤਿਹਜੀਤ, ਓਮ ਪ੍ਰਕਾਸ਼, ਗੁਰਦੀਪ ਗਰੇਵਾਲ ਅਤੇ ਹੋਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2009.
14. ਪਰਮਜੀਤ ਸਿੰਘ, ਪਾਸ਼ ਕਾਵਿ ਅਤੇ ਮੁਕਤੀ ਬੋਧ ਕਾਵਿ ਦਾ ਤੁਲਨਾਤਮਕ

ਅਧਿਐਨ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2010.

**ਪੀ-ਐਚ.ਡੀ ਪੱਧਰ 'ਤੇ ਹੋਇਆ ਖੋਜ-ਕਾਰਜ:**

1. ਗੁਰਇਕਬਾਲ ਸਿੰਘ, ਪੰਜਾਬੀ ਜੁਝਾਰ ਕਵਿਤਾ ਦਾ ਆਲੋਚਨਾਤਮਕ ਅਧਿਐਨ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1986.
2. ਚਰਨਜੀਤ ਸਿੰਘ (ਪੱਡਾ), ਪੰਜਾਬੀ ਦੀ ਜੁਝਾਰਵਾਦੀ ਕਾਵਿਧਾਰਾ: ਵਿਚਾਰਧਾਰਕ ਪ੍ਰਤੀਬੱਧਤਾ ਤੇ ਯਥਾਰਥ ਬੋਧ, ਗੁਰੂ ਨਾਨਕ ਦੇਵ ਯੂਨੀਵਰਸਟੀ, ਅੰਮ੍ਰਿਤਸਰ, 1990.
3. ਸੁਖਦੇਵ ਸਿੰਘ 'ਸਿਰਸਾ', ਪੰਜਾਬੀ ਕਵਿਤਾ ਦਾ ਕਾਵਿ-ਸ਼ਾਸਤਰ: 1955 ਤੋਂ 1980 ਤੱਕ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1991.
4. ਸੁਖਵਿੰਦਰ ਸਿੰਘ, ਪਾਸ਼ ਦੀ ਵਿਚਾਰਧਾਰਾ ਅਤੇ ਕਾਵਿ-ਦ੍ਰਿਸ਼ਟੀ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1997.
5. ਤਜਿੰਦਰ ਸਿੰਘ 'ਵਿਰਲੀ', ਜੁਝਾਰਵਾਦੀ ਪੰਜਾਬੀ ਕਾਵਿਧਾਰਾ: ਸੁਹਜ ਸ਼ਾਸਤਰੀ ਅਧਿਐਨ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1999.
6. ਦਵਿੰਦਰ ਸਿੰਘ, ਵਿਦਰੋਹੀ ਚੇਤਨਾ ਅਤੇ ਜੁਝਾਰ ਕਾਵਿ-ਧਾਰਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1999.
7. ਚਰਨਦੀਪ ਸਿੰਘ, ਪੰਜਾਬੀ ਕਵਿਤਾ ਵਿਚ ਦਲਿਤ ਚੇਤਨਾ (ਗੁਰਦਾਸ ਰਾਮ ਆਲਮ, ਸੰਤੋਖ ਸਿੰਘ ਧੀਰ, ਸੰਤ ਰਾਮ ਉਦਾਸੀ, ਲਾਲ ਸਿੰਘ ਦਿਲ ਅਤੇ ਬਲਵੀਰ ਮਾਧੋਪੁਰੀ ਦੇ ਪ੍ਰਸੰਗ ਵਿਚ), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 2003.
8. ਮਨਦੀਪ ਕੁਮਾਰ, ਜੁਝਾਰਵਾਦੀ ਪੰਜਾਬੀ ਕਾਵਿ ਵਿਚ ਸਮਾਜਿਕ ਨਿਆਇਸ਼ੀਲਤਾ ਦਾ ਸੰਕਲਪ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 2005.
9. ਨਵਜੋਤ, ਅਮਰਜੀਤ ਚੰਦਨ ਕਾਵਿ ਅਤੇ ਹਰਭਜਨ ਹਲਵਾਰਵੀ ਕਾਵਿ; ਤੁਲਨਾਤਮਕ ਅਧਿਐਨ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2007.
10. ਮਨਜਿੰਦਰ ਕੌਰ, ਪੰਜਾਬੀ ਕਾਵਿ ਵਿਚ ਮਾਨਵਵਾਦੀ ਸੰਵੇਦਨਾ (ਡਾ.ਜਗਤਾਰ, ਅਮਰਜੀਤ ਚੰਦਨ, ਹਰਭਜਨ ਹਲਵਾਰਵੀ ਅਤੇ ਲਾਲ ਸਿੰਘ ਦਿਲ ਦੇ ਵਿਸ਼ੇਸ਼ ਸੰਦਰਭ ਵਿਚ), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 2008.
11. ਅਜੀਤਪਾਲ ਸਿੰਘ, ਪੰਜਾਬੀ ਜੁਝਾਰਵਾਦੀ ਕਾਵਿ ਦਾ ਪ੍ਰਵਚਨ ਵਿਸ਼ਲੇਸ਼ਣ (ਪਾਸ਼, ਅਮਰਜੀਤ ਚੰਦਨ, ਲਾਲ ਸਿੰਘ ਦਿਲ ਅਤੇ ਸੰਤ ਰਾਮ ਉਦਾਸੀ ਦੇ ਵਿਸ਼ੇਸ਼ ਪ੍ਰਸੰਗ ਵਿਚ), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 2008.
12. ਹਰਭਗਵਾਨ ਲਾਲ, ਪੰਜਾਬੀ ਜੁਝਾਰਵਾਦੀ ਕਵਿਤਾ ਦਾ ਵਿਚਾਰਧਾਰਾਈ

ਅਧਿਐਨ(ਅਵਤਾਰ ਪਾਸ਼, ਸੰਤ ਰਾਮ ਉਦਾਸੀ, ਲਾਲ ਸਿੰਘ ਦਿਲ,, ਹਰਭਜਨ ਹਲਵਾਰਵੀ ਅਤੇ ਅਮਰਜੀਤ ਚੰਦਨ ਦੇ ਸੰਦਰਭ ਵਿਚ), ਕਰੂਕਸ਼ੇਤਰ ਯੂਨੀਵਰਸਿਟੀ, ਕਰੂਕਸ਼ੇਤਰ, 2011.

13. ਜਸਵਿੰਦਰ ਕੌਰ, ਆਧੁਨਿਕ ਪੰਜਾਬੀ ਕਾਵਿ ਦਾ ਛੰਦ-ਪ੍ਰਬੰਧ (ਬਾਬੂ ਰਜਬ ਅਲੀ, ਭਾਈ ਵੀਰ ਸਿੰਘ, ਪ੍ਰੋ. ਮੋਹਨ ਸਿੰਘ, ਹਰਿਭਜਨ ਸਿੰਘ, ਸੰਤ ਰਾਮ ਉਦਾਸੀ ਦੇ ਪ੍ਰਸੰਗ ਵਿਚ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 2012.
14. ਹਰਜਿੰਦਰ ਕੌਰ, ਸੰਤ ਰਾਮ ਉਦਾਸੀ, ਸੁਰਜੀਤ ਪਾਤਰ ਅਤੇ ਪਾਸ਼ ਕਾਵਿ ਦਾ ਲੋਕਧਾਰਾਈ ਅਧਿਐਨ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2012.
15. ਸੰਦੀਪ ਸਿੰਘ, ਜੁਝਾਰਵਾਦੀ ਪੰਜਾਬੀ ਕਾਵਿਧਾਰਾ: ਚਿਹਨ ਵਿਗਿਆਨ ਅਧਿਐਨ, ਦਿੱਲੀ ਯੂਨੀਵਰਸਿਟੀ, ਦਿੱਲੀ, 2014.
16. ਪਰਮਜੀਤ ਸਿੰਘ, ਆਧੁਨਿਕ ਪੰਜਾਬੀ ਕਾਵਿ ਧਾਰਾਵਾਂ ਦੇ ਵਿਚਾਰਧਾਰਾਈ ਆਧਾਰ ਅਤੇ ਜੁਝਾਰਵਾਦੀ ਕਾਵਿਧਾਰਾ ਤੋਂ ਲੈ ਕੇ 2010 ਤੱਕ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 2014.

**ਪੁਸਤਕ ਰੂਪ ਵਿਚ ਛਪਿਆ ਖੋਜ-ਕਾਰਜ, ਰਚਨਾ ਅਤੇ ਜੀਵਨ :**

1. ਰਾਜਿੰਦਰ ਰਾਹੀ (ਸੰਪਾ.), ਸੰਤ ਰਾਮ ਉਦਾਸੀ (ਜੀਵਨ ਅਤੇ ਸਮੁੱਚੀ ਰਚਨਾ), ਚੇਤਨਾ ਪ੍ਰਕਾਸ਼ਨ, ਲੁਧਿਆਣਾ, 2000.
2. ਸੁਖਦੇਵ ਸਿੰਘ 'ਸਿਰਸਾ', ਆਧੁਨਿਕ ਪੰਜਾਬੀ ਕਵਿਤਾ ਦਾ ਕਾਵਿ-ਸ਼ਾਸਤਰ, ਆਰਸੀ ਪਬਲਿਸ਼ਰਜ਼ ਦਿੱਲੀ, 1997
3. ਦਲਿਤ ਸਰੋਕਾਰ ਅਤੇ ਸਾਹਿਤ, ਚਰਨਦੀਪ ਸਿੰਘ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 2004.
4. ਮਨਦੀਪ ਕੁਮਾਰ, ਜੁਝਾਰਵਾਦੀ ਪੰਜਾਬੀ ਕਾਵਿ- ਸਮਾਜਕ ਨਿਆਂ ਦੇ ਮਸਲੇ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 2007.
5. ਅਜਮੇਰ ਸਿੰਘ(ਡਾ.) (ਸੰਪਾ.), ਸੂਹੇ ਬੋਲ ਉਦਾਸੀ ਦੇ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2011.
6. ਪਰਮਜੀਤ ਸਿੰਘ 'ਕੱਟੂ', ਵਿਦਰੋਹੀ ਕਾਵਿ (ਪਾਸ਼, ਉਦਾਸੀ, ਮੁਕਤੀ ਬੋਧ, ਅਤੇ ਨੇਰੂਦਾ ਦੇ ਸੰਦਰਭ 'ਚ), ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 2012.
7. ਨਕਸਲਬਾੜੀ ਲਹਿਰ ਦੇ ਅਣਗੌਲੇ ਕਵੀ, ਜਰਨੈਲ ਸਿੰਘ, ਚਿੰਤਨ ਪ੍ਰਕਾਸ਼ਨ, ਲੁਧਿਆਣਾ, 2012.
8. ਰਾਜਵਿੰਦਰ ਸਿੰਘ 'ਰਾਹੀ' (ਸੰਪਾ.), ਕੰਮੀਆਂ ਦੇ ਵੇਹੜੇ ਦਾ ਸੂਰਜ ਲੋਕ ਕਵੀ ਸੰਤ ਰਾਮ ਉਦਾਸੀ (ਸਮਰਿਤੀ ਗ੍ਰੰਥ), ਸੰਗਮ ਪਬਲੀਕੇਸ਼ਨ, ਸਮਾਣਾ, 2013.

9. ਭੁਪਿੰਦਰ ਸਿੰਘ 'ਬੱਲ', ਉਦਾਸੀਆਂ ਰੂਹਾਂ ਦਾ ਵਿਸ਼ਵਾਸਪਾਤਰ ਸੰਤ ਰਾਮ ਉਦਾਸੀ, ਕੇ.ਜੀ. ਗ੍ਰਾਫਿਕਸ, ਅੰਮ੍ਰਿਤਸਰ, 2014.
10. ਅਜਮੇਰ 'ਸਿੱਧੂ', ਇਕਬਾਲ ਕੌਰ 'ਉਦਾਸੀ' (ਸੰਪਾ.), ਸੰਤ ਰਾਮ ਉਦਾਸੀ ਸ਼ਖ਼ਸੀਅਤ ਅਤੇ ਸਮੁੱਚੀ ਰਚਨਾ, ਚੇਤਨਾ ਪ੍ਰਕਾਸ਼ਨ, ਲੁਧਿਆਣਾ, 2014.
11. ਆਧੁਨਿਕ ਪੰਜਾਬੀ ਕਾਵਿ-ਲੋਕਧਾਰਾਈ ਅਧਿਐਨ, ਹਰਜਿੰਦਰ ਕੌਰ, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, 2014.
12. ਡਾ. ਚਰਨਜੀਤ ਕੌਰ, ਸੰਤ ਰਾਮ ਉਦਾਸੀ: ਜੀਵਨ ਤੇ ਰਚਨਾ, ਪੰਜਾਬੀ ਯੂਨਵਰਸਿਟੀ, ਪਟਿਆਲਾ, 2014.

**ਬਹਾਦਰ ਸਿੰਘ**
**ਖੋਜਾਰਥੀ**
**ਪੰਜਾਬੀ ਯੂਨੀਵਰਸਿਟੀ, ਪਟਿਆਲਾ।**

# ਅੰਤਿਕਾ - 5
# ਪਿੰਡ ਰਾਏਸਰ ਦਾ ਮੌਖਿਕ ਇਤਿਹਾਸ

## (ੳ) ਮੇਰੇ ਪਿੰਡ ਦੇ ਆਜ਼ਾਦੀ ਸੰਗਰਾਮੀਏ

**-ਗੁਰਦਾਸ ਸਿੰਘ 'ਘਾਰੂ'**

... ਅੰਗਰੇਜ਼ ਸਰਕਾਰ ਦੇ ਖਿਲਾਫ਼ ਕੂਕਾ ਲਹਿਰ 1887–88 ਈ. ਨੂੰ ਜਨਮੀ ਸੀ। ਕੂਕਾ ਲਹਿਰ ਵਿੱਚ ਸਾਡੇ ਪਿੰਡ ਰਾਏਸਰ ਦਾ ਮਹਾਨ ਹਿੱਸਾ ਹੈ। ਬਾਬਾ ਕਾਬਲ ਸਿੰਘ, ਉੱਤਮ ਸਿੰਘ ਅਤੇ ਹੋਰ ਕਾਲਸਾਂ ਪੱਤੀ ਪਰਿਵਾਰਾਂ ਵਿੱਚੋਂ ਬਹੁਤ ਸਾਰੇ ਆਜ਼ਾਦੀ ਸੰਗਰਾਮੀਏ ਕੂਕੇ ਹੋਏ ਹਨ। ਪੰਜਾਬ ਦੀ ਖਾਲਸਾ ਫ਼ੌਜ ਵੀ ਤੋੜ ਦਿੱਤੀ ਗਈ ਸੀ। ਸਿੱਖੀ ਚਿੰਨ੍ਹ ਵੀ ਹੌਲੀ-ਹੌਲੀ ਖਤਮ ਕਰਨੇ ਸ਼ੁਰੂ ਕਰ ਦਿੱਤੇ ਸਨ। ਜਿਹੜੇ ਸਿੱਖ ਪੰਜਾਬ ਦੇ ਵਫ਼ਾਦਾਰ ਸਨ। ਉਹਨਾਂ ਨੂੰ ਵੀ ਫ਼ੌਜ ਵਿੱਚੋਂ ਕੱਢ ਦਿੱਤਾ ਗਿਆ ਸੀ। ਬਾਬਾ ਰਾਮ ਸਿੰਘ ਸਿੱਖੀ ਦੇ ਰੂਪ ਵਿੱਚ ਇੱਕ ਫ਼ੌਜ ਤਿਆਰ ਕਰ ਰਹੇ ਸਨ। ਜਿਹੜੇ ਸਿੱਖ ਪੰਜਾਬ ਦੇ ਵਫ਼ਾਦਾਰ ਸਨ। ਉਹਨਾਂ ਨੂੰ ਫ਼ੌਜ ਤਿਆਰ ਕਰ ਰਹੇ ਸਨ। ਜਿਸ ਦਾ ਨਾਮ ਕੂਕਾ ਲਹਿਰ ਰੱਖਿਆ ਗਿਆ ਸੀ। ਜੱਥੇਬੰਦੀ ਨੂੰ ਆਜ਼ਾਦੀ ਸੰਗਰਾਮ ਬਾਰੇ ਟ੍ਰੇਨਿੰਗ ਦਿੱਤੀ ਜਾਂਦੀ ਸੀ। ਕੂਕਾ ਲਹਿਰ ਦੀ ਜੱਥੇਬੰਦੀ 1861 ਈ. ਤੱਕ ਲੱਖਾਂ ਦੀ ਗਿਣਤੀ ਵਿੱਚ ਹੋ ਗਈ ਸੀ। ਪਿੰਡ ਰਾਏਸਰ ਨੇ ਇਸ ਜੱਥੇਬੰਦੀ ਵਿੱਚ ਵੱਧ-ਚੜ ਕੇ ਹਿੱਸਾ ਲਿਆ ਸੀ।

(1) ਬਾਬਾ ਕਾਬਲ ਸਿੰਘ ਜੀ (2) ਬਾਬਾ ਉੱਤਮ ਸਿੰਘ ਜੀ (3) ਬਾਬਾ ਹਜ਼ਾਰਾ ਸਿੰਘ ਜੀ (4) ਬਾਬਾ ਕ੍ਰਿਸ਼ਨ ਸਿੰਘ ਜੀ (5) ਬਾਬਾ ਦੂੱਲਾ ਸਿੰਘ ਜੀ ਆਦਿ ਨੇ ਅੰਗ੍ਰੇਜ਼ ਸਰਕਾਰ ਦੇ ਖਿਲਾਫ਼ ਅੰਗ੍ਰੇਜ਼ ਨਾਲ ਬਾਈਕਾਟ ਕਰ ਦਿੱਤਾ। ਉਪਰੋਕਤ ਮੈਂਬਰਾਂ ਨੇ ਹੀ ਅੰਗ੍ਰੇਜ਼ ਨਾਲ ਬਾਈਕਾਟ ਕਰਨ ਦਾ ਅਜੰਡਾ ਭੈਣੀ ਸਾਹਿਬ ਜੂਨ 1861 ਈ. ਨੂੰ ਰੱਖਿਆ ਸੀ। ਨਾ ਮਿਲਵਰਤਨ ਦਾ ਅੰਦੋਲਨ ਚਲਾ ਦਿੱਤਾ ਸੀ। ਇਹਨਾਂ 5 ਸਿੱਖਾਂ ਦਾ ਰੱਖਿਆ ਅਜੰਡਾ ਬਾਬਾ ਰਾਮ ਸਿੰਘ ਨੇ ਪਾਸ ਕਰ ਦਿੱਤਾ ਸੀ।

ਇੱਥੇ ਹੀ ਬਸ ਨਹੀਂ ਸਰਦਾਰ ਗੁਰਮੁਖ ਸਿੰਘ ਪਿਥੋ, ਸਰਦਾਰ ਰਤਨ ਸਿੰਘ ਮੰਡੀ ਕਲਾ ਅਤੇ ਸਰਦਾਰ ਤਰਨ ਸਿੰਘ ਨਾਈਵਾਲਾ (ਬਰਨਾਲਾ) ਨੇ ਅੰਗ੍ਰੇਜ਼ ਦੇ ਕਾਲੇ ਕਾਨੂੰਨ ਨੂੰ ਭੰਗ ਕਰਨ ਵਾਸਤੇ ਪਿੰਡ ਰਾਏਸਰ ਮੀਟਿੰਗ ਕਰਕੇ ਰਾਏਕੋਟ ਦੇ ਬੁੱਚੜਾਂ ਨੂੰ ਸਬਕ ਸਿਖਾਇਆ ਗਿਆ ਸੀ।

ਆਪ ਨੂੰ ਦੂਸਰੀ ਪੀੜੀ ਬਾਰੇ ਵੀ ਜਾਣਕਾਰੀ ਕਰਵਾਉਂਦਾ ਹਾਂ। ਉਪਰੋਕਤ ਬਾਬਿਆਂ ਦੇ ਪੁੱਤਰਾਂ ਨੇ ਅਤੇ ਪੋਤਰਿਆਂ ਨੇ ਆਜ਼ਾਦੀ ਸੰਗਰਾਮ ਵਿੱਚ ਵੱਧ-ਚੜ ਕੇ ਹਿੱਸਾ ਪਾਇਆ ਹੈ। ਉਹਨਾਂ ਵਿੱਚ (1) ਪ੍ਰੋ. ਜਥੇਦਾਰ ਮਸਤਾਨਾ ਸਿੰਘ ਜੀ ਸੂਬਾ (2) ਪ੍ਰੋ. ਹਰਨਾਮ ਸਿੰਘ ਜੀ (3) ਸ੍ਰ. ਸਰਵਨ ਸਿੰਘ ਜੀ ਮੱਲੀ (4) ਸ੍ਰ. ਉੱਦੇ ਸਿੰਘ ਜੀ (5) ਜੱਥੇਦਾਰ ਨਰੈਣ ਸਿੰਘ ਜੀ (6) ਸਰਦਾਰ ਬੱਗਾ ਸਿੰਘ ਜੀ (7) ਸਰਦਾਰ ਸਰਵਨ ਸਿੰਘ ਜੀ ਕੂਕਾ (8) ਸਰਦਾਰ ਭਾਗ ਸਿੰਘ ਜੀ ਮਿਸਤਰੀ (9) ਸਰਦਾਰ ਭਗਤ ਸਿੰਘ ਕੂਕਾ ਮਜ਼ਬੀ ਸਿੱਖ (10) ਸ੍ਰ. ਰੂੜ ਸਿੰਘ ਜੀ (11) ਸ੍ਰ. ਹਰਦਿੱਤ ਸਿੰਘ

ਜੀ ਮਿਸਤਰੀ (12) ਸ੍ਰ. ਨਿਧਾਨ ਸਿੰਘ ਜੀ (13) ਸ੍ਰ. ਹਰੀ ਸਿੰਘ ਜੀ ਖੰਡਾ (14) ਸ੍ਰ. ਬੱਗਾ ਸਿੰਘ ਜੀ ਆਜ਼ਾਦ (15) ਸ੍ਰ. ਈਸ਼ਰ ਸਿੰਘ ਜੀ ਜੱਥੇਦਾਰ (16) ਜੱਥੇਦਾਰ ਪੂਰਨ ਸਿੰਘ ਜੀ (17) ਸ੍ਰ. ਅਨੋਖਾ ਸਿੰਘ ਜੀ ਰਾਮਦਾਸੀਆ (18) ਸ੍ਰ. ਕੇਹਰ ਸਿੰਘ ਜੀ ਰਮਦਾਸੀਆ (19) ਪ੍ਰੋ. ਵਰਿਆਮ ਸਿੰਘ ਜੀ ਰਾਮਦਾਸੀਆ (20) ਸ੍ਰ. ਸਰਮੁਖ ਸਿੰਘ ਜੀ ਘਾਰੂ ਮਜ੍ਹਬੀ ਸਿੱਖ ਆਦਿ ਸ਼ਾਮਲ ਸਨ।

ਸਾਡੇ ਪਿੰਡ ਰਾਏਸਰ ਦੇ ਉੱਪਰ ਲਿਖੇ ਆਜ਼ਾਦੀ ਸੰਗਰਾਮੀਆਂ ਨੇ ਦੋ ਵੱਡੀਆਂ-ਵੱਡੀਆਂ ਇਤਿਹਾਸਿਕ ਕਾਨਫਰੰਸਾਂ ਕੀਤੀਆਂ। ਸਾਰੀਆਂ ਜੱਥੇਬੰਦੀਆਂ ਦੇ ਨੁਮਾਇੰਦੇ ਸੱਦੇ ਗਏ। ਦੋਵੇਂ ਵਾਰੀ ਅਜੰਡਿਆਂ ’ਤੇ ਵਿਚਾਰ ਹੁੰਦਾ ਰਿਹਾ। ਪਹਿਲੀ ਕਾਨਫਰੰਸ ਸਤੰਬਰ 1942 ਈ. ਨੂੰ ਹੋਈ। ਦੂਸਰੀ ਕਾਨਫਰੰਸ 1945 ਈ. ਨੂੰ ਹੋਈ। ਇਹ ਕਾਨਫਰੰਸਾਂ ਤਿੰਨ-ਤਿੰਨ ਦਿਨ ਚਲਦੀਆਂ ਰਹੀਆਂ। ਇਹਨਾਂ ਕਾਨਫਰੰਸਾਂ ਵਿੱਚ ਹਜ਼ਾਰਾਂ ਆਜ਼ਾਦੀ ਸੰਗਰਾਮੀਆਂ ਨੇ ਭਾਗ ਲਿਆ। ਇਹ ਕਾਨਫਰੰਸਾਂ ਕੂਕਾ ਲਹਿਰ ਦੀ ਅਗਵਾਈ ਥੱਲੇ ਕਰੀਆਂ ਗਈਆਂ ਬਾਕੀ ਦੂਸਰੀਆਂ ਜਥੇਬੰਦੀਆਂ ਦੇ ਨੁਮਾਇੰਦੇ ਬੋਲ ਕੇ ਗਏ ਸਨ। ਕਮਿਊਨਿਸਟ, ਰਿਆਸਤੀ ਪ੍ਰਜਾ ਮੰਡਲ, ਅਕਾਲੀ ਦਲ, ਮੁਸਲਿਮਲੀਗ ਦੇ ਮੈਂਬਰ ਵੀ ਆਏ ਸਨ।

1863 ਈ. ਤੋਂ ਲੈ ਕੇ 1955 ਈ. ਤੱਕ ਪਿੰਡ ਰਾਏਸਰ ਆਜ਼ਾਦੀ ਸੰਗਰਾਮੀਆਂ ਦਾ ਅਤੇ ਕਮਿਊਨਿਸਟਾਂ ਦਾ ਕੇਂਦਰ ਰਿਹਾ। ਪਿੰਡ ਰਾਏਸਰ ਵਿੱਚ ਜੰਗਲ ਬੇਲੇ ਬਹੁਤ ਜ਼ਿਆਦਾ ਸਨ। ਇੱਕ ਬਦੂਖੀਆ ਦੂਸਰੀ ਝਗੜੂ ਦੀ ਬੰਜਰ ਇਹ ਦੋਵੇਂ ਜੰਗਲ ਬਹੁਤ ਦੂਰ ਤੱਕ ਪਸਰੇ ਹੋਏ ਸਨ। ਇਹ ਜੰਗਲ ਤਿੰਨ ਚਾਰ ਪਿੰਡਾਂ ਦੀਆਂ ਹੱਦਾਂ ਨੂੰ ਮਿਲਦੇ ਸਨ। ਰਾਏਸਰ, ਭੋਤਨੇ, ਟੱਲੇਵਾਲ, ਬੀਹਲਾ, ਗਹਿਲਾ, ਚੰਨਣਵਾਲ, ਮੂੰਮਾ, ਛੀਨੀਵਾਲਾ, ਕਲਾਲਾ ਆਦਿ ਪਿੰਡਾਂ ਦਾ ਇਹ ਵੱਡਾ ਜੰਗਲ ਮੰਨਿਆਂ ਜਾਂਦਾ ਸੀ। ਇਹ ਜੰਗਲ ਹਜ਼ਾਰਾਂ ਕਿਲਿਆਂ ਵਿੱਚ ਪਸਰ ਕੇ ਆਪਣੀ ਬੁੱਕਲ ਵਿੱਚ ਬਹੁਤ ਕੁਝ ਲਕੋਈ ਬੈਠਾ ਸੀ। ਰੇਤ ਦੇ ਟਿੱਬਿਆਂ ਦੀਆਂ ਢਲਾਣਾਂ ਵਿੱਚ ਜੰਡ, ਬੇਰੀਆਂ, ਮੱਲ੍ਹੇ, ਕਿੱਕਰਾਂ, ਆਪ ਮੁਹਾਰੇ ਰੇਰੂ ਉੱਗਾ ਕੇ ਆਪੋ ਵਿੱਚ ਫਸੇ ਪਏ ਸਨ। ਸਲਵਾੜ ਦੇ ਵੱਡੇ-ਵੱਡੇ ਬੂਝਿਆਂ ਨੇ ਇਸ ਜੰਗਲ ਨੂੰ ਹੋਰ ਵੀ ਡਰਾਉਣਾ ਬਣਾਇਆ ਹੋਇਆ ਸੀ। ਇਹਨਾਂ ਜੰਗਲਾਂ ਵਿੱਚ ਵੜਕੇ ਜਿਹੜਾ ਕੋਈ ਸ਼ਾਮਾਂ ਨੂੰ ਘਰ ਆ ਜਾਂਦਾ ਤਾਂ ਉਸ ਨੂੰ ਸੂਝਵਾਨ ਸਮਝਿਆ ਜਾਂਦਾ ਸੀ। ਇਸ ਜੰਗਲ ਵਿੱਚ ਕੋਈ ਮਾਲ ਡੰਗਰ ਵੀ ਨਹੀਂ ਸੀ ਚਾਰਣ ਜਾਂਦਾ। ਇਸ ਜੰਗਲ ਵਿੱਚ ਬਾਬਾ ਰੂੜ ਸਿੰਘ ਜੀ ਕੂਕਾ ਲਹਿਰ ਦੇ ਮੈਂਬਰ ਨੇ ਦਸ-ਬਾਰਾਂ ਖੇਤ ਜੰਗਲ ਪੁੱਟ ਕੇ ਫਸਲ ਬੀਜਣ ਯੋਗ ਕਰ ਲਏ ਸਨ। ਆਜ਼ਾਦੀ ਸੰਗਰਾਮੀਆਂ ਵਾਸਤੇ ਇੱਕ ਖੂਹ ਵੀ ਲਾਇਆ ਹੋਇਆ ਸੀ। ਉਹਨਾਂ ਦਿਨਾਂ ਵਿੱਚ ਖੂਹ ਲਾਉਣ ਦਾ ਇੱਕ ਕਾਰਨ ਆਜ਼ਾਦੀ ਸੰਗਰਾਮੀਆਂ ਨੂੰ ਆਰਾਮਗਾਹ ਤਿਆਰ ਕਰਕੇ ਦੇਣਾ ਸੀ। ਪਹਿਲਾਂ ਤਾਂ ਕੂਕਾ ਲਹਿਰ ਦੇ ਸੰਗਰਾਮੀਏ ਆਉਂਦੇ ਜਾਂਦੇ ਸਨ ਫੇਰ ਕਮਿਊਨਿਸਟ ਆ ਕੇ ਆਰਾਮ ਕਰਦੇ ਰਹਿੰਦੇ ਸਨ। ਇੱਥੇ ਰੋਟੀ ਪਾਣੀ ਤੋਂ ਇਲਾਵਾ ਮੀਟਿੰਗਾਂ ਵੀ ਕੀਤੀਆਂ ਜਾਂਦੀਆਂ ਸਨ। ਇਹਨਾਂ ਦੋਹਾਂ ਥਾਂਵਾਂ ਨੂੰ ਜੰਗਲੀ ਕਿਲੇ ਆਖਿਆ ਜਾਂਦਾ ਸੀ।

ਦੂਸਰਾ ਜੰਗਲ ਝਗੜੂ ਦੀ ਬੰਜਰ ਨਾਲ ਜਾਣਿਆ ਜਾਂਦਾ ਸੀ। ਇਸ ਜੰਗਲ ਵਿੱਚ ਹਰੇਕ ਕਿਸਮ ਦੇ ਰੁੱਖ ਆਪੇ ਉੱਗੇ ਹੋਏ ਸਨ। ਪਿੱਪਲਾਂ ਅਤੇ ਬਰੋਟਿਆਂ ਨੇ

ਵੀ ਸੰਘਣੀ ਛਬ ਬਣਾਈ ਹੋਈ ਸੀ। ਰਿਆਸਤੀ ਪ੍ਰਜਾ ਮੰਡਲ ਦੇ ਸਾਧ ਨੇ ਪੱਕੇ ਕਮਰੇ ਬਣਾਏ ਹੋਏ ਸਨ। ਇਹ ਝਗੜੂ ਦੀ ਬੰਜਰ ਸਰਦੀਆਂ ਵਿੱਚ ਨਿੱਘੀ ਬੁੱਕਲ ਵਾਂਗੂੰ ਸ਼ਰਨ ਦਿੰਦੀ ਹੋਈ ਆਜ਼ਾਦੀ ਸੰਗਰਾਮੀਆਂ ਨੂੰ ਹੱਲਾਸ਼ੇਰੀ ਦਿੰਦੀ ਸੀ। ਇਸ ਦਾ ਨਾਂ ਆਜ਼ਾਦੀ ਸੰਗਰਾਮੀਆਂ ਨੇ ਨਿੱਘੀ ਬੁੱਕਲ ਵਾਲੀ ਕੋਠੀ ਰੱਖਿਆ ਹੋਇਆ ਸੀ। ਇੱਥੇ ਵੱਡੀਆਂ-ਵੱਡੀਆਂ ਮੀਟਿੰਗਾਂ ਕਰੀਆਂ ਜਾਂਦੀਆਂ ਸਨ। ਇਸ ਜੰਗਲ ਵਿੱਚ ਇੱਕ ਚੋਰ ਸੰਘ ਵੀ ਆਉਂਦਾ ਸੀ। ਇਸ ਰਸਤੇ ਘੱਟ ਹੀ ਮੁਸਾਫਰ ਆਉਂਦੇ ਜਾਂਦੇ ਸਨ। ਕਲਾਲੇ ਨੂੰ ਜਾਣ ਵਾਲੇ ਲੋਕ ਪਹਿਲਾਂ ਪਿੰਡ ਚੰਨਣਵਾਲ ਹੋ ਕੇ ਜਾਂਦੇ ਸਨ। ਪਿੰਡ ਰਾਏਸਰ ਤੋਂ ਪਿੰਡ ਵੀਲ੍ਹੀ ਵੱਲ ਜਾਣ ਵਾਲੇ ਲੋਕ ਚੰਨਣਵਾਲ ਥਾਣੀ ਹੋ ਕੇ ਜਾਂਦੇ ਸਨ। ਭਾਵ ਝਗੜੂ ਦੀ ਬੰਜਰ ਤੋਂ ਲੋਕ ਇਹਨਾਂ ਡਰਦੇ ਸਨ ਕਿ ਕੋਈ ਇੱਧਰ ਨੂੰ ਆਉਣ ਦਾ ਨਾਂਅ ਨਹੀਂ ਸੀ ਲੈਂਦਾ।

ਇਹਨਾਂ ਦੋਹਾਂ ਜੰਗਲਾਂ ਨੇ 1863 ਈ. ਤੋਂ ਕੂਕਾ ਲਹਿਰ, ਗਦਰ ਲਹਿਰ, ਬੱਬਰ ਲਹਿਰ, ਕਮਿਊਨਿਸਟ ਲਹਿਰ ਨੂੰ ਆਪਣੀ ਬੁੱਕਲ ਦਾ ਨਿੱਘ ਦਿੱਤਾ। ਜ਼ਾਲਮ ਅੰਗ੍ਰੇਜ਼ ਨੂੰ ਇਹਨਾਂ ਜੰਗਲਾਂ ਨੇ ਵੀ ਹਾਰ ਦਿੱਤੀ। ਇਸ ਕਰਕੇ ਪਿੰਡ ਰਾਏਸਰ ਨੇ 1861 ਈ. ਤੋਂ ਲੈ ਕੇ ਅੱਜ ਤੱਕ ਮਨੁੱਖੀ ਹਿੱਤਾਂ ਲਈ ਰੋਲ ਕਰਿਆ ਹੈ। ਗੁਰਦਿਆਲ ਸਿੰਘ ਗਿੱਲ ਲਾਲ ਕਮਿਊਨਿਸਟਾਂ ਦਾ ਮੈਂਬਰ ਸੀ। ਇਹਨਾਂ ਦੋਹਾਂ ਜੰਗਲਾਂ ਨੂੰ ਕਮਿਊਨਿਸਟ ਆਪਣਾ ਘਰ ਸਮਝਦੇ ਸਨ। ਕਾਮਰੇਟ ਤੇਜਾ ਸਿੰਘ ਸੁਤੰਤਰ ਨੂੰ ਵੱਖਰੇ-ਵੱਖਰੇ ਸੂਬਿਆਂ ਦੀਆਂ ਕਾਂਗ੍ਰੇਸ ਸਰਕਾਰਾਂ ਨੇ ਗ੍ਰਿਫਤਾਰ ਕਰਨ ਦਾ ਹੁਕਮ ਦੇ ਰੱਖਿਆ ਸੀ। ਸੁਤੰਤਰ ਜੀ ਪਿੰਡ ਰਾਏਸਰ ਆਉਂਦੇ ਜਾਂਦੇ ਸਨ। 1948 ਈ. ਤੋਂ ਲੈ ਕੇ 1952 ਈ. ਤੱਕ ਇਹ ਦਿਨ ਮੇਰੀ ਪਰਖ ਦੇ ਦਿਨ ਸਨ।

ਬਾਦੂਖੀਆਂ ਤੇ ਝਗੜੂ ਦੀ ਬੰਜਰ ਵਿੱਚ ਮੈਨੂੰ ਕਈ ਵਾਲੀ ਰੋਟੀਆਂ ਪਹੁੰਚਾਣੀਆਂ ਪੈਂਦੀਆਂ ਸਨ। ਮਾਸਟਰ ਗੁਰਦਿਆਲ ਸਿੰਘ ਦੇ ਘਰੋਂ ਰੋਟੀਆਂ, ਦੁੱਧ, ਲੱਸੀਂ, ਦਹੀਂ ਵੀ ਪਹੁੰਚਾਉਣੀ ਪੈਂਦੀ ਸੀ। ਮੈਂ ਰੋਟੀਆਂ ਦੇਣ ਗਏ ਨੇ ਕਦੇ ਵੀ ਕਿਸੇ ਕਾਮਰੇਡ ਦਾ ਨਾਂਅ ਨਹੀਂ ਸੀ ਪੁੱਛਿਆ ਨਾ ਹੀ ਕੋਈ ਕੰਮ ਪੁੱਛਦਾ ਸੀ।

**(ਪੰਗਡੰਡੀਆਂ ਤੋਂ ਜੀਵਨ ਮਾਰਗ ਤੱਕ 'ਚੋਂ, ਪੰਨਾ 112-114)**

## (ਅ) ਉਦਾਸੀ ਦਾ ਪਿੰਡ ਰਾਏਸਰ

**-ਰਣਦੀਪ ਸੰਗਤਪੁਰਾ***

ਦੱਬੇ ਕੁਚਲੇ ਲੋਕਾਂ ਦੀ ਆਵਾਜ਼ ਬਣਨ ਵਾਲੇ ਕਵੀ ਸੰਤ ਰਾਮ ਉਦਾਸੀ ਦਾ ਪਿੰਡ ਰਾਏਸਰ ਬਰਨਾਲਾ ਤੋਂ 14 ਕਿਲੋਮੀਟਰ ਦੀ ਦੂਰੀ 'ਤੇ ਵਸਿਆ ਹੋਇਆ ਹੈ। ਕਿਸੇ ਸਮੇਂ ਇਹ ਪਿੰਡ ਰਾਏਕੋਟ ਦੇ ਮੁਸਲਿਮਾਂ ਦੀ ਜਾਗੀਰ ਹੁੰਦਾ ਸੀ। ਪਿੰਡ ਦੇ ਦੋ ਹਿੱਸੇ ਸਨ-ਰਾਏਸਰ ਪੰਜਾਬ, ਦੂਜਾ ਰਾਏਸਰ ਪਟਿਆਲਾ। 1947 ਤੋਂ ਪਹਿਲਾਂ ਰਾਏਸਰ ਪਟਿਆਲਾ 'ਤੇ ਮਹਾਰਾਜਾ ਪਟਿਆਲਾ ਦਾ ਕਬਜ਼ਾ ਸੀ, ਜਦੋਂਕਿ ਰਾਏਸਰ ਪੰਜਾਬ ਅੰਗਰੇਜ਼ਾਂ ਦੇ ਅਧੀਨ ਸੀ। ਮੌਜੂਦਾ ਸਮੇਂ ਪਿੰਡ ਦੀ ਆਬਾਦੀ 9,000 ਹੈ, ਜਿਸ 'ਚੋਂ 3100 ਵੋਟਰ ਹਨ। ਪਿੰਡ ਦਾ ਲੋਕ-ਪੱਖੀ ਲਹਿਰਾਂ 'ਚ ਬਹੁਤ ਯੋਗਦਾਨ

*'ਇਨਕਲਾਬੀ ਨੌਜਵਾਨ' ਮੈਗਜ਼ੀਨ ਦੇ ਸੰਪਾਦਕੀ ਮੰਡਲ ਦਾ ਮੈਂਬਰ

ਰਿਹਾ ਹੈ। ਇੱਥੋਂ ਦੇ ਆਜ਼ਾਦੀ ਘੁਲਾਟੀਆਂ 'ਚੋਂ ਅਰਜੁਨ ਮੁਨੀ ਨੇ ਜਵਾਹਰ ਲਾਲ ਨਹਿਰੂ ਨਾਲ ਜੇਲ੍ਹ ਕੱਟੀ ਸੀ। ਸੁਰਜਣ ਸਿੰਘ ਭੁੱਲਰ ਆਜ਼ਾਦ ਹਿੰਦ ਫੌਜ ਦਾ ਸਿਪਾਹੀ ਸੀ। ਨਕਸਲਬਾੜੀ ਲਹਿਰ ਦੌਰਾਨ ਪਿੰਡ ਦੇ ਸ਼ਹੀਦ ਮਿਹਰ ਸਿੰਘ ਮੰਡਵੀ, ਕਾਮਰੇਡ ਕਰਨੈਲ ਸਿੰਘ, ਜਥੇਦਾਰ ਹਰਜੀਤ ਸਿੰਘ, ਸੰਤ ਰਾਮ ਉਦਾਸੀ ਸਰਗਰਮ ਰਹੇ ਸਨ। ਲਹਿਰ ਦਾ ਹਿੱਸਾ ਰਹੇ ਕਾਮਰੇਡ ਕਰਨੈਲ ਸਿੰਘ ਦੱਸਦੇ ਹਨ ਕਿ ਹਕੂਮਤੀ ਜਬਰ ਦੌਰਾਨ ਉਹਨਾਂ 6 ਸਾਲ 3 ਮਹੀਨੇ ਕੈਦ ਕੱਟੀ ਸੀ, ਹਕੂਮਤ ਨੇ ਉਸਦੇ ਘਰ ਨੂੰ ਅੱਗ ਲਗਵਾ ਦਿੱਤੀ ਸੀ ਅਤੇ ਜਥੇਦਾਰ ਹਰਜੀਤ ਸਿੰਘ ਦੀ ਫਸਲ ਬਰਬਾਦ ਕਰ ਦਿੱਤੀ ਸੀ।

1947 ਦੇ ਬਟਵਾਰੇ ਦੌਰਾਨ ਕਰੀਬ 50 ਘਰ ਪਾਕਿਸਤਾਨ ਤੋਂ ਆ ਕੇ ਇੱਥੇ ਵਸੇ, ਇਨ੍ਹਾਂ 'ਚ ਗਰੇਵਾਲ, ਸੇਖੋਂ, ਧਾਲੀਵਾਲ, ਗਿੱਲ, ਸਿੱਧੂ , ਥਿੰਦ, ਬਾਸੀ ਅਤੇ ਚੀਮਾ ਗੋਤ ਨਾਲ ਸਬੰਧਿਤ ਜੱਟ ਸਿੱਖ ਪਰਿਵਾਰ ਹਨ। ਬਟਾਵਾਰੇ ਦੌਰਾਨ ਪਿੰਡ ਦੇ ਕਹਿੰਦੇ ਕਹਾਉਂਦੇ ਵੈਲੀ ਬਰਖੁਰਦਾਰ ਨੂੰ ਮੁਸਲਿਮ ਹੋਣ ਕਾਰਨ ਘਰ ਛੱਡ ਕੇ ਪਾਕਿਸਤਾਨ ਜਾਣਾ ਪਿਆ ਸੀ। ਉਸ ਦਾ ਘਰ ਮਿੱਤ ਸਿੰਘ ਸੂਬੇਦਾਰ ਨੂੰ ਅਲਾਟ ਹੋ ਗਿਆ ਸੀ। ਇਸ ਘਰ 'ਚ ਅੱਜ ਕੱਲ੍ਹ ਜੋਗਿੰਦਰ ਸਿੰਘ ਬੇਰ ਵਾਲੇ ਰਹਿ ਹਨ। ਦੱਸਿਆ ਜਾਂਦਾ ਹੈ ਕਿ ਬਟਵਾਰੇ ਤੋਂ ਪਹਿਲਾਂ ਬਰਖੁਰਦਾਰ ਅਤੇ ਪਿੰਡ ਦੇ ਹੀ ਜਰਨੈਲ ਸਿੰਘ ਵਿਚਕਾਰ ਕੱਟੜ ਦੁਸ਼ਮਣੀ ਸੀ। 1947 ਤੋਂ ਬਾਅਦ ਪਾਕਿਸਤਾਨ ਤੋਂ ਇੱਕ ਵਾਰ ਬਰਖੁਰ ਪਿੰਡ ਦੇ ਲੋਕਾਂ ਨੂੰ ਮਿਲਣ ਆਇਆ ਤਾਂ ਜਰਨੈਲ ਸਿੰਘ ਨੇ ਦੁਸ਼ਮਣੀ ਭੁਲਾ ਮਿੱਤਰਤਾ ਦਾ ਸੰਦੇਸ਼ ਦਿੰਦਿਆਂ ਬਰਖੁਰਦਾਰ ਦਾ ਸਵਾਗਤ ਕੀਤਾ ਸੀ। ਉਹ ਉਸਨੂੰ ਆਉਣ ਵੇਲੇ ਅੱਡੇ ਤੋਂ ਲੈ ਕੇ ਆਇਆ ਅਤੇ ਜਾਣ ਵੇਲੇ ਪਿੰਡ ਦੀ ਜੂਹ ਲੰਘਾ ਕੇ ਅਇਆ ਸੀ।

1984 ਵੇਲੇ ਦਿੱਲੀ ਦੇ ਸਿੱਖ ਕਤਲੇਆਮ ਤੋਂ ਪੀੜਿਤ ਇੱਕ ਪਰਿਵਾਰ ਵੀ ਇੱਥੇ ਆ ਕੇ ਵਸਿਆ ਹੋਇਆ ਹੈ। 1953-54 ਚ' ਬਰਨਾਲਾ ਦੇ ਖਿਡਾਰੀ ਪਟਿਆਲਾ ਰਾਜ ਘਰਾਣੇ ਵੱਲੋਂ ਕਰਵਾਏ ਕਬੱਡੀ ਮੁਕਾਬਲੇ ਨੂੰ ਜਿੱਤ ਕੇ ਲਿਆਏ ਸਨ, ਪ੍ਰੰਤੂ ਨਾਈਵਾਲਾ ਵਿਖੇ ਹੋਏ ਇੱਕ ਮੁਕਾਬਲੇ ਦੌਰਾਨ ਰਾਏਸਰ ਦੀ ਟੀਮ ਨੇ ਬਰਨਾਲਾ ਟੀਮ ਨੂੰ ਹਰਾ ਕੇ ਬੱਲੇ-ਬੱਲੇ ਕਰਵਾ ਦਿੱਤੀ ਸੀ। ਇਸ ਟੀਮ 'ਚ ਗੁਰਦੇਵ ਸਿੰਘ ਢੈਪਈ ਵਾਲੇ, ਸੁਰਜੀਤ ਬੀਹਲਾ, ਸ਼ੇਰ ਸਿੰਘ ਸਰਪੰਚ ਅਤੇ ਜੋਗਿੰਦਰ ਸਿਘ ਬੇਰ ਵਾਲੇ ਸ਼ਾਮਿਲ ਸਨ। 1962 ਦੇ ਭਾਰਤ-ਚੀਨ ਯੁੱਧ ਦੌਰਾਨ ਪਿੰਡ ਦੇ ਫੌਜੀ ਰਘਵੀਰ ਸਿੰਘ ਗਰੇਵਾਲ ਅਤੇ ਦਰਬਾਰਾ ਸਿੰਘ ਸ਼ਹੀਦ ਹੋ ਗਏ ਸਨ। ਪਿੰਡ 'ਚ ਰਘਵੀਰ ਸਿਘ ਗਰੇਵਾਲ ਦੀ ਯਾਦ 'ਚ ਬੁੱਤ ਵੀ ਸਥਾਪਿਤ ਕੀਤਾ ਗਿਆ ਹੈ। ਪ੍ਰੰਤੂ ਦਰਬਾਰਾ ਸਿੰਘ ਦੀ ਸ਼ਹਾਦਤ ਅਣਗੌਲੀ ਹੈ, ਉਸਦੀ ਯਾਦਗਾਰ ਬਣਾਉਣ ਲਈ ਕਿਸੇ ਨੇ ਹੰਭਲਾ ਨਹੀਂ ਮਾਰਿਆ। ਮੌਜੂਦਾ ਸਮੇਂ ਪਿੰਡ 'ਚ ਪੰਜਾਬ ਪੱਤੀ, ਪਟਿਆਲਾ ਪੱਤੀ, ਕਾਲਸਾਂ ਪੱਤੀਆਂ ਹਨ।

ਪਿੰਡ 'ਚ ਜੱਟ ਸਿੱਖ, ਮਜ਼ਬੀ ਸਿੱਖ, ਰਾਮਗੜ੍ਹੀਆ ਸਿੱਖ, ਨਾਈ, ਮਰਾਸੀ, ਮਹਿਰੇ, ਬ੍ਰਾਹਮਣ, ਖੱਤਰੀ ਜਾਤਾਂ ਦੇ ਲੋਕ ਵਸਦੇ ਹਨ। ਜਿਹਨਾਂ 'ਚ ਗਿੱਲ, ਗਰੇਵਾਲ, ਸਿੱਧੂ, ਧਾਲੀਵਾਲ, ਬਾਸੀ, ਸੇਖੋਂ, ਬੁੱਟਰ, ਧੰਜਲ, ਘਨੌੜੇ, ਭੱਠਲ, ਸੂਦ, ਸ਼ਰਮਾ ਗੋਤਾਂ ਦੇ ਪਰਿਵਾਰ ਸ਼ਾਮਲ ਹਨ। ਪਿੰਡ 'ਚ ਇੱਕ-ਦੋ ਘਰ ਮੁਸਲਮਾਨਾਂ ਦੇ

ਵੀ ਹਨ। ਇਸ ਤੋਂ ਇਲਾਵਾ ਹੁਣ ਪ੍ਰਵਾਸੀ ਬਿਹਾਰੀਏ ਵੀ ਆਣ ਵਸੇ ਹਨ। ਇੱਥੇ ਇੱਕ ਘਰ ਖੁਸਰਿਆਂ ਦਾ ਵੀ ਹੈ। ਪਿੰਡ ਦੇ ਇੱਕ ਮੇਘਰਾਜ ਨਾਮੀਂ ਵੈਦ ਹੋਏ ਹਨ। ਉਹਨਾਂ ਕੋਲ 10-10 ਪਿੰਡਾਂ ਦੇ ਲੋਕ ਦਵਾਈ ਲੈਣ ਆਉਂਦੇ ਸਨ। ਇਲਾਜ ਸਸਤਾ ਹੋਣ ਕਾਰਨ ਉਹਨਾਂ ਦੀ ਪ੍ਰਸਿੱਧੀ ਦੂਰ ਦੂਰ ਤੱਕ ਸੀ। ਪਿੰਡ ਦੇ ਹੀ ਨਿਰਮਲ ਸਿੰਘ ਧੰਜਲ (ਮਿਸਤਰੀ) ਨੇ ਥਾਪਰ ਯੂਨੀਵਰਸਿਟੀ ਤੋਂ ਡਿਪਲੋਮਾ ਕੀਤਾ ਸੀ, ਰੋਪੜ ਅਤੇ ਲਹਿਰਾ ਮੁਹੱਬਤ ਥਰਮਲ ਪਲਾਂਟ ਦਾ ਨਕਸ਼ਾ ਬਣਾਉਣ 'ਚ ਉਸਦੀ ਅਹਿਮ ਭੂਮਿਕਾ ਸੀ। ਅੱਜ-ਕੱਲ੍ਹ ਉਹ ਕੁਵੈਤ 'ਚ ਸਟੀਲ ਇੰਡਸਟਰੀ ਚਲਾ ਰਿਹਾ ਹੈ। ਪਿੰਡ 'ਚੋਂ ਕਰੀਬ 30 ਪਰਿਵਾਰ ਵਿਦੇਸ਼ਾਂ 'ਚ ਜਾ ਵਸੇ ਹਨ। ਪਿੰਡ 'ਚ ਧਾਰਮਿਕ ਸਥਾਨ ਵੱਡੀ ਗਿਣਤੀ 'ਚ ਹਨ, ਜਿਹਨਾਂ 'ਚ 7 ਗੁਰਦੁਆਰੇ, ਇੱਕ ਮੰਦਿਰ ਅਤੇ ਕੁਲਵੰਤ ਮੁਨੀ ਦਾ ਡੇਰਾ ਸ਼ਾਮਲ ਹਨ। ਨਾਮਧਾਰੀ ਕੂਕਿਆਂ ਦੀ ਯਾਦ 'ਚ ਇੱਥੇ ਇੱਕ ਥੜ੍ਹਾ ਵੀ ਉਸਾਰਿਆ ਹੋਇਆ ਹੈ। ਪਿੰਡ 'ਚ ਦੋ ਬੈਂਕ ਐਚ ਡੀ ਐਫ ਸੀ ਅਤੇ ਸਟੇਟ ਬੈਂਕ ਆਫ ਪਟਿਆਲਾ ਸਥਾਪਤ ਹਨ। ਰਾਜਾ ਰਾਏਸਰੀਆ ਕਬੱਡੀ ਦਾ ਅੰਤਰ-ਰਾਸ਼ਟਰੀ ਖਿਡਾਰੀ ਹੈ। ਧੰਨਵਿੰਦਰ ਸਿੰਘ ਅਤੇ ਗੁਰਜੀਤ ਸਿੰਘ ਵੱਲੋਂ ਸਾਹਿਬਜ਼ਾਦਾ ਅਜੀਤ ਸਿੰਘ ਫਾਊਂਡੇਸ਼ਨ ਸਥਾਪਤ ਕੀਤੀ ਗਈ ਹੈ, ਜੋ ਪਿਛਲੇ 10 ਸਾਲ ਤੋਂ ਹਰ ਸਾਲ 11 ਕੁੜੀਆਂ ਦੇ ਵਿਆਹ ਕਰਦੀ ਆ ਰਹੀ ਹੈ। ਸਾਬਕਾ ਸਰਪੰਚ ਜਮਨਾ ਦੇਵੀ, ਗੁਰਜੰਟ ਸਿੰਘ, ਦਰਸ਼ਨ ਸਿੰਘ ਸੂਬਾ, ਡਾ. ਬਿੱਲੂ ਰਾਏਸਰ, ਰਾਜਾ ਧਾਲੀਵਾਲ ਦੀ ਅਗਵਾਈ 'ਚ ਕੰਮ ਕਰਦੇ ਭਾਈ ਘਨੱਈਆ ਬੇਸਹਾਰਾ ਕਲੱਬ ਵੱਲੋਂ ਸਰਕਾਰੀ ਸਕੂਲ ਨੂੰ 4 ਲੱਖ ਰੁਪਏ ਦੀ ਮਦਦ ਕੀਤੀ ਗਈ ਹੈ, ਹਰ ਸਾਲ ਛੋਟੇ ਸਾਹਿਬਜ਼ਾਦਿਆਂ ਦੀ ਯਾਦ 'ਚ ਮਹਿਲ ਕਲਾਂ ਵਿਖੇ ਲੰਗਰ ਲਗਾਇਆ ਜਾਂਦਾ ਹੈ, ਪਿੰਡ ਨੂੰ ਐਂਬੂਲੈਂਸ ਵੈਨ ਦੀ ਸਹੂਲਤ ਦਿੱਤੀ ਹੈ ਅਤੇ ਹਰ ਸਾਲ ਬੱਚੀਆਂ ਦੀ ਲੋਹੜੀ ਵੀ ਮਨਾਉਂਦੇ ਹਨ।

ਪਿੰਡ ਦੇ ਹੀ ਡਾ. ਬਿੱਲੂ ਰਾਏਸਰ ਨੇ ਖਾਲਿਸਤਾਨੀ ਲਹਿਰ 'ਤੇ ਆਧਾਰਿਤ ਨਾਵਲ "ਤੇ ਲਹੂ ਵਹਿੰਦਾ ਰਿਹਾ" ਅਤੇ ਕਬੱਡੀ ਖਿਡਾਰੀ ਅੰਬੀ ਹਠੂਰ ਬਾਰੇ ਪੁਸਤਕ "ਅੰਬੀ ਹਠੂਰ ਨੂੰ ਯਾਦ ਕਰਦਿਆਂ" ਲਿਖੀਆਂ ਹਨ, ਇਸ ਤੋਂ ਇਲਾਵਾ ਉਹ ਸੰਤ ਰਾਮ ਉਦਾਸੀ ਬਾਰੇ ਵੀ ਪੁਸਤਕ ਲਿਖ ਰਹੇ ਹਨ। ਮੌਜੂਦਾ ਸਮੇਂ ਰਾਏਸਰ ਪੰਜਾਬ ਦੇ ਸਰਪੰਚ ਸ਼੍ਰੀਮਤੀ ਸਵਰਨ ਕੌਰ, ਰਾਏਸਰ ਪਟਿਆਲਾ ਦੇ ਸਰਪੰਚ ਜਗਦੇਵ ਕੁਮਾਰ ਭੋਲਾ ਹਨ। ਇਕਬਾਲ ਉਦਾਸੀ, ਸੁਰਿੰਦਰ ਸ਼ਰਮਾ, ਡਾ. ਬਿੱਲੂ, ਕਾਮਰੇਡ ਕਰਨੈਲ ਸਿੰਘ, ਗੁਰਜੰਟ ਸਿੰਘ, ਗੁਰਪ੍ਰੀਤ ਸਿੰਘ ਗੋਪੀ ਹਰ ਸਾਲ 6 ਨਵੰਬਰ ਨੂੰ ਸੰਤ ਰਾਮ ਉਦਾਸੀ ਯਾਦਗਾਰ ਕਮੇਟੀ ਵੱਲੋਂ ਪ੍ਰੋਗਰਾਮ ਕਰਵਾਉਂਦੇ ਹਨ। ਪਿੰਡ ਦੇ ਬਾਹਰ ਸੰਤ ਰਾਮ ਉਦਾਸੀ ਯਾਦਗਾਰੀ ਗੇਟ ਵੀ ਸਥਾਪਿਤ ਕੀਤਾ ਗਿਆ ਹੈ। 2010 'ਚ ਸਰਕਾਰੀ ਸਕੂਲ ਅਪਗ੍ਰੇਡ ਹੋਣ ਵੇਲੇ ਲੋਕਾਂ ਦੀ ਮੰਗ 'ਤੇ ਸਕੂਲ ਦਾ ਨਾਂਅ ਸੰਤ ਰਾਮ ਉਦਾਸੀ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਰੱਖਣ ਦੀ ਪ੍ਰਵਾਨਗੀ ਮਿਲ ਗਈ ਸੀ।

# ਅੰਤਿਕਾ - 6
# ਉਦਾਸੀ-ਕਾਵਿ ਸਿਲੇਬਸ ਵਿੱਚ

ਸੰਤ ਰਾਮ ਉਦਾਸੀ ਦੇ ਗੀਤ ਅਤੇ ਕਵਿਤਾਵਾਂ ਯੂਨੀਵਰਸਿਟੀਆਂ ਅਤੇ ਬੋਰਡ ਦੇ ਸਿਲੇਬਸ ਵਿੱਚ ਲੱਗੇ ਹੋਏ ਹਨ। ਇਹਨਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

**1.ਪੁਸਤਕ ਦਾ ਨਾਂ:** **ਆਧੁਨਿਕ ਕਾਵਿ : ਨਕਸ਼ ਨੁਹਾਰ**
ਸੰਪਾਦਕ : ਡਾ. ਜਸਵਿੰਦਰ ਸਿੰਘ
ਪ੍ਰਕਾਸ਼ਨ : ਪਬਲੀਕੇਸ਼ਨ ਬਿਊਰੋ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ
ਸਾਲ : 2011 ਤੋਂ
ਜਮਾਤ : ਬੀ. ਏ. I ਤੇ III ਇਲੈਕਟਿਵ ਦੀਆਂ ਜਮਾਤਾਂ

**ਸਿਲੇਬਸ ਵਿੱਚ ਸ਼ਾਮਿਲ ਰਚਨਾਵਾਂ :**
1. ਦੇਸ਼ ਹੈ ਪਿਆਰਾ ਸਾਨੂੰ, ਜ਼ਿੰਦਗੀ ਪਿਆਰੀ ਨਾਲੋਂ
2. ਅੰਮੜੀ ਨੂੰ ਤਰਲਾ
3. ਚੂੜੀਆਂ ਦਾ ਹੋਕਾ
4. ਵਾਰਸਾਂ ਦੇ ਨਾਂ
5. ਸੀਰੀ ਤੇ ਜੱਟ ਦੀ ਸਾਂਝੀ ਵਿਥਿਆ ਦੇ ਨਾਂ

**2. ਪੁਸਤਕ ਦਾ ਨਾਂ :** **ਹਾਸ਼ੀਏ ਦੇ ਹਾਸਲ**
ਸੰਪਾਦਕ : ਡਾ. ਰਾਜਿੰਦਰਪਾਲ ਸਿੰਘ ਬਰਾੜ, ਡਾ. ਜੀਤ ਸਿੰਘ ਜੋਸ਼ੀ
ਪ੍ਰਕਾਸ਼ਨ : ਪਬਲੀਕੇਸ਼ਨ ਬਿਊਰੋ ਪੰਜਾਬੀ ਯੂਨੀਵਰਸਿਟੀ ਪਟਿਆਲਾ
ਸਾਲ : 2013 ਤੋਂ
ਜਮਾਤ : ਐਮ. ਏ. ਭਾਗ ਪਹਿਲਾ ਪੰਜਾਬੀ
ਸਿਲੇਬਸ ਵਿੱਚ ਸ਼ਾਮਿਲ ਰਚਨਾ : ਕੰਮੀਆਂ ਦਾ ਵਿਹੜਾ

**3. ਪੁਸਤਕ ਦਾ ਨਾਂ:** **ਆਧੁਨਿਕ ਪੰਜਾਬੀ ਕਾਵਿ (ਝਲਕਾਂ ਤੇ ਇਤਿਹਾਸ)**
ਸੰਪਾਦਕ : ਮਨਮੋਹਨ ਸਿੰਘ ਦਾਊਂ
ਪ੍ਰਕਾਸ਼ਨ : ਪੰਜਾਬ ਸਕੂਲ ਸਿੱਖਿਆ ਬੋਰਡ
ਸਾਲ :
ਜਮਾਤ : ਗਿਆਰਵੀਂ

ਸਿਲੇਬਸ ਵਿੱਚ ਸ਼ਾਮਿਲ ਰਚਨਾ : ਕੰਮੀਆਂ ਦਾ ਵਿਹੜਾ

**4. ਪੁਸਤਕ ਦਾ ਨਾਂ: ਉਡਾਣ**

ਸੰਪਾਦਕ : ਡਾ. ਕਰਮਜੀਤ ਸਿੰਘ ਦੀ ਅਗਵਾਈ ਵਾਲੀ ਟੀਮ ਵੱਲੋਂ।

ਪ੍ਰਕਾਸ਼ਨ : ਹਰਿਆਣਾ ਸਕੂਲ ਸਿੱਖਿਆ ਵਿਭਾਗ, ਪੰਚਕੂਲਾ

ਸਾਲ : 2016 ਤੋਂ

ਜਮਾਤ : ਅੱਠਵੀਂ

ਸਿਲੇਬਸ ਵਿੱਚ ਸ਼ਾਮਿਲ ਰਚਨਾ : ਕੰਮੀਆਂ ਦਾ ਵਿਹੜਾ

## ਅੰਤਿਕਾ - 7

# ਫ਼ਿਲਮਾਂ ਵਿੱਚ ਸੰਤ ਰਾਮ ਉਦਾਸੀ ਦੇ ਗੀਤ

**1. ਫ਼ਿਲਮ :** **ਪੱਗੜੀ ਸੰਭਾਲ ਜੱਟਾ**
ਗੀਤ : ਅਜੇ ਨਾ ਆਈ ਮੰਜ਼ਿਲ ਤੇਰੀ, ਅਜੇ ਵਡੇਰਾ ਪਾੜਾ ਏ
ਗਾਇਕ : ਰਾਮ ਨਾਥ ਰਮਨ
ਸਾਲ : 1992
ਡਾਇਰੈਕਟਰ : ਇਕਬਾਲ ਗੱਜਣ

**2. ਫ਼ਿਲਮ :** **ਮਿੱਟੀ**
ਗੀਤ : ਮੇਰੀ ਮੌਤ 'ਤੇ ਨਾ ਰੋਇਓ, ਮੇਰੀ ਸੋਚ ਨੂੰ ਬਚਾਇਓ
ਗਾਇਕ : ਮੀਕਾ
ਡਾਇਰੈਕਟਰ : ਜਤਿੰਦਰ ਮੌਹਰ

**3. ਫ਼ਿਲਮ :** **47 ਤੋਂ 84;**
ਗੀਤ : ਮੈਂ ਹੁਣ ਕਿਸ ਨੂੰ ਵਤਨ ਕਹੂੰਗਾ
ਗਾਇਕ : ਅਰਸ਼ਪ੍ਰੀਤ, ਲੋਪੋਕੇ ਬ੍ਰਦਰਜ਼
ਸਾਲ : 2015
ਡਾਇਰੈਕਟਰ : ਰਾਜੀਵ ਸ਼ਰਮਾ

# ਅੰਤਿਕਾ - 8

# ਛੂਤ-ਛਾਤ ਖਿਲਾਫ ਸੰਘਰਸ਼*

**-ਗੁਰਦਾਸ ਸਿੰਘ ਘਾਰੂ**

...ਆਜ਼ਾਦੀ ਆਉਣ ਤੋਂ ਬਾਅਦ ਵੀ ਛੂਤ-ਛਾਤ ਕਿਉਂ ਪਸਰੀ ਰਹੀ? ਇਸ ਆਜ਼ਾਦੀ ਨੂੰ ਅਧੂਰੀ ਆਜ਼ਾਦੀ ਆਖ ਸਕਦੇ ਹਾਂ। ਇਸ ਨੂੰ ਪੂਰਨ ਆਜ਼ਾਦੀ ਨਹੀਂ ਆਖ ਸਕਦੇ।

ਮੇਰੇ ਬਾਬਾ ਜੀ ਨੇ 1937 ਈ. ਨੂੰ ਮੇਰਾ ਵਿਆਹ ਕਰ ਦਿੱਤਾ ਸੀ ਅਤੇ 1944 ਨੂੰ ਮੇਰਾ ਮੁਕਲਾਵਾ ਆ ਗਿਆ ਸੀ। ਮੈਂ ਜ਼ਿੰਮੇਦਾਰ ਪੀੜ੍ਹੀ ਦਾ ਹਾਣੀ ਬਣ ਗਿਆ ਸੀ। ਮੈਨੂੰ ਵਿਰਸੇ ਵਿੱਚ ਮਿਲੇ ਗਿਆਨ ਨੇ ਸਮਾਜਿਕ ਰੀਤੀਆਂ ਤੇ ਕੁਰੀਤੀਆਂ ਸਮਝਣਾ ਸਿਖਾ ਦਿੱਤਾ ਸੀ। ਮੈਂ ਆਪਣੇ ਹਾਣੀਆਂ ਨਾਲੋਂ ਵੱਧ ਜਾਣਕਾਰੀ ਰੱਖਦਾ ਸੀ। ਮੈਨੂੰ ਮਨੁੱਖੀ ਵਿਤਕਰਿਆਂ ਤੋਂ ਬਹੁਤ ਘਿਰਣਾ ਹੋਣ ਲੱਗ ਪਈ ਸੀ। ਛੂਤ-ਛਾਤ ਦੀ ਬਿਮਾਰੀ ਨਾਲ ਆਜ਼ਾਦੀ ਆਉਣ ਤੋਂ ਬਾਦ ਵੀ ਮੈਂ ਬਹੁਤ ਪੀੜਤ ਰਿਹਾ ਸੀ।

ਮੇਰੇ ਉੱਤੇ ਕਮਿਊਨਿਸਟ ਲਹਿਰ ਦਾ ਵੱਧ ਪ੍ਰਭਾਵ ਸੀ। ਮੁਸਲਮਾਨਾਂ ਵਿੱਚ ਛੂਤ-ਛਾਤ ਬਹੁਤ ਘੱਟ ਸੀ। ਇਸ ਕਰਕੇ ਸਾਡਾ ਪਰਿਵਾਰ ਮੁਸਲਮਾਨਾਂ ਨੂੰ ਹਿੰਦੂਆਂ ਨਾਲੋਂ ਵੱਧ ਮਿਲਵਰਤਣ ਦਿੰਦਾ ਸੀ। ਕਾਂਗਰਸ ਮੈਂਬਰਾਂ ਦੇ ਘਰਾਂ ਵਿੱਚ ਅਤੇ ਜਾਗੀਰਦਾਰਾਂ ਦੇ ਘਰਾਂ ਵਿੱਚ ਛੂਤ-ਛਾਤ ਦੀ ਬਿਮਾਰੀ ਗਰੀਬ ਲੋਕਾਂ ਨੂੰ ਡਰਾਉਂਦੀ ਸੀ ਅਤੇ ਗਲੀ-ਮੁਹੱਲਿਆਂ ਵਿੱਚ ਵੀ ਡਰਾ ਰਹੀ ਸੀ। ਭਾਵ ਮਨੁੱਖੀ ਵਿਤਕਰੇ ਆਜ਼ਾਦੀ ਆਉਣ ਤੋਂ ਬਾਅਦ ਵੀ ਬਰਕਰਾਰ ਸਨ।

ਪੰਜਾਬ ਦਾ ਪਹਿਲਾ ਮੁੱਖ ਮੰਤਰੀ ਭੀਮ ਸੈਨ ਸੱਚਰ ਬਣ ਗਿਆ ਸੀ। ਪੈਪਸੂ ਸਰਕਾਰ ਦਾ ਮੁੱਖ ਮੰਤਰੀ ਗਿਆਨ ਸਿੰਘ ਰਾੜੇਵਾਲਾ ਬਣਿਆ ਸੀ। ਈਰਖਾ ਕਰਨ ਵਾਲੇ ਸਿਆਸਤਦਾਨਾਂ ਨੇ ਪੈਪਸੂ ਸਰਕਾਰ ਤੋੜ ਕੇ ਪੰਜਾਬ ਸਰਕਾਰ ਵਿੱਚ ਮਿਲਾ ਦਿੱਤੀ ਸੀ। ਇਸ ਵੱਡੇ ਪੰਜਾਬ ਦਾ ਮੁੱਖ ਮੰਤਰੀ ਪ੍ਰਤਾਪ ਸਿੰਘ ਕੈਰੋਂ ਬਣਾਇਆ ਗਿਆ। ਕੈਰੋਂ ਸਰਕਾਰ ਨੇ ਛੂਤ-ਛਾਤ ਤੋੜਨ ਵਾਸਤੇ ਵਿਧਾਨ ਸਭਾ ਵਿੱਚ ਬਿੱਲ ਪਾਸ ਕਰ ਦਿੱਤਾ ਸੀ। ਸਭ ਤੋਂ ਪਹਿਲਾਂ ਸ਼੍ਰੋਮਣੀ ਅਕਾਲੀ ਦਲ ਨੇ ਗੁਰਦੁਆਰਿਆਂ ਵਿੱਚੋਂ ਛੂਤ-ਛਾਤ ਖਤਮ ਕਰ ਦਿੱਤੀ।

ਪਿੰਡਾਂ ਦੇ ਚੌਧਰੀ ਗੁਲਾਮਦਾਰੀ ਦੀ ਉਮਰ ਹੋਰ ਲੰਬੀ ਕਰਨੀ ਚਾਹੁੰਦੇ ਸਨ। ਅਛੂਤਾਂ ਦੇ ਬੱਚਿਆਂ ਨੂੰ ਸਕੂਲਾਂ ਵਿੱਚ ਦੂਰੋਂ ਪਾਣੀ ਪਿਲਾਇਆ ਜਾਂਦਾ ਸੀ। ਸ਼ਹਿਰਾਂ ਵਿੱਚ ਮੁਹੱਲੇ ਤੇ ਅਬਾਦੀਆਂ ਅਜੇ ਵੀ ਡੰਗੀਆਂ ਪਈਆਂ ਸਨ। ਮਾਸਟਰ ਤਾਰਾ ਸਿੰਘ ਨੇ ਮਜ਼੍ਹਬੀਆਂ, ਰਾਮਦਾਸੀਆਂ, ਬਾਜ਼ੀਗਰਾਂ ਆਦਿ ਬਰਾਦਰੀਆਂ ਦੀ ਇੱਕ ਵੱਖਰੀ ਪਛਾਣ ਵਾਸਤੇ ਖਾਲਸਾ ਬਰਾਦਰੀ ਨਾਮ ਹੇਠਾਂ ਇੱਕ ਵੱਖਰੀ ਜੱਥੇਬੰਦੀ ਖੜ੍ਹੀ ਕਰ ਲਈ ਸੀ।

---

*** ਸੰਤ ਰਾਮ ਉਦਾਸੀ ਦੇ ਸਮਿਆਂ ਦੇ ਜਾਤੀ ਭੇਦ-ਭਾਵ, ਜਾਤੀ ਜਬਰ, ਜਾਤੀ ਹੰਕਾਰ ਅਤੇ ਉਸ ਵਿਰੁੱਧ ਸੰਘਰਸ਼ਾਂ ਨੂੰ ਇਸ ਲੇਖ ਤੋਂ ਸਮਝਿਆ ਜਾ ਸਕਦਾ ਹੈ।**

ਨਛੱਤਰ ਸਿੰਘ ਸ਼ਾਦ ਨੂੰ 1952 ਈ. ਦੀਆਂ ਆਮ ਚੋਣਾਂ ਸਮੇਂ ਮਹਿਲ ਕਲਾਂ ਦੀ ਸੀਟ ਦਾ ਟਿਕਟ ਮਿਲ ਗਿਆ ਸੀ। ਇਹ ਕਾਂਗਰਸ ਲਹਿਰ ਕਾਰਨ ਟਿਕਟ ਮਿਲਿਆ ਸੀ। ਇੱਥੋਂ ਕਮਿਊਨਿਸਟ ਅਤੇ ਅਕਾਲੀਆਂ ਦਾ ਮੁਕਾਬਲਾ ਸੀ।

ਅਕਾਲੀ ਕੁੰਦਨ ਸਿੰਘ ਪਤੰਗ ਜਿੱਤ ਗਿਆ ਸੀ। ਨਛੱਤਰ ਸਿੰਘ ਸ਼ਾਦ ਨਾਲ ਮੇਰੀ ਅਤੇ ਮਾ. ਗੁਰਦਿਆਲ ਸਿੰਘ ਗਿੱਲ ਦੀ ਜਾਣ-ਪਛਾਣ ਹੋ ਗਈ ਸੀ। ਸ਼ਾਦ ਮਾਸਟਰ ਜੁਗਿੰਦਰ ਸਿੰਘ ਦੇ ਪੱਕੇ ਮਿੱਤਰ ਸਨ। ਸ਼ਾਦ ਜੀ ਨੇ ਕਮਿਊਨਿਸਟ ਲਹਿਰ ਦੇ ਵਰਕਰਾਂ ਨਾਲ ਜਾਣ-ਪਛਾਣ ਕਰਨੀ ਸ਼ੁਰੂ ਕਰ ਦਿੱਤੀ ਸੀ। ਮੈਨੂੰ ਵੀ ਬੜੇ ਉਤਸ਼ਾਹ ਨਾਲ ਸ਼ਾਦ ਜੀ ਮਿਲੇ ਸਨ।

ਮੈਂ ਸ੍ਰ. ਨਛੱਤਰ ਸਿੰਘ ਸ਼ਾਦ ’ਤੇ ਸਵਾਲ ਕਰਿਆ ਸੀ, “ਆਪ ਦੀ ਤਲੀਮ ਕਿੰਨੀ ਹੈ ਅਤੇ ਆਪ ਨਾਲ ਹੋਰ ਕਿੰਨੇ ਕੁ ਵਰਕਰ ਹੈਨ?” ਉਹਨਾਂ ਨੇ ਉੱਤਰ ਦਿੱਤਾ “ਘਾਰੂ ਸਾਹਿਬ ਮੈਂ ਫਸਟ ਡਵੀਜਨ ਵਿੱਚ ਮੈਟਰਿਕ ਪਾਸ ਕਰੀ ਹੈ। ਪਿਤਾ ਜੀ ਦੀ ਡਿਊਟੀ ਕਲਕੱਤੇ ਸੀ। ਪਿਤਾ ਜੀ ਰਿਟਾਇਰ ਹੋ ਗਏ ਸਨ। ਮੇਰੇ ਅੱਗੇ ਪੜ੍ਹਾਈ ਕਰਨ ਦੇ ਚਾਨਸ ਖਤਮ ਹੋ ਗਏ ਸਨ। ਮੈਂ ਸਰਵਿਸ ਨਹੀਂ ਕਰਨਾ ਚਾਹੁੰਦਾ। ਗਰੀਬ ਵਰਗ ਦੀ ਸੇਵਾ ਕਰਨੀ ਚਾਹੁੰਦਾ ਹਾਂ। ਛੂਤ-ਛਾਤ ਦੇ ਖਿਲਾਫ਼ ਮੁਹਿਮ ਚਲਾਉਣੀ ਚਾਹੁੰਦਾ ਹਾਂ। ਆਪ ਵੀ ਯੋਗਦਾਨ ਪਾਵੋ ਤਾਂ ਗਰੀਬ ਵਰਗ ਨੂੰ ਕੁਝ ਸਿਆਣੇ ਕਰ ਸਕੀਏ। ਆਪ ਦਾ ਦੂਸਰਾ ਸਵਾਲ ਵਰਕਰਾਂ ਬਾਰੇ ਹੈ। ਅਜੇ ਤਾਂ ਆਪਾਂ ਥੋੜ੍ਹੇ ਸਾਥੀ ਹਾਂ ਕਰਤਾਰ ਸਿੰਘ ਨਿਧੱੜਕ ਚੱਕ ਭਾਈਕਾ, ਉਜਾਗਰ ਸਿੰਘ ਨਾਹਰ, ਬਹਾਦਰ ਸਿੰਘ ਚੱਕ ਭਾਈਕਾ, ਗਿਆਨੀ ਗੁਰਦਿਆਲ ਸਿੰਘ ਸ਼ਹਿਣਾ, ਮਹਿੰਦਰ ਸਿੰਘ ਦੀਵਾਨਾ, ਬੈਂਜੋ ਮਾਸਟਰ ਤੇ ਮਹਿੰਦਰ ਸਿੰਘ ਇੱਕ ਹੋਰ ਵਰਕਰ ਹੈ। ਅਸੀਂ ਪਿੰਡਾਂ ਵਿੱਚ ਜਾ ਕੇ ਮੁਹਿੰਮ ਚਾਲੂ ਕਰ ਦਿੱਤੀ ਹੈ। ਅੱਗੇ-ਅੱਗੇ ਮੁਹਿੰਮ ਅਤੇ ਮਗਰ ਵਰਕਰ ਪੈਦਾ ਹੁੰਦੇ ਜਾਣਗੇ। ਆਪ ਵੀ ਸਾਡੇ ਨਾਲ ਨਿਸ਼ਕਾਮ ਸੇਵਾ ਕਰਨ ਵਾਸਤੇ ਸਾਥ ਦਿਉ।”

ਪਿਤਾ ਜੀ ਨੇ ਮੈਨੂੰ ਅਤੇ ਗੁਰਦਿਆਲ ਮਾਸਟਰ ਜੀ ਨੂੰ ਮੈਨੂੰ ਪ੍ਰੇਰਣਾ ਦਿੰਦਿਆਂ ਆਖਿਆ। “ਸਰਦਾਰ ਨਛੱਤਰ ਸਿੰਘ ਸ਼ਾਦ ਦੇ ਵਿਚਾਰ ਬਹੁਤ ਚੰਗੇ ਹਨ। ਹੋ ਸਕਦਾ ਹੈ ਆਪਣੀ ਕੌਮਨਿਸਟ ਪਾਰਟੀ ਦੀ ਮੈਂਬਰਸ਼ਿਪ ਲੈ ਲਵੇ।” ਪਿਤਾ ਜੀ ਨੇ ਆਖਿਆ, “ਪੁੱਤਰ ਤੂੰ ਇਹਨਾਂ ਦੀ ਸ਼ੁਰੂ ਕੀਤੀ ਮੁਹਿਮ ਵਿੱਚ ਹਿੱਸਾ ਪਾ। ਗਰੀਬ ਬਰਾਦਰੀਆਂ ਦੇ ਸੰਕਟ ਦਾ ਪਤਾ ਆਪ ਨੂੰ ਵੱਧ ਲੱਗੇਗਾ।”

ਅਸੀਂ ਸਰਦਾਰ ਨਛੱਤਰ ਸਿੰਘ ਸ਼ਾਦ ਦੀ ਅਗਵਾਈ ਥੱਲੇ ਪਿੰਡਾਂ ਵਿੱਚ ਛੂਤ-ਛਾਤ ਨੂੰ ਖਤਮ ਕਰਨ ਦੀ ਮੁਹਿਮ ਸ਼ੁਰੂ ਕਰ ਦਿੱਤੀ। ਅਸੀਂ ਮਨੁੱਖ ਨੂੰ ਮਾਨਸਿਕ ਹੀਣਤਾ ਵਿੱਚੋਂ ਕੱਢਣ ਲਈ ਸੰਘਰਸ਼ਸ਼ੀਲ ਹੋ ਗਏ ਸੀ। ਅਸੀਂ ਸਾਰੇ ਵਰਕਰਾਂ ਨੇ ਚੰਗਾ ਤਜਰਬਾ ਹਾਸਲ ਕਰ ਲਿਆ ਸੀ। ਹਰੇਕ ਪਿੰਡ ਵਿੱਚ ਤਿੰਨ ਵਰਕਰਾਂ ਨੇ ਜਾਣਾ ਹੁੰਦਾ ਸੀ। ਪਹਿਲਾਂ ਜਾਣ ਦੀ ਡਿਊਟੀ ਕਰਤਾਰ ਸਿੰਘ ਨਿੰਧੜਕ ਦੀ ਹੁੰਦੀ ਸੀ। ਉਸਨੇ ਮੁਹੱਲੇ ਵਿੱਚ ਜਾ ਕੇ ਸ਼ਾਦ ਜੀ ਦੇ ਆਉਣ ਦੀ ਖਬਰ ਦੇਣੀ ਹੁੰਦੀ ਸੀ। ਬਹਾਦਰ ਸਿੰਘ ਦੀ ਡਿਊਟੀ ਚੰਗੇ ਰਸਤੇ ਦੀ ਜਾਣਕਾਰੀ ਕਰਕੇ ਜੱਥੇ ਨੂੰ ਟਾਈਮ ਸਿਰ ਉਸ ਮੁਹੱਲੇ ਵਿੱਚ ਪੁਚਾਉਣਾ ਹੁੰਦਾ ਸੀ। ਉਜਾਗਰ ਸਿੰਘ ਨਾਹਰ ਦੀ ਡਿਊਟੀ ਖੁੱਲ੍ਹੀ ਥਾਂ ਦੇਖਕੇ ਬੁਲਾਰਿਆਂ ਨੂੰ ਟਾਈਮ ਦੇਣਾ ਹੁੰਦਾ ਸੀ।

ਬੈਂਜੋ ਮਾਸਟਰ ਮਹਿੰਦਰ ਸਿੰਘ ਦੀਵਾਨੇ ਨੇ ਦੋ ਸ਼ਬਦ ਗੁਰਬਾਣੀ ਦੇ ਰਾਗ

ਵਿੱਚ ਸੁਣਾਉਣੇ ਹੁੰਦੇ ਸਨ। ਗਿਆਨੀ ਗੁਰਦਿਆਲ ਸਿੰਘ ਜੀ ਸ਼ਹਿਣਾ ਨੇ ਗੁਰਬਾਣੀ ਦਾ ਆਸਰਾ ਲੈ ਕੇ "ਇੱਕ ਨੂਰ ਤੋਂ ਸੱਭ ਜੱਗ ਉਪਜਿਆ ਕੌਣ ਭਲੇ ਕੋ ਮੰਦੇ' ਅੱਗੇ "ਮਾਨਸ ਕੀ ਜਾਤ ਸਭੇ ਇੱਕ ਪਹਿਚਾਨਬੋ" ਦੇ ਹਵਾਲੇ ਦੇ ਕੇ ਛੂਤ-ਛਾਤ ਦੇ ਖਿਲਾਫ਼ ਇੱਕ ਲੰਬਾ ਲੈਕਚਰ ਦੇਣਾ ਹੁੰਦਾ ਸੀ। ਮੇਰੀ ਡਿਊਟੀ ਪਿਤਾ ਜੀ ਦੀਆਂ ਲਿਖੀਆਂ ਕਵਿਤਾਵਾਂ ਸੁਣਾਉਣ ਦੀ ਹੁੰਦੀ ਸੀ। ਪਿਤਾ ਜੀ ਕਬਿੱਤ, ਬੈਂਤ ਅਤੇ ਕੋਰੜਾ ਸੰਦ ਲਿਖਦੇ ਸਨ।

ਸਾਰਿਆਂ ਤੋਂ ਬਾਅਦ ਸ੍ਰ. ਨਛੱਤਰ ਸਿੰਘ ਸ਼ਾਦ ਸਪਸ਼ੱਟ ਲੋਕ ਬੋਲੀ ਵਿੱਚ ਕਾਨੂੰਨ ਦੀ ਧਾਰਾਂ ਦੱਸਦਿਆਂ, ਡਾ. ਅੰਬੇਦਕਰ ਦੇ ਹਵਾਲੇ ਦਿੰਦਿਆਂ ਲੋਕਾਂ ਨੂੰ ਕੀਲ ਲੈਂਦਾ। ਸ਼ਾਦ ਸਾਹਿਬ ਅਖੀਰ ਵਿੱਚ ਆਖਦੇ, "ਮੈਂ ਆਪ ਦਾ ਚੌਕੀਦਾਰ ਹਾਂ। ਆਪ ਨੂੰ ਕੋਈ ਜਾਗੀਰਦਾਰ ਜਾਂ ਕੋਈ ਹੋਰ ਗੁੰਡੇ ਤੰਗ ਕਰਦੇ ਹੋਣ ਤਾਂ ਮੈਨੂੰ ਹੁਕਮ ਕਰੋ। ਮੈਂ ਇਸ ਦਾ ਛੇਤੀ ਇਲਾਜ ਕਰ ਦਿਆਂਗਾ। ਸਾਡਾ ਵੀ ਇਸ ਧਰਤੀ ਵਿੱਚ ਜਿਊਣ ਦਾ ਹੱਕ ਹੈ। ਅਸੀਂ ਕਿਸੇ ਦੇ ਘਰੋਂ ਨਹੀਂ ਖਾਂਦੇ। ਆਪਣੀ ਮਜ਼ਦੂਰੀ ਕਰਕੇ ਖਾਂਦੇ ਹਾਂ।"

ਆਖ਼ਰ ਵਿੱਚ ਵਿਹੜੇ ਦੇ ਪੰਜ ਮੈਂਬਰਾਂ ਦੀ ਕਮੇਟੀ ਬਣਾ ਕੇ ਉਹਨਾਂ ਗਰੀਬਾਂ ਦੀਆਂ ਲੋੜਾਂ ਬਾਰੇ ਅਰਜ਼ੀਆਂ ਲਿਖ ਕੇ ਜ਼ਿਲ੍ਹਾ ਭਲਾਈ ਦਫ਼ਤਰ ਨੂੰ, ਡੀ. ਸੀ. ਨੂੰ ਘੱਲੀਆਂ ਜਾਂਦੀਆਂ ਸਨ। ਪੰਜਾਬ ਦੇ ਮੁੱਖ ਮੰਤਰੀ ਕੈਰੋਂ ਨੂੰ ਵੀ ਅਰਜ਼ੀ ਘੱਲੀ ਜਾਂਦੀ ਸੀ। ਅਸੀਂ ਏਕਾ ਰੱਖਣ ਦੀ ਸਲਾਹ ਦੇ ਕੇ ਅਗਲੇ ਪਿੰਡ ਚਲੇ ਜਾਂਦੇ ਸੀ। ਹਰ ਇੱਕ ਪਿੰਡ 'ਚੋਂ ਇੱਕ ਦਰਖਾਸਤ ਅਸੀਂ ਆਪਣੀ ਪਰਸਨਲ ਫਾਈਲ ਵਿੱਚ ਲਾ ਲੈਂਦੇ ਸੀ। ਕਈ ਛੋਟੇ ਪਿੰਡ ਸਮੇਂ ਦੀ ਥੋੜ੍ਹ ਕਰਕੇ ਛੱਡ ਵੀ ਦਿੰਦੇ ਸੀ। ਜਿਹਨਾਂ ਪਿੰਡਾਂ ਵਿੱਚ ਜਾਗਰੀਦਾਰੀ ਦਾ ਜ਼ੋਰ ਹੁੰਦਾ। ਉਸ ਪਿੰਡ ਅਸੀਂ ਲਾਜ਼ਮੀ ਜਾਂਦੇ। ਜਾਗੀਰਦਾਰ ਦੇ ਅੱਗੇ ਡੱਟ ਵੀ ਜਾਂਦੇ ਸਾਂ। ਕਈ ਸਿਰ ਫਿਰੇ ਲੋਕ ਸਾਨੂੰ ਆਖਦੇ ਤੁਸੀਂ ... (ਦਲਿਤਾਂ ਦੀਆਂ ਜਾਤਾਂ ਦੇ ਨਾਂ ਲੈ ਕੇ -ਸੰਪਾਦਕ) ਨੂੰ ਵਿਗਾੜ ਰਹੇ ਹੋ। ਪਹਿਲਾਂ ਤਾਂ ਅਸੀਂ ਕਿਸੇ ਨਾਲ ਬਹਿਸ ਨਹੀਂ ਸੀ ਕਰਦੇ। ਅਸੀਂ ਇਹ ਆਖ ਕੇ ਅੱਗੇ ਚਲੇ ਜਾਂਦੇ "ਵਿਗੜਦੇ ਨਹੀਂ ਸੁਧਾਰ ਹੋ ਗਿਆ ਹੈ।"

ਅਸੀਂ ਨੌ ਵਰਕਰ ਹੁੰਦੇ ਸੀ। ਉਹਨਾਂ ਦਿਨਾਂ ਵਿੱਚ ਸਾਰੇ ਰਸਤੇ ਕੱਚੇ ਹੁੰਦੇ ਸਨ। ਨਹਿਰਾਂ ਜਾਂ ਸੂਏ ਦੀਆਂ ਪਟੜੀਆਂ ਸਾਈਕਲ ਚੱਲਣ ਵਾਸਤੇ ਚੰਗੀਆਂ ਹੁੰਦੀਆਂ ਸਨ ਜਾਂ ਖੇਤਾਂ ਵਿੱਚ ਵੀ ਪੱਗਡੰਡੀਆਂ ਹੁੰਦੀਆਂ ਸਨ। ਸਾਡੇ ਕੋਲ 5 ਸਾਈਕਲ ਹੁੰਦੇ ਸਨ। ਅਸੀਂ ਇੱਕ ਸਾਈਕਲ 'ਤੇ ਦੋ ਜਣੇ ਸਵਾਰ ਹੁੰਦੇ ਸੀ। ਇੱਕ ਸਾਈਕਲ ਇਕੱਲੇ ਸ਼ਾਦ ਜੀ ਕੋਲ ਹੁੰਦਾ ਸੀ। ਉਸਦੇ ਮਗਰ ਕਾਗਜ਼-ਪੱਤਰ ਵਾਲਾ ਅਟੈਚੀਕੇਸ ਟੰਗਿਆ ਹੁੰਦਾ ਸੀ। ਛੂਤ-ਛਾਤ ਵਿਰੁੱਧ ਮੁਹਿੰਮ ਪੂਰੇ ਜ਼ੋਰਾਂ ਨਾਲ ਚੱਲ ਰਹੀ ਸੀ। ਇਹ ਮੁਹਿੰਮ 18 ਮਹੀਨੇ ਚੱਲਦੀ ਰਹੀ ਸੀ। ਇਸ ਮੁਹਿੰਮ ਦੀ ਚਰਚਾ ਜਾਗੀਰਦਾਰਾਂ ਵਿੱਚ ਵੀ ਹੋ ਰਹੀ ਸੀ। ਸਾਨੂੰ ਸਰਮਾਏਦਾਰ ਪਾਲਤੂ ਗੁੰਡਿਆਂ ਦੇ ਸੁਨੇਹੇ ਵੀ ਮਿਲ ਰਹੇ ਸਨ। ਇਸ ਮੁਹਿੰਮ ਨੂੰ ਫੇਲ੍ਹ ਕਰਨ ਵਾਸਤੇ ਜਾਗੀਰਦਾਰਾਂ ਨੇ ਹਰੀਜਨਾਂ ਵਿੱਚੋਂ ਆਪਣੇ ਝੋਲੀ-ਚੁੱਕ ਸਾਡੀ ਮੁਖਾਲਫ਼ਿਤ ਕਰਨ ਲਾ ਦਿੱਤੇ ਸਨ। ਇਹਨਾਂ ਵਿੱਚ ਬਚਨ ਸਿੰਘ ਪੱਖੋਂ, ਬਚਨ ਸਿੰਘ ਚੋਹਾਣਕੇ, ਕੁੰਦਣ ਸਿੰਘ ਪਤੰਗ ਸਹਿਜੜੇ, ਗਿਆਨੀ ਗੁਰਬਖ਼ਸ਼ ਸਿੰਘ ਰਾਹੀ ਬਰਨਾਲਾ ਆਦਿ ਸ਼ਾਮਲ ਸਨ। ਇਹ ਵੀ ਪਿੰਡਾਂ

ਵਿੱਚ ਹਰੀਜਨਾਂ ਦੀਆਂ ਪੰਚਾਇਤਾਂ ਬਣਾਉਣ ਚੱਲ ਪਏ ਸੀ।

ਪਿਤਾ ਜੀ ਮੈਨੂੰ ਕੋਲ ਸੱਦ ਕੇ ਕਈ ਵਾਰ ਆਖਦੇ ਹੁੰਦੇ ਸਨ "ਪੁੱਤਰ ਤੂੰ ਜਦੋਂ ਲੋਕ ਪੱਖੀ ਕੰਮ ਕਰਦਾ ਹੈ, ਮੇਰੀ ਆਤਮਾ ਨੂੰ ਸ਼ਾਂਤੀ ਮਿਲਦੀ ਹੈ।" ਮੇਰੇ ਮਾਤਾ ਜੀ ਮੇਰੇ ਘਰਵਾਲੀ ਦੀ ਹਾਲਤ ਦੇਖ ਕੇ ਮੇਰੇ ਨਾਲ ਨਾਰਾਜ਼ ਹੁੰਦੇ ਆਖਦੇ ਸਨ "ਪੁੱਤਰ ਤੇਰੀ ਵਹੁਟੀ ਨੂੰ ਪਿਉ ਦਾ ਪਿਆਰ ਨਹੀਂ ਮਿਲਿਆ। ਤੂੰ ਪੰਦਰਾਂ-ਪੰਦਰਾਂ ਦਿਨ ਘਰ ਨਹੀਂ ਆਉਂਦਾ, ਕਈ ਵਾਰ ਤਾਂ ਰੋਟੀ ਖਾਣ ਤੋਂ ਬਗੈਰ ਹੀ ਪੈ ਜਾਂਦੀ ਹੈ। ਤੇਰਾ ਮੁੰਡਾ ਅਤੇ ਕੁੜੀ ਦਵਾਈ ਵਲੋਂ ਅਨਿਆਈ ਮੌਤੇ ਮਰ ਗਏ ਹਨ। ਅਗਰ ਤੂੰ ਘਰ ਹੁੰਦਾ ਦੂਰੋਂ ਨੇੜਿਉਂ ਜਾ ਕੇ ਕਿਤੇ ਉਹੜ-ਪੋਹੜ ਕਰ ਲੈਂਦਾ। ਮੈਂ ਇਕੱਲੀ ਕੀ ਕਰ ਸਕਦੀ ਸੀ।"

ਪਿਤਾ ਜੀ ਨੇ ਮੇਰੇ ਘਰਵਾਲੀ ਦੇ ਸਿਰ 'ਤੇ ਹੱਥ ਰੱਖਦਿਆਂ ਆਖਣਾ "ਮੈਂ ਜਿਉਂਦਾ ਤੇਰੇ ਪਿਤਾ ਜੀ ਦੇ ਥਾਂ ਪਿਆਰ ਦੇ ਰਿਹਾ ਹਾਂ, ਮੇਰੇ ਹੁੰਦੇ ਤੈਨੂੰ ਕੋਈ ਫਿਕਰ ਨਹੀਂ ਕਰਨਾ ਚਾਹੀਦਾ। ਜਿਹੜਾ ਮਨੁੱਖ-ਮਨੁੱਖ ਨੂੰ ਸਿਆਣਾ ਕਰਨ ਵਿੱਚ ਹਿੱਸਾ ਪਾਉਂਦਾ ਹੈ, ਇਹ ਮਨੁੱਖ ਦਾ ਸਭ ਤੋਂ ਵੱਡਾ ਧਰਮ ਹੈ।"

ਸਰਦਾਰ ਨਛੱਤਰ ਸਿੰਘ ਸ਼ਾਦ ਤਕੜਾ ਰਾਜਨੀਤੀਵਾਨ ਸੀ। ਇਸ ਕਰਕੇ ਜਾਗੀਰਦਾਰ ਸ਼ਾਦ ਤੋਂ ਵੱਧ ਡਰਦੇ ਸਨ ਪਰ ਜਾਗੀਰਦਾਰਾਂ ਨੇ ਸ਼ਾਦ ਜੀ ਦਾ ਪਿੱਛਾ ਨਾ ਛੱਡਿਆ। ਸਰਮਾਏਦਾਰ ਬਿੱਛੂਆਂ ਨੇ ਗਰੀਬ ਵਰਗ ਦੀ ਆਵਾਜ਼ ਬੰਦ ਕਰਨ ਲਈ ਅਖੀਰ ਸ੍ਰ. ਨਛੱਤਰ ਸਿੰਘ ਸ਼ਾਦ ਨੂੰ ਲੋਕ ਸੰਪਰਕ ਮਹਿਕਮੇ ਵਿੱਚ ਫਿੱਟ ਕਰ ਲਿਆ, ਜਿਸ ਕਾਰਨ ਛੂਤ-ਛਾਤ ਖਤਮ ਕਰੋ ਮੁਹਿੰਮ ਦਾ ਭੋਗ ਪੈ ਗਿਆ।

ਮੇਰੇ ਘਰਵਾਲੀ ਨੇ ਰੋਣ ਤੋਂ ਬਿਨਾਂ ਮੈਨੂੰ ਕਦੇ ਕੁਝ ਨਹੀਂ ਸੀ ਦੱਸਿਆ ਅਤੇ ਨਾ ਹੀ ਮੈਨੂੰ ਕਦੇ ਕਿਸੇ ਪਾਸੇ ਜਾਂਦੇ ਨੂੰ ਰੋਕਿਆ ਸੀ। ਮੈਂ ਜਦੋਂ ਵੀ ਘਰ ਮੁੜਦਾ ਮੈਨੂੰ ਉਸੇ ਵਕਤ ਸੱਜਰੀ ਰੋਟੀ ਪਾ ਕੇ ਖਵਾਉਂਦੀ ਸੀ। ਜੇ ਸਰਦੀਆਂ ਦਾ ਮੌਸਮ ਹੁੰਦਾ ਤਾਂ ਮੈਨੂੰ ਚਾਹ ਵੀ ਬਣਾ ਕੇ ਦਿੰਦੀ ਸੀ। ਮੈਂ ਆਪਣੇ ਘਰਵਾਲੀ ਤੇਜ ਕੌਰ ਦਾ ਬਹੁਤ ਧੰਨਵਾਦੀ ਹਾਂ। ਮੈਨੂੰ ਦ੍ਰਿੜ੍ਹ ਬਣਾਉਣ ਵਿੱਚ ਵੱਧ ਯੋਗਦਾਨ ਮੇਰੀ ਘਰਵਾਲੀ ਦਾ ਹੈ। ਆਪ ਤੰਗੀ ਕੱਟ ਕੇ ਗੁਜ਼ਾਰਾ ਕਰਦੀ ਰਹਿੰਦੀ ਸੀ।

('ਪਗਡੰਡੀਆਂ' ਤੋਂ ਜੀਵਨ ਮਾਰਗ ਤੱਕ 'ਚੋਂ ਪੰਨਾ 115-118)

# ਭਾਗ ਸੱਤ

# *ਕਾਵਿ-ਸ਼ਰਧਾਂਜਲੀ*

---

## ਜ਼ਿੰਦਗੀ ਦਾ ਸੂਰਜ

ਉਦਾਸੀ
ਉਦਾਸ ਜ਼ਿੰਦਗੀ ਦਾ ਨਾਂ ਨਹੀਂ
ਉਹ ਇੱਕ ਲਲਕਾਰ, ਹੂਕ ਤੇ ਦਹਾੜ
ਜੋ ਕਿਰਤੀਆਂ ਦੇ ਵਿਹੜਿਆਂ ਚੋਂ ਉੱਠੀ
ਉਹ ਧੁਖਦੀ ਗਰਮਾਇਸ਼ ਜੋ ਮਘਦੇ
ਸੁਪਨਿਆਂ ਨੂੰ ਦਿੰਦੀ ਹੈ ਇਨਕਲਾਬ ਦੀ ਪੁੱਠ
ਉਹ ਹਾਉਕੇ ਦੀ ਲਾਟ
ਕਿਰਨਾਂ ਦੇ ਕਾਫ਼ਲੇ ਬਣ
ਲਰਜ਼ਦੀ ਹੈ ਖਿਲਾਵਾਂ ਵਿੱਚ
ਉਹਦੇ ਸ਼ਬਦਾਂ ਦੇ ਤੀਰ ਲਾਉਂਦੇ ਹਨ ਆਰਾਂ
ਸੁੱਤੇ ਲੋਕਾਂ ਦੀ ਸੁੱਤੀ ਸੁਰਤ ਨੂੰ-
ਜੋ ਸੱਪਾਂ ਵਾਂਗੂੰ ਮੇਲ੍ਹਦੀ ਵੀ ਹੈ
ਦੁਸ਼ਮਣਾਂ ਦੀਆਂ ਹਿੱਕਾਂ ਉੱਤੇ
ਉਸਦੀਆਂ ਹੇਕਾਂ ਛੇੜਦੀਆਂ ਹਨ ਤਰੰਗਾਂ
ਖੜ੍ਹੇ ਤਲਾਵਾਂ ਵਿੱਚ
ਉਹ ਗੁਰਬਤ ਦੇ ਮਾਰੇ, ਭੁੱਖਾਂ ਦੇ ਸਤਾਏ
ਕਾਮਿਆਂ ਦੀ ਵੇਦਨਾ ਲਿਖਦਾ ਵੀ ਹੈ
ਖ਼ੂਨ ਦੇ ਡੋਬ੍ਹੇ ਨਾਲ
ਚੁੰਨ੍ਹੀਆਂ ਅੱਖਾਂ ਵਿੱਚ ਤੈਰਦਾ ਅੰਤਾਂ ਦਾ ਰੋਹ
ਮੱਚਦਾ ਹੈ ਭਾਂਬੜ ਬਣ ਦਿਲਾਂ ਵਿੱਚ
ਗਮਾਂ ਦੀਆਂ ਪੰਡਾਂ ਢੋਂਹਦੇਂ
ਖਾਲੀ ਖੀਸਿਆਂ ਨੂੰ ਫਰੋਲ੍ਹਦੇ
ਨੰਗ ਧੜੰਗੇ ਬਾਲਾਂ ਦੀ ਵਿਥਿਆ
ਗਾਉਂਦਾ ਹੈ ਵੰਗਾਰ ਕੇ, ਹੇਕ ਲਾ ਕੇ

ਮੁੜ੍ਹਕੇ ਦੇ ਮੋਹ ਦੀਆਂ ਸੁਗੰਧੀਆਂ
ਦਾ ਮੁੱਲ ਪਵਾਉਂਦਾ ਹੈ ਇਤਿਹਾਸ ਤੋਂ
ਉਸਦੇ ਸ਼ਬਦ ਕਰਵਾਉਂਦੇ ਹਨ
ਕੰਮੀਆਂ ਤੋਂ ਹਥਿਆਰਾਂ ਦੀ ਖੇਤੀ
ਉਹ ਲੂਸੇ ਮਜ਼ਦੂਰਾਂ ਦੇ ਪਿੰਡਿਆਂ ਤੇ
ਲਾਉਂਦਾ ਹੈ ਮਲ੍ਹਮ
ਗੋਬਿੰਦ, ਲੈਨਿਨ ਤੇ ਮਾਰਕਸ ਦੀਆਂ ਯਾਦਾਂ ਦੀ
ਭੁੱਖਾਂ ਦੁੱਖਾਂ ਦੇ ਰੋਣੇ ਰੋਂਦਿਆਂ ਨੂੰ
ਦਿੰਦਾ ਹੈ ਤਸਬੀਹਾਂ ਜੂਝਦੇ ਜੁਝਾਰ ਵਿਰਸੇ ਦੀਆਂ
ਤਸ਼ੱਦਦ ਦੀਆਂ ਚੀਸਾਂ ਦਾ ਦਰਦ
ਵੰਡਦਾ ਹੈ ਖਿਲੇਰ ਕੇ ਚਾਨਣ ਦੀਆਂ ਮੁੱਠਾਂ
ਕਲਮ ਚੋਂ ਉਪਜੇ ਰੋਹਲੇ ਬਾਣ
ਕਰਦੇ ਹਨ ਵਾਰ ਵਰਮੀਆਂ ਵਿੱਚ ਵਸੇ ਨਾਗਾਂ ਤੇ
ਆਥਣਾਂ ਸੰਗ ਕਰਕੇ ਅਹਿਦਨਾਮਾ
ਧਰਾਉਂਦਾ ਹੈ ਸੀਸ ਤਲੀਆਂ ਤੇ
ਰੋਕਦਾ ਹੈ ਲੋਕਾਂ ਦੀਆਂ ਸੱਧਰਾਂ ਦਾ ਖ਼ੂਨ ਹੋਣੋ
ਵੰਗਾਰ ਕੇ ਕਿਰਨਾਂ ਦੇ ਕਾਤਲਾਂ ਨੂੰ
ਉਹ ਸੀ ਹਨ੍ਹੇਰਿਆਂ ਵਿੱਚ ਧੁੱਖਦੀ
ਜ਼ਿੰਦਗੀ ਦਾ ਸੂਰਜ
ਸੂਰਜ ਕਦੇ ਮਰਿਆ ਨਹੀਂ
ਜ਼ਿੰਦਾ ਹੈ ਲੋਕ ਧੁਨਾਂ ਦੀਆਂ ਧੜਕਣਾਂ ਵਿੱਚ।

**-ਪਰਮਿੰਦਰ ਕੌਰ ਸਵੈਚ**

# ਗ਼ਜ਼ਲ

ਕਦੇ ਵੀ ਹਾਰ ਨਾ ਮੰਨਣ, ਜਿਨ੍ਹਾਂ ਲੜਨਾ ਰਹੇ ਲੜਦੇ।
ਡਰੇ ਨਾ ਰੁੱਖ ਨੇਰ੍ਹੀ ਤੋਂ, ਸਗੋਂ ਹਿੱਕ ਤਾਣ ਕੇ ਖੜਦੇ।
ਚਿਰਾਂ ਤੋਂ ਇਸ ਨਗਰ ਉੱਤੇ, ਅਚਿੰਤੇ ਬਾਜ਼ ਉਡਦੇ ਹਨ,
ਤੁਸੀਂ ਕਾਹਦੇ ਸ਼ਿਕਾਰੀ ਹੋ, ਸਦਾ ਚਿੜੀਆਂ ਰਹੇ ਫੜਦੇ।
ਰਗਾਂ ਵਿਚ ਜੋਸ਼ ਭਰ ਦੇਵੇ, ਅਜੇਹੀ ਪਾਠਸ਼ਾਲਾ ਹੈ,
ਮਿਲੇ ਸਿਖਿਆ ਸ਼ਹਾਦਤ ਦੀ, ਅਸੀਂ ਜਿੱਥੇ ਰਹੇ ਪੜਦੇ।
ਘਰੋਂ ਜੋ ਤੁਰ ਪਏ ਹਨ, ਕਾਫ਼ਲੇ ਲੰਮੇ ਸਫ਼ਰ ਉੱਤੇ,
ਅਗਰ ਉਹ ਥੱਕ ਵੀ ਜਾਵਣ, ਕਦੇ ਰਾਹਾਂ 'ਚ ਨਾ ਖੜਦੇ।
ਕਈ ਯੋਧੇ, ਕਈ ਬਾਗ਼ੀ, ਜਿਨ੍ਹਾਂ ਨੂੰ ਭੈਅ ਨਹੀਂ ਹੁੰਦਾ,
ਉਹ ਡਰ ਡਰ ਕੇ ਸਿੰਘਾਸ਼ਨ ਤੋਂ, ਘਰਾਂ ਅੰਦਰ ਨਹੀਂ ਵੜਦੇ।
ਰਹੂ ਮਘਦਾ ਸਦਾ ਸੂਰਜ, ਇਨ੍ਹਾਂ ਕੰਮੀਆਂ ਦੇ ਵਿਹੜੇ ਵਿਚ,
ਹਨੇਰੇ ਨਾਲ ਮੁਕ ਜਾਣੇ, ਉਹ ਜਿਹੜੇ ਸਾਜ਼ਿਸ਼ਾਂ ਘੜਦੇ।
ਸਚਾਈ ਦਾ 'ਅਜੇ ਤਨਵੀਰ' ਨੇ ਪੱਲਾ ਨਹੀਂ ਛੱਡਿਆ,
ਤੁਰੇ ਜੋ ਜੋ ਸਚਾਈ ਵਾਸਤੇ ਹਨ ਸੂਲੀਆਂ ਚੜਦੇ।

**-ਅਜੇ ਤਨਵੀਰ**

# ਉਦਾਸੀ

ਨਵੰਬਰ? ਉੱਨੀ ਸੌ ਛਿਆਸੀ ਦੀ
ਕਲਹਿਣੀ ਤੇ ਸੋਗਮਈ ਖ਼ਬਰ ਨੇ
ਰਾਏਸਰ ਹੀ ਨਹੀਂ
ਚਾਨਣ ਦੀ ਭਾਲ ਵਿੱਚ ਤੁਰੇ
ਹਰ ਕਿਰਤੀ ਦੇ ਦਿਲ ਵਿੱਚ
ਵਿਛਾ ਦਿੱਤੇ ਸਨ ਸੋਗਮਈ ਸੱਥਰ
ਜ਼ਾਲਮਾਂ ਦੇ ਜ਼ੁਲਮਾਂ ਦੀ ਅਖੀਰ ਕਰਨ
ਮੜ੍ਹਾਸੇ ਮਾਰ ਕੇ ਤੁਰੇ
ਐ ਕੰਮੀਆਂ ਦੇ ਵਿਹੜੇ ਦੀ
ਸਰਘੀ ਦਿਆ ਸੂਰਜਾ
ਵਰ੍ਹੇ ਬੀਤ ਗਏ
ਬਦਲਿਆ ਤਾਂ ਕੁਝ ਵੀ ਨਹੀਂ
ਸੂਰਜ ਤਾਂ ਅਜੇ ਵੀ ਖੜ੍ਹਾ ਹੈ
ਬਸਤੀ ਦੇ ਛੱਪੜਾਂ ਤੋਂ ਮੁਸ਼ਕ
ਮੰਨਦਾ ਪਿੱਠ ਘੁੰਮਾਈ

ਕਾਨੂੰਨ ਦਾ ਖੋਖਾ ਪਾੜਨ ਲਈ
ਚਾਕੂ ਲੈਣ ਗਿਆ ਵਣਜਾਰਾ
ਗੁਰਬਤ ਵਿੱਚ ਆਪਣਾ ਅਹਿਦ ਭੁੱਲ
ਜੁੱਟ ਗਿਆ ਹੈ ਕਰਨ ਲਈ ਜੁਗਾੜ
ਢਿੱਡ ਨੂੰ ਝੁਲਕਾ ਦੇਣ ਦਾ
ਬਾਪੂ ਦੇ ਕਰਜ਼ ਦਾ ਸੂਦ
ਖੰਘਦਾ ਹੈ ਮਾਲਕਾਂ ਦੀ ਖੰਘ ਵਿੱਚ
ਪਰ ਜਦ ਕਦੇ ਕਰਾਉਂਦਾ ਹੈ ਅਹਿਸਾਸ
ਆਪਣੀ ਹੋਂਦ ਦਾ
ਉਦੋਂ ਗਾਠਾਂ ਦੀ ਹਵੇਲੀ ਚੋਂ ਆਉਂਦਾ ਹੈ ਬਾਹਰ
ਨਿੱਕੇ ਨਿੱਕੇ ਟੁੱਕੜਿਆਂ ‘ਚ
ਅੰਗਾਂ ਦੀ ਗਠੜੀ ਬਣ

ਅਸਮਾਨ ਜਿੱਡੇ ਹਾਓਕੇ ਭਰਦੀਆਂ
ਧੀਆਂ ਧਿਆਣੀਆਂ ਪਾ ਕੇ ਪੈਰਾਂ ਵਿੱਚ ਘੁੰਗਰੂ
ਮੱਸੇ ਰੰਘੜ ਦੇ ਪੁੱਤਾਂ ਪੋਤਰਿਆਂ ਦੇ
ਮਨੋਰੰਜਨ ਕਰਦੀਆਂ ਜਾਂਦੀਆਂ ਨੇ ਫੁੰਡੀਆਂ
ਘੁੱਗੀਆਂ, ਕਬੂਤਰਾਂ ਦੀ ਤਰ੍ਹਾਂ
ਲੁਟਕ ਜਾਂਦੀਆਂ ਨੇ ਧਰਤੀ ਮਾਂ ਦੀ ਗੋਦ ਵਿੱਚ
ਬੇਗੈਰਤ ਲੁਕਾਈ ਦੀਆਂ ਅੱਖਾਂ ਸਾਹਵੇਂ ਹੀ
ਅਧਮੋਈਆਂ ਹੀ ਜਾਂਦੀਆਂ ਨੇ ਘੜੀਸੀਆਂ
ਹੱਡਾਂ ਰੋੜੀ ਦੇ ਪਸ਼ੂਆਂ ਵਾਂਗ
ਸੜਕਾਂ ਤੇ ਹੱਕ ਮੰਗਦੀਆਂ ਨੰਨੀਆਂ ਛਾਵਾਂ ਦੇ
ਪਾੜ ਕੇ ਕੱਪੜੇ, ਧੂਹ ਕੇ ਗੁੱਤਾਂ
ਚਲਦੀਆਂ ਬੱਸਾਂ 'ਚ ਕਰਕੇ ਬੇਪਤੀ
ਜਾਂਦੀਆਂ ਨੇ ਸੁੱਟੀਆਂ
ਮਹਿਜ਼ ਖਲ਼ ਦੀ ਬੋਰੀ ਦੀ ਤਰ੍ਹਾਂ

ਹੁਣ ਸੰਘਣੇ ਕਮਾਦ
ਕੰਮੀਆਂ ਦੀ ਜੀਤੋ ਦਾ ਰਸ ਹੀ ਨਹੀਂ ਪੀਂਦੇ
ਸਗੋਂ ਬਣਾ ਕੇ ਫਿਲਮਾਂ, ਵੇਚ ਕੇ ਮੰਡੀ ਵਿੱਚ
ਮੁੱਲ ਵੱਟਦੇ ਨੇ ਉਸਦੇ ਸਿਸਕੀਆਂ ਤੇ ਹਾਵਿਆਂ ਦਾ
ਕਰਾਉਂਦੇ ਨੇ ਅਹਿਸਾਸ
ਵਿਹੜਿਆਂ ਦੇ ਬੰਜਰ ਹੋਣ ਦਾ

ਕਾਮੇ ਦੀ ਗੈਰਤ ਦਾ ਤਿੱਗ
ਟੁੱਟਿਆ ਹੈ ਇਸ ਕਦਰ
ਉਹ ਆਪਣੇ ਤੇ ਆਉਣ ਵਾਲੀਆਂ
ਨਸਲਾਂ ਦਾ ਸੋਚ ਕੇ ਭਵਿੱਖ
ਕਰਕੇ ਸਮਝੌਤਾ ਤੇ ਭਰਦਾ ਹੈ ਸਬਰ ਦਾ ਘੁੱਟ

ਗੁਰੂਆਂ ਪੀਰਾਂ ਦੀ ਧਰਤੀ ਤੇ
ਹੁੰਦੀਆਂ ਨੇ ਅਨਾਊਂਸਮੈਂਟਾਂ ਗੁਰੂ ਘਰਾਂ ਤੋਂ
ਵਿਹੜਿਆਂ ਦੇ ਬਾਈਕਾਟ ਦੀਆਂ

ਬੋਹਲਾਂ ਵਿੱਚੋਂ ਨੀਰ ਤਾਂ ਵੱਗਦਾ ਹੈ ਅੱਜ ਵੀ
ਪਰ ਜੱਟ ਸੀਰੇ ਦੇ ਗਲ਼ ਲੱਗ ਰੋ
ਆਪਣੇ ਗ਼ਮ ਨਹੀਂ ਫਰੋਲ਼ਦਾ

ਉਸਨੇ ਤਾਂ ਪਾ ਲਈ ਹੈ ਯਾਰੀ
ਨਿਆਂਈ ਵਿੱਚ ਉੱਗੇ ਟਾਹਲੀ ਦੇ ਰੁੱਖ ਨਾਲ
ਪਾ ਲਿਆ ਹੈ ਮੋਹ ਸਲਫ਼ਾਸ ਨਾਲ

ਝੂਠੇ ਲੀਡਰਾਂ ਦੇ ਭਰਮ ਜਾਲ਼ 'ਚ ਫਸੇ
ਭੋਲ਼ੇ ਭਾਲ਼ੇ ਲੋਕ ਆਪਣੀ ਹੋਣੀ ਨਹੀਂ
ਬਦਲਦੇ ਹਨ ਪੱਗਾਂ ਟੋਪੀਆਂ ਦੇ ਰੰਗ
ਮਿਹਨਤਾਂ ਦਾ ਮਾਖਿਓਂ ਤਾਂ ਅੱਜ ਵੀ
ਚੋਂਦੀਆਂ ਹਨ ਅੰਬਾਨੀ ਤੇ ਵਿਜੈ ਮਾਲਿਆ
ਵਰਗੀਆਂ ਖਤਰਨਾਕ ਗਿਰਝਾਂ
ਕਾਮਿਆਂ ਦੇ ਹੱਥ ਤਾਂ ਆਉਂਦਾ ਹੈ
ਮਖਿਆਲ ਦਾ ਤਿੱਖਾ ਤੇ ਮਾਰੂ ਡੰਗ।

ਖੇਤਾਂ ਵਿੱਚ ਬੋਹਲਾਂ ਦਾ ਮਗਰਾ ਮਾਰ ਕੇ
ਚਾਂਘਰਾਂ ਪਾਉਣ ਲਈ ਹੁਣ
ਕਿਸਾਨ ਦਾ ਦੁਸ਼ਮਣ ਵਿਆਜੂ ਬਾਣੀਆਂ ਹੀ ਨਹੀਂ
ਸਗੋਂ ਹੋ ਗਿਆ ਹੈ ਰਲ਼ਗੱਡ ਨਾਲ ਦਾ ਜੰਮਿਆ ਸ਼ਰੀਕ ਵੀ

ਕਦੇ ਚਿੱਟੇ ਤੇ ਭਗਵੇਂ ਹਿਟਲਰਾਂ ਦੇ ਰਾਜਭਾਗ ਦੇ ਕਬਜ਼ੇ ਕਰਕੇ
ਚਮਕੌਰ ਦੀ ਗੜ੍ਹੀ ਅੱਗੇ
ਦਿੱਲੀ ਦਾ ਕਿਲ੍ਹਾ ਝੁਕਾਉਣਾ
ਹੋ ਗਿਆ ਹੈ ਥੋੜ੍ਹਾ ਮੁਸ਼ਕਲ
ਪਰ ਲਾਲ ਕਿਲ੍ਹੇ ਵਿੱਚ ਲੋਕਾਂ ਦੇ ਲਹੂ ਨੂੰ
ਬਰ੍ਹੀ ਕਰਾਉਣ ਦੀ ਉਮੀਦ ਨਾਲ
ਤੇਰੇ ਸਾਥੀ ਲੱਖੀ ਦੇ ਜੰਗਲਾਂ ਵਿੱਚੋਂ ਨਿਕਲ
ਸੜਕਾਂ ਤੇ ਡਾਂਗਾਂ ਦੀ ਅੱਗ ਸੇਕਦੇ
ਲੈ ਆਉਣਗੇ ਇੱਕ ਨਾ ਇੱਕ ਦਿਨ
ਤੇਰੇ ਤੇ ਤੇਰੇ ਸਾਥੀਆਂ ਦੇ ਸੁਪਨਿਆਂ ਦਾ ਸੰਸਾਰ
ਫਿਰ ਸਦਾ ਗੂੰਜੇਗੀ ਤੇਰੀ ਅਵਾਜ਼ ਤੇ ਵੰਗਾਰ
ਹਰ ਕਾਫ਼ਲੇ ਵਿੱਚ।

**-ਜਸਵੀਰ ਮੰਗੂਵਾਲ**

✪✪✪